ਸੈਂਚੀ
ਪਹਿਲੀ

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਟੀਕਾ ਅਨੇਕ ਬਾਣੀਆਂ

ਭਾਈ ਸਾਹਿਬ ਭਾਈ ਵੀਰ ਸਿੰਘ



ੴ ਸਤਿਗੁਰ ਪ੍ਰਸਾਦਿ॥

## ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਟੀਕਾ ਅਨੇਕ ਬਾਣੀਆਂ

[ਸੈਂਚੀ ਪਹਿਲੀ]

*ਜਿਸ ਵਿਚ*

ਜੈਤਸਰੀ ਦੀ ਵਾਰ, ਰਾਗ ਬੈਰਾੜੀ, ਲਾਵਾਂ, ਬਿਲਾਵਲ ਕੀ ਵਾਰ, ਅਨੰਦੁ, ਦਖਣੀ ਓਅੰਕਾਰੁ, ਸਿਧਿ ਗੋਸਟਿ, ਸੱਤੇ ਬਲਵੰਡ ਕੀ ਵਾਰ ਤੇ ਵਾਰ ਮਾਰੂ ਡਖਣੇ ਸਮੇਤ ਨੌਂ ਬਾਣੀਆਂ ਦਾ ਟੀਕਾ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ



ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ, ਨਵੀਂ ਦਿੱਲੀ-110001

Teeka Anek Banian [ Vol. - I ]

*Bhai Vir Singh*



ਚਉਥੀ ਐਡੀਸ਼ਨ : ਅਪ੍ਰੈਲ 2008

| ਛਪਾਈ ਦਾ ਵੇਰਵਾ | |
|---|---|
| ਪਹਿਲੀ ਐਡੀਸ਼ਨ | ਅਗਸਤ, 1983 |
| ਦੂਜੀ ਐਡੀਸ਼ਨ | 1992 |
| ਤੀਜੀ ਐਡੀਸ਼ਨ | ਅਕਤੂਬਰ, 1996 |
| ਚਉਥੀ ਐਡੀਸ਼ਨ | ਅਪ੍ਰੈਲ, 2008 |

*ਪ੍ਰਕਾਸ਼ਕ :*
ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ-110001

*ਪ੍ਰਿੰਟਰ :*
ਪ੍ਰਿੰਟੋਗ੍ਰਾਫ ਪ੍ਰਿੰਟਰਜ਼
2966/41, ਕਰੋਲ ਬਾਗ
ਨਵੀਂ ਦਿੱਲੀ-110005

ਮੁੱਲ : 202/- ਰੁਪਏ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਮੁੱਢਲੀ ਬਿਨੈ

ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਗੁਰਬਾਣੀ ਦੇ ਟੀਕਿਆਂ ਵਿਚ ਸਭ ਤੋਂ ਪਹਿਲਾ ਉਨ੍ਹਾਂ ਦਾ ਉੱਦਮ 'ਪੰਜ ਗ੍ਰੰਥੀ' ਸਟੀਕ ਦਾ ਪਤਾ ਲਗਾ ਹੈ, ਤੇ ਉਸਦੀ ਰਚਨਾ ਦੀ ਬੀ ਇਕ ਦਿਲਚਸਪ ਵਾਰਤਾ ਹੈ।

ਭਾਈ ਸਾਹਿਬ ਜੀ ਨੇ ਭਾਈ ਵਜ਼ੀਰ ਸਿੰਘ ਨਾਲ ਮਿਲਕੇ ਉਨ੍ਹੀਵੀਂ ਸਦੀ ਦੇ ਅਖੀਰ ਇਕ ਛਾਪਾਖਾਨਾ ਵਜ਼ੀਰ ਹਿੰਦ ਪ੍ਰੈਸ ਨਾਮ ਦਾ ਚਾਲੂ ਕੀਤਾ ਜਿਸ ਵਿਚ ਛਪਾਈ ਆਦਿ ਦੇ ਪ੍ਰਬੰਧਕ ਭਾਈ ਵਜ਼ੀਰ ਸਿੰਘ ਜੀ ਥਾਪੇ ਹੋਏ ਸਨ। ਇਹ ਕੰਮ ਲਗਾਤਾਰ ਸੁਹਣਾ ਚਲਦਾ ਰਿਹਾ। ਕਿਸੇ ਵੇਲੇ ਛਪਾਈ ਦਾ ਕੰਮ ਬਾਹਰਲਾ ਨਾ ਆਉਣ ਕਰਕੇ ਭਾਈ ਵਜ਼ੀਰ ਸਿੰਘ ਜੀ ਚਿੰਤਾਤੁਰ ਹੋਏ ਤੇ ਭਾਈ ਸਾਹਿਬ ਜੀ ਨੂੰ ਕਹਿਣ ਲਗੇ: ਕੱਲ ਨੂੰ ਛਾਪਣ ਲਈ ਕੋਈ ਕੰਮ ਨਹੀਂ ਹੈ ਕੀਹ ਕੀਤਾ ਜਾਏ? ਭਾਈ ਸਾਹਿਬ ਕਹਿਣ ਲਗੇ ਫ਼ਿਕਰ ਨਾ ਕਰੋ ਜੇ ਬਾਹਰੋਂ ਕੋਈ ਕੰਮ ਨਹੀਂ ਆਇਆ ਤਾਂ ਆਪਣਾ ਕੰਮ ਛਾਪ ਲੈਂਦੇ ਹਾਂ। ਕੱਲ ਤੋਂ ਛਾਪਣ ਲਈ ਮੈਥੋਂ ਮੈਟਰ ਲੈ ਲੈਣਾ। ਇਹ ਆਖ ਆਪ ਪੰਜ ਗ੍ਰੰਥੀ ਦਾ ਟੀਕਾ ਕਰਨ ਬੈਠ ਗਏ ਤੇ ਛੇ ਦਿਨਾ ਵਿਚ ਆਪ ਨੇ ਸਾਰੀ ਦੀ ਸਾਰੀ ਪੰਜ ਗ੍ਰੰਥੀ ਦਾ ਟੀਕਾ ਕਰਕੇ ਭਾਈ ਵਜ਼ੀਰ ਸਿੰਘ ਦੇ ਹਵਾਲੇ ਕਰ ਦਿਤਾ। ਇਹ ਪੰਜ ਗ੍ਰੰਥੀ ਖਿਆਲ ਹੈ ਕਿ ਪਹਿਲੀ ਵਾਰ ੧੯੦੬ ਈ: ਵਿਚ ਛਪੀ ਸੀ।

ਲਗਪਗ ੩੦ ਸਾਲ ਬਾਅਦ ਆਪ ਜੀ ਦਾ ਵੀਚਾਰ ਹੋਇਆ ਕਿ ਪੰਜ ਗ੍ਰੰਥੀ ਦੇ ਟੀਕੇ ਦੀ ਪੁਨਰ ਸੁਧਾਈ ਕੀਤੀ ਜਾਏ ਤੇ ਵਧਾ ਕੇ ਭਾਵ ਅਰਥਨੀ ਟੀਕਾ ਕੀਤਾ ਜਾਏ। ਇਹ ਕਾਰਜ ਆਪ ਨੇ ਸ਼ੁਰੂ ਕਰ ਦਿਤਾ ਤੇ ਲਗਪਗ ਛੇ ਸਾਲ ਵਿਚ ਇਹ ਟੀਕਾ ਤਿਆਰ ਹੋਇਆ। ਇਤਨਾ ਸਮਾਂ ਕਿਉਂ ਲਗਾ? ਕਾਰਨ ਇਹ ਸੀ ਕਿ ਸ਼ੁਰੂ ਵਿਚ ਸ਼ਾਇਦ ਅਖਰੀ ਅਰਥਾਂ ਪਰ ਹੀ ਸੰਤੋਖ ਕੀਤਾ ਗਿਆ ਸੀ ਪਰ ਹੁਣ ਇਹ ਵੀਚਾਰ ਹੋਈ ਕਿ ਗੁਰਬਾਣੀ ਮਹਾਨ ਅਗਾਧ ਦੈਵੀ ਬਾਨੀ ਹੈ, ਡੂੰਘੀ ਵੀਚਾਰ ਦ੍ਰਿਸ਼ਟੀ ਇਸ ਪਰ ਦੇਣੀ ਯੋਗ ਹੈ। ਜਿਥੋਂ ਤਕ ਹੋ ਸਕੇ ਇਸ ਦੇ ਡੂੰਘੇ ਭਾਵਾਂ ਨੂੰ ਸਮਝਕੇ ਖੋਲਿਆ ਤੇ ਸਪਸ਼ਟਾਇਆ ਜਾਏ। ਓਅੰਕਾਰ ਤੇ ਸਿਧ ਗੋਸਟਿ ਦੋ ਐਸੀਆਂ ਬਾਣੀਆਂ ਹਨ ਜੋ ਉਸ ਸਮੇਂ ਦੇ ਵਿਦਵਾਨਾਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹੋਈਆਂ ਗੋਸ਼ਟਾਂ ਹਨ। ਇਸ ਲਈ ਇਨ੍ਹਾਂ ਨੂੰ ਪ੍ਰਸ਼ਨ ਕਰਤਿਆਂ ਦੇ ਪੜ੍ਹੇ ਹਿੰਦੂ ਫ਼ਲਸਫ਼ੇ ਦੇ ਮੰਨੇ ਪ੍ਰਮੰਨੇ ਮੁੱਖ ਗ੍ਰੰਥਾਂ ਨੂੰ ਸਾਹਮਣੇ ਰਖਕੇ ਗੁਰੂ ਨਾਨਕ ਦੇਵ ਜੀ ਦੇ ਸਰਵ ਸੁਖਦਾਈ ਸ਼੍ਰੋਮਣੀ ਉਤਰਾਂ ਨੂੰ ਸਪਸ਼ਟਾਇਆ ਜਾਏ। ਇਸ ਪਰ ਵੇਦਾਂ, ਸਿੰਮ੍ਰਤੀਆਂ, ਉਪਨਿਸ਼ਦਾਂ ਅਤੇ ਯੋਗ ਦੇ ਗ੍ਰੰਥਾਂ ਨੂੰ ਸਾਹਮਣੇ ਰਖਕੇ ਅਰਥ ਵੀਚਾਰੇ ਤੇ ਲਿਖੇ ਗਏ। ਇਨ੍ਹਾਂ ਬਾਣੀਆਂ ਦੇ ਅਰਥ ਵੀਚਾਰ ਵਿਚ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਤੇ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਬੀ ਸ਼ਾਮਲ ਹੁੰਦੇ ਰਹੇ। ਇਉਂ ਅਰਥ ਕਰਦਿਆਂ ਚੋਖਾ ਸਮਾਂ ਲਗ ਗਿਆ ਤੇ ਇਹ ਇਕ ਚੋਟੀ ਦਾ ਟੀਕਾ ਤਿਆਰ ਹੋ ਗਿਆ। ਉਹ ਟੀਕਾ ਜੋ ਛੇ ਦਿਨਾਂ ਵਿਚ ਤਿਆਰ ਹੋਇਆ ਸੀ ਬਾਲ ਬੋਧਨੀ ਟੀਕੇ ਦਾ ਨਾਮ ਦੇਕੇ ਵਿਦਯਾਰਥੀਆਂ ਨੂੰ ਗੁਰਬਾਣੀ ਪੜ੍ਹਾਉਣ ਹਿਤ ਪ੍ਰਕਾਸ਼ਤ ਕੀਤਾ ਜਾਂਦਾ ਰਿਹਾ।

ਖਾਲਸਾ ਟ੍ਰੈਕਟ ਸੁਸਾਇਟੀ ਦੀ ਨੀਂਹ ਬੀ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਹੀ ਰਖੀ ਸੀ। ਇਸ ਰਾਹੀਂ ਗੁਰੂ ਜਸ, ਗੁਰੂ ਕੀਰਤੀ, ਗੁਰਸਿਖੀ ਜੀਵਨ ਸਿਖਾਊ ਕੁਰੀਤੀਆਂ ਦੇ ਸੁਧਾਰ, ਗੁਰਮਤ ਪ੍ਰਚਾਰ ਦੇ ਟ੍ਰੈਕਟ ਛਾਪ ਕੇ ਪ੍ਰਚਾਰਨੇ ਸ਼ੁਰੂ ਕੀਤੇ ਜੋ ਪਾਠਕਾਂ ਵਿਚ ਬੜੇ ਪਸੰਦ ਕੀਤੇ ਜਾਂਦੇ ਰਹੇ ਤੇ ਕੌਮ ਦੀ ਉਸਾਰੀ ਵਿਚ ਨਿੱਗਰ ਸਾਹਿਤ੍ਯ ਸਮਝੇ ਜਾਂਦੇ ਰਹੇ। ਇਨ੍ਹਾਂ ਵਿਚ ਕਦੇ ਕਦੇ ਗੁਰਬਾਣੀ ਦੇ ਟੀਕੇ ਬੀ ਛਪ ਛਪ ਕੇ ਪਾਠਕਾਂ ਨੂੰ ਪਹੁੰਚਦੇ ਰਹੇ। ਏਹ ਟੀਕੇ ਨਿਰਾ ਆਪ ਨੇ ਹੀ ਨਹੀਂ

ਸਗੋਂ ਅਪਣੇ ਪੂਜਨੀਕ ਬਜ਼ੁਰਗਾਂ ਪਾਸੋਂ ਵੀ ਲਿਖਵਾਕੇ ਪ੍ਰਕਾਸ਼ਤ ਕੀਤੇ। ਇਹ ਪੁਸਤਕ ਜੋ, ਪਾਠਕ ਜੀਓ! ਆਪਦੇ ਸਾਹਮਣੇ ਹੈ ਇਸ ਵਿਚ ਸਭ ਤੋਂ ਪਹਿਲਾ ਛਪਿਆ ਟੀਕਾ ਜੈਤਸਰੀ ਦੀ ਵਾਰ ਦਾ ਹੈ, ਇਹ ਆਪ ਦੇ ਪੂਜਨੀਕ ਨਾਨਾ ਜੀ, ਗਿਆਨੀ ਹਜ਼ਾਰਾ ਸਿੰਘ ਜੀ ਦਾ ਕੀਤਾ ਹੋਇਆ ਹੈ ਤੇ ਇਸ ਪੋਥੀ ਦੇ ਅੰਤਲਾ ਟੀਕਾ ਮਾਰੂ ਵਾਰ ਡਖਣੇ ਮਹਲਾ ੫ ਆਪ ਜੀ ਦੇ ਪੂਜਨੀਕ ਪਿਤਾ ਡਾਕਟਰ ਚਰਨ ਸਿੰਘ ਜੀ ਦਾ ਉੱਦਮ ਹੈ।

ਭਾਵੇਂ ਇਹ ਗੁਰਬਾਣੀ ਦੇ ਅਰਥਾਂ ਦਾ ਪ੍ਰਚਾਰ ਅੱਡ ਅੱਡ ਅਨੇਕ ਬਾਣੀਆਂ ਦਾ ਛੋਟੇ ਛੋਟੇ ਟ੍ਰੈਕਟਾਂ ਵਿਚ ਲਗਾਤਾਰ ਹੁੰਦਾ ਰਿਹਾ, ਪਰ ਪੰਜ ਗ੍ਰੰਥੀ ਦੇ ਭਾਵ ਅਰਥਨੀ ਟੀਕੇ ਉਪ੍ਰੰਤ ਆਪ ਜੀ ਨੇ ਇਰਾਦਾ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਰੰਭ ਤੋਂ ਲਗਾਤਾਰ ਭਾਵ ਅਰਥਨੀ ਟੀਕਾ ਕੀਤਾ ਜਾਏ। ਇਹ ਸੋਚ ਆਪ ਨੇ ਲਗਪਗ ੧੯੩੭ ਵਿਚ ਇਹ ਸ਼ੁਭ ਕਾਰਜ ਆਰੰਭ ਦਿਤਾ। ਇਸ ਟੀਕੇ ਦਾ ਨਾਮ ਰਖਿਆ ਸੰਥਜਾ ਪੋਥੀ ਸ੍ਰੀ ਗੁਰੂ ਗ੍ਰੰਥ ਸਾਹਿਬ। 'ਸੰਥਜਾ' ਨਾਮ ਕਿਉਂ ਰਖਿਆ? ਇਸ ਗਲ ਨੂੰ ਸਪਸ਼ਟਾਉਂਦੇ ਹੋਏ ਆਪ ਦੱਸਦੇ ਹਨ ਕਿ ਗੁਰੂ ਬਾਣੀ ਮਹਾਨ ਅਗਾਧ ਬੋਧ ਦੈਵੀ ਬਾਣੀ ਹੈ, ਧੁਰ ਕੀ ਬਾਣੀ ਹੈ। ਅਲਪੱਗ ਜੀਵ ਨੇ ਉਸਨੂੰ ਸਮਝਣ ਦਾ ਯਤਨ ਕਰਨਾ ਹੈ ਤੇ ਉਹ ਉਸਦੇ ਚਰਨਾਂ ਵਿਚ ਬੈਠਕੇ ਵਿਦਯਾਰਥੀ ਵਾਂਗ ਇਸ ਦਾ ਬੋਧ ਪ੍ਰਾਪਤ ਕਰਨਾ ਹੈ, ਮਾਨੋ ਸੰਥਜਾ ਲੈਣੀ ਤੇ ਮੁਤਾਲਿਆ ਕਰਨਾ ਹੈ। ਇਹ ਕਾਰਜ ਆਪ ਅਪਣੇ ਅੰਤਮ ਸੁਆਸਾਂ ਤਕ ਕਰਦੇ ਰਹੇ ਤੇ ਲਗਪਗ ੨੦ ਸਾਲ ਦੇ ਅਰਸੇ ਵਿਚ ਆਪ ਲਗਾਤਾਰ ਸੰਥਜਾ ਲਿਖਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੦੭ ਪੰਨੇ ਤਕ ਦੀ ਸੰਥਜਾ ਸਮਾਪਤ ਕਰ ਚੁਕੇ ਸਨ ਕਿ ਧੁਰਾਂ ਦੇ ਸੱਦੇ ਆ ਗਏ ਤੇ ਆਪ ੧੦ ਜੂਨ ੧੯੫੭ ਨੂੰ ਸਤਿਗੁਰੂ ਜੀ ਦੇ ਦੇਸ਼ ਪਧਾਰ ਗਏ। ਉਨ੍ਹਾਂ ਦੇ ਚੜਾਈ ਕਰ ਜਾਣ ਪਿਛੋਂ ਇਹ ਸੰਥਜਾ ਟੀਕਾ ਆਪ ਜੀ ਦੇ ਛੋਟੇ ਵੀਰ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਦੀ ਦੇਖ ਰੇਖ ਨਿਗ੍ਹਾਨੀ ਤੇ ਸੰਪਾਦਨਾ ਹੇਠ ਲਗਪਗ ਪੰਜ ਪੰਜ ਸਉ ਪੰਨੇ ਦੀਆਂ ਸੱਤ ਪੋਥੀਆਂ ਵਿਚ ਛਾਪਿਆ ਗਿਆ।

ਖਿਆਲ ਸੀ ਕਿ ਸਤਿਕਾਰਯੋਗ ਭਾਈ ਸਾਹਿਬ ਜੀ ਦੇ ਪਿਛੋਂ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਇਸ ਸੰਥਜਾ ਦੀ ਲੜੀ ਨੂੰ ਅਗੋਂ ਜਾਰੀ ਰੱਖਣਗੇ, ਪਰ ਉਨ੍ਹਾਂ ਦੀ ਸਿਹਤ ਨੇ ਆਗਜਾ ਨਾ ਦਿਤੀ। ਪਰ ਫਿਰ ਬੀ ਓਹ ਨਿਰੁਕਤ ਵਿਚ ਰੁੱਝੇ ਰਹਿਕੇ ਗੁਰੂ ਗ੍ਰੰਥ ਕੋਸ਼ ਦੇ ਪੱਖ ਵਿਚ ਇਕ ਸੁਹਣੀ ਤੇ ਅਮੁਲੀ ਸੇਵਾ ਕਰ ਗਏ ਹਨ ਜਿਸ ਦੇ ਦੋ ਭਾਗ ਛਪ ਚੁਕੇ ਹਨ।

ਅਨੇਕ ਹਿਰਦਿਆਂ ਵਿਚ ਇਹ ਅਕਾਂਖਜਾ ਚਿਰੋਕੀ ਉਠਦੀ ਸੀ ਕਿ ਭਾਵੇਂ ਸ੍ਰੀ ਗੁਰੂ ਗ੍ਰੰਥ ਟੀਕਾ ਸੰਥਜਾ ਦੇ ਰੂਪ ਵਿਚ ਅਗੋਂ ਜਾਰੀ ਨਹੀਂ ਰਹਿ ਸਕਿਆ, ਫਿਰ ਬੀ ਜੋ ਅਨੇਕ ਬਾਣੀਆਂ ਦੇ ਟੀਕੇ ਅਪ੍ਣੇ ਸਮੇਂ ਵਿਚ ਓਹ ਕਰ ਕਰਾ ਗਏ ਹਨ, ਉਨ੍ਹਾਂ ਨੂੰ ਜ਼ਰੂਰ ਇਕੱਤ੍ਰ ਕਰਕੇ ਪ੍ਰਕਾਸ਼ਤ ਕੀਤਾ ਜਾਵੇ ਤਾਂ ਜੋ ਗੁਰਬਾਣੀ ਪ੍ਰੇਮੀ ਲਾਹਾ ਲੈ ਸਕਣ। ਸਤਿਗੁਰੂ ਜੀ ਦਾ ਅਪਾਰ ਸ਼ੁਕਰ ਹੈ ਕਿ ਉਸ ਦੀ ਮਿਹਰ ਹੇਠ ਇਹ ਕਾਰਜ ਆਰੰਭ ਹੋ ਗਿਆ ਹੈ ਤੇ ਇਹ ਪਹਿਲੀ ਪੋਥੀ ਤਿਆਰ ਹੋ ਗਈ ਹੈ। ਇਸ ਵਿਚ ੯ ਬਾਣੀਆਂ ਦਾ ਟੀਕਾ ਹੈ ਤੇ ਇਸਨੂੰ ਸੰਥਜਾ ਪੋਥੀਆਂ ਦੀ ਪ੍ਰਸੰਗਲੀ ਵਿਚ ਹੀ ਜੋੜਨ ਦਾ ਯਤਨ ਕੀਤਾ ਗਿਆ ਹੈ। ਜਿਵੇਂ ਸੰਥਜਾ ਪੋਥੀਆਂ ਵਿਚ ਮੂਲ ਤੇ ਅਰਥ ਆਹਮੋ ਸਾਹਮਣੇ ਰਖੇ ਹੋਏ ਹਨ ਇਸ ਵਿਚ ਬੀ ਓਵੇਂ ਹੀ ਰਖੇ ਗਏ ਹਨ, ਤੇ ਫੇਰ ਪਦਾਰਥ, ਭਾਵ, ਭਾਵਾਰਥ, ਅੰਤ੍ਰੀਵਾਰਥ ਉਪਦੇਸ਼ ਆਦਿ ਰਖਣ ਦਾ ਯਤਨ ਕੀਤਾ ਗਿਆ ਹੈ। ੯ ਬਾਣੀਆਂ ਹੋਰ ਹਨ ਜੋ ਅਗਲੀ ਪੋਥੀ ਇਕ ਯਾ ਦੋ ਵਿਚ ਆਸ ਹੈ ਛਪ ਜਾਣਗੀਆਂ, ਆਸ ਹੈ ਇਹ ਉਦਮ ਪਾਠਕਾਂ ਵਿਚ ਨਿਜੀ ਅਕਾਂਖਜਾ ਦੀ ਪੂਰਤੀ ਸਮਝਿਆ ਜਾਏਗਾ।

ਬਿਨੈਕਾਰ-

੨ ਮਈ ੧੯੮੩} ਮਹਾਂ ਸਿੰਘ ਗਜਾਨੀ

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਟੀਕਾ ਅਨੇਕ ਬਾਣੀਆਂ

# ਸੂਚੀ ਪਤਰ

ੴ ਸਤਿਗੁਰ ਪ੍ਰਸਾਦਿ॥

# ਜੈਤਸਰੀ ਦੀ ਵਾਰ

## ਭੂਮਿਕਾ

ਜਿਕੁਰ ਬੂਰ ਜਲ ਵਿੱਚੋਂ ਜਲ ਤੋਂ ਅਤ੍ਰਿਕਤ ਓਪਰੀਆਂ ਚੀਜ਼ਾਂ ਦੇ ਆ ਪੈਣ ਨਾਲ ਉਤਪਤ ਹੋਕੇ ਜਲ ਨੂੰ ਲੁਕਾ ਦਿੰਦਾ ਹੈ, ਤਿਵੇਂ ਦੂਸਰੇ ਮਤਾਂ ਦੇਂ ਮੇਲ ਤੇ ਰੀਸ ਕਰਕੇ ਖਾਲਸੇ ਵਿੱਚ ਮਨਮਤ ਦੇ ਬੂਰ ਨੇ ਪੰਥ ਦੀਆਂ ਸੁਰੀਤੀਆਂ ਨੂੰ ਲੁਕਾਉਣਾ ਆਰੰਭਿਆ ਹੋਇਆ ਹੈ। ਹੁਣ ਜੇਕਰ ਖਾਲਸਾ ਮੈਤ੍ਰੀ ਪ੍ਰੇਮ ਤੇ ਸੱਚੇ ਦਿਲ ਨਾਲ ਆਪਣੇ ਗੁਰਾਂ ਦੀ ਕ੍ਰਿਪਾ ਮੰਗਕੇ ਬੂਰ ਨੂੰ ਨਾ ਹਿਲਾਕੇ ਕੱਢੇ ਤਦ ਡਾਢੀ ਸ਼ੋਕ ਦੀ ਗਲ ਹੈ। ਇਥੇ ਅਸੀਂ ਅਜ ਸਾਰੀਆਂ ਦਾ ਨਹੀਂ, ਪਰ ਇਕ ਸਨਾਤਨ ਸੁਰੀਤੀ ਦਾ, ਜੋ ਹੁਣ ਲੋਪ ਹੋ ਰਹੀ ਹੈ, ਵਰਣਨ ਕਰਦੇ ਹਾਂ; ਉਹ ਇਹ ਹੈ ਕਿ ਜਦ ਕੋਈ ਸਿੰਘ ਚੜ੍ਹ ਜਾਵੇ, ਤਦ ਉਸਦੇ ਸੰਬੰਧੀ ਰੋਜ਼ ਸੰਧਜਾ ਵੇਲੇ ਕਿਸੇ ਗਿਆਨੀ ਤੋਂ ਜੈਤਸਰੀ ਦੀ ਵਾਰ ਦੀ ਕਥਾ ਸੁਣਦੇ ਹੁੰਦੇ ਸਨ। ਅਜੇ ਕੋਈ ਬਹੁਤ ਵਰ੍ਹੇ ਨਹੀਂ ਬੀਤੇ, ਗਿਆਨੀ ਭਜਨ ਸਿੰਘ ਜੀ ਅੰਮ੍ਰਿਤਸਰ ਵਿਖੇ ਹੋਏ ਹਨ ਜੋ ਇਸ ਬਾਣੀ ਦੀ ਕਥਾ ਮ੍ਰਿਤਕ ਸਮੇਂ ਕਰਦੇ ਹੁੰਦੇ ਸਨ ਅਰ ਲੋਕੀ ਭੀ ਸ਼ਰਧਾ ਵਿਖੇ ਪੱਕ ਸਨ, ਪਰ ਹੁਣ ਦਿਨੋਂ ਦਿਨ ਇਹ ਗੱਲ ਲੋਪ ਹੁੰਦੀ ਜਾਂਦੀ ਹੈ ਅਰ ਇਸ ਦੀ ਥਾਂ ਮਨਘੜਤ ਡਰਾਉਣੀਆਂ ਕਥਾ ਹੁੰਦੀਆਂ ਦੇਖਕੇ ਸੁਰੀਤੀ ਦੇ ਫੈਲਾਉਣ ਹਿਤ ਇਹ ਟੀਕਾ ਤਿਆਰ ਕਰਕੇ ਪ੍ਰਗਟਾਇਆ ਹੈ। ਸ੍ਰੇਸ਼ਟ ਸੰਪ੍ਰਦਾਈ ਗਿਆਨੀ ਜੀ ਤੋਂ ਪਤਾ ਲਗਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਸੇ ਸਮੇਂ ਇਕ ਪੰਡਤ ਦੇ ਪ੍ਰਸ਼ਨਾਂ ਦੇ ਉੱਤਰ ਵਿੱਚ ਸਹਸਕ੍ਰਿਤ ਦੇ ਸ਼ਲੋਕ, ਜੋ ਇਸ ਵਾਰ ਵਿੱਚ ਹਨ, ਉਚਾਰੇ ਸਨ। ਫੇਰ ਕਿਸੇ ਵੇਲੇ ਕਿਸੇ ਸਿੱਖ ਨੇ ਗਰੜ ਦੀ ਕਥਾ ਜੋ ਸੁਣੀ ਤੇ ਉਸਦਾ ਜੀ ਘਾਬਰਿਆ ਤਦ ਗੁਰੂ ਸਾਹਿਬ ਅਗੇ ਬੇਨਤੀ ਕੀਤੀ ਕਿ ਇਹ ਕੀਹ ਗਲ ਹੈ? ਤਦ ਮਹਾਰਾਜ ਜੀ ਨੇ ਕਿਹਾ ਕਿ ਅਸੀਂ ਇਕ ਅਕਾਲ ਦੇ ਸੇਵਕ ਹਾਂ, ਸਾਡੀ ਕਥਾ ਉਸੇ ਦਾ ਜਸ ਹੈ ਤੇ ਉਸੇ ਦੇ ਮਿਲਾਪ ਦਾ ਜਤਨ ਤੇ ਸੰਸਾਰ ਦੀ ਅਸਾਰਤਾ ਦਾ ਗਿਆਨ ਇਹ ਪ੍ਰਾਣੀ ਦੇ ਅੰਤ ਸਮੇਂ ਅਖਾਂ ਅਗੇ ਆਉਣੇ ਚਾਹੀਏ ਅਰ ਸ੍ਰੀ ਗੁਰੂ ਜੀ ਨੇ ਉਹ ਸ਼ਲੋਕ ਸੁਣਾਕੇ ਕਿਹਾ ਕਿ ਸਿਖਾਂ ਵਿਖੇ ਮ੍ਰਿਤਕ ਸੰਸਕਾਰ ਵੇਲੇ ਇਸ ਦੀ ਕਥਾ ਸੁਣਨੀ ਜੋਗ ਹੈ। ਪਰ ਸਹਸਕ੍ਰਿਤ* ਦੇ ਔਖੇ ਬਚਨ ਹੋਣ ਕਰਕੇ ਗੁਰੂ ਜੀ ਨੇ ਇਕ ਇਕ ਸ਼ਲੋਕ ਦੀ ਵਜਾਖਜਾ ਇਕ ਇਕ ਹੋਰ ਸ਼ਲੋਕ ਵਿਚ ਸੌਖੀ ਬੋਲੀ ਵਿੱਚ ਕੀਤੀ ਤੇ ਬਾਕੀ ਵਿਸਥਾਰ ਪਉੜੀ ਵਿਖੇ ਕਰ ਦਿੱਤਾ। ਇਸੇ ਕ੍ਰਮ ਵਿੱਚ ਇਹ ਬਾਣੀ ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹੀ। ਟੀਕਾ ਤਾਂ ਮਾਨੋ ਮਹਾਰਾਜ ਜੀ ਨੇ ਆਪ ਕਰ ਛੱਡੀ ਸੀ, ਪਰ ਤਿਸਦੇ ਅਰਥਾਂ ਨੂੰ ਹੋਰ ਬੀ ਸੁਗਮ ਕਰਨ ਲਈ ਇਹ ਟੀਕਾ ਤਿਆਰ ਕੀਤਾ ਗਿਆ ਹੈ। ਕਿਉਂਕਿ ਹਰ ਥਾਂ ਗਿਆਨੀ ਨਹੀਂ ਲੱਭਦੇ, ਸੋ ਲੋੜ ਵੇਲੇ ਖਾਲਸਾ ਇਸੇ ਪੋਥੀ ਤੋਂ ਆਪਣੇ ਮਨ ਦੇ ਸ਼ੋਕ ਨੂੰ ਨਿਵਾਰ ਲਿਆ ਕਰੇ, ਅਰ ਪ੍ਰਾਣੀ ਦੇ ਮ੍ਰਿਤੂ ਹੋਣ ਤੋਂ

---

* ਇਹ ਇਕ ਸਾਧੂ ਭਾਸ਼ਾ ਹੈ, ਜੋ ਸੰਸਕ੍ਰਿਤ ਤਾਂ ਨਹੀਂ, ਪਰ ਸੰਸਕ੍ਰਿਤ; ਪ੍ਰਾਕ੍ਰਿਤ ਤੇ ਹਿੰਦੀ ਪਦਾਂ ਤੋਂ ਬਣੀ ਹੈ।

ਮਗਰੋਂ ੧੦ ਦਿਨ ਤੀਕ ਇਸਦੀ ਕਥਾ ਰੋਜ਼ ਸੰਝ ਨੂੰ ਪ੍ਰਾਣੀ ਦੇ ਸੰਬੰਧੀ ਤੇ ਸਜਣ ਪ੍ਰੇਮ ਸਹਤ ਸੁਣਿਆਂ ਕਰਨ।

ਸੂਚਨਾ- ਕਈ ਗਿਆਨੀ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਯਾਕਰਣ ਨਹੀਂ ਤੁਰਦਾ ਅਰ ਇਹ ਗੱਲ ਪਰਮੇਸਰ ਦੇ ਅਨੁਭਵੀ ਪਵਿੱਤ੍ਰ ਪੁਸਤਕ ਵਿੱਚ ਇਕ ਤਰ੍ਹਾਂ ਠੀਕ ਬੀ ਹੈ, ਪਰੰਤੂ ਇਹ ਗੱਲ ਪੱਕੀ ਹੈ ਕਿ ਵਯਾਕਰਣ ਅਰਥ ਕਰਨੇ ਵਿੱਚ ਬਹੁਤ ਕੰਮ ਦਿੰਦਾ ਹੈ ਅਰ ਮਨਘੜਤ ਅਰਥਾਂ ਤੇ ਅਨੇਕ ਤਰ੍ਹਾਂ ਦੀਆਂ ਖਿੱਚਾਂ ਨੂੰ ਜੋ ਲੋਕੀਂ ਆਪੋ ਆਪਣੇ ਮਤਲਬ ਲਈ ਮਾਰਦੇ ਹਨ, ਰੋਕ ਪਾ ਦਿੰਦਾ ਹੈ ਅਰ ਅਰਥ ਦੇ ਅਨਰਥ ਨਹੀਂ ਹੋਣ ਦਿੰਦਾ। ਭਾਵੇਂ ਪੰਜਾਬੀ ਬੋਲੀ ਯਾ ਸੰਸਕ੍ਰਿਤ ਦੇ ਵਯਾਕਰਣ ਦੇ ਸੂਤ੍ਰ ਹਰ ਥਾਂ ਨਹੀਂ ਵਰਤੇ ਜਾ ਸਕਦੇ, ਪਰ ਜੇ ਗੁਣੀ ਜਨ ਮਿਹਨਤ ਕਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਖਰਾ ਵਯਾਕਰਣ ਬਣ ਸਕਦਾ ਹੈ, ਕਿਉਂਕਿ ਮਹਾਰਾਜ ਦੀ ਬਾਣੀ ਅਕਾਸ਼ ਦੇ ਤਾਰਿਆਂ ਵਾਂਙੂ ਠੀਕ ਅਰ ਦ੍ਰਿੜ੍ਹ ਨਿਯਮਾਂ ਵਿੱਚ ਚਲਦੀ ਹੈ, ਭਾਵੇਂ ਇਕ ਅਣਜਾਣ ਪੁਰਖ ਨੂੰ ਅਕਾਸ਼ ਦੇ ਤਾਰੇ ਖਿਲਰੀ ਹੋਈ ਰੇਤ ਤੋਂ ਕੁਝ ਵਧੀਕ ਨਹੀਂ ਭਾਸਦੇ। ਇਕ ਮਹਾਤਮਾ ਦਾ ਕਹਿਣਾ ਹੈ:-

ਗੁਰੂ ਨਾਨਕ ਕੀ ਬਾਤ ਮੇਂ ਬਾਤ ਬਾਤ ਮੇਂ ਬਾਤ।
ਜਿਉਂ ਮਹਿੰਦੀ ਕੇ ਪਾਤ ਮੇਂ ਪਾਤ ਪਾਤ ਮੇਂ ਪਾਤ।

ਇਸ ਟੀਕਾ ਵਿਚ ਜਿਥੋਂ ਤੀਕ ਹੋ ਸਕਿਆ ਹੈ ਸੰਪ੍ਰਦਾ ਅਰ ਵਯਾਕਰਣ ਨੂੰ ਮੁੱਖ ਰਖਿਆ ਗਿਆ ਹੈ।

--੦--

## ਮੰਗਲਾਚਰਣ

ੴ

ਹਰਿ ਹਜ਼ੂਰ* ਗੁਰ ਚਰਨ ਗਹ ਸ੍ਰੀ ਗੁਰਮਤ ਅਨੁਸਾਰ॥
ਜੈਤਸਰੀ ਦੀ ਵਾਰ ਦੀ ਟੀਕਾ ਰਚੀ ਸੁਧਾਰ॥

ਇਸ ਵਾਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦੀ ਉਸਤੁਤੀ, ਸੰਤਾਂ ਦੀ ਮਹਿਮਾ ਤੇ ਜੀਵ ਦੀ ਭੁੱਲ ਦੇ ਵਿਸ਼ੇ ਨੂੰ ਖੋਲ੍ਹਦੇ ਹਨ। ਇਸ ਕਰਕੇ ਸ੍ਰੀ ਗੁਰੂ ਜੀ ਵਾਰ ਦੇ ਆਦਿ ਵਿਖੇ ਹੀ ਵਸਤੂ ਨਿਰਦੇਸ਼ ਮੰਗਲਾ ਚਰਨ ਕਥਨ ਕਰਦੇ ਹਨ। ਇਹ ਉਹ ਹੁੰਦਾ ਹੈ ਕਿ ਜਿਸ ਵਸਤੂ ਦਾ ਅਗੇ ਵਰਣਨ ਹੋਣਾ ਹੋਵੇ, ਉਸੇ ਦਾ ਹੀ ਮੁੱਢ ਵਿਖੇ ਵਰਣਨ ਕੀਤਾ ਜਾਵੇ।

--੦--

* ਪੰਡਿਤ ਤੇ ਗਯਾਨੀ ਹਜ਼ਾਰਾ ਸਿੰਘ ਜੀ ਕਵਿਤਾ ਵਿਚ ਆਪਣੀ ਛਾਪ 'ਹਰਿ ਹਜੂਰ' ਲਿਖਿਆ ਕਰਦੇ ਸਨ। ਇਸ ਵਾਰ ਦਾ ਟੀਕਾ ਉਨਾਂ ਦਾ ਹੀ ਕੀਤਾ ਹੋਇਆ ਹੈ ਜੋ ੧੮੯੬-੯੭ ਵਿਚ ਉਨ੍ਹਾਂ ਨੇ ਕੀਤਾ ਸੀ। ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਟੀਕਾ ਬੀ ਸਭ ਤੋਂ ਪਹਿਲੋਂ ਆਪ ਜੀ ਨੇ ਬੜੀ ਖੋਜ ਕਰ ਕੇ ਤਿਆਰ ਕੀਤਾ ਸੀ।

# ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ

## ੧ਓ ਸਤਿਗੁਰ ਪ੍ਰਸਾਦਿ॥

**ਮੂਲ**

**ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥ ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥ ੧ ॥**

**ਅਰਥ**

ਅਕਾਲ ਪੁਰਖ ਆਦਿ ਵਿਚ, ਮਧ ਵਿਚ ਅਤੇ ਅੰਤ ਵਿਚ ਪੂਰਨ ਹੈ ਅਤੇ ਸਰਬ ਥਾਂਈਂ (ਬੀ) ਵਿਆਪਕ ਹੈ, (ਉਹੀ) ਜਗਤ ਦਾ ਮਾਲਕ ਤੇ (ਜੀਵਾਂ ਦੇ) ਪਾਪ ਨਾਸ਼ ਕਰਨੇ ਵਾਲਾ ਹੈ (ਉਸੇ ਦਾ) ਸੰਤ ਭਜਨ ਕਰਦੇ ਹਨ, ਹੇ ਨਾਨਕ! ॥੧॥

[ਇਸ ਦਾ ਭਾਵ ਅਗਲੇ ਸਲੋਕ ਤੇ ਪਉੜੀ ਵਿਚ ਖੁਲ੍ਹਦਾ ਹੈ।]

**ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥**

(ਐਸੇ) ਸਚ (ਸਰੂਪ ਪਰਮੇਸ਼ਰ) ਨੂੰ ਜੋ ਸਭ ਥਾਵਾਂ ਵਿਚ ਪੂਰਨ ਹੈ, ਮਨ ਵਿਚ ਦ੍ਰਿੜ੍ਹ (ਨਿਸਚੇ) ਕਰੀਏ, (ਉਸੇ) ਹਰੀ ਦੇ ਪ੍ਰੇਮ ਵਿਚ ਰਚੇ ਰਹੀਏ, (ਅੱਖਾਂ ਨਾਲ ਉਸੇ ਨੂੰ) ਦੇਖਣਾ (ਤੇ ਕੰਨਾਂ ਨਾਲ ਉਸੇ ਦਾ) ਸੁਣਨਾ ਹੋਵੇ (ਅਰ ਰਸਨਾ ਨਾਲ ਦੂਸਰਿਆਂ ਨੂੰ ਉਸੇ ਦਾ ਜਸ) ਸੁਨਾਉਣਾ (ਸਾਡਾ ਆਹਰ) ਹੋਵੇ, ਹੇ ਨਾਨਕ! ॥੨॥

**ਭਾਵ**— ਨੇਤ੍ਰਾਂ ਕਰਕੇ ਉਸ ਦਾ ਦੇਖਣਾ, ਕੰਨਾਂ ਕਰਕੇ ਉਸ ਦਾ ਸੁਣਨਾ, ਬਾਣੀ ਕਰਕੇ ਉਸ ਦਾ ਸੁਨਾਉਣਾ ਅਤੇ ਮਨ ਕਰਕੇ ਉਸੇ ਨੂੰ ਦ੍ਰਿੜ੍ਹ ਕਰਨਾ, ਅਰਥਾਤ ਨਿਧਜਾਸਨ ਕਰਨਾ ਹੈ। ਉਹ ਅਕਾਲ ਪੁਰਖ ਸਾਰੇ ਪੂਰਨ ਹੈ; ਗੁਰੂ ਜੀ ਉਪਦੇਸ਼ ਦਿੰਦੇ ਹਨ, ਉਸੇ ਹਰੀ ਦੇ ਪ੍ਰੇਮ ਵਿਖੇ ਰਚੇ ਰਹੋ। ਗੁਜਰੂ ਜੀ ਦਾ ਆਸ਼ਾ ਇਹ ਆਖਦਾ ਹੈ ਕਿ ਸਾਡੀਆਂ ਸੋਚਾਂ, ਸਾਡੇ ਬਚਨ ਤੇ ਸਾਡੇ ਕਰਮ ਅਜਿਹੇ ਹੋਣ ਕਿ ਉਨ੍ਹਾਂ ਥੋਂ ਸਭ ਥਾਂ ਪੂਰਨ ਪਰਮੇਸੁਰ ਦਾ ਪ੍ਰੇਮ ਪ੍ਰਗਟ ਹੋਵੇ।

[ਅਗੇ ਪਉੜੀ ਵਿਚ ਇਸੇ ਨੂੰ ਖੋਲ੍ਹਦੇ ਹਨ।]

**ਮੂਲ**

**ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ॥ ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥ ੧ ॥**

**ਅਰਥ**

ਇਕ ਹਰੀ (ਜੋ) ਨਿਰੰਜਨ ਹੈ, (ਉਸ ਦਾ ਅਸੀਂ) ਗਾਇਨ ਕਰੀਏ, ਉਹ ਸਭ ਦੇ ਅੰਦਰ ਰਵ ਰਿਹਾ ਹੈ। (ਉਹ) ਕਰਣ ਕਾਰਣ ਵਿਖੇ ਸਮਰੱਥ ਹੈ, ਪ੍ਰਭੂ ਹੈ, ਜੋ (ਉਹ) ਕੀਤਾ ਚਾਹੇ ਸੋਈ ਹੁੰਦਾ ਹੈ। ਪਲ ਵਿਖੇ ਥਾਪ ਦਿੰਦਾ ਹੈ, (ਅਰ ਪਲ ਵਿਖੇ) ਨਾਸ਼ ਕਰ ਦਿੰਦਾ ਹੈ, (ਕਿਉਂ ਜੋ ਦੂਜਾ) ਉਸਦੇ ਬਾਝ ਕੋਈ ਨਹੀਂ ਹੈ। ਖੰਡਾਂ ਬ੍ਰਹਮੰਡਾਂ, ਪਤਾਲਾਂ, ਦੀਪਾਂ (ਅਤੇ) ਸਭ ਲੋਕਾਂ ਵਿਖੇ (ਉਹੀ) ਵਜਾਪ ਰਿਹਾ ਹੈ। ਜਿਸ ਨੂੰ (ਉਹ) ਆਪ ਬੁਝਾਵੇਗਾ ਉਹੀ (ਇਸ ਭੇਦ ਨੂੰ) ਸਮਝੇਗਾ, ਉਹੀ ਜਨ ਪਾਪਾਂ ਦੀ ਮੈਲ ਥੋਂ ਰਹਤ ਹੋਵੇਗਾ। ॥੧॥

**ਭਾਵ**— ਗਾਈਐ ਇਥੇ ਸੰਭਾਵਨਾ ਕ੍ਰਿਆ ਹੈ, ਅਰਥਾਤ ਅਸੀਂ ਸਾਰੇ ਮਿਲਕੇ ਉਸ ਦਾ ਜਸ ਗਾਇਨ ਕਰੀਏ। ਇਕ ਅਕਾਲ ਪੁਰਖ ਹੀ ਦੇਹ ਨੂੰ ਪੰਜਾਂ ਤਤਾਂ ਅਰਥਾਤ ਅਪ, ਤੇਜ, ਵਾਯੂ, ਪ੍ਰਿਥਵੀ, ਅਕਾਸ਼ ਦ੍ਵਾਰਾ ਰਚਦਾ ਤੇ ਫੇਰ ਨਾਸ਼ ਬੀ ਕਰ ਦਿੰਦਾ ਹੈ, ਜਿਕੁਰ ਬਾਲਕ ਆਪ ਹੀ ਮਿੱਟੀ ਦੇ ਬਰਤਨ ਬਣਾਕੇ ਭੰਨ ਸਿਟਦਾ ਹੈ, ਫੇਰ ਪ੍ਰਸੰਨ ਰਹਿੰਦਾ ਹੈ। ਇਸੀ ਪ੍ਰਕਾਰ ਈਸ਼੍ਵਰ ਹਰਖ ਸੋਗ ਤੇ ਰਹਿਤ ਹੈ। ਸੁਖਮਨੀ ਸਾਹਿਬ ਜੀ ਵਿਚ ਲਿਖਿਆ ਹੈ **"ਹਰਨ ਭਰਨ ਜਾਕਾ ਨੇਤ੍ਰ ਫੋਰ"** ਅਰਥਾਤ ਅੱਖ ਦੇ ਫੁਰਕਨ ਵਿਖੇ ਸਭ ਕਾਰਜ ਕਰਦਾ ਹੈ।

ਪਰ ਇਥੇ ਸ਼ੰਕਾ ਉਪਜਦੀ ਹੈ ਕਿ ਜਦ ਸਭ ਥਾਂ ਭਰਪੂਰ ਹੈ ਤਾਂ ਸਾਨੂੰ ਲੱਝਦਾ ਕਿਉਂ ਨਹੀਂ? ਗੁਰੂ ਜੀ ਦੱਸਦੇ ਹਨ, ਕਿ ਇਹ ਗੱਲ ਮਨੁੱਖ ਦੇ ਵੱਸ ਦੀ ਨਹੀਂ, ਕਰਤਾਰ ਆਪ ਜਿਸਨੂੰ ਬੁਝਾਵੇ ਸੋਈ ਬੁੱਝੇਗਾ। ਇਸ ਲਈ ਆਪਣੇ ਕਰਮਾਂ ਦਾ ਭਰੋਸਾ ਛੱਡਕੇ ਉਸੇ ਦੀ ਕ੍ਰਿਪਾ ਤੇ ਆਸਰਾ ਰੱਖਣਾ ਜੋਗ ਹੈ, ਕਿਉਂਕਿ ਜੀਵ ਤਾਂ ਪਾਪਾਂ ਕਰਕੇ ਕਿਸੇ ਗੱਲ ਜੋਗਾ ਰਿਹਾ ਨਹੀਂ, ਅਰ ਕਰਮਕਾਂਡ ਜੋ ਪੁਰਖ ਮੁਕਤੀ ਵਾਸਤੇ ਕਰਦੇ ਹਨ ਸੋ ਹੰਕਾਰ ਆਦਿਕ ਪਾਪਾਂ ਨਾਲ ਮਿਲੇ ਹੋਏ ਹੁੰਦੇ ਹਨ, ਉਨ੍ਹਾਂ ਨਾਲ ਪ੍ਰਸੰਨ ਨਹੀਂ ਹੋ ਸਕਦਾ। ਇਸ ਲਈ ਕੇਵਲ ਕਰਤਾਰ ਦੀ ਕ੍ਰਿਪਾ ਤੇ ਭਰੋਸਾ ਰੱਖਣਾ ਚਾਹੀਏ। ਮਹਾਰਾਜ ਜੀ ਆਖਦੇ ਹਨ:-

**"ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥"** {ਸ. ਫਰੀਦ-੧੩}

ਇਹ ਪ੍ਰੇਮ ਰੂਪੀ ਪਿਆਲਾ ਜੋ ਹੈ ਸੋ ਆਪਣੇ ਚਾਹਿਆਂ ਨਹੀਂ ਮਿਲਦਾ, ਪਰਮੇਸ਼ੁਰ ਪਤੀ ਜਿਸ ਨੂੰ ਚਾਹੇ ਬਖਸ਼ਦਾ ਹੈ।

[ਇਥੇ ਗੁਰੂ ਜੀ ਮੰਗਲਾ ਚਰਨ ਮੁਕਾਉਂਦੇ ਹਨ ਅਰ ਅੱਗੇ ਗਰਭ ਵਿਚ ਜੀਵ ਦੀ ਦਸ਼ਾ ਦੱਸਣਗੇ।]

**ਪਦਾਰਥ**- ਆਦਿ=ਮੁੱਢ। ਮਧਿ=ਵਿਚਕਾਰ। ਅੰਤਿ*=ਛੇਕੜ। ਪੂਰਨ=ਭਰਪੂਰ। ਰਮਣੰ=ਪਸਰਿਆ ਹੋਇਆ। ਅਘ=ਪਾਪ। ਜਗਦੀਸੁਰਹ=ਜਗਤ ਦਾ ਮਾਲਕ। ਪੇਖਨ=ਦੇਖਣਾ। ਦ੍ਰਿੜੀਐ=ਪੱਕਿਆਂ ਕਰੀਏ। ਸਰਬਤ੍ਰ=ਸਭ ਥਾਂ। ਰਾਚੁ=ਲਗੇ ਰਹੋ। ਰੰਗ=ਪ੍ਰੇਮ। ਸਾਚੁ=ਪਰਮੇਸੁਰ। ਨਿਰੰਜਨ=(ਸੁਰਮੇ=)ਮਾਯਾ ਤੋਂ ਰਹਤ। ਉਥਾਪਦਾ=ਨਾਸ਼ ਕਰਦਾ ਹੈ।

| ਮੂਲ | ਅਰਥ |
|---|---|
| **ਸਲੋਕ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥ ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥ ੧ ॥** | (ਅਕਾਲ ਪੁਰਖ ਮਹਾਰਾਜ) ਜੀਵਾਂ ਦੀ (ਜਦ) ਰਚਨਾ ਮਾਤਾ ਦੇ ਗਰਭ ਵਿਚ ਟਿਕਾ ਕੇ ਰਚਦੇ ਹਨ। (ਉਥੇ) ਸ੍ਵਾਸ ਸ੍ਵਾਸ (ਅਕਾਲ ਪੁਰਖ ਨੂੰ ਜੀਵ) ਸਿਮਰਦੇ ਹਨ (ਇਸੀ ਕਰਕੇ ਉਨ੍ਹਾਂ ਨੂੰ) ਜਠਰਾਗਨਿ (ਪੇਟ ਦੀ ਅੱਗ) ਨਹੀਂ ਸਾੜਦੀ। ॥੧॥ |

**ਭਾਵ**— ਇਸ ਸਲੋਕ ਵਿਖੇ ਗੁਰੂ ਜੀ ਬਚਨ ਕਰਦੇ ਹਨ ਕਿ ਪਰਮੇਸੁਰ ਜੀਵਾਂ ਨੂੰ ਰਚਕੇ ਮਾਤਾ ਦੇ ਗਰਭ ਵਿਚ ਟਿਕਾਉਂਦਾ ਹੈ ਅਰ ਨੌਂ ਮਾਸ ਤੀਕ ਜੀਵ ਗਰਭ ਵਿਖੇ ਰਹਿੰਦੇ ਹਨ, ਫੇਰ

*ਆਦਿ, ਮਧ, ਅੰਤ; ਭੂਤ, ਵਰਤਮਾਨ ਤੇ ਭਵਿੱਸ਼ਤ; ਭਾਵ ਸਦੈਵ।

ਜਠਰਾਗਨਿ ਨਹੀਂ ਨਾਸ ਕਰਦੀ*। ਇਸਦਾ ਕਾਰਣ ਇਹੀ ਹੈ ਕਿ ਜੀਵ ਉਥੇ ਈਸ਼੍ਵਰ ਨੂੰ ਯਾਦ ਕਰਕੇ ਪ੍ਰਾਰਥਨਾ ਕਰਦੇ ਹਨ ਕਿ 'ਹੇ ਅਕਾਲ ਪੁਰਖ! ਹੁਣ ਤੂੰ ਸਾਨੂੰ ਬਾਹਰ ਕੱਢ, ਅਸੀਂ ਤੇਰਾ ਭਜਨ ਕਰਾਂਗੇ' ਪਰੰਤੂ ਇਹ ਇਕ਼ਰਾਰ ਮਾਯਾ ਦੇ ਕਾਰਣ ਭੁੱਲ ਜਾਂਦਾ ਹੈ, ਇਸ ਲਈ ਫੇਰ ਚੌਰਾਸੀ ਲੱਖ ਜੋਨੀ ਤਿਆਰ ਰਹਿੰਦੀ ਹੈ। ਦਸਮ ਗੁਰੂ ਜੀ ਬੀ ਕਰਤਾਰ ਦੀ ਮਹਿਮਾਂ ਇਸੀ ਪ੍ਰਕਾਰ ਕਰਦੇ ਹਨ:-

**ਸ੍ਵੈਯਾ॥ ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥**
**ਸਤ੍ਰੁ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥**
**ਰਾਖਤ ਹੈ ਅਪਨੋ ਕਰ ਦੈਕਰ ਪਾਪ ਸਬੂਹ ਨ ਭੇਟਨ ਪਾਵੈ॥**
**ਔਰ ਕੀ ਬਾਤ ਕਹਾਂ ਕਹਿ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥**

ਅਰਥਾਤ ਕਰਤਾਰ ਇੱਡਾ ਕ੍ਰਿਪਾਲੂ ਹੈ ਕਿ ਹਰ ਪ੍ਰਕਾਰ ਦੇ ਕਸ਼ਟਾਂ ਤੋਂ ਰੱਖਦਾ ਹੈ। ਗੁਰੂ ਸਾਹਿਬ ਜੀ ਆਖਦੇ ਹਨ, ਦੂਰ ਨਾ ਜਾਓ ਵੇਖੋ ਗਰਭ ਵਿਖੇ ਹੀ ਕਿੱਡੀ ਦਇਆ ਕਰਕੇ ਜੀਵ ਨੂੰ ਬਚਾਉਂਦਾ ਹੈ।

[ਅਗੇ ਗੁਰੂ ਜੀ ਹੋਰ ਵੇਰਵਾ ਦੱਸਦੇ ਹਨ ਕਿ ਗਰਭ ਵਿਖੇ ਜੀਵ ਦੀ ਜੋ ਦਸ਼ਾ ਹੁੰਦੀ ਹੈ, ਉਹ ਸੋਚਿਆਂ ਕਿੱਡੀ ਡਰਾਉਣੀ ਦਿਸਦੀ ਹੈ।]

| ਮੂਲ | ਅਰਥ |
|---|---|
| **ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥ ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥ ੨ ॥** | ਮੂੰਹ ਹੇਠ ਨੂੰ ਪੈਰ ਉਤਾਹਾਂ ਨੂੰ (ਹੋਕੇ) ਅਪਵਿੱਤ੍ਰ ਥਾਉਂ ਵਿਚ (ਹੇ ਜੀਵ! ਤੂੰ) ਨਿਵਾਸ ਕਰਦਾ ਸੈਂ। (ਉਹ) ਸੁਾਮੀ ਜਿਸਦੇ ਨਾਮ ਕਰਕੇ (ਤੂੰ) ਉਧਾਰ ਨੂੰ ਪ੍ਰਾਪਤ ਹੋ ਸਕਦਾ ਹੈਂ, (ਹੁਣ) ਉਸ ਨੂੰ ਕਿਉਂ ਭੁਲਾ ਦਿਤਾ ਹਈ?॥੨॥ |

**ਭਾਵ—** ਹੁਣ ਯਾਦ ਕਰ ਰੱਬ ਨੂੰ ਜੋ ਬਚ ਜਾਵੇਂ, ਜੇਕਰ ਉਸ ਦਾ ਨਾਮ ਨਾ ਜਪੇਂਗਾ ਫੇਰ ਗਰਭ ਯੋਨਾਂ ਵਿਖੇ ਰਹਿਣਾ ਪਊ। ਸੰਤ ਜਨ ਆਖਦੇ ਹਨ ਕਿ ਜਨਮ ਵੇਲੇ ਜਿੱਕੁਰ ਸੁਨਾਰ ਤਾਰ ਨੂੰ ਮਹੀਨ ਕਰ ਜੰਦਰ ਦੇ ਛੇਕੋਂ ਬਾਹਰ ਕਢਦਾ ਹੈ, ਤਿਹਾ ਕਸ਼ਟ ਹੁੰਦਾ ਹੈ, ਅਰ ਮਰਣਾ ਵੀ ਅਕਸਰ ਦੁਖ ਪੀੜਾ ਨਾਲ ਹੁੰਦਾ ਹੈ, ਇਸੇ ਵਾਸਤੇ ਗੁਰੂ ਜੀ ਪ੍ਰਾਰਥਨਾ ਕਰਦੇ ਹਨ:-

**'ਪ੍ਰਭ ਜਨਮ ਮਰਨ ਨਿਵਾਰਿ॥ ਹਾਰ ਪਰਿਓ ਦੁਆਰਿ॥'**{ਬਿਲਾ: ੮੩੭}

[ਗਰਭ ਵਿਚ ਦੀ ਦਸ਼ਾ ਅਗੇ ਦੱਸੀ ਹੈ।]

| ਮੂਲ | ਅਰਥ |
|---|---|
| **ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥ ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥ ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ॥ ਬਿਖਮ ਥਾਨਹੁ ਜਿਨਿ ਰਖਿਆ ਤਿਸੁ** | ਪੇਟ ਦੀ ਅੱਗ (ਅਰਥਾਤ ਜਠਰ ਅਗਨੀ) ਵਿਖੇ (ਹੇ ਜੀਵ! ਤੂੰ ਮਾਂ ਦੇ) ਲਹੂ (ਤੇ ਪਿਉ ਦੇ) ਬੀਰਜ ਤੋਂ ਬਣਿਆਂ ਸੀ। ਅਪਵਿੱਤ੍ਰ, ਕਮਜ਼ੋਰ, ਨਰਕ (ਜਿਹੇ) ਘੋਰ ਹਨੇਰੇ ਵਿਚ ਤੂੰ ਉਲਟੇ ਮੂੰਹ (ਮਾਨੋ ਲਟਕ ਰਿਹਾ ਸੀ)। ਹਰੀ ਦੇ ਨਾਮ ਨੂੰ ਯਾਦ ਕਰਨ ਨਾਲ ਤੂੰ (ਓਥੇ) ਨਾ ਸੜਿਆ (ਇਹ ਗੱਲ) ਅੰਦਰ ਦਿਲ ਵਿਚ ਸਮਝ ਲੈ। (ਐਸੇ) ਔਖੇ ਥਾਉਂ ਤੋਂ ਜਿਸ |

* ਭਾਵ ਇਹ ਹੈ ਕਿ ਅਗਨੀ ਵਿਚ ਦਾਹ ਸ਼ਕਤੀ ਹੈ, ਪਰ ਸਾਂਈਂ ਨੇ ਇਸੇ ਦਾਹ ਸ਼ਕਤੀ ਵਾਲੀ ਸ਼ੈ ਨੂੰ ਇਸ ਤਰ੍ਹਾਂ ਕੀਤਾ ਹੈ ਕਿ ਅਤਿ ਸੂਖਮ ਅਵੈਵ ਵਾਲਾ ਕਿਣਕਾ ਉਸੇ ਅਗਨੀ ਵਿਚ ਵਿਨਾਸ ਦੀ ਥਾਂ ਪ੍ਰਤਿਪਾਲਾ ਪਾਉਂਦਾ ਹੈ।

| | |
|---|---|
| **ਤਿਲੁ ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥ ੨ ॥** | ਨੇ ਤੇਰੀ ਰੱਛਾ ਕੀਤੀ ਹੈ, (ਹੇ ਪ੍ਰਾਣੀ!) ਤੂੰ ਉਸ ਨੂੰ ਤਿਲ ਮਾਤ੍ਰ ਬੀ ਨਾ ਭੁਲਾ। (ਨਹੀਂ ਤਾਂ) ਪ੍ਰਭੂ ਦੇ ਵਿਸਾਰਨ ਨਾਲ ਸੁਖ ਤੈਨੂੰ ਕਦੇ ਨਾ (ਮਿਲੇਗਾ ਤੇ ਮਨੁਖ) ਜਨਮ (ਐਵੇਂ) ਹਾਰ ਜਾਵੇਂਗਾ॥੨॥ |

**ਭਾਵ**—ਇਥੇ ਗੁਰੂ ਜੀ ਥੂਣੀ ਖੰਡਣ ਨਿਆਇ, (ਜਿੱਕੁਰ ਕਿੱਲੀ ਬਹੁਤ ਸੱਟਾਂ ਨਾਲ ਠੁਕਦੀ ਹੈ) ਦ੍ਵਾਰਾ ਤਾਕੀਦ ਕਰਦੇ ਹਨ, ਕਿ ਜਿਸ ਪਰਮੇਸ਼ਰ ਦੇ ਸਿਮਰਨ ਕਰਕੇ ਤੂੰ ਮਾਤਾ ਦੇ ਨਰਕ-ਰੂਪੀ ਗਰਭ ਦੇ ਹਨੇਰੇ ਤੋਂ ਛੁਟਿਆ ਸੈਂ ਉਸ ਪਰਮੇਸ਼ਰ ਨੂੰ ਨਾ ਭੁਲਾ। ਦੇਖ ਜਿਸ ਨੇ ਤੈਨੂੰ ਐਸੀ ਬਿਖੜੀ ਥਾਂ ਤੋਂ ਸਹੀ ਸਲਾਮਤ ਕੱਢ ਲਿਆ ਹੈ, ਕੀ ਤੈਨੂੰ ਮੁਕਤੀ ਨਾ ਦੇਵੇਗਾ? ਯਾਦ ਰਖ! ਉਸ ਨੂੰ ਵਿਸਾਰਕੇ ਤੈਨੂੰ ਸੁਖ ਕਦੇ ਨਹੀਂ ਹੋਣਾ।

**ਪਦਾਰਥ**— ਰਚੰਤਿ=ਰਚਦੇ ਹਨ। ਸਿਮਰੰਤਿ=ਯਾਦ ਕਰਦੇ ਹਨ। ਮਹਾ ਅਗਨਿ=ਭਾਵ ਪੇਟ ਦੀ ਅੱਗ। ਕੁਹਥੜੈ=ਅਪਵਿੱਤ੍ਰ। ਧਣੀ=ਸ੍ਵਾਮੀ। ਰਕਤੁ=ਲਹੂ। ਨਿੰਮਿਆ=ਪੁਤਲਾ ਬਣਿਆ। ਉਦਰ=ਪੇਟ। ਉਰਧ=ਉਤਾਹਾਂ, ਉਲਟਾ। ਕੁਚੀਲ=ਅਪਵਿੱਤ੍ਰ। ਬਿਕਲ=ਵਜਾਕੁਲ, ਕਮਜ਼ੋਰ। ਗੁਬਾਰਿ=ਹਨੇਰਾ। ਬਿਖਮ=ਔਖੀ।

| ਮੂਲ | ਅਰਥ |
|---|---|
| **ਸਲੋਕ ॥ ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥ ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥ ੧ ॥** | (ਪ੍ਰਭੂ ਦਾ ਨਾਮ) ਮਨ ਇੱਛਤ ਦਾਨ ਦੇਣਹਾਰਾ ਹੈ, ਕਲਪਣਾਂ ਅਤੇ ਕਲੇਸ਼ਾਂ ਦਾ ਖੰਡਣਹਾਰਾ ਹੈ (ਅਤੇ) ਸਭ ਥਾਂਈਂ ਆਸਾ ਪੂਰਨ ਕਰਨ ਵਾਲਾ ਹੈ। (ਗੁਰੂ) ਨਾਨਕ (ਜੀ ਆਖਦੇ ਹਨ) ਪ੍ਰਭੂ ਨੂੰ ਸ਼ਿਮਰ, (ਫੇਰ ਉਹ ਕਦਾਚਿਤ ਤੈਥੋਂ) ਦੂਰ ਨਹੀਂ (ਰਹੇਗਾ)॥੧॥ |

**ਭਾਵ**— ਅਵਿੱਦਜਾ, ਅਸੰਮਤਾ (ਘੱਟ ਵੱਧ ਜਾਣਨਾ), ਰਾਗ, ਦ੍ਵੈਖ, ਅਭਿਨਿਵੇਸ਼* ਇਹ ਪੰਜ ਪ੍ਰਕਾਰ ਦੇ ਕਲੇਸ਼ ਵਾਹਿਗੁਰੂ ਦੇ ਨਾਮ ਸਿਮਰਣ ਕਰਕੇ ਖੰਡੇ ਜਾਂਦੇ ਹਨ ਅਰ ਨਾਮ ਦੇ ਹੀ ਸਿਮਰਣ ਕਰਕੇ ਮਨ ਦੀਆਂ ਇੱਛਾਂ ਪੂਰਨ ਹੁੰਦੀਆਂ ਹਨ। ਪਰਮੇਸ਼ੁਰ ਦੇ ਸਿਮਰਨ ਕਰਕੇ ਹੋਰ ਪਦਾਰਥ ਤਾਂ ਮਿਲਦੇ ਹੀ ਹਨ, ਸਗੋਂ ਫਿਰ ਉਹ ਪਰਮੇਸ਼ੁਰ ਬੀ ਦੂਰ ਨਹੀਂ ਭਾਸਦਾ, (ਅਰਥਾਤ ਉਸਦਾ ਮੇਲ ਬੀ ਹੋ ਜਾਂਦਾ ਹੈ)।

ਕਰਣੰ ਤੇ ਖੰਡਣੰ** ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਪ੍ਰਭੂ ਦੇ ਨਾਮ ਦੀ ਮਹਿਮਾ ਕਰ ਰਹੇ ਹਨ, ਕਿਉਂਕਿ ਨਾਮ ਦੇ ਜਪਣ ਕਰਕੇ ਨਾਮੀ ਬੀ ਦੂਰ ਨਹੀਂ ਰਹਿੰਦਾ ਹੈ, ਅਰਥਾਤ ਛੇਤੀ ਮਿਲ ਜਾਂਦਾ ਹੈ। ਜਿਹਾ ਕੁ ਲਿਖਿਆ ਹੈ ਕਿ ਨਾਮੀਂ ਨਾਲੋਂ ਨਾਮ ਵਧ ਹੁੰਦਾ ਹੈ, ਕੋਈ ਚੀਜ਼ ਹੱਥ ਦੀ ਤਲੀ ਪੁਰ ਰਖੀ ਹੋਵੇ, ਉਸ ਦਾ ਰੂਪ ਬੀ ਜਾਪਦਾ ਹੈ, ਪਰ ਜੇਕਰ ਨਾਮ ਮਲੂਮ ਨਹੀਂ, ਤਦ ਨਹੀਂ ਪਤਾ ਲਗਦਾ ਕਿ ਕੀਹ ਚੀਜ਼ ਹੈ, ਇਵੇਂ ਨਾਮ ਜਪਣ ਨਾਲ ਹੀ ਨਾਮੀ ਮਿਲਦਾ ਹੈ।

* ਮੌਤ ਦਾ ਭੈ।

** ਇਨ੍ਹਾਂ ਦਾ ਲਿੰਗ ਨਿਪੁੰਸਕ ਤੇ ਨਾਮ ਸ਼ਬਦ ਬੀ ਨਿਪੁੰਸਕ ਹੈ।

"ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ॥
ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨਿ ਹਰਿ ਕੇ ਨਾਮੁ ਕੀ ਮਨਿ ਲਾਗੀ ਭੁਖਾ॥"

{ਵਡ: ਵਾਰ: ਮ: ੪/੫੮੮}

[ਅਗਲੇ ਸਲੋਕ ਵਿਚ ਗੁਰੂ ਜੀ ਇਸ ਗੱਲ ਪਰ ਜ਼ੋਰ ਦਿੰਦੇ ਹਨ ਕਿ ਜਿਸ ਕਰਤਾਰ ਨੇ ਸਰੀਰਕ ਸੁਖ ਦਿਤੇ ਹਨ, ਉਸ ਨੂੰ ਨਾ ਭੁਲਾਓ।]

| ਮੂਲ | ਅਰਥ |
|---|---|
| **ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥ ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥ ੨ ॥** | ਜਿਸ (ਅਕਾਲ ਪੁਰਖ ਦੀ ਸੱਤਾ) ਨਾਲ ਸਾਰੇ ਆਨੰਦ ਭੋਗੀਦੇ ਹਨ, ਉਸ ਨਾਲ (ਅਸੀਂ)ਨੇਹੁੰ ਲਾਵੀਏ, ਜਿਸ ਨੇ ਸੋਹਣੀ ਦੇਹ ਰਚੀ ਹੈ, ਉਹ ਸ੍ਵਾਮੀ ਸਾਨੂੰ ਇਕ ਪਲ ਬੀ ਨਾ ਭੁਲੇ, ਹੇ ਨਾਨਕ!॥੨॥ |

**ਭਾਵ**— ਜਿਸ ਈਸ਼੍ਵਰ ਨੇ ਸਾਨੂੰ ਸੁੰਦਰ ਦੇਹ ਬਖਸ਼ੀ, ਅੱਖਾਂ ਤੇ ਕੰਨ ਆਦਿ ਅਮੋਲਕ ਅੰਗ ਦਿਤੇ ਹਨ, ਜੇ ਉਸ ਨੂੰ ਯਾਦ ਨਾ ਕਰੀਏ ਤਾਂ ਅਕ੍ਰਿਤਘਣ ਬਣੀਦਾ ਹੈ। ਭਾਈ ਗੁਰਦਾਸ ਜੀ ਵਾਰਾਂ ਵਿਚ ਲਿਖਦੇ ਹਨ- 'ਢਕ ਲੈ ਚਲੀ ਚੂਹੜੀ ਕੁਤੇ ਦਾ ਮਾਸ' ਇਕ ਚੂਹੜੀ ਮਨੁਖ ਦੀ ਖੋਪਰੀ ਵਿਚ ਕੁਤੇ ਦਾ ਮਾਸ ਲਹੂ ਲਿਬੜੇ ਕਪੜੇ ਨਾਲ ਕੱਜੀ ਤੁਰੀ ਜਾਂਦੀ ਸੀ। ਜਦ ਕਿਸੇ ਨੇ ਪੁਛਿਆ, ਤਦ ਉੱਤਰ ਦਿਤਾ, ਕਿ ਮੈਂ ਅਕ੍ਰਿਤਘਣਾਂ ਦੀ ਨਜ਼ਰ ਤੋਂ ਬਚਾਉਣ ਲਈ ਕੱਜਿਆ ਹੋਇਆ ਹੈ ਕਿ ਇਹ ਭਿੱਟ ਨਾ ਜਾਵੇ, ਇਸ ਲਈ ਸਾਨੂੰ ਜੋਗ ਹੈ ਕਿ ਅਕ੍ਰਿਤਘਣਤਾ ਨੂੰ ਛੱਡਕੇ ਉਸ ਈਸ਼੍ਵਰ ਨੂੰ ਪਲ ਪਲ ਵਿਚ ਯਾਦ ਕਰਦੇ ਰਹੀਏ ਤੇ ਧੰਨਵਾਦ ਕਰੀਏ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਾਰੀ ਬਾਣੀ ਵਿਚ ਧੰਨਵਾਦ ਦੀ ਇੱਡੀ ਮਹਿਮਾ ਹੈ ਕਿ ਜਿਸ ਦਾ ਓੜਕ ਨਹੀਂ, ਅਰ ਸਤਿਗੁਰੂ ਜੋ ਬਚਨ ਕਰਦੇ ਸਨ ਤਿੰਹਾ ਹੀ ਕਰਕੇ ਦਿਖਾਉਂਦੇ ਸਨ। ਜਿਸ ਵੇਲੇ ਲਾਹੌਰ ਦੇ ਨਵਾਬ ਨੇ ਆਪ ਨੂੰ ਤਸੀਹੇ ਦਿਤੇ ਸਨ ਅਰ ਅਣਸੁਣੇ ਖੇਦ ਦਿਤੇ ਸਨ, ਉਸ ਵੇਲੇ ਵੀ ਗੁਰੂ ਜੀ ਕਰਤਾਰ ਦਾ ਸ਼ੁਕਰ ਕਰਦੇ ਰਹੇ। ਮੀਆਂ ਮੀਰ ਫ਼ਕੀਰ ਨੇ ਬੀ ਕਿਹਾ ਕਿ ਹੁਕਮ ਕਰੋ ਤਾਂ ਬਦਲਾ ਲਈਏ, ਪਰ ਆਪ ਨੇ ਇਹੋ ਕਿਹਾ ਕਿ 'ਨਾ ਫ਼ਕੀਰ ਜੀ!ਇਹ ਕਰਤਾਰ ਦੇ ਭਾਣੇ ਵਿਚ ਹੈ।' ਸੋ ਸਾਨੂੰ ਭਾਣਾ ਸ਼ੁਕਰ ਕਰਕੇ ਮੰਨਣਾ ਚਾਹੀਏ।

[ਅਗਲੀ ਪਉੜੀ ਵਿਚ ਪਰਮੇਸ਼ਰ ਦੇ ਉਪਕਾਰ ਹੀ ਖੋਲ੍ਹਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥ ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥ ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥ ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥ ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥ ੩ ॥** | (ਹੇ ਪ੍ਰਾਣੀ ਅਕਾਲ ਪੁਰਖ ਨੇ ਤੈਨੂੰ) ਚੇਤਨ ਸੱਤਾ, ਪ੍ਰਾਣ, ਸਰੀਰ ਬਖਸ਼ਿਆ ਹੈ ਅਤੇ ਧਨ ਅਰ ਰਸਾਂ ਦੇ ਭੋਗ ਦਿੱਤੇ ਹਨ, ਘਰ ਤੇ ਮੰਦਰ (ਰਹਿਣ ਲਈ), ਰਥ ਤੇ ਘੋੜੇ (ਅਸਵਾਰੀਆਂ ਲਈ) ਦਿਤੇ ਹਨ ਤੇ (ਸਾਕਾਂ ਦੇ) ਭਲੇ ਸੰਬੰਧ ਬਣਾ ਦਿੱਤੇ ਹਨ, (ਉਸ) ਦੇਣ ਜੋਗ (ਦਾਤੇ) ਪ੍ਰਭੂ ਨੇ ਪੁਤ੍ਰ, ਇਸਤ੍ਰੀ, ਮਿਤ੍ਰ, ਟਹਿਲੂਏ ਬੀ ਦਿਤੇ, (ਉਸੇ) ਹਰੀ ਦੇ ਸਿਮਰਣ ਨਾਲ ਤਨ ਮਨ ਪ੍ਰਸੰਨ ਹੁੰਦਾ ਹੈ (ਤੇ ਸਾਰੇ) ਵਿਛੋੜੇ (ਤੇ ਕਸ਼ਟ) ਦੂਰ ਹੋ ਜਾਂਦੇ ਹਨ, ਸਾਧ ਸੰਗਤ ਨਾਲ ਮਿਲਕੇ ਹਰੀ ਦੇ ਗੁਣਾਨੁਵਾਦ ਕਰੋ, (ਤੁਹਾਡੇ) ਸਾਰੇ ਦੁਖ ਦੂਰ ਹੋ ਜਾਣਗੇ॥੩॥ |

**ਭਾਵ—** ਦੇਖੋ ਗੁਰੂ ਜੀ ਨੇ ਪਹਿਲੇ ਪ੍ਰਾਣੀ ਦੀ ਗਰਭ ਵਿੱਚ ਦਸ਼ਾ ਦੱਸੀ ਹੈ, ਫੇਰ ਦੱਸਿਆ ਹੈ ਕਿ ਸੁੰਦਰ ਦੇਹ ਰਚੀ ਹੈ। ਇਥੇ ਉਨ੍ਹਾਂ ਸਾਰੀਆਂ ਵਸਤਾਂ ਦਾ ਵਰਣਨ ਕਰਦੇ ਹਨ, ਜਿਨ੍ਹਾਂ ਕਰਕੇ ਸਰੀਰ ਨੂੰ ਸੁਖ ਮਿਲਦਾ ਹੈ। ਧਨ, ਦੌਲਤ, ਅਸਵਾਰੀਆਂ, ਸਾਕ, ਅੰਗ ਸਭ ਸੁਖਾਂ ਦੇ ਸਾਧਨ ਹਨ; ਜਿਹਾ ਕੁ ਵਾਕ ਹੈ-"**ਬਿਰਧਿ ਭਇਆ ਊਪਰਿ ਸਾਕ ਸੈਨ॥ ਮੁਖਿ ਅਪਿਆਉ ਬੈਠ ਕਉ ਦੈਨ॥**" {ਸੁਖ-੪} ਅਰਥਾਤ ਬੁਢੇ ਵੇਲੇ ਬੈਠੇ ਬਿਠਾਏ ਦੀ ਸੰਬੰਧੀ ਸੇਵਾ ਕਰਦੇ ਹਨ। ਉਹ ਪ੍ਰਭੂ ਅਜਿਹਾ ਹੈ ਕਿ ਇੰਨੇ ਪਦਾਰਥ ਦੇਕੇ ਥੱਕਦਾ ਨਹੀਂ-"**ਦੇਦਾ ਦੇ ਲੈਦੇ ਥਕਿ ਪਾਹਿ**"-{ਜਪੁਜੀ-੩} ਸਗੋਂ ਸਦੀਵ ਦੇਣ ਨੂੰ ਤਿਆਰ ਹੈ। ਗੁਰੂ ਜੀ ਕਹਿੰਦੇ ਹਨ:- ਅਜਿਹੇ ਦਯਾਸਾਗਰ ਈਸ਼ੂਰ ਨੂੰ ਸਿਮਰ, ਕਿਉਂਕਿ ਉਸ ਦਾ ਸਿਮਰਨ ਕਰਨ ਨਾਲ ਸਰੀਰ ਤੇ ਮਨ ਦੋਵੇਂ ਪ੍ਰਸੰਨ ਹੁੰਦੇ ਹਨ, ਇਸ ਤੋਂ ਵਧਕੇ ਇਹ ਹੁੰਦਾ ਹੈ ਕਿ ਵਿਜੋਗ ਅਰਥਾਤ ਵਿਛੋੜਾ, ਜੋ ਸਾਡੀ ਰੁਚੀ ਜਗਤ ਵਲ ਹੋਣ ਕਰਕੇ, ਕਰਤਾਰ ਨਾਲ* ਹੋ ਰਿਹਾ ਹੈ ਸੋ ਦੂਰ ਹੋ ਜਾਂਦਾ ਹੈ। ਜੇ ਕੋਈ ਪੁਛੇ ਕਿ ਕਰਤਾਰ ਨੂੰ ਸਿਮਰਨਾ ਔਖਾ ਹੈ,ਉਹ ਹੋਵੇ ਕਿਕੁਰ ? ਆਪ ਉਤ੍ਰ ਦਿੰਦੇ ਹਨ। ਸਾਧ ਸੰਗਤ ਨਾਲ ਰਲਕੇ ਪਰਮੇਸ਼ੁਰ ਦੇ ਗੁਣ ਉਚਾਰਣ ਕਰੋ, ਤਦ ਉਹ ਹਿਰਦੇ ਵਿਚ ਪ੍ਰਾਪਤ ਹੋ ਜਾਂਦਾ ਹੈ, ਸਾਰੇ ਰੋਗ, ਕੀ ਸਰੀਰਕ, ਕੀ ਆਤਮਕ ਦੂਰ ਹੋ ਜਾਂਦੇ ਹਨ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:- 'ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਸਾਧ ਸੰਗਤਿ ਵਿੱਚ ਵੱਸੈ। ਸਬਦਿ ਸੁਰਤਿ ਆਰਾਧੀਐ ਭਾਇ ਭਗਤ ਭੈ ਸਹਜ ਵਿਗੱਸੈ।' ਅਰਥਾਤ ਪਰਮੇਸ਼ੁਰ ਪਰਮਾਤਮਾ ਸਾਧ ਸੰਗਤ ਵਿਚ ਵਸਦਾ ਹੈ। ਉਸ ਪਰਮੇਸ਼ੁਰ ਨੂੰ ਪ੍ਰੇਮ ਭਾਵਨਾਂ ਧਾਰਕੇ ਸਬਦ ਸੁਰਤਿ ਨਾਲ ਆਰਾਧਣਾ ਚਾਹੀਦਾ ਹੈ। ਫੇਰ ਫੁਰਮਾਉਂਦੇ ਹਨ:-

**"ਸਾਧ ਸੰਗਤਿ ਮਿਲ ਬੰਦ ਖਲਾਸੀ"।**

**ਪਦਾਰਥ—** ਮਨ ਇਛਾ=ਮਨ ਦੀ ਚਾਹਨਾ ਮੂਜਬ। ਸਰਬਤ੍ਰ=ਸਭ ਥਾਂ। ਖੰਡਣੰ=ਖੰਡਨਹਾਰਾ। ਨਹ=ਨਹੀਂ। ਹਭਿ=ਸਾਰੇ। ਰੰਗ=ਅਨੰਦ। ਨੇਹੁ=ਪ੍ਰੇਮ। ਬਿੰਦ=ਰੰਚਕ, ਪਲ ਮਾਤ੍ਰ। ਅਸੁ=ਘੋੜੇ। ਬਨਿਤਾ= ਇਸਤ੍ਰੀ। ਹਰਿਆ=ਪ੍ਰਸੰਨ। ਵਿਜੋਗ= ਵਿਛੋੜੇ, ਬਿਪਦਾ।

| ਮੂਲ | ਅਰਥ |
| --- | --- |
| **ਸਲੋਕ ॥ ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥ ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥** | ਕੁਟੰਬ ਲਈ ਜਤਨ ਕਰਨਾ (ਜੋ) ਹਰਿ ਭਗਤੀ ਦੇ ਭਾਵ ਤੋਂ ਖਾਲੀ ਹੈ(ਅਤੇ) ਮਾਯਾ ਲਈ ਹੋਰ ਬਾਹਲੇ ਉੱਦਮ, (ਜਿਨ੍ਹਾਂ ਵਿਚ)ਪ੍ਰਭੂ ਬਿਸਰ ਜਾਵੇ ਓਹ (ਸਾਰੇ ਕਰਮ) ਪ੍ਰੇਤਤਾਈ ਭਾਵ ਵਾਲੇ ਹਨ (ਅਰਥਾਤ ਪ੍ਰੇਤਾਂ ਦੇ ਕਰਮ ਹਨ)॥੧॥ |

**ਭਾਵ—** ਇਹ ਜੋ ਲੋਕ "**ਦਾਤਿ ਪਿਆਰੀ ਵਿਸਰਿਆ ਦਾਤਾਰਾ**"{ਧਨ:/੬੭੬} ਅਕਾਲ ਪੁਰਖ ਦਾਤਾਰ ਨੂੰ ਛੱਡਕੇ ਦਾਤ ਪਿਆਰੀ ਕਰਦੇ ਹਨ ਅਤੇ ਉਸਦਾ ਧੰਨਵਾਦ ਨਹੀਂ ਕਰਦੇ, ਓਹ ਇਹ ਨਹੀਂ ਜਾਣਦੇ ਕਿ ਅਕਾਲ ਪੁਰਖ ਨੇ ਸਾਡੇ ਲਈ ਚੰਦ, ਸੂਰਜ, ਬੱਦਲ, ਪੌਣ ਗੱਲ ਕੀਹ ਸਾਰੇ ਸੁਖਾਂ ਦੇ ਸਾਧਨ ਰਚੇ ਹਨ ਕਿ ਅੰਨ ਤਿਆਰ ਕਰਨ ਤੇ ਸੁਖ ਦੇਣ, ਫੇਰ ਅਸੀਂ ਉਸ ਦੀ ਪ੍ਰੀਤ ਕਿਉਂ ਛੱਡੀਏ ?

ਇਸ ਸਲੋਕ ਵਿਚ ਗੁਰੂ ਜੀ ਇਸ ਗੱਲ ਦਾ ਨਿਰਣਾ ਕਰਦੇ ਹਨ ਕਿ ਪਰਮੇਸੁਰ ਦੇ ਪ੍ਰੇਮ ਥੋਂ ਦੂਰ ਹੋਕੇ ਨਿਰਾ ਕੁਟੰਬ ਦੇ ਮੋਹ ਵਿੱਚ ਫਸਕੇ ਜਤਨ ਕਰਨੇ ਅਰ ਇਸ ਥੋਂ ਬਾਝ ਮਾਇਆ ਦੇ ਹੋਰ ਅਨੇਕ ਪ੍ਰਕਾਰ ਦੇ ਉੱਦਮ ਕਰਨੇ, ਜਿਨ੍ਹਾਂ ਉਦਮਾਂ ਵਿੱਚ ਕਿ ਪ੍ਰਭੂ ਵਿਸਰ ਜਾਵੇ, ਸੋ ਸਾਰੇ ਉੱਦਮ

* ਅਗਲੇ ਸਲੋਕ ਵਿਚ ਇਹ ਗਲ ਖੁਲ੍ਹ ਜਾਏਗੀ।

ਪ੍ਰੇਤਤਾਈ ਦੇ ਕਰਮ ਹਨ। ਓਹ ਮਨੁੱਖਤਾਈ ਦੇ ਕਰਮ ਨਹੀਂ ਹਨ। ਮਾਯਾ ਦੇ ਕੀੜੇ ਭਾਵੇਂ ਵਾਹਿਗੁਰੂ ਵਿਮੁਖ ਹੋਕੇ ਮਾਯਾਵੀ ਸਿਰ ਖਪਾਈਆਂ ਨੂੰ ਸੁਖ ਸਮਝਦੇ ਹੋਣ, ਪਰ ਵਾਸਤਵ ਵਿੱਚ ਗੁਰੂ ਜੀ ਦੱਸਦੇ ਹਨ ਕਿ ਓਹ ਮਨੁਖ-ਕਰਮ ਨਹੀਂ ਕਰਦੇ ਪ੍ਰੇਤ-ਕਰਮ ਕਰਦੇ ਹਨ[1]। "**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥**"{ਗਉ: ਬਾ: ਅਖ: ਮ: ੫/੨੫੩}

| ਮੂਲ | ਅਰਥ |
|---|---|
| **ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ॥ ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥ ੨ ॥** | ਝੂਠੀ ਹੈ ਉਹ ਪ੍ਰੀਤਿ (ਦੀ ਰੀਤਿ) ਜੋ ਲਾਈ ਹੈ (ਰਬ ਥੋਂ ਛੁਟ) ਦੂਜੇ ਨਾਲ, (ਗੁਰੂ) ਨਾਨਕ (ਜੀ ਆਖਦੇ ਹਨ) ਉਹ (ਪ੍ਰੀਤਿ ਦੀ) ਰੀਤਿ ਸੱਚੀ ਹੈ (ਜੋ) ਪਰਮੇਸ਼ੁਰ ਨਾਲ ਰਚਿਆਂ (ਹੁੰਦੀ ਹੈ)॥੨॥ |

**ਭਾਵ**— ਸਾਕਾਂ ਅੰਗਾਂ ਦੁਨੀਆਂ ਦੇ ਪਦਾਰਥਾਂ, ਦੇਵੀ ਦੇਉਤਿਆਂ ਤੇ ਮਨੁਕਲਪਤ ਦੇਵਾਂ ਅਰ ਭਰਮਾਂ ਨਾਲ ਜੋ ਪ੍ਰੀਤਿ ਕੀਤੀ ਜਾਂਦੀ ਹੈ, ਸੋ ਝੂਠੀ ਹੈ, ਕਿਉਂਕਿ ਦ੍ਵੈਖ ਮੌਤ ਆਦਿਕ ਵਿਪਦਾਂ ਦੇ ਆਇਆਂ ਟੁੱਟ ਜਾਂਦੀ ਹੈ, ਕਈ ਲੋਕ ਜਿਨ੍ਹਾਂ ਨੂੰ ਅਸੀਂ ਹਿਤੂ ਸਮਝਦੇ ਹਾਂ, ਹਿਤੂ ਨਹੀਂ ਹੁੰਦੇ। ਗੁਰੂ ਜੀ ਆਖਦੇ ਹਨ, "**ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ॥**"{ਪੰ. ੯੫੯} ਅਰਥਾਤ ਜਿਨ੍ਹਾਂ ਚਿਰ ਖਾਣ ਪੀਣ ਨੂੰ ਦਿਓ, ਓਨਾਂ ਚਿਰ ਹੀ ਪ੍ਰੀਤ ਰਖਦੇ ਹਨ। ਫੇਰ ਬਚਨ ਕਰਦੇ ਹਨ: ਗੌਂਡ ਮ:੪ ਵਿਚੋਂ '**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥ ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥ ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ॥**' ਦੁਨੀਆਂ ਦੇ ਕੁਟੰਬੀਆਂ ਨਾਲ ਜੋ ਪ੍ਰੀਤ ਹੈ ਸੋ ਤਾਂ ਸੁਆਰਥ ਹੈ, ਸਚੀ ਨਹੀਂ ਹੈ, ਜੋ ਮਾਇਆ ਦੇ ਕਾਰਨਾਂ ਕਰਕੇ ਹੀ ਟੁੱਟ ਜਾਂਦੀ ਹੈ ਅਰ ਜੇਹੜੀ ਪ੍ਰੀਤ ਹੋਰ ਦੇਵੀ ਦੇਉਤਿਆਂ ਜਾਂ ਕਲਪਤ ਦੇਵਾਂ ਨਾਲ ਹੈ, ਸੋ ਝੂਠੀ ਹੈ। ਦੇਖੋ ਪੀਪਾ ਜੀ ਨੇ ਦੇਵੀ ਦੀ ਪੂਜਾ ਕੀਤੀ ਪਰ ਮੁਕਤੀ ਪ੍ਰਾਪਤ ਨਾ ਹੋਈ, ਦੁਖੀ ਹੋਕੇ ਇਕ ਕਰਤਾਰ ਨਾਲ ਲੋ ਲਾਈ ਤਦ ਤਰ ਗਏ। ਜਿਹਾ ਕੁ ਵਾਕ ਹੈ- "**ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥**"{ਗੋਂਡ: ਨਾਮ: ਪੰ. ੮੭੪} ਅਰਥਾਤ ਹੇ ਦੇਵੀ! ਲੋਕੀਂ ਤੈਨੂੰ ਆਦਿ ਭਵਾਨੀ ਸੱਦਦੇ ਹਨ, ਮੁਕਤਿ ਵੇਲੇ ਤੂੰ ਕਿਥੇ ਲੁਕ ਗਈਓਂ? ਪੁਨਾ:- "**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥ ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥**"{੧੩੬} ਅਰਥਾਤ ਪੱਥਰਾਂ ਦੇ ਪੂਜਣ ਵਾਲੇ ਕਾਲੀ ਧਾਰ ਵਿਚ ਡੁਬਣਗੇ। ਫੇਰ ਆਖਦੇ ਹਨ- "**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**"{ਸੂਹੀ: ਮ: ੫/੭੪੭} ਸਿਧਾਂਤ ਇਹੋ ਨਿਕਲਦਾ ਹੈ ਕਿ ਇਕ ਪਰਮੇਸ਼ੁਰ ਤੋਂ ਬਿਨਾਂ ਜੋ ਪ੍ਰੀਤ ਹੈ ਸਭ ਝੂਠੀ ਹੈ[2], ਕੇਵਲ ਉਸੇ ਦੀ ਪ੍ਰੀਤ ਸੱਚੀ ਹੈ। ਭਾਈ ਗੁਰਦਾਸ ਜੀ ੨੭ਵੀਂ ਵਾਰ ਵਿਚ ਫੁਰਮਾਉਂਦੇ ਹਨ:-

"ਹੋਰਤੁ ਰੰਗ ਨ ਰਚੀਐ ਸਭੁ ਕੂੜੁ ਦਿਸੰਦਾ।
ਹੋਰਤੁ ਸਾਦਿ ਨ ਲੱਗੀਐ ਹੋਇ ਵਿਸਲ ਗੰਦਾ।
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ।
ਹੋਰ ਬੁਰੀ ਕਰਤੂਤ ਹੈ ਲਗੈ ਫਲ ਮੰਦਾ।

੧. ਜਿਨ੍ਹਾਂ ਕੰਮਾਂ ਵਿਚ ਸੁਰਤ ਖਿੰਡੀ ਰਹੇ ਤੇ ਈਸ਼ੁਰ ਵਿਮੁਖ ਰਹੇ ਸੋ ਪ੍ਰੇਤ ਕਰਮ ਹਨ।
੨. ਜਾਂ ਆਪ ਮਰਕੇ ਪਿਆਰੇ ਛਡ ਜਾਈਦੇ ਹਨ ਯਾ ਓਹ ਮਰਕੇ ਛਡ ਜਾਂਦੇ ਹਨ, ਤੇ ਜੀਊਂਦਿਆਂ ਮਤਲਬ ਨਾ ਸਰ ਆਏ ਤੇ ਪ੍ਰੀਤ ਤੋੜ ਜਾਂਦੇ ਹਨ।

ਹੋਰਤੁ ਪੰਥਿ ਨ ਚੱਲੀਐ ਠਗੁ ਚੋਰੁ ਮੁਹੰਦਾ।
ਪੀਰ ਮੁਰੀਦਾਂ ਪਿਰਹੜੀ ਸਚੁ ਸਚਿ ਮਿਲੰਦਾ॥੧੧॥"

ਅਰਥਾਤ ਹੋਰ ਸਭ ਸੰਬੰਧ ਮਾੜੇ ਹਨ, ਕੇਵਲ ਗੁਰੂ-ਚਰਨਾਂ ਦੀ ਪ੍ਰੀਤ, ਜੋ ਕਰਤਾਰ ਨਾਲ ਮੇਲਦੀ ਹੈ, ਸੱਚੀ ਹੈ।

[ਅੱਗੇ ਪਉੜੀ ਵਿਚ ਗੁਰੂ ਜੀ ਦੱਸਦੇ ਹਨ ਕਿ ਅਕ੍ਰਿਤਘਣਾ ਦਾ ਕੀਹ ਹਾਲ ਹੁੰਦਾ ਹੈ।]

| ਮੂਲ | ਅਰਥ |
|---|---|
| **ਪਉੜੀ ॥ ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥ ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥ ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ ੪ ॥** | ਜਿਸ (ਅਕਾਲ ਪੁਰਖ ਦੀ ਜੋਤ) ਤਿਆਗ ਦੇਣ ਨਾਲ ਸਰੀਰ ਮਿਟੀ ਹੋ ਜਾਂਦਾ ਹੈ ਸਾਰੇ (ਲੋਕ) ਪ੍ਰੇਤ ਆਖਣ ਲਗ ਪੈਂਦੇ ਹਨ। ਜਿਨ੍ਹਾਂ ਨਾਲ ਪਿਆਰ ਸੀ, ਓਹ ਖਿਨ ਮਾਤ੍ਰ ਬੀ ਘਰ ਵਿਖੇ ਰਹਿਣ ਨਹੀਂ ਦਿੰਦੇ। (ਵਡੇ) ਅਨਰਥ ਕਰਕੇ ਜੋ ਧਨ ਸੰਚਿਆ ਹੋਇਆ ਸੀ ਉਹ (ਪ੍ਰਾਣੀ ਦੇ ਹੁਣ) ਕਿਸ ਕੰਮ। (ਸੋ) ਜਿਹਾ ਬੀਜਦਾ ਹੈ ਤਿਹਾ ਹੀ (ਆਦਮੀ) ਵੱਢਦਾ ਹੈ, ਇਹ (ਸਰੀਰ) ਕਰਮਾਂ ਦੀ ਖੇਤੀ ਹੈ। ਅਕ੍ਰਿਤਘਣਾਂ ਨੂੰ (ਉਹ) ਅਕਾਲ ਪੁਰਖ ਭੁੱਲ ਗਿਆ ਸੀ, (ਇਸੇ ਕਰਕੇ ਪਏ ਹੁਣ) ਜੂਨੀਆਂ ਵਿਖੇ ਭਟਕਣਗੇ॥੪॥ |

**ਭਾਵ**— ਐਸਾ ਪਰਮੇਸ਼ੁਰ ਜਿਸ ਦੀ ਮਹਿਮਾ ਪਿੱਛੇ ਕਥਨ ਹੋਈ ਹੈ, ਉਸਨੇ ਜਦ ਇਸ ਮਨੁਖਾ ਦੇਹੀ ਨੂੰ ਤਿਆਗਿਆ, ਤਦ ਦੇਹੀ ਮਿੱਟੀ ਹੋ ਗਈ। ਉਸ ਵੇਲੇ ਲੋਕ ਪ੍ਰਾਣੀ ਨੂੰ ਜਿਸ ਨੂੰ ਪਹਿਲੇ ਲਾਲਾ, ਸੇਠ ਤੇ ਸਰਦਾਰ ਆਖਦੇ ਸਨ, (ਪ੍ਰੇਤ) ਮੁਰਦਾ ਆਖਣ ਲੱਗ ਪੈਂਦੇ ਹਨ। ਫੇਰ ਮੁਰਦੇ ਨੂੰ ਉਹੋ ਪਿਆਰੇ ਛੇਤੀ ਨਾਲ ਘਰੋਂ ਕਢਦੇ ਹਨ। ਉਸ ਵੇਲੇ ਪਾਪਾਂ ਨਾਲ ਕੱਠੀ ਕੀਤੀ ਹੋਈ ਦੌਲਤ ਕਿਸੇ ਕੰਮ ਨਹੀਂ ਆਉਂਦੀ। ਸਾਰੇ ਜੀਉਣ ਵਿਚ ਜਿੰਨੇ ਕਰਮ ਕੀਤੇ ਸਨ ਮਰਕੇ ਉਨ੍ਹਾਂ ਦੇ ਫਲ ਭੋਗਣੇ ਪੈਂਦੇ ਹਨ, ਕਿਉਂਕਿ ਇਹ ਸਰੀਰ ਕਰਮਾਂ ਦਾ ਖੇਤ ਹੈ, ਜੋ ਬੀਜੇਗਾ ਸੋਈ ਵੱਢੇਗਾ। ਪ੍ਰਭੂ ਦੀਆਂ ਕ੍ਰਿਪਾਲਤਾਂ ਨੂੰ ਭੁਲਾਕੇ ਜਿਨ੍ਹਾਂ ਨੇ ਕੀਤਾ ਨਹੀਂ ਜਾਤਾ ਤੇ ਅਕ੍ਰਿਤਘਣ ਹੋ ਗਏ, ਸੋ ਮੰਦੇ ਕਰਮਾਂ ਦੇ ਬੱਧੇ ਹੋਏ ਜੂਨਾਂ ਭੋਗਦੇ ਹਨ। ਜੇਕਰ ਮਨੁਖ ਜਨਮ ਵਿਚ ਇਕ ਪ੍ਰਭੂ ਨਾਲ ਸੱਚੀ ਪ੍ਰੀਤ ਕਰ ਲੈਂਦੇ ਤਾਂ ਸਦਾ ਦੇ ਸੁਖਾਂ ਨੂੰ ਪ੍ਰਾਪਤ ਹੁੰਦੇ, ਕਿਉਂਕਿ ਇਹ ਦੇਹੀ ਕੇਵਲ ਨਾਮ ਜਪਣ ਲਈ ਮਿਲੀ ਹੈ। ਯਥਾ:- **'ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥'** {ਭੈਰ: ਕਬੀ/੧੧੫੯} ਇਸ ਮਨੁਖ ਜਨਮ ਦੇ ਵਾਸਤੇ ਦੇਵਤੇ ਪ੍ਰਾਰਥਨਾ ਕਰਦੇ ਹਨ। ਇਸ ਵਿਖੇ ਨਾਮ ਜਪਕੇ ਜਨਮ ਸਵਾਰੋ।

**ਪ੍ਰਸੰਗ :**– ਇਕ ਵਾਰ ਦੀ ਗਲ ਹੈ ਕਿ ਇਕ ਧਨੀ ਜਦ ਮਰਣ ਲੱਗਾ ਜੀਭ ਬੰਦ ਹੋ ਚੁਕੀ, ਤਾਂ ਉਸਦੇ ਪੁਤ੍ਰਾਂ ਨੂੰ ਲੋਕਾਂ ਨੇ ਕਿਹਾ ਕਿ ਲਾਲਾ ਜੀ ਪਾਸੋਂ ਕੁਝ ਪੁੰਨ ਕਰਾਓ। ਜਦ ਇਹ ਗੱਲ ਲਾਲਾ ਦੇ ਕੰਨੀਂ ਪਈ ਕੰਧਾਂ ਵਲ, ਜਿਨ੍ਹਾਂ ਵਿਖੇ ਰੋਕੜ ਦੱਬੀ ਹੋਈ ਸੀ, ਸ਼ਾਰਤ ਕੀਤੀ ਕਿ ਇਥੋਂ ਕੱਢਕੇ ਪੁੰਨ ਕਰਾਓ। ਪੁਤ੍ਰਾਂ ਨੇ ਬਹਾਨਾ ਬਣਾਕੇ ਕਿਹਾ ਕਿ 'ਸਾਡਾ ਲਾਲਾ ਆਖਦਾ ਹੈ, ਕਿ ਮੈਂ ਮਕਾਨਾਂ ਪੁਰ ਪੈਸਾ ਲਾ ਬੈਠਾ ਹਾਂ ਹੁਣ ਨਕਦੀ ਪਾਸ ਕੁਝ ਨਹੀਂ।' ਇਹ ਗੱਲ ਸੁਣਦੇ ਹੀ ਲਾਲਾ ਨੇ, ਜਿਸਦੀ ਜ਼ੁਬਾਨ ਬੰਦ ਸੀ, ਸਿਰ ਫੇਰਿਆ ਕਿ ਇਹ ਗੱਲ ਨਹੀਂ, ਫੇਰ ਪੁਤ੍ਰ ਨੇ ਕਿਹਾ ਕਿ ਲਾਲਾ ਕਹਿੰਦਾ ਹੈ, 'ਪੁਤ੍ਰਾਂ ਬੀ ਨਾ ਰੋਕਿਆ।' ਗੱਲ ਕੀ ਪੁੰਨ ਦਾਨ ਕਰਨ ਦੇ ਬਾਝ ਹੀ ਮਰ ਗਿਆ।

**ਪਦਾਰਥ**-- ਕੁਟੰਬ=ਪਰਵਾਰ। ਹੀਣੰ=ਬਾਝ, ਖਾਲੀ। ਪ੍ਰੇਤਤਹ=ਪ੍ਰੇਤਭਾਵ, ਪ੍ਰੇਤਤਾਈ (ਦੇ ਕਰਮ)। ਤੁਟੜੀ=ਟੁਟੀ ਹੋਈ, ਝੂਠੀ। ਬਿਅੰਨ=ਵਿਸ਼ੇਸ਼ ਕਰ ਦੂਜੇ। ਰਤਿਆ=ਖਚਤ ਹੋਇਆਂ, ਰਚਿਆ। ਬਿਸਰਤ=ਬਿਸਰਜਨ=ਤਿਆਗਣ ਤੋਂ। ਭਸਮ=ਮਿੱਟੀ। ਸੁਆਹ। ਦਰਬ=ਧਨ। ਸੰਚਿਆ=ਜਮਾ ਕੀਤਾ। ਲੁਣੈ=ਕੱਟਦਾ ਹੈ। ਭਰਮੇਤੁ=ਭਟਕਦੇ ਹਨ।

| ਮੂਲ | ਅਰਥ |
|---|---|
| **ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥ ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥ ੧ ॥** | ਕਰੋੜਾਂ ਦਾਨ, (ਤੀਰਥਾਂ ਦੇ) ਇਸ਼ਨਾਨ ਕਈ ਵਾਰ ਸਰੀਰ ਦਾ ਧੋਣਾ, ਪਵਿੱਤ੍ਰਤਾਈਆਂ ਰੱਖਣੀਆਂ (ਕਾਫੀ ਨਹੀਂ ਹਨ)। (ਪਰੰਤੂ ਜੋ ਜੀਵ) ਜੀਭ ਥੋਂ ਹਰੀ ਦੇ ਨਾਮ ਨੂੰ ਉਚਰਦੇ ਹਨ ਸਾਰੇ ਪਾਪਾਂ ਥੋਂ ਛੁਟ ਜਾਂਦੇ ਹਨ॥੧॥ |

**ਭਾਵ**— ਹੋਰ ਕਰਮਾਂ ਤੀਰਥ ਸ਼ਨਾਨ ਦਾਨ ਆਦਿਕ ਵਿਖੇ ਧਨ ਅਤੇ ਉਮਰ ਦੀ ਵੱਡੀ ਲੋੜ ਰਹਿੰਦੀ ਹੈ। ਯੋਗ ਦੇ ਨੇਉਲੀ ਆਦਿਕ ਕਰਮਾਂ ਵਿਖੇ ਲੱਗਿਆਂ ਸਰੀਰ ਸਾਧਿਆ ਜਾਂਦਾ ਹੈ, ਪਰ ਮਨ ਨਹੀਂ ਧੋਪਦਾ ਅਤੇ ਦੇਹੀ ਦੀਆਂ ਸਫਾਈਆਂ ਧੋਣ ਆਦਿ ਕਰਮਾਂ ਨਾਲ ਦੇਹ ਦੀ ਸਫਾਈ ਤਾਂ ਕਰਦੀਆਂ ਹਨ ਪਰ ਮਨ ਜੇ ਪਾਪਾਂ ਵਲ ਹੈ ਤਾਂ ਨਹੀਂ ਧੋਪਦਾ। ਵਾਕ ਹੈ- '**ਸੁਧ ਕਹਾ ਹੋਇ ਕਾਚੀ ਭੀਤ॥**'{ਸੁਖ-੩} ਪੁਨਾ: "**ਮਾਟੀ ਕਾ ਕਿਆ ਧੋਪੈ ਸੁਆਮੀ ਮਾਨਸ ਕੀ ਗਤਿ ਏਹੀ॥**"{ਪੰ: ੮੯੨} ਅਰਥਾਤ ਜਿਵੇਂ ਕੱਚੀ ਕੰਧ ਧੋਤਿਆਂ ਸ਼ੁਧ ਨਹੀਂ ਹੁੰਦੀ, ਮਿਟੀ ਧੋਤਿਆਂ ਚਿੱਟੀ ਨਹੀਂ ਹੋ ਸਕਦੀ, ਤਿਵੇਂ ਇਸ਼ਨਾਨ ਆਦਿ ਕਰਮਾਂ ਨਾਲ ਮਨੁਖ ਦਾ ਮਨ ਸ਼ੁਧ ਨਹੀਂ ਹੋ ਸਕਦਾ, ਪਰ ਨਾਮ ਜਪਣ ਨਾਲ ਕੁਝ ਖਰਚ ਨਹੀਂ ਕਰਣਾ ਪੈਂਦਾ, ਨਾਲੇ ਮਨ ਧੋਪਦਾ ਹੈ; ਪਾਪ ਬੀ ਸਾਰੇ ਹਟ ਜਾਂਦੇ ਹਨ, ਜਦ ਪਾਪ ਨਾ ਰਹੇ ਤਦ ਜਨਮ ਮਰਨ ਬੀ ਨਾਲ ਹੀ ਦੂਰ ਹੋ ਜਾਂਦਾ ਹੈ। ਜਪੁਜੀ ਵਿਚ ਬੀ ਲਿਖਿਆ ਹੈ:- "**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ**" ਕਿ ਸੋਚ-ਪਵਿਤ੍ਰਤਾ-ਕਰਨ ਨਾਲ ਪਹਿਲੇ ਧਰਮ ਸ਼ਾਸਤ੍ਰ ਅਨੁਸਾਰ ਸੁਧਤਾਈ ਹੀ ਨਹੀਂ ਹੋ ਸਕਦੀ, ਫੇਰ ਉਥੇ ਹੀ ਚੁਪ ਆਦਿ ਸਾਧਨ ਸਾਰੇ ਖੰਡ ਦਿਤੇ ਹਨ, ਇਸ ਲਈ ਕਿ ਇਕ ਨਾਮ ਦੇ ਤੁਲ ਹੋਰ ਕੋਈ ਸਾਧਨ ਨਹੀਂ। ਗੁਰੂ ਜੀ ਆਖਦੇ ਹਨ: "**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ**"॥{ਸੋਰ-੬੦੮} ਅਰਥਾਤ ਨਾਮ ਦੀ ਇਕ ਕਣੀ ਨਾਲ ਗੁਰਮੁਖ ਪੁਰਖ ਕ੍ਰੋੜਾਂ ਨੂੰ ਉਧਾਰ ਦਿੰਦੇ ਹਨ, ਤਾਂਤੇ ਹੇ ਪਿਆਰਿਓ! ਸਰੀਰ ਦੀ ਸਫਾਈ ਲਈ ਕਸ਼ਟ ਨਾ ਪਾਓ ਅਰ ਫੋਕਟ ਕਰਮਾਂ ਵਿਚ ਅਮੋਲਕ ਸਮਾਂ ਨਾ ਗੁਆਓ, ਇਕ ਅਕਾਲ ਪੁਰਖ ਦਾ ਸਿਮਰਣ ਕਰੋ, ਜਿਸ ਦੇ ਸਿਮਰਣ ਨਾਲ ਜਨਮ ਜਨਮਾਂਤ੍ਰਾਂ ਦੇ ਪਾਪ ਦੂਰ ਹੋਕੇ ਪਰਮ ਗਤੀ ਨੂੰ ਪ੍ਰਾਪਤ ਹੋ ਜਾਓਗੇ। ਭਾਈ ਗੁਰਦਾਸ ਜੀ ਇਕੀਵੀਂ ਵਾਰ ਵਿਚ ਲਿਖਦੇ ਹਨ:- ਤੀਰਥ ਲਖ ਕਰੋੜਿ ਪੁਰਬੀ ਨਾਵਣਾ। ਦੇਵੀ ਦੇਵ ਸਥਾਨ ਸੇਵ ਕਰਾਵਣਾ। ਜਪ ਤਪ ਸੰਜਮ ਲਖ ਸਾਧਿ ਸਧਾਵਣਾ। ਹੋਮ ਜਗ ਨਈਵੇਦ ਭੋਗ ਲਗਾਵਣਾ। ਵਰਤ ਨੇਮ ਲਖ ਦਾਨ ਕਰਮ ਕਮਾਵਣਾ। ਲਉਬਾਲੀ ਦਰਗਾਹਿ ਪਖੰਡ ਨਾ ਜਾਵਣਾ॥੧੫॥ ਭਾਈ ਜੀ ਦੱਸਦੇ ਹਨ, ਕਿ ਕਰੋੜਾਂ ਤੀਰਥਾਂ ਤੇ ਪੁਰਬਾਂ ਦੇ ਇਸ਼ਨਾਨ, ਦੇਵੀ ਦੇਵਤਿਆਂ ਦੀ ਪੂਜਾ, ਜਪ ਤਪ, ਸੰਜਮ, ਲਖਾਂ ਤਰ੍ਹਾਂ ਦੇ, ਤੇ ਸਾਧਾਂ ਦੀਆਂ ਸਿੱਧੀਆਂ, ਹੋਮ, ਜਗ, ਵਰਤ ਨੇਮ ਕਰਮ, ਦਾਨ ਆਦਿਕ ਪਖੰਡ ਕਰਮ, ਉਸ ਬੇਪਰਵਾਹ ਦੀ ਦਰਗਾਹ ਵਿਚ ਨਹੀਂ ਲਿਜਾ ਸਕਦੇ। ਤਦ ਹੁਕਮ ਕਰਦੇ ਹਨ:- ਗੁਰ ਸਿਖ ਦੂਜੇ ਭਾਵਹੁ ਸੰਗੇ-ਗੁਰੂ ਕਾ ਸਿਖ ਪਰਮੇਸੁਰ ਤੋਂ ਛੁਟ ਦੂਜੇ ਪਾਸੇ ਨਾ ਖਿਆਲ ਕਰੇ।

**ਪਦਾਰਥ**– ਦਾਨ=ਖਰਤ। ਇਸਨਾਨੰ=ਪੁਰਬਾਂ ਤੇ ਨ੍ਹਾਉਣਾ। ਸੋਧਨ=ਨੇਉਲੀ ਆਦਿ ਕਰਮਾਂ ਨਾਲ ਸਰੀਰ ਨੂੰ ਧੋਣਾ। ਪਵਿਤ੍ਰਤਹ=ਰੋਜ਼ ਦੀਆਂ ਸਫ਼ਾਈਆਂ, ਹਥ ਪੈਰ ਬਹੁਤ ਮਾਂਜਨੇ ਆਦਿ, ਪਵਿੱਤ੍ਰਤਾਈਆਂ। ਬਿਮੁਚਤੇ=ਛੁਟ ਜਾਂਦੇ ਹਨ।

[ਅਗਲੇ ਸਲੋਕ ਵਿਚ ਦ੍ਰਿਸ਼ਟਾਂਤ ਦੇ ਕੇ ਗੁਰੂ ਜੀ ਦੱਸਦੇ ਹਨ ਕਿ ਕਿੱਕਰ ਨਾਮ ਨਾਲ ਪਾਪ ਦਗਧ ਹੋ ਜਾਂਦੇ ਹਨ।]

| ਮੂਲ | ਅਰਥ |
|---|---|
| **ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥ ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ ੨॥** | ਮਣਾਂ ਮੂਹੀ ਬਾਲਣ (ਕੱਠਾ) ਕੀਤਾ ਹੈ (ਤੇ ਉਸ ਪਰ) ਰਤਾ ਜਿੰਨੀ ਅਗ ਰਖ ਦਿਤੀ (ਤਦ ਸਾਰੀਆਂ ਭਸਮਾਭੂਤ ਹੋ ਗਈਆਂ। ਅਜਿਹਾ ਹੀ ਜਦ) ਮਨ ਵਿਖੇ ਸਚਾ ਸ੍ਵਾਮੀ ਵੱਸਿਆ, ਤਦ ਸਾਰੇ ਦੁਖ ਲਹਿ ਗਏ ਹੇ ਨਾਨਕ! ॥੨॥ |

**ਭਾਵ**—ਆਦਿ ਪਾਤਸ਼ਾਹੀ ਜੀ ਨੇ ਬੀ ਇਹੀ ਦ੍ਰਿਸ਼ਟਾਂਤ ਇਕ ਸ਼ਬਦ ਵਿਚ ਕਿਹਾ ਹੈ- **"ਲੋਕਾ ਮਤ ਕੋ ਫਕੜਿ ਪਾਇ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥"** {ਆਸਾ: ੧-੩੫੮} ਅਰਥਾਤ ਹੇ ਲੋਕੋ! ਵਾਦੀ ਲੋਕਾਂ ਦੀਆਂ ਇਨ੍ਹਾਂ ਗਲਾਂ ਵਲ ਨਾ ਜਾਓ ਕਿ ਪਾਪ ਨਹੀਂ ਬਖਸ਼ੇ ਜਾਂਦੇ, ਦੇਖੋ ਸੈਂਕੜੇ ਮਣ ਲੱਕੜਾਂ ਨੂੰ ਇਕ ਚੰਗਿਆਰੀ ਅੱਗ ਦੀ ਸਾੜ ਦਿੰਦੀ ਹੈ, ਤਿਵੇਂ ਪਰਮੇਸੁਰ ਦਾ ਨਾਮ ਸੈਂਕੜੇ ਪਾਪਾਂ ਨੂੰ ਨਾਸ਼ ਕਰ ਦਿੰਦਾ ਹੈ। ਜਪੁਜੀ ਵਿਚ ਬੀ ਗੁਰੂ ਜੀ ਨੇ ਦੱਸਿਆ ਹੈ- **ਭਰੀਐ ਮਤਿ ਪਾਪਾ ਕੈ ਸੰਗਿ॥ ਓਹ ਧੋਪੈ ਨਾਵੈ ਕੈ ਰੰਗਿ॥** ਅਰਥਾਤ ਪਾਪਾਂ ਕਰਕੇ ਜੋ ਬੁਧਿ ਮਲੀਨ ਹੋ ਗਈ ਹੈ, ਸੋ ਨਾਮ ਨਾਲ ਧੋਤੀ ਜਾਂਦੀ ਹੈ। ਗੁਰੂ ਜੀ ਨੇ ਬੜੀ ਦਯਾ ਨਾਲ ਇਹ ਸੌਖਾ ਉਪਾ ਦੱਸਿਆ ਹੈ, ਨਹੀਂ ਤਾਂ ਅਨੇਕ ਜੀਵ, ਮੂਰਖ ਨਹੀਂ ਸਗੋਂ ਵਡੇ ਵਡੇ ਵਿੱਦਵਾਨ ਇਹੋ ਜਿਹੀਆਂ ਯੁਕਤੀਆਂ ਦੇਕੇ ਧੋਖੇ ਵਿਚ ਲੋਕਾਂ ਨੂੰ ਪਾ ਦਿੰਦੇ ਹਨ ਕਿ ਜੇ ਮੈਲਾ ਕਪੜਾ ਜਲ ਵਿਚ ਧੋਈਏ ਤਦ ਜਲ ਮੈਲਾ ਹੋ ਜਾਂਦਾ ਹੈ, ਪਰ ਉਹ ਇਹ ਨਹੀਂ ਸੋਚਦੇ ਕਿ ਸਮੁੰਦਰ ਵਿਚ ਲਖਾਂ ਕਪੜੇ ਧੋਵੋ ਕਿਤੇ ਮੈਲ ਦਾ ਮੁਸ਼ਕ ਨਹੀਂ ਲੱਭਦਾ। ਸੋ ਕਰਤਾਰ ਜੋ ਬੇਅੰਤ ਅਰ ਅਥਾਹ ਹੈ ਅਲਪਗ ਜੀਵਾਂ ਦੇ ਪਾਪ ਬਖਸ਼ਣੇ ਓਸ ਅਗੇ ਕੀ ਔਖੇ ਹਨ? ਤਾਂਤੇ ਹੇ ਪ੍ਰਾਣੀਓ! ਸਚੇ ਸ਼ਹੁ ਪਰਮੇਸ਼ਰ ਨੂੰ ਮਨ ਵਿਖੇ ਵਸਾਓ, ਤਦ ਸਾਰੇ ਦੁਖ ਕਲੇਸ਼, ਜੋ ਪਾਪਾਂ ਕਰਕੇ ਪਏ ਹਨ, ਦੂਰ ਹੋ ਜਾਣਗੇ। ਦੇਖੋ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ-**"ਏਕ ਚਿਤ ਜਿਹਿ ਇਕ ਛਿਨਿ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ"**॥

**ਪਦਾਰਥ**- ਈਧਣੁ=ਲੱਕੜੀ, ਬਾਲਣ। ਕੀਤੋਮੂ ਘਣਾ=ਮਣਾ ਮੂੰਹੀ ਕੱਠਾ ਕੀਤਾ। ਭੋਰੀ=ਰੰਚਕ। ਭਾਹਿ=ਅੱਗ। ਦੁਖੜੇ=ਕਸ਼ਟ, ਕਲੇਸ਼। ਉਲਾਹਿ=ਬਹੁਤ ਕਰਕੇ ਲਹਿ ਗਏ।

[ਇਨ੍ਹਾਂ ਦੁਹਾਂ ਸਲੋਕਾਂ ਦਾ ਭਾਵ ਪੌੜੀ ਵਿਖੇ ਹੋਰ ਖੁਲ੍ਹਦਾ ਹੈ।]

| ਮੂਲ | ਅਰਥ |
|---|---|
| **ਪਉੜੀ ॥ ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥ ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥ ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥** | ਹਰੀਨਾਮ ਦੇ ਸਿਮਰਨ ਕਰਕੇ ਕ੍ਰੋੜਾਂ ਪਾਪਾਂ ਦੇ ਸਮੂਹ ਨਾਸ਼ ਹੋ ਜਾਂਦੇ ਹਨ। ਹਰੀ ਦੇ ਗੁਣ ਗਾਉਣ ਕਰਕੇ ਮਨਇਛਤ ਫਲ ਪਾਈਦੇ ਹਨ। ਜਨਮ ਤੇ ਮਰਣ ਦੇ ਡਰ ਕੱਟੇ ਜਾਂਦੇ ਹਨ, ਅਟੱਲ ਸਚਾ ਥਾਉਂ (ਸੱਚਖੰਡ ਪ੍ਰਾਪਤ ਹੁੰਦਾ ਹੈ)। (ਜਦ) ਪੂਰਬਲੇ ਲੇਖ ਹੋਣ, ਤਦ ਹਰੀ ਦੇ ਚਰਨਾਂ ਵਿਖੇ ਪ੍ਰੇਮ |

**ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥ ੫ ॥**

ਲੱਗਦਾ ਹੈ। ਹੇ ਪ੍ਰਭੂ! ਕ੍ਰਿਪਾ ਕਰਕੇ ਰੱਖ ਲਓ, (ਮੈਂ) ਨਾਨਕ ਬਲਿਹਾਰ ਜਾਵਾਂ॥੫॥

**ਭਾਵ**—ਮਨ ਕਰਕੇ ਅਕਾਲ ਪੁਰਖ ਦਾ ਸਿਮਰਨ ਕਰਨਾ ਅਰ ਬਾਣੀ ਦੁਆਰਾ ਉਸਦੇ ਗੁਣਾਂ ਦਾ ਗਾਉਣਾ ਤੇ ਪ੍ਰੇਮ ਲਗਾਣਾ ਆਦਿ ਜੋ ਸ਼ੁਭ ਕਰਮਾਂ ਦੇ ਸਿਰ ਸ਼ੁਭ ਕਰਮ ਹਨ ਸੋ ਪੂਰਬਲੇ ਲਿਖੇ ਅਨੁਸਾਰ ਮਿਲਦੇ ਹਨ, ਇਸ ਕਰਕੇ ਗੁਰੂ ਜੀ ਛੇਕੜਲੀ ਤੁਕ ਵਿਖੇ ਪ੍ਰਾਰਥਨਾ ਕਰਦੇ ਹਨ, ਹੇ ਅਕਾਲ ਪੁਰਖ! ਜਨਮ ਮਰਣ ਥੋਂ ਰੱਖ ਲਓ, ਮੈਂ ਆਪ ਥੋਂ ਵਾਰਨੇ ਜਾਂਦਾ ਹਾਂ। ਇਹ ਗੁਰੂ ਜੀ ਆਪਣੇ ਦੁਆਰਾ ਸਾਨੂੰ ਉਪਦੇਸ਼ ਕਰਦੇ ਹਨ, ਨਹੀਂ ਤਾਂ ਆਪ ਤਾਂ ਤਰਣ ਤਾਰਣ ਵਿਖੇ ਸਮਰੱਥ ਹਨ।

ਇਸ ਪਉੜੀ ਵਿਚ ਗੁਰੂ ਜੀ ਪਹਿਲੇ ਦੱਸਦੇ ਹਨ ਕਿ ਪਰਮੇਸ਼ਰ ਦੇ ਨਾਮ ਜਪਣ ਨਾਲ ਪਾਪ ਦੂਰ ਹੁੰਦੇ ਹਨ, ਮਨ ਇੱਛਤ ਫਲ ਮਿਲਦੇ ਹਨ ਤੇ ਅੰਤ ਨੂੰ ਸਚਖੰਡ ਵਿਚ ਵਾਸਾ ਹੁੰਦਾ ਹੈ, ਜੋ ਨਿਹਚਲ ਥਾਂ ਹੈ, ਅਰਥਾਤ ਜਿੱਥੋਂ ਕਦੇ ਗਿੜਾ ਨਹੀਂ ਅਰ ਫੇਰ ਚੁਰਾਸੀ ਦੀ ਫਾਂਸੀ ਦਾ ਭੈ ਮੂਲੋਂ ਨਹੀਂ ਰਹਿੰਦਾ। ਪਰ ਹਰੀ ਦੇ ਚਰਨਾਂ ਵਿਚ ਪ੍ਰੇਮ (ਜਿਸਦਾ ਇਹ ਫਲ ਹੈ) ਬਿਨਾਂ ਪੂਰਬਲੇ ਲੇਖਾਂ ਦੇ ਨਹੀਂ ਹੁੰਦਾ। ਇੱਥੇ ਕਈ ਲੋਕ ਹੌਸਲਾ ਹਾਰ ਦਿੰਦੇ ਹਨ ਕਿ ਜਦ ਪੂਰਬਲੇ ਲੇਖ ਮਿਲਨੇ ਹਨ ਤਦ ਕਾਸਨੂੰ ਭਜਨ ਕਰੀਏ? ਪਰ ਇਹ ਨਹੀਂ ਵਿਚਾਰਦੇ ਕਿ ਖਬਰੇ ਸਾਡੇ ਲੇਖ ਅਜਿਹੇ ਉੱਤਮ ਹੋਣ ਜੋ ਪ੍ਰਭੂ ਸਾਨੂੰ ਮਿਲਣਾ ਹੋਵੇ ਤਾਤੇ ਜਤਨ ਕਰੀਏ, ਜੇ ਤਾਂ ਪੂਰਬਲੇ ਲੇਖ ਹੋਏ ਤਦ ਜਨਮ ਮਰਨ ਕੱਟਿਆ ਜਾਊ ਨਹੀਂ ਤਾਂ ਹੁਣ ਦਾ ਉੱਦਮ ਅੱਗੇ ਲਈ ਸਹਾਈ ਹੋ ਜਾਏਗਾ। ਇਕੁਰ ਉੱਦਮ ਕਰਦਿਆਂ ਕਦੀ ਨਾ ਕਦੀ, ਕੰਮ ਸਿਰੇ ਚੜ੍ਹ ਜਾਏਗਾ। ਗੁਰੂ ਜੀ ਫੁਰਮਾਉਂਦੇ ਹਨ- "**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।**"{ਗੂਜ:/੫੨੨}- ਅਰਥਾਤ ਪਰਮੇਸ਼ਰ ਦੇ ਪਾਸੇ ਸਦੀਵ ਉੱਦਮ ਕਰਦੇ ਰਹਿੰਦਿਆਂ ਤੂੰ ਸੁਖਾਂ ਨੂੰ ਭੋਗੇਂਗਾ ਅਰ ਮੁਕਤ ਹੋਵੇਂਗਾ। ਛੇਕੜਲੀ ਤੁਕ ਵਿਚ ਗੁਰੂ ਜੀ ਪ੍ਰਾਰਥਨਾਂ ਕਰਦੇ ਹਨ ਕਿ ਹੇ ਪ੍ਰਭੂ! ਮੈਂ ਆਪ ਤੋਂ ਬਲਿਹਾਰ ਜਾਵਾਂ, ਆਪ ਕ੍ਰਿਪਾ ਕਰਕੇ ਬਚਾ ਲਓ। ਗੁਰੂ ਜੀ ਦੀ ਆਤਮਕ ਪਕਿਆਈ ਵੇਖੋ ਕਿ ਜਦ ਪੂਰਬ ਲਿਖੇ ਦਾ ਵਰਣਨ ਕੀਤਾ ਹੈ, ਨਾਲ ਹੀ ਪ੍ਰਾਰਥਨਾਂ ਕਰਕੇ ਦੱਸਿਆ ਕਿ ਹੇ ਪਜਾਰਿਓ! ਨਿਰਾਸ ਨਾ ਹੋਵੋ, ਸਗੋਂ ਬੇਨਤੀ ਕਰੋ ਤੇ ਪ੍ਰਭੂ ਦੀ ਕ੍ਰਿਪਾ ਤੇ ਆਸ ਰਖੋ, ਕਿਉਂਕਿ ਪਰਮੇਸ਼ਰ ਦੀ ਕ੍ਰਿਪਾ ਤੇ ਆਸ ਰੱਖਿਆਂ ਪ੍ਰੇਮਾ ਭਗਤੀ ਉਪਜਦੀ ਹੈ, ਜੋ ਸਾਰੇ ਕਰਮਾਂ ਅਰ ਲੇਖਾਂ ਤੋਂ ਸ਼ਿਰੋਮਣ ਅਰ ਪ੍ਰਭੂ ਦੀ ਪ੍ਰਾਪਤੀ ਦਾ ਇੱਕੋ ਸੱਚਾ ਤੇ ਸੁਗਮ ਰਸਤਾ ਹੈ। ਵੇਖੋ ਕ੍ਰਿਪਾ ਦਾ ਨਾਉਂ ਲੈਂਦੇ ਹੀ ਮਹਾਰਾਜ ਦੇ ਮੁਖ਼ਾਰਬਿੰਦ ਤੋਂ ਕਿਡੇ ਪ੍ਰੇਮ ਦਾ ਸ਼ਬਦ ਨਿਕਲਦਾ ਹੈ 'ਮੈਂ ਬਲਿਹਾਰ ਜਾਉਂ'।

ਸਾਡੇ ਕਠੋਰ ਮਨਾਂ ਨੂੰ ਪਾਪਾਂ ਦੀ ਮੈਲ ਤੋਂ ਧੋਕੇ ਨਾਮ ਦੀ ਰੰਗਣ ਚਾੜ੍ਹਣ ਹਿਤ ਗੁਰੂ ਜੀ ਇਸ ਬਿਧ ਪ੍ਰਾਰਥਨਾ ਕਰਨ ਦੀ ਆਗਜਾ ਕਰਦੇ ਹਨ:-

**ਟੋਡੀ ਮਹਲਾ ੫॥ ਪ੍ਰਭ ਜੀ ਮਿਲੁ ਮੇਰੇ ਪ੍ਰਾਨ॥ ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ॥ਰਹਾਉ॥ ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ॥ ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ॥੧॥ ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ॥ ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ॥੨॥੩॥੨੨॥** {ਪੰ: ੭੧੬}

ਸੋ ਹੇ ਪਿਆਰਿਓ! ਸੰਸੇ ਛੱਡਕੇ ਪ੍ਰਭੂ ਦੀ ਓਟ ਲਓ ਅਰ ਸਦਾ ਬੇਨਤੀ ਵਿਚ ਲਗੇ ਰਹੋ।

**ਪਦਾਰਥ-** ਅਘਾ=ਪਾਪ। ਸਭਿ=ਸਾਰੇ, ਸਮੂਹ। ਮਨ ਚਿੰਦੇ=ਮਨ ਇੱਛਤ। ਨਿਹਚਲ=ਅਟਲ। ਸਚੁ ਥਾਉ=ਸਚਖੰਡ। ਸਮਾਉ=ਸਮਾ ਜਾਣਾ, ਪ੍ਰੇਮ ਲਗਣਾ।

[ਨਾਮ ਨਾ ਜਪਣ ਵਾਲਿਆਂ ਦਾ ਰੂਪ ਅੱਗੇ ਬੰਨ੍ਹਕੇ ਦੱਸਦੇ ਹਨ।]

| ਮੂਲ | ਅਰਥ |
|---|---|
| **ਸਲੋਕ॥ ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥ ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥ ੧ ॥** | (ਜਿਹੜੇ ਜੀਵ) ਘਰਾਂ ਦੀ ਅਪਾਰ ਰਚਨਾ (ਵਿਚ ਖੁਭੇ ਹਨ ਤੇ) ਮਨ ਵਿਚ ਭੋਗਾਂ ਦੇ ਰਸ ਸੁਆਦਾਂ (ਦੇ ਫੁਰਨੇ ਰਖਦੇ ਹਨ ਤੇ) ਕਦੇ ਬੀ ਪਰਮੇਸ਼੍ਰਰ ਦਾ ਭਜਨ ਨਹੀਂ ਕਰਦੇ, ਓਹ ਜੀਵ ਵਿਸਟਾ ਦੇ ਕੀੜੇ ਹਨ, ਹੇ ਨਾਨਕ! ॥੧॥ |

**ਭਾਵ**—ਇਸ ਸਲੋਕ ਵਿਖੇ ਗੁਰੂ ਜੀ ਲਿਖਦੇ ਹਨ ਕਿ ਘਰਾਂ ਦੇ ਧੰਦਿਆਂ ਵਿਖੇ ਬਾਹਲਾ ਖਚਤ ਹੋਕੇ ਕੰਮ ਨਹੀਂ ਕਰਣੇ ਚਾਹੀਦੇ, ਕਿਉਂ ਜੋ ਗਜਾਨੀ ਲੋਕ ਤਾਂ ਗ੍ਰਿਹਸਤ ਵਿਖੇ ਰਹਿਕੇ ਫੇਰ ਨਿਰਲੇਪ ਹੋਕੇ ਕੰਮ ਕਰਦੇ ਹਨ- **'ਜੈਸੇ ਜਲ ਮਹਿ ਕਮਲ ਅਲੇਪ'**- ਅਰਥਾਤ ਕੌਲ ਫੁਲ ਵਾਂਙੂ ਪਦਾਰਥਾਂ ਵਿਚ ਅਲੇਪ ਰਹਿੰਦੇ ਹਨ, ਪਰ ਅਗਜਾਨੀ ਲੋਕ ਭੋਗ ਬਿਲਾਸਾਂ ਰਸਾਂ ਕਸਾਂ ਤੇ ਸੁਆਦਾਂ ਦੇ ਫੁਰਨਿਆਂ ਵਿਚ ਅਜਿਹੇ ਖਚਿਤ ਹੁੰਦੇ ਹਨ ਕਿ ਜਿਸਨੇ ਪਦਾਰਥ ਦਿਤੇ ਹਨ, ਉਸ ਹਰੀ ਨੂੰ ਕਦੇ ਬੀ ਯਾਦ ਨਹੀਂ ਕਰਦੇ, ਆਪਣੇ ਆਪ ਨੂੰ ਹੀ ਕਰਤਾ ਮੰਨਦੇ ਹਨ। ਅਜਿਹੇ ਲੋਕ ਪਰਮੇਸ਼ੁਰ ਤੋਂ ਭੁੱਲੇ ਹੋਏ ਤੇ ਮਾਇਆ ਵਿਚ ਮੱਤੇ ਹੋਏ ਹਨ ਉਨ੍ਹਾਂ ਨੂੰ ਉਚੇ ਰਸ ਸੁਗੰਧ ਦੀ ਸੋਝੀ ਨਹੀਂ, ਜਿਵੇਂ ਗੰਦ ਦੇ ਕੀੜਿਆਂ ਨੂੰ। ਜੋ ਆਪਣੀ ਦਸ਼ਾ ਨੂੰ ਉੱਤਮ ਜਾਣਦੇ ਹਨ, ਉਨ੍ਹਾਂ ਨੂੰ ਉਨ੍ਹਾਂ ਆਨੰਦਾਂ ਦੇ ਰਸਾਂ ਦੀ ਕੀ ਸਾਰ ਹੈ, ਜੋ ਮਨੁਖ ਭੋਗਦੇ ਹਨ? ਤਿਵੇਂ ਮਾਇਆ ਦੇ ਕੀੜਿਆਂ ਨੂੰ ਉਨ੍ਹਾਂ ਆਨੰਦਾਂ ਦੀ ਕੀ ਖਬਰ ਹੈ, ਜੋ ਭਗਤ ਜਨ ਮਾਣਦੇ ਹਨ? ਯਥਾ:- **"ਮਾਈ ਰੀ ਪੇਖਿ ਰਹੀ ਬਿਸਮਾਦ॥ ਅਨਹਦ ਧੁਨੀ ਮੇਰਾ ਮਨ ਮੋਹਿਓ ਅਚਰਜ ਤਾਕੇ ਸ੍ਵਾਦ॥"**{ਸਾਰੰ/੧੨੨੬} ਭਗਤੀ ਦੀ ਉਸ ਆਨੰਦ ਦਾਇਕ ਦਸ਼ਾ ਨੂੰ ਵੇਖਕੇ ਜੋ ਮਾਯਾਵੀ ਲੋਕਾਂ ਥੋਂ ਦੂਰ ਹੈ, ਸਾਹਿਬ ਆਖਦੇ ਹਨ:- ਕਿ ਅਚਰਜ ਹੋ ਵੇਖ ਰਹੇ ਹਾਂ, ਅਨਾਹਤ ਧੁਨ ਵਿਚ ਮਨ ਮਸਤ ਹੈ, ਉਸਦੇ ਸ੍ਵਾਦ ਅਨੋਖੇ ਹਨ ਜੋ ਉਸ ਆਨੰਦ ਨੂੰ ਭੋਗਣ ਵਾਲੇ ਹੀ ਜਾਣਦੇ ਹਨ।

**ਪਦਾਰਥ**—ਗ੍ਰਿਹ=ਘਰ। ਅਪਾਰੰ=ਬੇਅੰਤ। ਬਿਲਾਸ ਸੁਆਦੰ ਰਸਹ=ਭੋਗਾਂ ਦੇ ਰਸ ਸੁਆਦ। ਕਦਾਂਚ=ਕਦੇ ਬੀ। ਜੰਤ=ਜੀਵ। ਬਿਸਟਾ ਕ੍ਰਿਮਹ=ਵਿਸਟਾ ਦੇ ਕੀੜੇ।

{ਇਸੇ ਦਾ ਅੱਗੇ ਵਿਸਥਾਰ ਕਰਦੇ ਹਨ।}

| ਮੂਲ | ਅਰਥ |
|---|---|
| **ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥ ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥ ੨॥** | ਛਡ ਸਾਰੇ ਅਡੰਬਰ, ਕਿਉਂ (ਪਾਉਂਦਾ ਹੈਂ) ਪ੍ਰੀਤ ਵਿਚ (ਹੋਰ) ਪ੍ਰੀਤ? (ਕਿਉਂਕਿ) ਜਿਸਨੂੰ ਓਹ ਸੁਆਮੀ ਵਿਸਰ ਜਾਂਦਾ ਹੈ, ਉਹ ਸਰੀਰ ਖੇਹ ਹੈ॥੨॥ |

ਭਾਵ— ਇਹ ਕਿ ਬਾਹਲੇ ਪਦਾਰਥਾਂ ਤੇ ਅਡੰਬਰਾਂ ਵਿਚ ਮੁਹੱਬਤ ਨਹੀਂ ਚਾਹੀਦੀ, ਕਿਉਂ ਜੋ ਇਨ੍ਹਾਂ ਵਿਖੇ ਸ੍ਵਾਮੀ ਭੁੱਲ ਜਾਂਦਾ ਹੈ ਤੇ ਜੀਵਾਂ ਦੀ ਇਹ ਦਸ਼ਾ ਹੈ, ਕਿ ਜੇ ਇਕ ਨਾਲ ਮੁਹੱਬਤ ਹੋ ਜਾਏ

ਤਦ ਅਗੇ ਉਸਦੇ ਮੇਲੀਆਂ ਨਾਲ ਮੇਲ ਪਾ ਲੈਂਦੇ ਹਨ। ਇਕੁੱਰ ਨੇਹ ਵਿਚ ਨੇਹ ਪਾਕੇ ਫਸੇਤੀਆਂ ਦੀ ਸੰਗਲੀ ਪ੍ਰੋ ਲੈਂਦੇ ਹਨ, ਜੋ ਪਰਮੇਸ਼ੁਰ ਥੋਂ ਭੁਲਾ ਦੇਣ ਦਾ ਕਾਰਨ ਹੁੰਦੀ ਹੈ।

**ਮੂਲ**

**ਪਉੜੀ ॥ ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥ ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥ ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥ ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥ ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥ ੬ ॥**

**ਅਰਥ**

ਸੁੰਦਰ ਸੇਜਾ, ਅਨੇਕ ਪ੍ਰਕਾਰ ਦੇ ਸੁਖ, ਰਸਾਂ ਦੇ ਭੋਗਣ (ਦੇ ਸਾਮਾਨ) ਬੀ ਪੂਰੇ (ਹੋਣ), ਸੋਨੇ ਦੇ ਘਰ, ਚੰਦਨ (ਆਦਿਕ) ਸੁਗੰਧੀਆਂ ਲਾਉਣ ਨੂੰ ਹੋਣ ਤੇ ਮੋਤੀ ਹੀਰਿਆਂ (ਦੇ ਗਹਿਣੇ ਪਹਿਨਣ ਨੂੰ ਹੋਣ)। ਮਨ ਇਛਤ ਸੁਖ ਨੂੰ ਭੋਗੇ, ਕਿਸੇ ਗਲ ਦੇ ਝੋਰੇ ਨਾ (ਹੋਣ)। (ਇਹ ਕੁਛ ਪਾਕੇ ਜਿਨ੍ਹਾਂ ਨੂੰ) ਉਹ ਪ੍ਰਭੂ ਯਾਦ ਨਾ ਆਵੇ, ਤਦ (ਓਹ ਜੀਵ) ਵਿਸਟਾ ਦੇ ਹੀ ਕੀੜੇ ਹਨ। ਹਰੀ ਦੇ ਨਾਮ ਥੋਂ ਬਾਝ ਸ਼ਾਂਤਿ ਨਹੀਂ ਹੁੰਦੀ, ਮਨ ਕਿਸ ਪ੍ਰਕਾਰ ਧੀਰਜ ਕਰੇ? (ਭਾਂਵ ਕਿਸੇ ਤਰ੍ਹਾਂ ਭੀ ਧੀਰਜ ਨਹੀਂ ਧਾਰਦਾ)॥੬॥

**ਭਾਵ**— ਮਾਇਆ ਦੇ ਪਦਾਰਥਾਂ ਵਿਚ ਭੋਗ ਤਾਂ ਮਿਲਦੇ ਹਨ ਪਰ ਸ਼ਾਂਤਿ ਨਹੀਂ ਪ੍ਰਾਪਤ ਹੁੰਦੀ, ਇਸੇ ਕਰਕੇ ਮਨ ਧੀਰਜ ਨੂੰ ਨਹੀਂ ਪ੍ਰਾਪਤ ਹੁੰਦਾ, ਕਿਉਂਕਿ ਮਾਇਆ ਦੇ ਪਦਾਰਥਾਂ ਦੀ ਪ੍ਰੀਤ ਮਨ ਨੂੰ ਆਪਣੇ ਵਲ ਖਿੱਚੀ ਰਖਦੀ ਹੈ, ਅਰ ਮਨੁਖ ਉਨ੍ਹਾਂ ਦੀ ਸੁੰਦਰਤਾ ਵੇਖਕੇ ਭੁੱਲ ਜਾਂਦਾ ਹੈ। ਗੁਰੂ ਜੀ ਆਖਦੇ ਹਨ- "**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ**"{ਸਿਰੀ/੧੪}- ਅਰਥਾਤ ਹੇ ਅਕਾਲ ਪੁਰਖ! ਇਨ੍ਹਾਂ ਪਦਾਰਥਾਂ ਵਿਖੇ ਮੇਰਾ ਮਨ ਲੱਗ ਕੇ ਤੇਰੀ ਪ੍ਰੀਤ ਨਾ ਛੱਡ ਬੈਠੇ, ਇਸ ਲਈ ਮੈਂ ਇਨ੍ਹਾਂ ਦੀ ਪ੍ਰੀਤ ਨਹੀਂ ਚਾਹੁੰਦਾ।

**ਪਦਾਰਥ**— ਮੁਚੁ=ਛੱਡ। ਅਡੰਬਰੁ=ਬਨਾਉ ਤਨਾਉ, ਪਦਾਰਥ, ਸਾਮਾਨ। ਕਿਹੁ=ਕਿਉਂ। ਖੇਹ=ਮਿੱਟੀ। ਸੋਇਨ=ਸੋਨਾ। ਵਿਸੂਰੇ=ਝੋਰੇ, ਘਾਟ।

[ਅਗਲੇ ਸਲੋਕਾਂ ਵਿਖੇ ਸਾਹਿਬ ਦੱਸਦੇ ਹਨ ਕਿ ਉਸ ਪਰਮੇਸ਼ਰ ਨੂੰ, ਜਿਸ ਥੋਂ ਮਾਇਆ ਵਿਛੋੜਦੀ ਹੈ, ਵੈਰਾਗੀ ਲੋਕ ਕਿਸ ਪ੍ਰਕਾਰ ਲੱਭਦੇ ਹਨ।]

**ਮੂਲ**

**ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥ ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥ ੧ ॥**

**ਅਰਥ**

ਚਰਨਾਂ ਕਮਲਾਂ ਦੇ ਪ੍ਰੇਮ ਨੂੰ ਖੋਜਦੇ ਹਨ ਬੈਰਾਗੀ ਦਸੋਂ ਦਿਸ਼ਾ ਵਿਖੇ। ਤਿਆਗਦੇ ਹਨ ਛਲ ਰੂਪ ਮਾਇਆ ਨੂੰ; (ਗੁਰੂ) ਨਾਨਕ (ਸਾਹਿਬ ਆਖਦੇ ਹਨ) ਸੰਤਾਂ ਦਾ ਇਕੱਠ ਸਮਾਗਮ ਆਨੰਦ ਰੂਪ ਹੈ॥੧॥

**ਭਾਵ**— ਵੈਰਾਗਵਾਨ ਗੁਰਸਿਖ ਮਾਯਾ ਦੀ ਪ੍ਰੀਤ ਕਰਕੇ ਲੋਕਾਂ ਦੇ ਠੱਗਣ ਲਈ ਤੀਰਥ ਯਾਤ੍ਰਾ ਆਦਿਕ ਦਿਖਾਵੇ ਦੇ ਕਰਮ ਨਹੀਂ ਕਰਦੇ, ਓਹ ਲੋਕ ਆਨੰਦ ਰੂਪ ਸਤਿਸੰਗ ਅਰ ਭਜਨ

ਬਾਣੀ ਨੂੰ ਦਸੋਦਿਸ਼ਾ ਵਿਖੇ ਰਟਨ ਕਰਕੇ ਲੱਭਦੇ ਹਨ ਕਿਉਂਕਿ ਸਾਧ ਸੰਗਤ ਬਿਨਾਂ ਸੱਚਾ ਆਨੰਦ ਨਹੀਂ ਲੱਭਦਾ। ਯਥਾ- **"ਨੀਕੀ ਸਾਧ ਸੰਗਾਨੀ॥ਰਹਾਉ॥ ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ॥"**{ਆਸਾਂ/੪੦੪} ਅਰਥਾਤ ਸਾਧ ਸੰਗਤ ਸੁੰਦਰ ਹੈ, ਕਿਉਂਕਿ ਉਸ ਵਿੱਚ ਹਰ ਵੇਲੇ ਭਜਨ ਕਰਦਿਆਂ ਬੀਤਦੀ ਹੈ ਅਰ ਫਲ ਇਹ ਹੁੰਦਾ ਹੈ ਕਿ ਪ੍ਰਭੂ ਮਿਲ ਜਾਂਦਾ ਹੈ। ਯਥਾ-**"ਸਾਧ ਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥"**{ਸਾਰੰ/੧੨੦੯} ਅਰਥਾਤੇਂ ਜਦ ਸਾਧ ਸੰਗਤ ਦਾ ਸਮਾਗਮ ਪ੍ਰਾਪਤ ਹੋਇਆ ਤਦ ਹਰੀ ਦਾ ਮੇਲ ਹੋ ਗਿਆ। ਪ੍ਰੇਮੀ ਪੁਰਖਾਂ ਦੇ ਵੈਰਾਗ ਵਿਚ ਖੋਜ ਕਰਨ ਪੁਰ ਗੁਰੂ ਜੀ ਉਚਰਦੇ ਹਨ:-**"ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥ ਤੀਖਣ ਬਾਣ ਚਲਾਇ ਨਾਮੁ ਪ੍ਰਭੁ ਧ੍ਯਾਈਐ॥ ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ॥"**{ਫੁਨਹੇ/੧੩੬੩}

**ਪਦਾਰਥ-** ਬਿਰਹੰ=ਪ੍ਰੇਮ। ਖੋਜੰਤ=ਲੱਭਦੇ ਹਨ। ਬੈਰਾਗੀ=ਵਿਰਾਗ ਵਾਲੇ। ਦਹਦਿਸਹਿ=ਦਸੋਦਿਸ਼ਾ ਵਿਖੇ, ਸਾਰੇ ਸੰਸਾਰ ਵਿਚ। ਸੰਗਮਹ=ਸਮਾਗਮ, ਇਕੱਠ, ਮੇਲ।

[ਅੱਗੇ ਬੀ ਵੈਰਾਗ ਮਈ ਦਸ਼ਾ ਤੇ ਪਰਮੇਸ਼ੁਰ ਦੀ ਖੋਜ ਦੀ ਉਪਮਾ ਕਰਦੇ ਹਨ।]

| ਮੂਲ | ਅਰਥ |
|---|---|
| **ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ॥ ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥ ੨ ॥** | ਮੰਨ ਵਿਖੇ ਸਾਂਈ ਨੂੰ (ਧਾਰਨ ਕਰਾਂ, ਉਸ ਦੇ ਨਾਮ ਨੂੰ) ਮੁਖੋਂ ਉਚਾਰਾਂ, (ਉਸ ਦੀ ਢੂੰਡ ਵਿੱਚ) ਸਾਰੇ ਲੋਕਾਂ ਵਿਖੇ ਫਿਰਾਂ। (ਗੁਰੂ) ਨਾਨਕ (ਜੀ ਆਖਦੇ ਹਨ), ਸਾਰੇ ਅਡੰਬਰ ਝੂਠੇ ਹਨ (ਮੈਂ ਤਾਂ ਉਸ ਅਕਾਲ ਪੁਰਖ ਦੀ) ਸੱਚੀ ਸੋਭਾ ਸੁਣਕੇ ਹੀ ਜੀਉਂਦਾ ਹਾਂ॥੨॥ |

**ਭਾਵ—** ਸਾਹਿਬ ਆਖਦੇ ਹਨ, ਇਸ ਸੰਸਾਰ ਵਿਖੇ ਜੀਵਨਾਂ ਅਜਿਹਾ ਉਤਮ ਹੋਵੇ ਕਿ ਮਨ ਵਿਖੇ ਤਾਂ ਪ੍ਰਭੂ ਹਰ ਵੇਲੇ ਦ੍ਰਿੜ੍ਹ ਰਹੇ ਤੇ ਮੁਖ ਕਰਕੇ ਬੀ ਉਸੇ ਦਾ ਜਾਪ ਹੁੰਦਾ ਰਹੇ ਅਰ ਸਰੀਰ ਕਰਕੇ ਸਭ ਥਾਂ ਫਿਰਾਂ। ਫਿਰਨ ਦਾ ਇਸ਼ਾਰਾ ਪਿਛਲੇ ਸਲੋਕ ਦੇ 'ਖੋਜੰਤ ਦਹ ਦਿਸਹ' ਵਲ ਹੈ ਅਰਥਾਤ ਪਰਮੇਸੁਰ ਦੇ ਪ੍ਰੇਮ ਦੀ ਖੋਜ ਵਿਚ ਸਭ ਥਾਂ ਫਿਰਾਂ।

| ਮੂਲ | ਅਰਥ |
|---|---|
| **ਪਉੜੀ ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥ ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥ ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ੭ ॥** | ਟੁੱਟੀ ਹੋਈ ਛਪਰੀ ਵਿਚ ਵੱਸਦਾ ਹੈ ਕਪੜੇ ਸਾਰੇ ਪਾਟੇ ਹੋਏ ਹਨ। ਨਾ (ਉਸਦੀ) ਜਾਤ (ਦਾ ਪਤਾ) ਹੈ, ਨਾ (ਉਸਦੀ) ਅੱਬਰੋ ਹੈ, ਨਾ ਆਦਰ, ਬਣ ਵਿਖੇ ਭ੍ਰਮਨ ਕਰਦਾ ਹੈ। ਨਾ ਉਸਦਾ ਕੋਈ ਮਿੱਤ੍ਰ ਨਾ ਪਿਆਰਾ ਹੈ, ਨਾ ਧਨ ਨਾ ਰੂਪ ਹੈ, ਨਾ ਸਾਕ ਨਾ ਕੋਈ ਸਨੇਹੀ ਹੈ। (ਪਰ) ਹਰੀ ਦੇ ਨਾਮ ਵਿਖੇ (ਉਸਦਾ) ਮਨ ਭਿੱਜਾ ਹੋਇਆ ਹੈ (ਇਸ ਕਰਕੇ) ਸਾਰੀ ਸ੍ਰਿਸ਼ਟੀ ਦਾ ਉਹ ਰਾਜਾ ਹੈ। ਉਸਦੇ (ਚਰਨਾਂ ਦੀ) ਧੂੜ ਮਿਲਣ ਕਰਕੇ ਮਨ (ਸਾਰੇ ਦੁਖਾਂ ਥੋਂ) ਛੁਟ ਜਾਂਦਾ ਹੈ (ਅਤੇ) ਪ੍ਰਭੂ (ਸਦਾ) ਪ੍ਰਸਿੰਨ ਰਹਿੰਦਾ ਹੈ॥੭॥ |

**ਭਾਵ**— ਸਾਰੀ ਸ੍ਰਿਸ਼ਟੀ ਦਾ ਰਾਜਾ ਚਕ੍ਰਵਰਤੀ ਹੋਕੇ ਈਸ਼੍ਵਰ ਵਿਖੇ ਪ੍ਰੇਮ ਨਾ ਕਰੇ, ਤਦ ਉਸ ਨਾਲੋਂ ਨਿਰਧਨ ਪੁਰਖ ਜੋ ਵਾਹਿਗੁਰੂ ਦਾ ਪਿਆਰਾ ਹੈ, ਸ੍ਰੇਸ਼ਟ ਹੈ। ਕਿਉਂ ਜੋ ਉਸਦੀ ਸੰਗਤ ਕਰਕੇ ਮਨ ਵਿਖਿਆਂ ਥੋਂ ਉਪਰਾਮ ਰਹਿੰਦਾ ਹੈ, ਅਰ ਰਾਜਾ ਦੀ ਸੰਗਤ ਕਰਨ ਨਾਲ ਮਨ ਵਿਕਾਰਾਂ ਵਿਖੇ ਫਸਦਾ ਹੈ। **'ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥'**{ਆਸਾ/੪੦੬} **'ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨਕੋ ਅੰਗੁ ਨਿਰਾਰੇ॥'**{ਗੁਜ:/੪੯੮} ਗਲ ਕੀ ਭਾਵੇਂ ਕਿੱਡਾ ਨੀਵਾਂ ਹੋਵੇ, ਨਾਮ ਜਪਣ ਨਾਲ ਵਡਾ ਹੋ ਜਾਂਦਾ ਹੈ, ਅਰ ਭਾਵੇਂ ਕਿੱਡਾ ਚਕ੍ਰਵਰਤੀ ਹੋਵੇ, ਨਾਮ ਵਿਹੂਣਾ ਰਹਿਣ ਤੇ ਕਿਸੇ ਕੰਮ ਨਹੀਂ। ਈਸ਼੍ਵਰ ਆਪਣੇ ਭਗਤਾਂ ਦਾ ਅੰਗ ਵੱਖਰਾ ਹੀ ਕਰਦਾ ਹੈ, ਇਸ ਲਈ ਕਿ ਉਨ੍ਹਾਂ ਨੂੰ ਇਕੋ ਈਸ਼੍ਵਰ ਦਾ ਹੀ ਆਸਰਾ ਹੁੰਦਾ ਹੈ। ਈਸ਼੍ਵਰ ਤੇ ਆਸਰਾ ਰਖਣ ਵਾਲੇ ਪਾਪਾਂ ਨਾਲ ਧਨ ਕੱਠਾ ਨਹੀਂ ਕਰਦੇ, ਉਹ ਤਾਂ ਕਰਤਾਰ ਨੂੰ ਹੀ ਧਨ ਜਾਣਦੇ ਹਨ। ਇਸ ਲਈ ਜਗਤ ਵਿਚ ਬਹੁਤਾ ਗਰੀਬ ਰਹਿੰਦੇ ਹਨ। ਸੋ ਐਸੀ ਗਰੀਬੀ ਗੁਰੂ ਜ਼ੀ ਸਲਾਹੁੰਦੇ ਹਨ ਕਿ ਪਾਪਾਂ ਦੇ ਧਨ ਨਾਲੋਂ ਸ੍ਰੇਸ਼ਟ ਹੈ। ਪਰ ਪਰਮੇਸ਼ਰ ਤੋਂ ਬੇਮੁਖਾਂ ਦਾ ਇਹ ਹਾਲ ਹੈ:- **"ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁਖਾਧਾਤਾ॥ ਨਾਨਕ ਪਾਪ ਕਰੈ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ॥"**{ਗਉ:/੧੫੫}

**ਪ੍ਰਸੰਗ**– ਇਕ ਵੇਰੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਸਿਖ ਦਾ ਹਾਲ ਸੁਣਿਆਂ ਕਿ ਬਨ ਵਿਖੇ ਰਹਿੰਦਾ ਹੈ। ਸੋ ਦਯਾ ਸਾਗਰ ਗੁਰੂ ਜੀ ਆਪ ਗਏ। ਕੀ ਦੇਖਦੇ ਹਨ ਕਿ ਉਜਾੜ ਬੀਆਬਾਨ ਵਿਚ ਟੁੱਟੀ ਹੋਈ ਕੁੱਲੀ ਵਿਚ ਉਹ ਸਿਖ ਵਸਦਾ ਹੈ, ਕਪੜੇ ਤਕ ਪਾਟੇ ਹੋਏ ਹਨ। ਇਕੱਲਾ ਹੈ ਕੋਈ ਉਸਦਾ ਆਦਰ ਨਹੀਂ ਕਰਦਾ, ਲੋਕ ਕੰਗਾਲ ਤੇ ਸੁਦਾਈ ਸਮਝਦੇ ਹਨ, ਧਨ ਦੌਲਤ ਤਾਂ ਉਸ ਪਾਸ ਹੈ ਸੀ ਨਹੀਂ ਆਦਰ ਕੌਣ ਦਿੰਦਾ? ਸਾਕ ਅੰਗ ਬੀ ਕੋਈ ਨੇੜੇ ਨਹੀਂ ਢੁਕਦਾ ਅਰ ਹੱਥੀਂ ਆਟਾ ਚੱਕੀ ਵਿਚ ਪੀਹਕੇ ਖਾਂਦਾ, ਤੇ ਆਏ ਗਏ ਨੂੰ ਛਕਾਉਂਦਾ ਹੈ। ਇਹ ਬਿਵਸਥਾ ਗੁਰੂ ਜੀ ਨੇ ਡਿਠੀ। ਸਿਖ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਆਦਰ ਦੇਕੇ ਬਿਠਾ ਲਿਆ। ਉਸਦੀ ਆਤਮਕ ਦਸ਼ਾ ਗੁਰੂ ਜੀ ਨੇ ਲਖੀ, ਤਦ ਉਸਨੂੰ ਕਰਤਾਰ ਦੇ ਰੰਗ ਵਿਚ ਲੂੰ ਲੂੰ ਰੱਤਾ ਹੋਇਆ ਡਿਠਾ, ਮਹਾਰਾਜ ਨੇ ਪ੍ਰਸਿੰਨ ਹੋਕੇ ਇਹ ਪੌੜੀ ਓਥੇ ਉਚਾਰੀ ਅਰ ਸਿਖਾਂ ਨੂੰ ਉਸਦਾ ਹਾਲ ਸੁਣਾਕੇ ਕਿਹਾ, ਕਿ ਇਹ ਪੁਰਖ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ, ਕਿਉਂਕਿ ਇਸਦੇ ਹਿਰਦੇ ਵਿਚ ਹਰੀ ਵਸਦਾ ਹੈ। ਭਾਵੇਂ ਮਾਯਾ ਦੇ ਝੂਠੇ ਪਦਾਰਥ ਇਸ ਪਾਸ ਨਹੀਂ, ਪਰ ਇਹ ਸੱਚੇ ਪਦਾਰਥਾਂ ਦਾ ਮਾਲਕ ਹੈ[1]। ਗੁਰੂ ਜੀ ਜੋ ਸਚੇ ਸਿਖਾਂ ਦੇ ਪਾਲਕ ਹਨ, ਉਸਦੀ ਪਦਵੀ ਇਡੀ ਉਚੀ ਦੱਸਦੇ ਹਨ ਕਿ ਉਸ ਦੇ ਚਰਨਾਂ ਦੀ ਧੂੜ ਨਾਲ ਮਨ ਸ਼ਾਂਤ ਹੁੰਦਾ ਹੈ, ਅਰ ਪ੍ਰਭੂ ਬੀ ਪ੍ਰਸੰਨ ਹੁੰਦਾ ਹੈ। ਯਥਾ:-**"ਧੂੜੀ ਮਜਨੁ ਸਾਧਖੇ ਸਾਈ ਥੀਏ ਕ੍ਰਿਪਾਲ॥"**{ਸਿਰੀ/੮੦}

**ਪਦਾਰਥ**— ਵਤਾ=ਫਿਰਾਂ। ਅਡੰਬਰ=ਪਦਾਰਥ। ਕੂੜਿਆ=ਝੂਠੇ। ਸੋਇ=ਸੋਭਾ। ਬਸਤਾ=ਵੱਸਦਾ ਹੈ। ਝੁੰਪੜੀ=ਛੱਪਰੀ। ਚੀਰ-ਕੱਪੜੇ। ਛਿੰਨਾ=ਫਟੇ ਹੋਏ। ਉਦਿਆਨ=ਬਨ। ਇਠ=ਪਜਾਰਾ। ਸਿੰਨਾ=ਸੈਨ, ਸਨੇਹੀ[2]। ਉਧਰੈ=ਦੁਖਾਂ ਤੋਂ ਛੁਟਦਾ ਹੈ।

---

੧. ਇਸ ਮਹਾਤਮਾ ਸਿਖ ਦਾ ਨਾਮ ਭਾਈ ਹੇਮਾ ਸੀ। ਅਰ ਪਿੰਡ ਦਾ ਨਾਉਂ ਖਾਨ ਖਾਨਾ ਕਰ ਕੇਂ ਸੱਦੀਦਾ ਹੈ, ਤਰਨ ਤਾਰਨ ਦੇ ਨੇੜੇਵਾਰ ਹੈ।

੨. ਸੰਸ:, ਸੁਜਨ, ਪ੍ਰਾਕ੍ਰਿਤ ਸਯਣ, ਪੰਜਾਬੀ ਸੈਣ=ਸਾਥੀ, ਸਨੇਹੀ। ਸਾਕ ਸੈਣ=ਰਿਸ਼ਤੇਦਾਰ ਤੇ ਮਿੱਤ੍ਰ।

[ਅੱਗੇ ਮਾਯਕ ਵਸਤਾਂ ਦੀ ਅਸੱਤਿਤਾ ਦੱਸਦੇ ਹਨ।]

| ਮੂਲ | ਅਰਥ |
| --- | --- |
| **ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥ ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥ ੧ ॥** | ਅਨੇਕ (ਪ੍ਰਕਾਰ ਦੀ) ਲੀਲਾ (ਕੌਤਕ) ਰਾਜ ਰਸ, ਰੂਪ, ਛਤਰ, ਚੌਰ ਤੇ ਤਖਤ ਪੁਰ ਆਸਨ (ਲਾਉਣਾ, ਇਨ੍ਹਾਂ ਵਿਖੇ) ਅਗਜਾਨੀ ਤੇ ਅੰਧੇ ਲੋਕ ਫਸਦੇ ਹਨ (ਪਰੰਤੂ ਪੂਰਬੋਕਤ) ਮਾਯਾ (ਗੁਰੂ) ਨਾਨਕ (ਜੀ ਦੱਸਦੇ ਹਨ) ਸੁਪਨੇ ਦੇ ਮਨੋਰਥਾਂ (ਵਾਂਞੂ ਝੂਠੀ) ਹੈ॥੧॥ |

**ਭਾਵ**—ਜੋ ਲੋਕ ਮਨ ਤਨ ਬਚਨ ਕਰਕੇ ਮੂੜ ਅਗਜਾਨੀ ਤੇ ਅੰਧੇ ਹਨ, ਵਾਹਿਗੁਰੂ ਦੇ ਨਾਮ ਥੋਂ ਭੁੱਲੇ ਹੋਏ ਪਦਾਰਥਾਂ ਵਿਖੇ ਖੁਚਿਤ ਰਹਿੰਦੇ ਹਨ ਇਹ ਨਹੀਂ ਜਾਣਦੇ ਕਿ ਇਹ ਸੁਪਨੇ ਵਾਂਞੂ ਝੂਠੇ ਹਨ, ਜਿਹਾ "**ਮਾਈ ਮਾਇਆ ਛਲੁ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨੁ ਹੜਕਾ ਜਲੁ**"{ਟੋਡੀ:੫/੭੧੭} ਅਰਥਾਤ ਕੱਖਾਂ ਦੀ ਅੱਗ, ਬੱਦਲ ਦੀ ਛਾਇਆ ਆਦਿਕ ਵਾਂਞੂ ਮਾਯਾ ਥੋੜੇ ਸਮੇਂ ਦੀ ਪਰਾਹੁਣੀ ਹੈ। ਗੁਰੂ ਜੀ ਫੁਰਮਾਉਂਦੇ ਹਨ:- "**ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥ ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥ ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥ ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥ ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥**" {ਸੋਰ:ਵਾਰ/੬੪੫}

ਰਾਜੇ ਤੇ ਰੰਗ ਤਮਾਸ਼ੇ ਆਦਿ ਚਾਰ ਦਿਨ ਦੀ ਸ਼ੋਭਾ ਹਨ। ਮਾਇਆ ਕਸੁੰਭੇ ਦੇ ਰੰਗ ਵਾਂਞੂ ਕੱਚੀ ਹੈ, ਇਹ ਮੋਇਆਂ ਆਪ ਤਾਂ ਨਾਲ ਨਹੀਂ ਜਾਂਦੀ, ਪਰ ਇਸਦੀ ਕ੍ਰਿਪਾ ਨਾਲ ਜਿੰਨੇ ਪਾਪ ਹੁੰਦੇ ਹਨ, ਸੋ ਨਾਲ ਜਾਂਦੇ ਹਨ, ਕਿਉਂਕਿ ਓਹ ਤਾਂ ਸੰਸਕਾਰ ਬਣਕੇ ਆਤਮਾ ਦੇ ਨਾਲ ਮਾਨੋਂ ਚੰਬੜ ਜਾਂਦੇ ਹਨ। ਜੋ ਉਸ ਵੇਲੇ, ਕਿ ਜਦ ਮੌਤ ਬੰਨ੍ਹ ਲਿਜਾਂਦੀ ਹੈ, ਤਦ ਡਾਢੇ ਡਰਾਂ ਵਿਚ ਸਿੱਟ ਦਿੰਦੇ ਹਨ। ਤਦ ਪਛੁਤਾਵਾ ਲੱਗਦਾ ਹੈ ਕਿ ਹਾਇ! ਕਿਉਂ ਭੁੱਲੇ ਰਹੇ, ਪਰ ਸ਼ੋਕ! ਫੇਰ ਗਿਆ ਵੇਲਾ ਹਥ ਨਹੀਂ ਆਉਂਦਾ ਤਾਂਤੇ ਹੁਣੇ ਹੀ ਪ੍ਰੀਤ ਵਾਹਿਗੁਰੂ ਦੇ ਨਾਮ ਵਿਖੇ ਕਰਣੀ ਯੋਗ ਹੈ ਮਤਾਂ ਕੱਲ ਪਛੁਤਾਉਣਾ ਪਵੇ।

**ਪਦਾਰਥ**— ਅਨਿਕ=ਬਹੁਤ। ਲੀਲਾ=ਕੌਤਕ। ਚਮਰ=ਚੌਰ। ਰਚੰਤਿ=ਫਸਦੇ ਹਨ।

[ਅਗੇ ਇਸੇ ਦਾ ਵਿਸਥਾਰ ਹੈ।]

| ਮੂਲ | ਅਰਥ |
| --- | --- |
| **ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥ ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥ ੨ ॥** | ਸੁਪਨੇ ਵਿਖੇ ਸਭ ਆਨੰਦ ਭੋਗਿਆ (ਜਾਣੋ ਇਹ ਜੋ) ਮੋਹ (ਮਨ ਨੂੰ) ਵਡਾ ਪਿਆਰਾ ਲਗਾ ਸੀ। (ਗੁਰੂ) ਨਾਨਕ (ਜੀ ਕਹਿੰਦੇ ਹਨ) ਨਾਮ ਥੋਂ ਬਾਝ ਸੋਹਣੀ ਮਾਯਾ (ਜੋ ਮੋਹ ਦੀ ਠਗਉਲੀ ਪਾਉਂਦੀ ਰਹੀ ਹੈ) ਠੱਗੀ (ਰੂਪ ਹੈ)॥੨॥ |

**ਭਾਵ**— ਜਿਹਾ ਕੁ ਕੋਈ ਪੁਰਖ ਸੁਪਨੇ ਵਿਖੇ ਇਸਤ੍ਰੀ ਪੁਤਰ ਆਦਿ ਪਰਵਾਰ ਵਿਖੇ ਮੋਹ ਕਰ ਬੈਠੇ, ਪਰ ਜਦ ਨੀਂਦ ਹਟੇ ਤਦ ਸੋਹਣੀ ਜੋ ਸੁਪਨੇ ਦੀ ਮਾਯਾ ਸੀ, ਠੱਗੀ ਭਾਸਦੀ ਹੈ। ਅਜਿਹਾ ਹੀ ਅਵਿੱਦਜਾ ਦੀ ਨੀਂਦ ਦੇ ਹਟ ਜਾਣ ਤੋਂ ਇਹ ਸਾਰੀ ਮਾਯਾ ਠੱਗੀ ਰੂਪ ਨਿਕਲਦੀ ਹੈ। ਯਥਾ:- "**ਮਿਠਾ ਕਰਿਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥** ਕਉੜਾ ਹੋਇ ਪਤਿਸਟਿਆ ਪਿਆਰੇ ਤਿਸਤੇ ਉਪਜਿਆ ਸੋਗੁ॥"{ਸੋਰ:/੬੪੧}

[ਅੱਗੇ ਹੋਰ ਖੋਲ੍ਹਦੇ ਹਨ।]

| ਮੂਲ | ਅਰਥ |
| --- | --- |
| **ਪਉੜੀ ॥ ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ ॥ ਆਰਜਾ ਗਈ ਵਿਹਾਇ ਧੰਧੈ ਧਾਇਆ ॥ ਪੂਰਨ ਭਏ ਨ ਕਾਮ ਮੋਹਿਆ ਮਾਇਆ ॥ ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥ ੮ ॥** | ਸੁਪਨੇ ਦੇ ਨਾਲ ਮੂਰਖ ਨੇ ਚਿੱਤ ਲਾਇਆ (ਜਦ) ਜਾਗਿਆ (ਤਦ) ਰਾਜ ਰਸ ਭੋਗ (ਸਾਰੇ) ਚਲੇ ਗਏ (ਦਿੱਸੇ, ਸੋ ਚਿੰਤਾਤੁਰ) ਹੋ ਕਲਪਦਾ ਹੈ (ਕਿ) ਉਮਰਾਏਵੇਂ ਧੰਧਿਆਂ ਵਿਚ ਦੌੜਦਿਆਂ ਗੁਜ਼ਰ ਗਈ, ਮਾਇਆ ਵਿਖੇ (ਮੈਂ) ਮਸਤ ਰਿਹਾ ਤੇ ਕੰਮ ਸਿਰੇ ਨਾ ਚੜ੍ਹੇ, (ਪਰ) ਵਿਚਾਰਾ ਜੀਵ ਕੀ (ਕਰੇ) ਜਦ ਆਪ ਭੁਲਾ ਦਿਤਾ ਹੈ॥੮॥ |

**ਭਾਵ**—ਮਾਇਆ ਦੇ ਪਦਾਰਥਾਂ ਨੂੰ ਗੁਰੂ ਜੀ ਸੁਪਨੇ ਨਾਲ ਤੁੱਲਤਾ ਦਿੰਦੇ ਹਨ ਕਿ ਜਿਵੇਂ ਸੁਪਨਾ ਥੋੜ੍ਹਾ ਚਿਰ ਰਹਿੰਦਾ ਹੈ ਅਰ ਜੋ ਭੋਗ ਸੁਪਨੇ ਵਿਚ ਭੋਗੇ ਜਾਂਦੇ ਹਨ, ਸੱਚੇ ਨਹੀਂ ਹੁੰਦੇ, ਤਿਵੇਂ ਮਾਇਆ ਦੇ ਪਦਾਰਥ ਰਾਜ ਰਸ ਤੇ ਭੋਗ ਹਨ। ਸੋ ਜਿਵੇਂ ਸੁਪਨੇ ਤੋਂ ਉਠਕੇ ਪੁਰਖ ਰੋਂਦਾ ਹੈ ਤੇ ਪਛੁਤਾਉਂਦਾ ਹੈ, ਹਾਇ ਇਹ ਪਦਾਰਥ ਕਿਧਰ ਗਏ? ਅਰ ਜਾਗਕੇ ਘਬਰਾ ਜਿਹੇ ਵਿਚ ਸੁਪਨੇ ਦੇ ਭੋਗਾਂ ਦੇ ਵਿਛੋੜੇ ਤੋਂ ਪਛੁਤਾਉਂਦਾ ਤੇ ਚਿੰਤਾ ਕਰਦਾ ਹੈ, ਤਿਵੇਂ ਮਾਯਾਵੀ ਪੁਰਖ ਪਿਛੋਂ ਪਛੁਤਾਉਂਦਾ ਤੇ ਆਖਦਾ ਹੈ-ਹਾਇ ਧੰਦਿਆਂ ਵਿਚ ਦੌੜਦਿਆਂ ਮੇਰੀ ਉਮਰਾ ਬੀਤ ਗਈ, ਮੈਂ ਮਾਇਆ ਵਿਚ ਅਜਿਹਾ ਰੁੱਝਾ ਰਿਹਾ ਕਿ ਮੇਰਾ ਕੋਈ ਕੰਮ ਸਿਰੇ ਨਾ ਚੜ੍ਹਿਆ, ਸਭ ਅਧੂਰੇ ਰਹੇ ਅਰ ਉਸ ਵੇਲੇ ਹੋਰ ਅਨਰਥ ਦੀ ਗਲ ਇਹ ਆਖਦਾ ਹੈ ਕਿ ਮੇਰੇ (ਜੀਵ ਦੇ) ਵੱਸ ਕੁਝ ਨਹੀਂ ਸੀ, ਇਹ ਤਾਂ ਮੈਨੂੰ ਕਰਤਾਰ ਨੇ ਹੀ ਭੁਲਾ ਛੱਡਿਆ ਸੀ। ਇਕ ਤਾਂ ਉਮਰ ਪਾਪਾਂ ਵਿਚ ਕੱਟੀ, ਫੇਰ ਪਛਤਾਉਂਦਾ ਹੈ, ਪਰ ਆਪਣੇ ਕੁਕਰਮਾਂ ਦਾ ਦੋਸ਼ ਫੇਰ ਰੱਬ ਨੂੰ ਹੀ ਦਿੰਦਾ ਹੈ।

ਦੁਨੀਆਂ ਦੇ ਲੋਕਾਂ ਦੀ ਵਾਦੀ ਹੈ ਜਦ ਚੰਗਾ ਕੰਮ ਕਰਦੇ ਹਨ, ਤਦ ਸ਼ੇਖੀ ਮਾਰਦੇ ਹਨ, ਪਰ ਜਦ ਮਾੜਾ ਕਰਮ ਹੋਵੇ ਤਦ ਕਹਿੰਦੇ ਹਨ ਮੇਰੇ ਕੀ ਵਸ, ਰੱਬ ਨੇ ਕਰਾਇਆ। ਸੋ ਅਜਿਹੇ ਪੁਰਖਾਂ ਨੂੰ ਗੁਰੂ ਜੀ ਨੇ ਇਸ ਪੌੜੀ ਵਿਖੇ ਮੂਰਖ ਦੀ ਪਦਵੀ ਦਿੱਤੀ ਹੈ।

**ਪ੍ਰਸੰਗ**— ਦੇਖੋ ਮਹਿਮੂਦ ਪਾਤਸ਼ਾਹ ਜਿਸ ਨੇ ਹਿੰਦੁਸਤਾਨ ਨੂੰ ਸਤਾਰਾਂ ਵੇਰ ਲੁਟ ਕੇ ਨਾਸ਼ ਕੀਤਾ, ਅੰਤ ਵੇਲੇ ਰੋਂਦਾ ਹੀ ਗਿਆ, ਕਿਹਾ ਇਹ ਮੇਰੇ ਨਾਲ ਕੁਝ ਨਹੀਂ ਜਾਂਦਾ, ਮੈਂ ਰਜ ਕੇ ਭੋਗ ਨਾ ਭੋਗੇ। ਸੋਈ ਦਸ਼ਾ ਔਰੰਗਜ਼ੇਬ ਦੀ ਹੋਈ, ਕਿ ਅੰਤ ਵੇਲੇ ਪਛੁਤਾਉਂਦਾ ਮੋਇਆਅ ਕਿ ਮੇਰੇ ਕੰਮ ਅਧੂਰੇ ਰਹੇ, ਮੈਂ ਪਾਪ ਕੀਤੇ, ਮੈਨੂੰ ਡਰ ਲੱਗਦਾ ਹੈ। ਕਈ ਸ਼ੁਸ਼ਕ ਗਿਆਨ ਦੇ ਵਿਗੜੇ ਹੋਏ ਮਾਯਾਵੀ ਜੀਵ ਕੁਕਰਮਾਂ ਦਾ ਦੋਸ਼ ਬੀ ਰੱਬ ਦੇ ਮੱਥੇ ਮਲਦੇ ਰਹਿੰਦੇ ਹਨ, ਪਰ ਅੰਤ ਨੂੰ ਪਛੁਤਾਉਂਦੇ ਮਰਦੇ ਹਨ*। ਜੋ ਲੋਕ ਮਾਯਾ ਵਿਚ ਮਸਤ ਹਨ, ਅਰ ਇਹ ਸੰਕਲਪ ਰਖਦੇ ਹਨ ਕਿ ਫੇਰ ਭਜਨ ਕਰ ਲਵਾਂਗੇ, ਸੋ ਬੀ ਅੰਤ ਪਛਤਾਉਂਦੇ ਹਨ:

**"ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ॥**
**ਆਇ ਪਰੇ ਧਰਮਰਾਇ ਕੇ ਬੀਚਹਿ ਧੂੰਮਾ ਧਾਮ"** ॥੧੪੨॥

* 'ਕਿਆ ਵਿਚਾਰਾ ਜੰਤ' ਦਾ ਦੂਸਰਾ ਅਰਥ ਹੈ ਕਿ ਜੀਵ ਵਿਚਾਰਾ ਕੀਹ ਕਰੇ ਜਦ ਸਾਈਂ ਨੇ ਇਸ ਨੂੰ ਆਪ ਭੁਲਾ ਦਿੱਤਾ ਹੈ। ਜੀਵ ਮਾਯਾ ਨੂੰ ਦੇਖ ਕੇ ਭੁਲਦਾ ਹੈ ਤੇ ਮਾਯਾ ਸਾਂਈਂ ਦੀ ਰਚੀ ਹੋਈ ਹੈ, ਇਉਂ ਆਪ ਭੁਲਾ ਦੇਂਦਾ ਹੈ।

**ਪਦਾਰਥ**—ਬਿਸਰੇ = ਚਲੇ ਗਏ। ਭਖਲਾਇਆ = ਬੜ੍ਹਾਇਆ = ਕਲਪਿਆ। ਧਾਇਆ = ਦੌੜਿਆ। ਜੰਤੁ = ਜੀਵ।

[ਮਾਯਾਵੀ ਪੁਰਖਾਂ ਦੀ ਭੁੱਲ ਅਗੇ ਖੋਲ੍ਹਦੇ ਹਨ।]

| ਮੂਲ | ਅਰਥ |
|---|---|
| **ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥ ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥ ੧ ॥** | (ਜਿਨ੍ਹਾਂ ਲੋਕਾਂ ਨੇ) ਨੌ ਖੰਡ ਪ੍ਰਿਥਵੀ ਜਿੱਤ ਲਈ ਹੈ, (ਅਰ ਮਾਨੋ ਸੁਖਾਂ ਦੇ) ਸ੍ਵਰਗ ਵਿਚ ਵੱਸ ਰਹੇ ਹਨ। (ਪਰ) ਭੁਲਾਉਂਦੇ ਹਨ ਪਰਮੇਸ਼ੁਰ ਨੂੰ, (ਗੁਰੂ) ਨਾਨਕ (ਸਾਹਿਬ ਆਖਦੇ ਹਨ ਕਿ) ਉਹ ਪ੍ਰਾਣੀ (ਜਾਣ ਲਓ ਕਿ) ਬਨ ਵਿਚ (ਪਏ) ਭਟਕਦੇ ਹਨ॥੧॥ |

**ਭਾਵ**— ਜਗਤ ਵਿਚ ਕਈ ਲੋਕ ਅਜਿਹੇ ਪ੍ਰਤਾਪੀ ਹੁੰਦੇ ਹਨ ਕਿ ਸਾਰੇ ਜਹਾਨ ਨੂੰ ਜਿੱਤ ਲੈਂਦੇ ਹਨ, ਅਰ ਆਪਣੇ ਮੰਦਰਾਂ ਨੂੰ ਸ੍ਵਰਗ ਲੋਕ ਦੀ ਤਰ੍ਹਾਂ ਰਚ ਕੇ ਆਨੰਦ ਭੋਗਦੇ ਹਨ, ਪਰ ਜਦ ਪਰਮੇਸ਼ੁਰ ਨੂੰ ਭੁਲਾ ਦਿੰਦੇ ਹਨ ਤਦ ਓਹ ਲੋਕ ਅਜਿਹੇ ਹਨ, ਜਿਵੇਂ ਬਨ ਵਿਚ ਭਟਕਦੇ ਹੋਏ ਹੁੰਦੇ ਹਨ ਕਿਉਂਕਿ ਓਹ ਲੋਕ ਸੱਚੇ (ਪਰਮੇਸ਼ੁਰ ਦੇ) ਰਸਤੇ ਤੋਂ ਭੁਲ ਗਏ ਹਨ। ਭਾਵੇਂ ਰਾਜ ਮੰਦਰਾਂ ਵਿਚ ਬੈਠੇ ਹਨ ਅਰ ਅਪਣੇ ਆਪ ਵਿਚ ਮਗਨ ਹਨ, ਪ੍ਰੰਤੂ ਅਸਲ ਵਿਚ ਮਨਮੁਖਤਾਈ ਦੇ ਬਨ ਵਿਚ ਭੁੱਲੇ ਫਿਰਦੇ ਹਨ।

ਕਈ ਮਹਾਤਮਾ ਇਸ ਸਲੋਕ ਦਾ ਇਹ ਭਾਵ ਬੀ ਦੱਸਦੇ ਹਨ ਕਿ ਜੋ ਲੋਕ ਰਾਜ ਭਾਗ ਪ੍ਰਾਪਤ ਕਰਦੇ ਤੇ ਅਨੇਕ ਸ਼ੁਭ ਕਰਮ ਪੁੰਨ ਦਾਨ ਕਰਕੇ ਸੁਰਗ ਵਿਚ ਅੱਪੜ ਜਾਂਦੇ ਹਨ, ਸੋ ਉਨ੍ਹਾਂ ਦੇ ਕਰਮ ਪਰਮੇਸ਼ੁਰ ਨੂੰ ਵਿਸਾਰਕੇ ਕੀਤੇ ਹੋਏ ਹੁੰਦੇ ਹਨ, ਇਸ ਕਰਕੇ ਫਲ ਭੋਗਕੇ ਫੇਰ ਓਹ ਲੋਕ ਸੁਰਗ ਤੋਂ ਡਿੱਗਕੇ ਚੁਰਾਸੀ ਲੱਖ ਜੂਨੀਆਂ ਦੇ ਬਨ ਵਿਚ ਭਟਕਦੇ ਹਨ।

ਦੁਹਾਂ ਗੱਲਾਂ ਦਾ ਸਿੱਟਾ ਇਹ ਹੈ ਕਿ ਪਰਮੇਸ਼ੁਰ ਨੂੰ ਭੁਲਾਕੇ ਜੋ ਕਰਮ ਕੀਤੇ ਜਾਣ ਅਰ ਸੁਖਾਂ ਦੇ ਭੋਗ ਭੋਗੇ ਜਾਣ, ਭੁਲੇ ਹੋਏ ਰਾਹੀ ਵਾਂਙੂ, ਜੋ ਬਨ ਵਿਚ ਭਟਕਦਾ ਫਿਰਦਾ ਹੈ, ਇਕ ਤਰ੍ਹਾਂ ਦਾ ਭਟਕਣਾ ਹੀ ਹੁੰਦਾ ਹੈ। ਸੋ ਚਾਹੀਦਾ ਹੈ ਕਿ ਕਰਤਾਰ ਨੂੰ ਕਿਸੇ ਤਰ੍ਹਾਂ ਨਾ ਭੁਲਾਇਆ ਜਾਵੇ।

**ਪਦਾਰਥ**—ਉਦਿਆਨ ਭਰਮਣਹ = ਬਨ ਵਿਚ ਭਟਕਦੇ ਹਨ, ਭਾਵ ਜੂਨੀਆਂ ਭੋਗਦੇ ਹਨ।

[ਅਗਲੇ ਸਲੋਕ ਵਿਚ ਦੱਸਦੇ ਹਨ ਕਿ ਕਿਉਂ ਸੁਰਗ ਦੇ ਤੁਲ ਅਸਥਾਨ ਗੁਰੂ ਜੀ ਨੇ ਮਾੜੇ ਦੱਸੇ ਹਨ।]

| ਮੂਲ | ਅਰਥ |
|---|---|
| **ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥** | (ਕਿਉਂਕਿ) ਕਰੋੜਾਂ ਤਮਾਸ਼ਿਆਂ ਦੇ ਕਉਤਕਾਂ (ਵਿਚ ਵਾਹਿਗੁਰੂ) ਦਾ ਨਾਮ (ਜਿਸਨੂੰ) ਯਾਦ ਨਹੀਂ ਆਉਂਦਾ। (ਗੁਰੂ) ਨਾਨਕ (ਜੀ ਦਾ ਬਚਨ ਹੈ) ਉਹ (ਜੀਵ) ਕੋੜ੍ਹੀ* ਹੈ, (ਉਸਦਾ ਤਮਾਸਿਆਂ ਦਾ) ਉਹ ਥਾਉਂ ਉਜਾੜ ਹੈ ਤੇ ਨਰਕ ਦੇ ਤੁੱਲ ਹੈ॥੨॥ |

* ਕੋੜੀ ਦਾ ਅਰਥ ਕ੍ਰੋੜਾਂ (ਨਰਕ) ਬੀ ਕਰਦੇ ਹਨ।

**ਭਾਵ**— ਰੰਗ ਤਮਾਸ਼ੇ ਆਦਿਕ ਪਦਾਰਥ ਮਨ ਨੂੰ ਮੋਹ ਲੈਂਦੇ ਹਨ ਅਰ ਜੀਵ ਬਾਹਲਾ ਉਨ੍ਹਾਂ ਦੇ ਵੱਸ ਵਿਚ ਆਕੇ ਕਰਤਾਰ ਨੂੰ ਵਿਸਾਰ ਕੇ ਪਾਪਾਂ ਵਿਚ ਖੱਚਿਤ ਹੋ ਜਾਂਦੇ ਹਨ। ਗੁਰੂ ਜੀ ਦਾ ਵਾਕ ਹੈ- **'ਰੰਗ ਤਮਾਸੇ ਬਹੁਬਿਧੀ ਚਾਇ ਲਗਿ ਰਹਿਆ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥'**{ਸਿਰੀ/੭੦} ਪਰ ਇਹ ਨਾ ਸਮਝਣਾ ਚਾਹੀਏ ਕਿ ਦੁਨੀਆਂ ਵਿਚ ਪੁਰਖ ਘਰ ਬਾਰ ਛਡਕੇ ਅਲੱਗ ਹੋ ਜਾਏ, ਗੁਰੂ ਜੀ ਦਾ ਉਪਦੇਸ਼ ਹੈ, ਕਿ ਤੁਸੀਂ ਕਰਤਾਰ ਨੂੰ ਨਾ ਭੁਲਾਓ ਫੇਰ ਤੁਹਾਡੇ ਮਾਯਾ ਦੇ ਸੁਖ ਮਾੜੇ ਨਹੀਂ, ਯਥਾ:- **"ਸੇ ਮਹਲ ਸਰਾਈ ਪਵਿਤੁ ਹੈ ਜਿਥੈ ਸਾਧ ਸੰਗਤਿ ਜਾਇ ਵਰਸਾਤੇ"**; ਪਰੰਤੂ **"ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ"**। {ਮਾਝ/੧੦੫} ਜੋ ਕਰਤਾਰ ਨਾਲ ਪ੍ਰੇਮ ਰਖਦੇ ਹਨ, ਭਾਵੇਂ ਪੱਟ ਦੀਆਂ ਵਿਛਾਈਆਂ ਤੇ ਸੌਣ, ਪਰ ਜੋ ਰਬ ਤੋਂ ਬੇਮੁਖ ਹਨ, ਸੋ ਕਿਸੇ ਕੰਮ ਨਹੀਂ, ਉਨ੍ਹਾਂ ਦੇ ਗ੍ਰਿਹ ਮੰਦਰ ਸੁਖ ਦੇ ਭੋਗ ਨਰਕ ਦੇ ਤੁੱਲ ਹਨ। **"ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥ ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥"**{ਸੂਹੀ/੭੪੫} ਗੁਰੂ ਤੇਗ ਬਹਾਦਰ ਜੀ ਜੀਵ ਨੂੰ ਜਗਾਉਂਦੇ ਹਨ:- **ਧਨਾਸਰੀ ਮਹਲਾ ੯॥ ਸਾਧੋ ਇਹੁ ਜਗੁ ਭਰਮ ਭੁਲਾਨਾ॥ ਰਾਮ ਨਾਮ ਕਾ ਸਿਮਰਨ ਛੋਡਿਆ ਮਾਇਆ ਹਾਥਿ ਬਿਕਾਨਾ॥੧॥ਰਹਾਉ॥ ਮਾਤ ਪਿਤਾ ਭਾਈ ਸੁਤ ਬਨਿਤਾ ਤਾਕੈ ਰਸ ਲਪਟਾਨਾ॥ ਜੌਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥ ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ॥ ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥੨॥**{ਧਨਾ:/੬੮੪}

**ਪਦਾਰਥ**— ਕੋਡ=ਕਰੋੜ। ਕੋੜੀ=ਕੋੜ੍ਹਾ।

[ਅਗੇ ਇਸੇ ਦਾ ਅਨੁਵਾਦ ਕਰਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥ ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥ ੯ ॥** | (ਇਹ ਸੰਸਾਰ ਇਕ) ਡਰਾਉਣੀ ਤੇ ਭਿਆਨਕ ਉਜਾੜ ਹੈ (ਜੀਵ ਇਸਨੂੰ) ਨਗਰੀ ਸਮਝ ਬੈਠੇ ਹਨ। (ਇਸ) ਝੂਠ ਦੀ ਸਮੱਗ੍ਰੀ ਨੂੰ ਵੇਖਕੇ ਸੱਚ ਕਰਕੇ ਜਾਣਦੇ ਹਨ। ਕਾਮ ਕ੍ਰੋਧ (ਤੇ) ਅਹੰਕਾਰ ਵਿਚ (ਮੱਤੇ) ਦਿਵਾਨੇ ਹੋਏ ਫਿਰਦੇ ਹਨ। (ਜਦ) ਸਿਰ ਪੁਰ ਧਰਮ ਰਾਜ ਦਾ ਡੰਡਾ ਲਗਦਾ ਹੈ ਤਾਂ ਫੇਰ ਪਛਤਾਉਂਦੇ ਹਨ। ਸੋ ਪੂਰੇ ਗੁਰਦੇਵ ਦੇ ਬਾਝ (ਜੀਵ) ਭੂਤਨਿਆਂ ਵਾਂਙੂ ਪਏ ਭਟਕਦੇ ਹਨ॥੯॥ |

**ਭਾਵ**—ਕਾਮ ਕ੍ਰੋਧ ਹੰਕਾਰ ਆਦਿਕਾਂ ਵਿਚ ਫਸਕੇ ਜੀਵ ਸ਼ੁਦਾਈ ਹੋ ਰਹੇ ਹਨ। ਆਤਮਕ ਬੁਧਿ ਮਾਰੀ ਗਈ ਹੈ। ਸਾਹਿਬ ਜੀ ਬਚਨ ਕਰਦੇ ਹਨ-**"ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥ ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥"**{ਬਿਹਾ:/੫੫੬} ਅਰਥਾਤ ਕਲਜੁਗ ਦੇ ਜੀਵ ਜਿੰਨਾਂ ਵਰਗੇ ਹਨ ਅਰ ਨਾ ਕੱਲੇ ਮਰਦ, ਤੀਵੀਂ ਤੇ ਬੱਚੇ, ਟਬਰਾਂ ਦੇ ਟੱਬਰ ਜਿੰਨਾਂ ਵਰਗੇ ਹੋ ਗਏ ਹਨ, ਸੋ ਮਾਯਾਵੀ ਜੀਵ ਮਲੀਨ ਬੁਧਿ ਤੇ ਸੁਦਾਈ ਹੋਏ ਹੋਏ ਡਰਾਉਣੇ ਤੇ ਭਯਾਨਕ ਜੰਗਲੁ ਇਸ ਸੰਸਾਰ ਨੂੰ ਘਰ ਸਮਝ ਬੈਠੇ ਹਨ। ਇਸ ਬਨ ਦੇ ਝੂਠੇ ਪਦਾਰਥਾਂ ਨੂੰ ਸੱਚਾ ਕਰਕੇ ਮੰਨ ਬੈਠੇ ਹਨ, ਪਰ ਜਦ ਜਮ ਦਾ ਡੰਡਾ ਵੱਜਦਾ ਹੈ, ਭਾਵ ਮੌਤ ਆਉਂਦੀ ਹੈ, ਉਸ ਵੇਲੇ ਪਛਤਾਉਂਦੇ ਹਨ ਕਿ ਹਾਇ!

ਅਸੀਂ ਧੋਖੇ ਵਿਚ ਫਸੇ ਰਹੇ, ਕਬੀਰ ਜੀ ਆਖਦੇ ਹਨ:- **"ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥"**{ਗੌਂਡ:/੮੭੦} **"ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥ ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ॥ਹਰਿ ਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ॥"**{ਫੁਨ:/੧੩੬੩} ਅਰਥਾਤ ਹੇ ਹਰਿਹਾਂ ਪਾਪੀਆਂ ਦੇ ਉਧਾਰ ਕਰਨ ਵਾਲੇ ਪ੍ਰਭੂ ਨੂੰ ਨਾ ਸੇਵੀਏ, ਦੁਨੀਆਂ ਦੇ ਝੂਠੇ ਰੰਗ ਜੋ ਖੁਆਰ ਕਰਨੇ ਵਾਲੇ ਹਨ ਕਿਥੋਂ ਤਕ ਸਹਾਰੀਏ। ਹਰ ਚੰਦਉਰੀ- ਝੂਠੀ ਨਗਰੀ ਜੋ ਐਵੇਂ ਅਕਾਸ਼ ਵਿਚ ਭਾਸਦੀ ਹੈ- ਅਰਥਾਤ ਝੂਠੇ ਪਦਾਰਥਾਂ ਨੂੰ ਦੇਖਕੇ ਉਨ੍ਹਾਂ ਵਿਖੇ ਸੁਖ ਕਿਉਂ ਮੰਨੀਏ; ਪਰ ਸ਼ੋਕ ਹੈ ਕਿ ਭੁੱਲੇ ਹੋਏ ਲੋਕ ਭੂਤਨਿਆਂ ਵਾਂਙੂ ਭਟਕਦੇ ਹਨ, ਕਾਰਨ ਇਹ ਕਿ ਓਹ ਗੁਰਦੇਵ ਥੋਂ ਵਿਹੂਣੇ ਹਨ। ਬਿਨਾਂ ਗੁਰੂ ਦੇ ਆਤਮਕ ਬੁਧਿ ਖੁੱਲ੍ਹਦੀ ਨਹੀਂ, ਜੋ ਲੋਕ ਨਿਗੁਰੇ ਹਨ ਭੂਤਨੇ ਵਤ ਹਨ ਸੋ ਐਸਾ ਸੂਰਾ ਗੁਰੂ ਕੌਣ ਹੈ ਜੋ ਭੁੱਲੇ ਤੇ ਭਟਕੇ ਮਨੁਖ ਨੂੰ ਸੁਮੱਤ ਬਖਸ਼ਕੇ ਬਚਾ ਲਵੇ? ਇਸ ਦਾ ਭਾਈ ਗੁਰਦਾਸ ਜੀ ਪਤਾ ਦਿੰਦੇ ਹਨ:- **"ਜਗਤ ਗੁਰੂ ਗੁਰੂ ਨਾਨਕ ਦੇਉ"** ਕਿ ਜਗਤ ਦੀ ਕਲਜਾਨ ਕਰਨੇ ਵਾਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਉਨ੍ਹਾਂ ਦੀ ਸ਼ਰਨ ਲਓ। ਚੌਥੀ ਪਾਤਸ਼ਾਹੀ ਲਿਖਦੇ ਹਨ-**"ਧੰਨੁ ਧੰਨੁ ਗੁਰੂ ਨਾਨਕ ਜਨ ਕੇਰ੍ਹਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥"**{ਗਉ:/੧੬੭}

**ਪਦਾਰਥ**—ਭਇਆਨ=ਭਿਆਨਕ। ਉਦਿਆਨ=ਜੰਗਲ। ਸੈਤਾਨਿਆ=ਭੂਤਨੇ।

[ਜੋ ਲੋਕ ਬੁਧ ਵਾਲੇ ਹਨ ਅਰ ਮਾਇਆ ਦੇ ਝੂਠ ਨੂੰ ਸਮਝਦੇ ਹਨ ਇਸ ਬਿਧ ਉਚਾਰਦੇ ਹਨ:-]

| ਮੂਲ | ਅਰਥ |
|---|---|
| **ਸਲੋਕ ॥ ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥ ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥ ੧ ॥** | ਰਾਜ (ਨੂੰ ਜੋ) ਕਪਟ ਰੂਪ ਹੈ, ਰੂਪ (ਨੂੰ ਜੋ) ਕਪਟ ਰੂਪ ਹੈ, ਧਨ (ਨੂੰ ਜੋ) ਕਪਟ ਰੂਪ ਹੈ; ਕੁਲ ਦੀ ਹੰਕਾਰਤਾਈ (ਨੂੰ ਜੋ) ਕਪਟ ਰੂਪ* ਹੈ, ਵਿਸ਼ਿਆਂ ਨੂੰ ਜੋ ਛਲ ਰੂਪ ਹਨ, ਅਰ ਛਿਦ੍ਰ ਨੂੰ (ਲੋਕ) ਕੱਠਿਆਂ ਕਰਦੇ ਹਨ, (ਪਰ ਗੁਰੂ) ਨਾਨਕ (ਜੀ ਦੱਸਦੇ ਹਨ) ਹਰੀ ਦੇ ਬਿਨਾਂ ਨਾਲ (ਕੁਛ) ਨਹੀਂ ਜਾਂਦਾ। |

**ਭਾਵ**— ਰਾਜ, ਰੂਪ, ਧਨ, ਕੁਲ ਦਾ ਹੰਕਾਰ, ਵਿਸ਼ੇ ਤੇ ਨਿੰਦਿਆ ਆਦਿਕ ਪਦਾਰਥ ਸਭ ਛਲ ਰੂਪ- ਝੂਠੇ ਹਨ, ਸਥਿਰ ਨਹੀਂ ਰਹਿਣ ਵਾਲੇ, ਪਰ ਲੋਕੀਂ ਇਨ੍ਹਾਂ ਨੂੰ ਮਿੱਠਾ ਤੇ ਅਟੱਲ ਰਹਿਣ ਵਾਲਾ ਜਾਣਕੇ ਕੱਠਿਆਂ ਕਰਦੇ ਹਨ। ਸ਼ੋਕ ਹੈ ਤਾਂ ਇਹ ਕਿ ਏਹ ਪਦਾਰਥ ਨਾਲ ਨਹੀਂ ਜਾਂਦੇ, ਸਭ ਇਥੇ ਹੀ ਰਹਿ ਜਾਂਦੇ ਹਨ, ਜਗਤ ਤੇ ਜਿੰਨੇ ਰਾਜੇ ਹੋਏ, ਰਾਜ ਛਡ ਖਾਲੀ ਹਥ ਗਏ। ਰੂਪ ਤਾਂ ਜੀਉਂਦਿਆਂ ਹੀ ਨਾਸ ਹੋ ਜਾਂਦਾ ਹੈ। ਧਨ ਬੀ ਇਥੇ ਹੀ ਰਹਿ ਜਾਂਦਾ ਹੈ। ਉੱਚੀ ਨੀਵੀਂ ਕੁਲ ਦਾ ਭੇਦ ਤਾਂ ਹੈ ਹੀ ਕਲਪਨਾ ਮਾਤ੍ਰ, ਕਿਉਂਕਿ **"ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥"**{ਪ੍ਰਭਾ:/੧੩੪੯} ਵਿਸ਼ੇ ਬੀ ਇਥੇ ਹੀ ਛਲ ਰੂਪ ਹੋ ਜਾਂਦੇ ਹਨ, ਉਮਰ ਢਲਦੇ ਹੀ ਭੋਗਣ ਜੋਗਾ ਨਹੀਂ ਛਡਦੇ। ਕਿਸੇ ਦੇ ਐਬ ਪ੍ਰਗਟ ਕਰਨ ਨਾਲ ਲੋਕ ਆਪਣੀ ਵਡਿਆਈ ਵਧਾਉਂਦੇ ਹਨ, ਸੋ ਬੀ ਨਾਸ਼ ਹੋ ਜਾਂਦੀ ਹੈ। ਕੋਈ ਪਦਾਰਥ ਪਾਇਦਾਰ ਨਹੀਂ ਕੇਵਲ ਇਕ ਪਰਮੇਸ਼ੁਰ ਹੈ ਜੋ ਜੀਵ ਦੇ ਸਦੀਵ ਅੰਗਸੰਗ ਹੈ। ਜੋ ਉਸਨੂੰ ਸਿਮਰਦੇ ਹਨ, ਉਨ੍ਹਾਂ ਦੇ ਸੰਗ ਹਰੀ ਜਾਂਦਾ ਹੈ; ਅਰਥਾਤ ਵਿਸ਼ਈ ਲੋਕ ਤਾਂ ਜੂਨਾਂ ਵਿਚ ਭਟਕਦੇ ਹਨ, ਪਰ ਭਗਤ ਜਨ ਹਰੀ ਦੇ ਅੰਗ ਸੰਗ ਰਹਿੰਦੇ ਹਨ। ਯਥਾ:-**ਆਸਾ ਮਹਲਾ ੫॥**

* ਇਥੇ ਕਰਮਧਾਰੇ ਸਮਾਸ ਹੈ।

"ਪਾਵਤੁ ਰਲੀਆ ਜੋਬਨਿ ਬਲੀਆ॥ ਨਾਮ ਬਿਨਾ ਮਾਟੀ ਸੰਗਿ ਰਲੀਆ॥੧॥ ਕਾਨ ਕੁੰਡਲੀਆ ਬਸਤ੍ਰ ਓਢਲੀਆ॥ ਸੇਜ ਸੁਖਲੀਆ ਮਨਿ ਗਰਬਲੀਆ॥੧॥ਰਹਾਉ॥ ਤਲੈ ਕੁੰਚਰੀਆ ਸਿਰਿ ਕਨਿਕ ਛਤ੍ਰੀਆ॥ ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ॥੨॥ ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥ ਮਾਇਆ ਛਲੀਆ ਬਿਕਾਰ ਬਿਖਲੀਆ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ॥੪॥੪॥੫੫॥" {ਆਸਾ/੩੮੫}

ਦ੍ਰਿਸ਼ਟਾਂਤ— ਕਈ ਵੇਰ ਦੇਖਣ ਵਿਚ ਆਉਂਦਾ ਹੈ ਕਿ ਨੂੰਹਾਂ ਆਖਦੀਆਂ ਹਨ, ਬਾਬੇ ਨੂੰ ਆਖੋ ਡੇਉਢੀ ਵਿਚ ਬੈਠਕੇ ਕੁਤੇ ਹੀ ਹਟਾ ਛਡਿਆ ਕਰੇ, ਹੋਰ ਕੰਮ ਤਾਂ ਕੁਝ ਨਹੀਂ ਕਰ ਸਕਦਾ। ਸੁੱਕੀ ਸੜੀ ਰੋਟੀ ਉਸਦੇ ਮੱਥੇ ਮਾਰਦੇ ਹਨ। ਜਦ ਬੁੱਢਾ ਕਹਿੰਦਾ ਹੈ "ਕਿ ਰੋਟੀ ਕੂਲੀ ਤਾਂ ਦਿਤਾ ਕਰੋ", ਅਗੋਂ ਉਤਰ ਮਿਲਦਾ ਹੈ, ਹੁਣ ਤੇਰੇ ਲਈ ਪੂੜੇ ਤਲਾਉਣ ਲਗੇ ਹਾਂ, ਕਿੱਡਾ ਮਕਰ ਸਾੜਦਾ ਹੈ। ਨੂੰਹ (ਜਿਸ ਲਈ ਛਲਛਿਦ੍ਰ ਕਰਕੇ ਧਨ ਲਿਆਉਂਦਾ ਸੀ) ਪੋਤਿਆਂ ਨੂੰ ਆਖਦੀ ਹੈ ਸੁੱਕੀ ਸੜੀ ਰੋਟੀ ਰਹਿਣ ਦਿਓ ਤੁਹਾਡਾ ਬਾਬਾ ਜਿਸਦੇ ਕੁਹਾੜਿਆਂ ਵਾਂਙੂ ਦੰਦ ਹਨ ਆਪੇ ਚਿੱਥ ਲਵੇਗਾ। ਦੇਖੋ ਕੁਲ ਦਾ ਤੇ ਸੰਬੰਧੀਆਂ ਦਾ ਇਹ ਹਾਲ ਹੈ ਜਿਸ ਦੇ ਲਈ ਅਸੀਂ ਹੰਕਾਰ ਕਰਦੇ ਹਾਂ।

**ਪਦਾਰਥ**— ਕਪਟੰ=ਝੂਠ, ਛਲ ਰੂਪ। ਗਰਬਤਹ=ਹੰਕਾਰਤਾਈ। ਸੰਚੰਤਿ=ਕੱਠਿਆ ਕਰਦੇ ਹਨ। ਬਿਖਿਆ=ਵਿਸ਼ਾ ਵਿਕਾਰ। ਛਿਦ੍ਰੰ=ਦੂਜੇ ਦੇ ਦੂਸ਼ਣ ਢੂੰਡਣ ਨੂੰ।

[ਅੱਗੇ ਦ੍ਰਿਸ਼ਟਾਂਤ ਦੇਕੇ ਸਮਝਾਉਂਦੇ ਹਨ।]

| ਮੂਲ | ਅਰਥ |
|---|---|
| **ਪੇਖੰਦੜੋ ਕੀ ਭੁਲ ਤੁੰਮਾ ਦਿਸਮ* ਸੋਹਣਾ ॥ ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥ ੨ ॥** | ਦੇਖਦਾ ਹੋਇਆ (ਤੂੰ) ਕਿਉਂ ਭੁੱਲਦਾ ਹੈਂ, ਤੁੰਮਾ ਦਿੱਸਣ ਨੂੰ ਸੋਹਣਾ ਹੈ। (ਇਸ ਦਾ) ਮੁਲ ਕੌਡੀ ਬੀ ਨਹੀਂ ਪੈਂਦਾ (ਗੁਰੂ) ਨਾਨਕ (ਜੀ ਆਖਦੇ ਹਨ ਇਸੇ ਤਰ੍ਹਾਂ) ਮਾਇਆ ਨਾਲ ਨਹੀਂ ਜਾਏਗੀ॥੨॥ |

**ਭਾਵ**—ਜਿੱਕੁਰ ਤੁੰਮਾ ਦੇਖਣ ਨੂੰ ਸੁਹਣਾ ਪਰ ਸੁਆਦ ਵਿਚ ਡਾਢਾ ਕੌੜਾ ਹੈ, ਅਰ ਜਦ ਖਾਣੇ ਦੇ ਪਦਾਰਥਾਂ ਵਿਚ ਇਸ ਨੂੰ ਕੋਈ ਵੇਚੇ ਤਾਂ ਕੋਈ ਕੌਡੀ ਬੀ ਨਹੀਂ ਦੇਂਦਾ ਸਭ ਥੂ ਥੂ ਕਰਦੇ ਹਨ। ਇਸੇ ਪ੍ਰਕਾਰ ਮਾਇਆ ਵੇਖਣ ਨੂੰ ਸੁੰਦਰ ਹੈ ਪਰ ਪਰਮੇਸ਼ਰ ਦੇ ਹਜ਼ੂਰ ਇਸਦਾ ਮੁੱਲ ਕੌਡੀ ਨਹੀਂ ਪੈਂਦਾ। ਦੁਨੀਆਂ ਦੇ ਲੋਕ ਸਮਝਦੇ ਹਨ ਕਿ ਇਹੋ ਹੀ ਵਡੀ ਚੀਜ਼ ਹੈ, ਪਰ ਇਹ ਝੂਠੀ ਅਰ ਇਥੇ ਹੀ ਰਹਿ ਜਾਣ ਵਾਲੀ ਹੈ, ਨਾ ਕਿਸੇ ਦੇ ਨਾਲ ਗਈ ਨਾ ਕਦੀ ਜਾਏਗੀ। ਦੇਖੋ ਗੁਰਦਾਸ ਸਾਹਿਬ ਫੁਰਮਾਉਂਦੇ ਹਨ:-"**ਸੁਪਨ ਚਰਿਤ੍ਰ ਚਿਤ੍ਰ ਜਾਗਤ ਨ ਦੇਖਿਯਤ ਤਾਰਕਾ ਮੰਡਲ ਪਰਭਾਤ ਨ ਦਿਖਾਈਐ॥ ਤਰੁਵਰ ਛਾਯਾ ਲਗ ਦੀਰਘ ਚਪਲ ਬਲ ਤੀਰਥ ਪੁਰਬ ਜਾਤ੍ਰਾ ਥਿਰ ਨ ਰਹਾਈਐ॥ ਨਦੀ ਨਾਵ ਕੇ ਸੰਜੋਗ ਲੋਗ ਬਹੁਰਜੋ ਨ ਮਿਲੈ ਗੰਧਰਬ ਨਗਰ ਮ੍ਰਿਗ ਤ੍ਰਿਸਨਾ ਬਿਲਾਈਐ॥ ਤੈਸੇ ਮਾਯਾ ਮੋਹ ਧੋਹ ਕੁਟੰਬ ਸਨੇਹ ਦੇਹ ਗੁਰਮੁਖਿ ਸਬਦ ਸੁਰਤਿ ਲਿਵ ਲਾਈਐ॥**" ਜਿਕੁਰ ਸੁਪਨੇ ਦੇ ਪਦਾਰਥ ਜਾਗਿਆਂ ਨਹੀਂ ਦਿਸਦੇ, ਤਾਰੇ ਸਵੇਰ ਨੂੰ ਨਹੀਂ ਦਿੱਸਦੇ, ਬ੍ਰਿਛ ਦੀ ਛਾਯਾ, ਤੀਰਥ ਜਾਤ੍ਰਾ, ਨਦੀਆਂ ਦੇ ਮੇਲ, ਗੰਧਰਬ ਨਗਰੀ, ਮ੍ਰਿਗ ਤ੍ਰਿਸ਼ਨਾ ਸਭ ਅਲਪ ਸਮਾਂ ਰਹਿਕੇ ਗੁੰਮ ਹੋ ਜਾਂਦੇ ਹਨ,

* ਅਧਿਕਰਣ ਕਾਰਕ।

ਤਿਵੇਂ ਮਾਇਆ ਦਾ ਮੋਹ ਤੇ ਕੁਟੰਬ ਦੇ ਸਨੇਹ ਕਪਟ ਰੂਪ ਹਨ, ਸੋ ਗੁਰਮੁਖ ਰੂਪ ਹੋਕੇ ਸਬਦ ਨਾਮ ਵਿਚ ਸੁਰਤ ਜੋੜਕੇ ਲਿਵ ਲਾਉ।

**ਪਦਾਰਥ**—ਪੇਖੰਦੜੋ=ਦੇਖਦਾ ਹੋਇਆ। ਦਿਸਮੁ=ਦੇਖਣ ਨੂੰ। ਅਢੁ=ਕੌਡੀ। ਜੁਲਈ=ਜਾਂਦੀ ਹੈ।

| ਮੂਲ | ਅਰਥ |
| --- | --- |
| **ਪਉੜੀ ॥ ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥ ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥ ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥ ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥ ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥ ੧੦ ॥** | (ਜੋ ਮਾਇਆ) ਚਲਦਿਆਂ ਦੇ ਨਾਲ ਨਾ ਚਲੇ ਉਸ ਨੂੰ ਕਿਉਂ ਕੱਠਿਆਂ ਕਰੀਏ। ਜਿਸ ਤੋਂ ਵਾਂਜੇ ਜਾਈਏ ਆਖੋ ਉਸ ਦੇ ਲਈ ਕਿਉਂ ਜਤਨ ਕਰੀਏ। ਹਰੀ ਦੇ ਵਿਸਰਨ ਕਰਕੇ ਕਿੱਕੁਰ ਤ੍ਰਿਪਤੀ ਆਵੇ (ਤ੍ਰਿਪਤੀ ਨਾ ਆਵੇ ਤਾਂ) ਮਨ (ਬੀ) ਪ੍ਰਸੰਨ ਨਹੀਂ ਹੁੰਦਾ। (ਇਕ) ਪ੍ਰਭੂ ਨੂੰ ਛੱਡਕੇ ਹੋਰ ਪਾਸੇ ਲੱਗਿਆਂ ਨਰਕ ਵਿਚ ਸਮਾਈਦਾ ਹੈ (ਭਾਵ ਪਾਈਦਾ ਹੈ)। (ਗੁਰੂ) ਨਾਨਕ (ਜੀ ਬੇਨਤੀ ਕਰਦੇ ਹਨ) (ਤਾਂ ਤੇ) ਹੇ ਕ੍ਰਿਪਾਲ ਪ੍ਰਭੂ! ਦਇਆਲ ਹੋਕੇ ਭਉ (ਜਨਮ ਮਰਨ ਦਾ) ਦੂਰ ਕਰੀਏ॥੧੦॥ |

**ਭਾਵ**— ਜੋ ਮਾਇਆ ਆਦਿਕ ਪਦਾਰਥ ਮੋਇਆਂ ਨਾਲ ਨਹੀਂ ਜਾਂਦਾ, ਉਸ ਨੂੰ ਕੱਠੇ ਕਰਨ ਦਾ ਕੀ ਫਲ ਹੈ ਅਰ ਜੋ ਚੀਜ਼ ਛੱਡਣੀ ਪਵੇ ਤਿਸ ਲਈ ਮਿਹਨਤ ਕਰਨੀ ਮੂਰਖਤਾ ਹੈ। ਭਲਾ ਜੇ ਇਸ ਵਿਚਾਰ ਨੂੰ ਛੱਡਕੇ ਮਾਯਾਵੀ ਪਦਾਰਥ ਕੱਠੇ ਬੀ ਕੀਤੇ ਜਾਣ, ਤਦ ਬੀ ਉਨ੍ਹਾਂ ਨਾਲ ਤ੍ਰਿਪਤੀ ਨਹੀਂ ਹੁੰਦੀ, '**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ।**'{ਸੁਖ:/੨੮੦} ਅਰਥਾਤ ਅੱਗ ਵਿਚ ਲੱਕੜਾਂ ਪਾਇਆਂ ਅੱਗ ਬੁਝਦੀ ਨਹੀਂ ਸਗੋਂ ਹੋਰ ਭੜਕਦੀ ਹੈ, ਤਿਵੇਂ ਜਿੰਨੇ ਪਦਾਰਥ ਕੱਠੇ ਕਰੋ ਉੱਨੀ ਲਾਲਸਾ ਹੋਰ ਕੱਠੇ ਕਰਨ ਦੀ ਵਧਦੀ ਹੈ। ਸੋ ਜਦ ਤ੍ਰਿਪਤੀ ਹੀ ਨਾ ਹੋਈ ਤਦ ਮਨ ਨੂੰ ਪ੍ਰਸੰਨਤਾ ਭੀ ਨਹੀਂ ਹੋ ਸਕਦੀ। ਮਨ ਦੀ ਪ੍ਰਸੰਨਤਾ ਤਾਂ ਪ੍ਰਭੂ ਤੋਂ ਛੁਟ ਹੋਰ ਕਿਸੇ ਤੋਂ ਹੋ ਹੀ ਨਹੀਂ ਸਕਦੀ। ਸਗੋਂ ਪ੍ਰਭੂ ਨੂੰ ਛੱਡਣਾ ਤੇ ਉਸ ਤੋਂ ਛੁਟ ਹੋਰ ਕਿਸੇ ਭੀ ਵਿਚ ਪ੍ਰੀਤ ਰਖਣੀ ਨਰਕਾਂ ਦਾ ਅਧਕਾਰੀ ਕਰਦੀ ਹੈ; ਇਸ ਲਈ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਜੀਵੋ! ਆਪਣੀ ਨਿਰਬਲਤਾਈ ਨੂੰ ਵੇਖੋ ਤੇ ਪ੍ਰਾਰਥਨਾ ਕਰੋ, ਕਿ ਹੇ ਅਕਾਲ ਪੁਰਖ ਜੀ! ਕਿਰਪਾ ਕਰੋ ਤੇ ਸਾਡੇ ਭਉ ਨੂੰ ਦੂਰ ਕਰੋ, ਆਪਣੇ ਚਰਨਾਂ ਵਿਚ ਲਾਓ ਜੋ ਸਾਡਾ ਜਨਮ ਮਰਨ ਨਵਿਰਤ ਹੋਵੇ। ਗੂਜਰੀ ਵਾਰ ਵਿਖੇ ਇਸ ਬਿਧ ਉਚਾਰਦੇ ਹਨ:- **ਸਲੋਕ ਮ: ੩॥ ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ॥ ਏਸਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ॥ ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ॥ ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ॥ ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ॥੧॥**{ਪੰ-੫੧੦} ਭਾਵ ਇਹ ਹੈ ਕਿ ਇਸ ਜੀਵ ਦੇ ਨਾਲ ਹੋਰ ਪਦਾਰਥ ਤਾਂ ਕਿਤੇ ਰਹੇ ਇਹ ਸਰੀਰ ਬੀ ਸਾਥ ਨਹੀਂ ਦੇਂਦਾ, ਇਹ ਬੀ ਇਥੇ ਰਹਿ ਜਾਂਦਾ ਹੈ। ਫੇਰ ਜੋ ਏਹਨਾਂ ਦੇ ਬਦਲੇ ਪਾਪ ਕਰਨੇ ਹਨ, ਮਹਾਂ ਮੂਰਖਤਾ ਹੈ।

**ਪਦਾਰਥ**—ਸੰਜੀਐ=ਕੱਠਿਆਂ ਕਰੀਏ। ਵੰਜੀਐ=ਵਾਂਜੇ ਜਾਈਏ। ਰੰਜੀਐ=ਪ੍ਰਸੰਨ ਹੁੰਦਾ ਹੈ। ਸਮੰਜੀਐ=ਸਮਾਈਦਾ ਹੈ। ਭੰਜੀਐ=ਖੰਡ ਖੰਡ ਕਰ ਦੇਈਏ, ਦੂਰ ਕਰ ਦੇਈਏ।

[ਅਗੇ ਦੱਸਦੇ ਹਨ ਕਿ ਰਾਜ ਆਦਿਕ ਸੁਖਾਂ ਵਿਚ ਉਹ ਰਸ ਨਹੀਂ ਹੈ, ਜੋ ਨਿਰਭੈਤਾ ਦੀ ਪਦਵੀ* ਅਥਵਾ ਪ੍ਰਭੂ ਦੇ ਮੇਲ ਵਿਚ ਹੈ।]

| ਮੂਲ | ਅਰਥ |
|---|---|
| **ਸਲੋਕ ॥ ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ॥ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥ ੧ ॥** | ਰਾਜ ਦਾ ਸੁਖ ਮਿੱਠਾ ਨਹੀਂ ਹੈ, (ਵਿਖਿਆਂ ਦੇ) ਭੋਗਾਂ ਦਾ ਰਸ (ਬੀ) ਮਿੱਠਾ ਨਹੀਂ ਹੈ, ਮਾਇਆ ਦਾ ਸੁਖ ਬੀ ਮਿੱਠਾ ਨਹੀਂ ਹੈ। (ਪਰੰਤੂ) ਸਾਧ ਸੰਗਤ (ਦਾ ਸੁਖ) ਮਿੱਠਾ ਹੈ (ਗੁਰੂ ਨਾਨਕ ਜੀ (ਦੱਸਦੇ ਹਨ, ਹਰੀ ਦੇ) ਦਾਸਾਂ (ਦੇ ਮੇਲ ਦਾ ਸੁਖ) ਮਿੱਠਾ ਹੈ, ਪ੍ਰਭੂ ਦਾ ਦਰਸ਼ਨ (ਮਿੱਠਾ) ਹੈ॥੧॥ |

**ਭਾਵ**—ਇਸ ਸਲੋਕ ਵਿਚ ਗੁਰੂ ਜੀ ਨੇ ਤਿੰਨ ਪਦਾਰਥ ਕੌੜੇ ਤੇ ਤਿੰਨ ਮਿੱਠੇ ਦੱਸੇ ਹਨ- (੧) ਰਾਜ ਦੇ ਸੁਖ ਮਿੱਠੇ ਨਹੀਂ ਹਨ, (੨) ਰਾਜ ਕਰਕੇ ਵਿਖਿਆਂ ਦੇ ਭੋਗ ਨਸੀਬ ਹੁੰਦੇ ਹਨ, ਸੋ ਭੀ ਮਿੱਠੇ ਨਹੀਂ, (੩) ਭੋਗ ਭੋਗਣ ਨਾਲ ਮਾਇਆ ਦੇ ਹੋਰ ਸੁਖਾਂ ਦੀ ਰੁਚੀ ਹੁੰਦੀ ਹੈ, ਸੋ ਬੀ ਮਿੱਠੇ ਨਹੀਂ ਹਨ। ਦੇਖੋ! ਰਾਜ ਪ੍ਰਾਪਤ ਹੋਏ ਤੇ ਅਨੇਕ ਉਪੱਦ੍ਰਵ ਚੰਬੜਦੇ ਹਨ, ਜੋ ਰਾਜ ਨੂੰ ਮਿੱਠਿਆਂ ਨਹੀਂ ਰਹਿਣ ਦਿੰਦੇ। ਭੋਗਾਂ ਦੇ ਭੋਗਿਆਂ ਸਰੀਰ ਨਾਸ਼ ਹੋ ਜਾਂਦਾ ਹੈ **"ਕਾਮੁ ਕ੍ਰੋਧੁ ਕਾਇਆ ਕਉ ਗਾਲੈ॥"** {ਰਾਮ:/੯੩੨} ਤਿਵੇਂ ਮਾਇਆ ਦੇ ਸਾਰੇ ਸੁਖ ਦੁਖ ਰੂਪ ਹਨ। ਇਨ੍ਹਾਂ ਤੋਂ ਉਲਟ ਤਿੰਨ ਪਦਾਰਥ ਮਿੱਠੇ ਹਨ- ਪਹਿਲੇ ਸਾਧ ਸੰਗਤ, ਕਿਉਂਕਿ ਸਾਧ ਸੰਗਤ ਤੋਂ ਬਿਨਾਂ ਭਲੇ ਬੁਰੇ ਦਾ ਨਿਰਣਾ ਨਹੀਂ ਹੁੰਦਾ ਅਰ ਪਰਮੇਸ਼ੁਰ ਦੇ ਚਰੰਨਾਂ ਵਲ ਮੂੰਹ ਨਹੀਂ ਮੁੜਦਾ, ਇਸ ਲਈ ਮਾਇਆ ਦੀ ਅੱਗ ਤੋਂ ਰੱਖਿਆ ਕਰਨੇ ਵਾਲੀ ਪਹਿਲੀ ਵਸਤੂ ਸਾਧ ਸੰਗਤ ਹੈ। ਜਦ ਸਾਧ ਸੰਗਤ ਵਿਚ ਪ੍ਰੀਤ ਪੈ ਜਾਵੇ, ਤਦ ਦੂਸਰੀ ਮਿੱਠੀ ਚੀਜ਼ 'ਪਰਮੇਸ਼ੁਰ ਦੇ ਦਾਸਾਂ ਦਾ ਮਿਲਨਾ' ਪ੍ਰਾਪਤ ਹੁੰਦਾ ਹੈ, ਕਿਉਂਕਿ ਸਾਧ ਸੰਗਤ ਨਾਲ ਬੁਧਿ ਸੂਛ ਹੋ ਜਾਂਦੀ ਹੈ ਅਰ ਪਰਮੇਸ਼ੁਰ ਦੇ ਸੇਵਕ ਦਾ ਦਰਸ਼ਨ ਹੁੰਦਾ ਹੈ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ- ਯਥਾ:- **ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤ ਵਿਚ ਪ੍ਰਗਟੀ ਆਯਾ॥** ਅਰਥਾਤ ਗੁਰੂ ਕਾ ਸਬਦ ਹੀ ਗੁਰੂ ਕੀ ਮੂਰਤ ਹੈ, ਪਰ ਉਹ ਗੁਰੂ ਕਿਕੁਰ ਮਿਲਦਾ ਹੈ? ਸਾਧ ਸੰਗਤ ਵਿੱਚੋਂ ਪ੍ਰਗਟ ਹੁੰਦਾ ਹੈ, ਅਰਥ ਇਹ ਕਿ ਗੁਰੂ ਦੀ ਪ੍ਰਾਪਤੀ ਸਾਧ ਸੰਗਤ ਕਰ ਕੇ ਹੁੰਦੀ ਹੈ ਤੇ ਅਭੁਲ ਗੁਰੂ ਕੌਣ? ਇਸਦਾ ਉਤਰ ਇਸੇ ਪੌੜੀ ਦੀ ਪਹਿਲੀ ਤੁਕ ਵਿਚ ਭਾਈ ਸਾਹਿਬ ਜੀ ਨੇ ਦਸਿਆ ਹੈ- ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਇਆ-ਅਰਥਾਤ ਗੁਰੂ ਨਾਨਕ ਨਿਰਾਕਾਰ ਰੂਪ ਵਿਚ ਸੀ, ਪਰਮੇਸ਼ੁਰ ਨੇ ਜਗਤ ਦੇ ਉਧਾਰ ਨਮਿਤ ਇਨ੍ਹਾਂ ਨੂੰ ਸਾਕਾਰ ਬਣਾਇਆ। ਸਾਰੀ ਪੌੜੀ ਵਿਚ ਭਾਈ ਸਾਹਿਬ ਜੀ ਨੇ ਦਸਿਆ ਹੈ:- ਉਹੀ ਗੁਰੂ ਨਾਨਕ ਦੂਜੀ ਤੀਜੀ ਚੌਥੀ ਪੰਜਵੀਂ ਛੇਵੀਂ ਪਾਤਸ਼ਾਹੀ ਸੀ ਕੋਈ ਦੂਜਾ ਨਹੀਂ ਸੀ, ਛੇਕੜ ਦੱਸਿਆ ਨੇ ਕਿ ਅਜਿਹਾ ਸੂਰਾ ਗੁਰੂ ਸਾਧ ਸੰਗਤ ਵਿਚੋਂ ਪ੍ਰਤੱਖ ਮਿਲਦਾ ਹੈ। ਗਲ ਕੀ ਜਦ ਗੁਰੂ ਨਾਨਕ ਦੇਵ ਜੀ ਮਿਲੇ ਤਦ ਉਨ੍ਹਾਂ ਦੀ ਤੁਫੈਲ ਤੀਜੀ ਮਿਠੀ ਚੀਜ ਅਕਾਲ ਪੁਰਖ ਦਾ ਦਰਸ਼ਨ ਨਸੀਬ ਹੁੰਦਾ ਹੈ, ਤਾਂਤੇ ਇਹ ਪਦਾਰਥ (੧)ਸਾਧ ਸੰਗਤ। (੨) ਹਰਿਦਾਸ-ਗੁਰ ਨਾਨਕ ਦੇਵ- (੩) ਪ੍ਰਭ ਦੇ ਦਰਸ਼ਨ ਮਿੱਠੇ ਹਨ।

* ਪ੍ਰਭੂ ਦੇ ਮੇਲੇ ਬਿਨਾਂ ਨਿਰਭੈਤਾ ਨਹੀਂ ਹੁੰਦੀ ਅਰ ਨਿਰਭੈਤਾ ਬਿਨਾਂ ਪ੍ਰਭੂ ਦਾ ਮੇਲ ਨਹੀਂ ਹੁੰਦਾ।

**ਪਦਾਰਥ**— ਮਿਸਟੰ=ਮਿੱਠਾ। ਭੋਗ ਰਸ=ਵਿਸ਼ਿਆਂ ਦੇ ਰਸ।

[ਅੱਗੇ ਇਸਦਾ ਭਾਵ ਖੋਲ੍ਹਦੇ ਹਨ।]

| ਮੂਲ | ਅਰਥ |
|---|---|
| **ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥ ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥ ੨ ॥** | (ਮੈਨੂੰ) ਉਹ ਪ੍ਰੇਮ ਲਗਿਆ (ਕਿ ਜੋ) ਮਨ ਦੇ ਵਿਚ ਰਚ ਗਿਆ, (ਉਸ ਨਾਲ) ਸਚਾ ਪਦਾਰਥ ਲੱਭ ਪਿਆ (ਗੁਰ) ਨਾਨਕ (ਜੀ ਦੱਸਦੇ ਹਨ) ਉਹ ਸੁਆਮੀ (ਹੁਣ) ਮਿੱਠਾ (ਲਗਦਾ) ਹੈ॥੨॥ |

**ਭਾਵ**—ਪਿਛਲੇ ਸ਼ਲੋਕ ਦੀਆਂ ਤਿੰਨੇ ਗੱਲਾਂ ਵਲ ਸੈਨਤ ਕਰ ਕੇ ਦੱਸਦੇ ਹਨ ਕਿ ਜਦ ਸਾਧ ਸੰਗਤ ਵਿਚ ਪ੍ਰੇਮ ਲਗ ਗਿਆ- ਉਹ ਪ੍ਰੇਮ ਅਰਥਾਤ ਅਤਿ ਪ੍ਰੇਮ-ਤਦ ਮਨ ਵਿਖੇ ਰਚ ਗਿਆ ਉਹ ਪ੍ਰੇਮ। ਜਦ ਇਹ ਦਸ਼ਾ ਪੱਕੀ ਹੋ ਗਈ, ਤਦ ਸੱਚਾ ਥੋਕ ਪਰਮੇਸ਼ੁਰ ਪ੍ਰਾਪਤ ਹੋ ਗਿਆ। ਗੁਰੂ ਨਾਨਕ ਜੀ ਦੱਸਦੇ ਹਨ ਕਿ ਹੁਣ ਉਹ ਸੁਆਮੀ ਡਾਢਾ ਹੀ ਮਿੱਠਾ ਲਗਦਾ ਹੈ।

**'ਓਹ ਰਸੁ ਪੀਆ ਇਹ ਰਸੁ ਨਹੀ ਭਾਵਾ॥'**

ਕਈ ਵਿਚਾਰਵਾਨ ਪੁਰਖ ਇਹ ਦੱਸਦੇ ਹਨ ਕਿ ਇਸਦਾ ਭਾਵ ਇਹ ਹੈ:-ਜਦ ਉਹ ਪ੍ਰੇਮ ਲਗ ਗਿਆ ਜਿਹੜਾ ਮਨ ਦੇ ਵਿਚ ਰੰਗ ਲਾ ਗਿਆ, ਤਦ ਸਚਾ ਪਰਮੇਸ਼ੁਰ ਮਿਲ ਗਿਆ। ਉਹ ਸੁਆਮੀ ਜੋ ਇਕੁਰ ਪ੍ਰੇਮ ਦੀ ਪ੍ਰਾਗਲਭਤਾ (ਬਹੁਤ) ਕਰਕੇ ਪ੍ਰਾਪਤ ਹੁੰਦਾ ਹੈ (ਸੱਚਾ) ਮਿੱਠਾ ਪਦਾਰਥ ਹੈ ਉਸ ਤੋਂ ਅਤ੍ਰਿਕਤ ਸਭ ਪਦਾਰਥ ਕੌੜੇ ਹਨ। ਸਿੱਟਾ ਇਹ ਹੈ ਕਿ ਪਰਮੇਸ਼ੁਰ ਹੀ ਸੱਚਾ ਮਿੱਠਾ ਹੈ ਅਰ ਉਸ ਦੀ ਪ੍ਰਾਪਤੀ ਪ੍ਰੇਮ ਤੋਂ ਬਾਝ ਨਹੀਂ ਹੁੰਦੀ।

**ਪਦਾਰਥ**—ਵਿਧੜੋ=ਮਿਲਿਆ*। ਥੋਕਿ=ਪਦਾਰਥ। ਮਿਠੜਾ=ਪ੍ਰੀਤਮ। ਧਣੀ=ਸ੍ਵਾਮੀ।

[ਪਉੜੀ ਵਿਖੇ ਇਨ੍ਹਾਂ ਦੋਹਾਂ ਸ਼ਲੋਕਾਂ ਦਾ ਵਿਸ਼ਾ ਖੋਲ੍ਹਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥ ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥ ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥ ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ॥ ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥ ੧੧ ॥** | ਭਗਤਾਂ ਨੂੰ ਵਾਹਿਗੁਰੂ ਤੋਂ ਬਾਝ ਕੁਝ ਮਿੱਠਾ ਨਹੀਂ ਲੱਗਦਾ, (ਕਿਉਂਕਿ ਉਨ੍ਹਾਂ ਨੇ) ਨਿਰਣੈ ਕਰ ਦੇਖ ਲੀਤਾ ਹੈ ਕਿ ਹੋਰ ਸੁਆਦ ਸਾਰੇ ਫਿੱਕੇ ਹਨ। ਅਗਿਆਨ ਭਰਮ ਦਾ ਦੁਖ (ਉਨ੍ਹਾਂ ਦਾ) ਕੱਟਿਆ ਗਿਆ ਹੈ (ਕਿਉਂ ਜੋ) ਗੁਰੂ (ਆਤਮਾਨੰਦ ਦੀ ਪ੍ਰਾਪਤੀ ਦੇ) ਵਕੀਲ ਹੋ ਗਏ। (ਤਦੋਂ ਅਕਾਲ ਪੁਰਖ ਦੇ) ਚਰਣ ਕਮਲਾਂ ਵਿਖੇ ਮਨ ਮਜੀਠ ਦੇ ਰੰਗ ਵਾਂਙੂ ਪੱਕਾ ਰੰਗਿਆ ਗਿਆ। (ਹੁਣ) ਜੀਉ, ਪ੍ਰਾਣ, ਮਨ, ਤਨ (ਸਭ) ਪ੍ਰਭੂ ਦੇ ਹਨ (ਤੇ) ਝੂਠੇ (ਪਦਾਰਥਾਂ ਦੇ ਮੋਹ) ਸਾਰੇ ਬਿਨਸ ਗਏ ਹਨ॥੧੧॥ |

* ਦੇਖੋ ਖਾ: ਟ੍ਰ: ਸੁਸਾਇਟੀ ਦਾ ਗੁਰੂ ਗ੍ਰੰਥ ਕੋਸ਼।

**ਭਾਵ**—ਪਹਿਲੇ ਸਲੋਕ ਦੇ ਖਿਆਲ ਮੂਜਬ ਦੱਸਿਆ ਹੈ ਕਿ ਪਰਮੇਸ਼ਰ ਤੋਂ ਬਾਝ ਸਭ ਸੁਆਦ ਫਿੱਕੇ ਹਨ, ਕਿਉਂਕਿ ਭਗਤ ਜਨ ਨਿਰਣੇ ਕਰਕੇ ਦੇਖ ਲੈਂਦੇ ਹਨ ਅਤੇ ਨਿਰਣਾ ਸਾਧ ਸੰਗਤ ਤੋਂ ਬਾਝ ਨਹੀਂ ਹੁੰਦਾ, ਤਾਂਤੇ ਪਹਿਲੇ ਸਾਧ ਸੰਗਤ ਦਾ ਫਲ[1] ਦੱਸਦੇ ਹਨ, ਫੇਰ ਗੁਰੂ ਦੀ ਕ੍ਰਿਪਾ ਦਾ ਵਰਣਨ ਹੈ ਕਿ ਜਦ ਗੁਰ (ਨਾਨਕ ਦੇਵ ਜੀ) ਵਕੀਲ ਬਣ ਗਏ, ਤਦ ਅਗਜਾਨ ਤੇ ਭਰਮਾਂ ਵਹਿਮਾਂ ਦੇ ਸਭ ਦੁਖ ਕੱਟੇ ਗਏ, ਤਦ ਉਨ੍ਹਾਂ ਦੀ ਕ੍ਰਿਪਾ ਨਾਲ ਅਕਾਲ ਪੁਰਖ ਦੇ ਚਰਨਾਂ ਵਿਖੇ ਮਨ ਅਜਿਹਾ ਪੱਕਾ ਰੰਗਿਆ ਗਿਆ ਜਿਹਾ ਮਜੀਠ ਦਾ ਰੰਗ ਹੁੰਦਾ ਹੈ। ਉਸ ਆਨੰਦ ਮਈ ਦਸ਼ਾ ਵਿਚ ਜਦ ਮਨ ਤਨ ਜੀਵ ਸਭ ਕੁਝ ਕਰਤਾਰ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਤਦ ਸਾਰੇ ਪਦਾਰਥ, ਬਿਨਾਂ ਅਕਾਲ ਪੁਰਖ ਦੇ, ਨਾਸ਼ ਰੂਪ ਦਿੱਸਦੇ ਹਨ, ਇਸ ਲਈ ਭਗਤ ਜਨ ਸਭ ਚੀਜ਼ਾਂ ਥੋਂ ਉਪ੍ਰਾਮ ਰਹਿਕੇ ਇਸ ਬਿਵਸਥਾ ਵਿਚ ਰਹਿੰਦੇ ਹਨ। ਯਥਾ:-

**"ਕੈਸੇ ਕਹਉ ਮੋਹਿ ਜੀਅ ਬੇਦਨਾਈ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ਰਹਾਉ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥ ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥੧॥ ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥੨॥ ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ॥੩॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ॥ ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ॥੪॥੧॥੧੫॥** {ਸਾਰਗ ਮ: ੫/੧੨੦੬-੭}

**ਪਦਾਰਥ**—ਬਸੀਠਾ=ਵਕੀਲ। ਬੇਧਿਆ=ਵਿੰਨ੍ਹਿਆ, ਭਾਵ ਰੰਗਿਆ।

[ਅਗੇ ਦ੍ਰਿਸ਼ਟਾਂਤ ਪੂਰਬਕ ਪ੍ਰੇਮੀਆਂ ਦੀ ਦਸ਼ਾ ਦਸਦੇ ਹਨ]

| ਮੂਲ | ਅਰਥ |
|---|---|
| **ਸਲੋਕ ॥ ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥ ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥ ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥** | ਜਲ ਨੂੰ ਛਡਕੇ ਮਛੀ ਨਹੀਂ ਜੀਉਂਦੀ, ਬੱਦਲਾਂ ਦੇ ਮੰਡਲ ਨੂੰ ਛੱਡਕੈ ਚਾਤ੍ਰਿਕ ਨਹੀਂ (ਜੀਉਂਦਾ)। ਨਾਦ (ਦੀ ਪ੍ਰੀਤਿ ਵਿਚ) ਹਰਨ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ, ਫੁਲ ਦੀ ਵਾਸ਼ਨਾ (ਦੀ ਪ੍ਰੀਤ ਕਰਕੇ) ਭੌਰਾ ਬੰਧਨ ਵਿਚ ਪੈ ਜਾਂਦਾ ਹੈ। (ਇਸੇ ਵਾਂਙੂ) ਸੰਤ ਜਨ (ਭਗਵੰਤ ਦੇ) ਚਰਨਾਂ ਕਮਲਾਂ ਵਿਖੇ ਰਚ ਜਾਂਦੇ ਹਨ, (ਗੁਰੂ) ਨਾਨਕ (ਜੀ ਆਖਦੇ ਹਨ) ਉਨ੍ਹਾਂ ਨੂੰ (ਫੇਰ) ਹੋਰ ਕੁਝ ਨਹੀਂ ਚੰਗਾ ਲਗਦਾ[2]॥੧॥ |

**ਭਾਵ**—ਗੁਰੂ ਜੀ ਦੱਸਦੇ ਹਨ ਕਿ ਮੱਛੀ ਨੂੰ ਪਾਣੀ ਨਾਲ ਇੱਡਾ ਪ੍ਰੇਮ ਹੈ ਕਿ ਉਸ ਬਿਨਾਂ

---

੧. ਕਾਰਣ-ਸਾਧ ਸੰਗਤ--ਪਿਛਲੇ ਸ਼ਲੋਕ ਵਿਚ ਦੱਸਿਆ ਹੈ ਇਸ ਕਰਕੇ ਇਥੇ ਕਾਰਜ--ਸਾਧ ਸੰਗਤ ਦਾ ਫਲ-- ਵਰਣਨ ਕੀਤਾ ਹੈ।

੨. ਪ੍ਰਤੇ ਕਰਮ ਵਿਚ ਹੈ।

ਜੀਉ ਨਹੀਂ ਸਕਦੀ ਤੇ ਬੰਬੀਹਾ ਬੱਦਲਾਂ ਦੀ ਬੂੰਦ ਬਿਨਾਂ ਨਹੀਂ ਜੀਉਂਦਾ, ਅਰਥਾਤ ਇਹ ਇੱਡੇ ਪ੍ਰੇਮੀ ਹਨ ਕਿ ਵਿਯੋਗ ਵਿਚ ਮੌਤ ਨੂੰ ਪ੍ਰਾਪਤ ਹੋ ਜਾਂਦੇ ਹਨ। ਬਨ ਵਿਖੇ ਭੀਲਣੀ ਬੀਨ ਵਜਾ ਕੇ ਨਾਦ ਕਰਦੀ ਹੈ, ਉਸ ਪੁਰ ਹਰਨ ਮਸਤ ਹੋ ਜਾਂਦਾ ਹੈ, ਅਰ ਮਸਤ ਵੀ ਅਜਿਹਾ ਹੁੰਦਾ ਹੈ ਕਿ ਉਸ ਮਸਤੀ ਵਿਚ ਬਾਣ ਨਾਲ ਵਿੰਨ੍ਹਿਆ ਜਾ ਕੇ ਬੀ ਨਾਦ ਦੇ ਪ੍ਰੇਮ ਨੂੰ ਨਹੀਂ ਛਡਦਾ। ਭੌਰਾ ਕੰਵਲ ਦੀ ਖੁਸ਼ਬੂ ਦਾ ਅਜਿਹਾ ਪ੍ਰੇਮੀ ਹੈ ਕਿ ਰਾਤ ਨੂੰ ਵਿਚੇ ਫੂਲ ਦੇ ਬੈਠਿਆਂ ਜਦ ਫੂਲ ਮੀਟਿਆ ਜਾਂਦਾ ਹੈ, ਤਾਂ ਭੌਰਾ ਵਿਚੇ ਬੱਝ ਜਾਂਦਾ ਹੈ, ਪਰ ਉਸਦੇ ਪ੍ਰੇਮ ਨੂੰ ਨਹੀਂ ਛੱਡਦਾ। ਭੌਰੇ ਦਾ ਮੂੰਹ ਅਜਿਹਾ ਕੁਤਰੂ ਹੈ ਕਿ ਲਕੜੀ ਨੂੰ ਛੇਕ ਪਾ ਦਿੰਦਾ ਹੈ, ਪਰ ਕੌਲ ਫੂਲ ਵਿਚ ਕੈਦੀ ਹੋਕੇ ਬੀ ਉਸ ਨੂੰ ਨਹੀਂ ਕੱਟਦਾ। ਤਾਤਪਰਜ਼ ਇਹ ਕਿ ਪ੍ਰੇਮੀ ਪ੍ਰਿਯ ਦੇ ਪ੍ਰੇਮ ਵਿਚ ਸਰੀਰਕ ਕਸ਼ਟਾਂ ਦੀ ਪਰਵਾਹ ਨਹੀਂ ਕਰਦੇ। ਤਿਵੇਂ ਸੰਤ ਜਨ ਕਰਤਾਰ ਦੇ ਚਰਨਾਂ ਨਾਲ ਅਤਿ ਪ੍ਰੇਮ ਕਰਦੇ ਅਰ ਹੋਰ ਕਿਸੇ ਚੀਜ਼ ਦੀ ਪਰਵਾਹ ਨਹੀਂ ਰੱਖਦੇ।

ਚਾਰ ਪ੍ਰੇਮ ਦੀਆਂ ਵੰਨਗੀਆਂ ਗੁਰੂ ਜੀ ਨੇ ਸਾਡੀ ਮੋਟੀ ਬੁੱਧਿ ਦੇ ਸਮਝਣ ਲਈ ਦੱਸੀਆਂ ਹਨ, ਪਰ ਸਰੂਪ ਭਿੰਨ ਭਿੰਨ ਹਨ। ਪਹਿਲੀਆਂ ਦੋਹਾਂ ਵਿਚ ਪ੍ਰੀਤ ਦਾ ਉਹ ਸਰੂਪ ਦੱਸਿਆ ਹੈ ਕਿ ਪ੍ਰੀਤਮ ਦਾ ਤਿਆਗ ਕਿਸੇ ਪ੍ਰਕਾਰ ਨ ਕਰ ਸਕੇ। ਅਜਿਹਾ ਡੂੰਘਾ ਪਿਆਰ ਰੋਮ ਰੋਮ ਵਿਚ ਪ੍ਰਵੇਸ਼ ਕਰ ਜਾਏ ਕਿ ਵਿਯੋਗ ਮੌਤ ਤੁੱਲ ਹੋ ਜਾਏ। ਦੂਜਿਆਂ ਦੇ ਉਦਾਹਰਨਾਂ (ਹਰਨ ਤੇ ਭੌਰ ਵਾਲਿਆਂ) ਵਿਚ ਇਹ ਦੱਸਦੇ ਹਨ ਕਿ ਪ੍ਰੀਤਮ ਦੀ ਪ੍ਰੀਤ ਦੀ ਮਸਤੀ ਵਿਚ ਸੰਸਾਰਕ ਦੁਖ ਕੁਛ ਨਹੀਂ ਸੁਝਦੇ, ਕਿਸੇ ਪ੍ਰਕਾਰ ਦੀਆਂ ਅਪਦਾ ਪੈਣ, ਪ੍ਰੇਮੀ ਬੇਪਰਵਾਹ ਹੋਕੇ ਆਪਣੀ ਪ੍ਰੇਮ ਦੀ ਧੁਨਿ ਵਿਚ ਮਸਤ ਰਹਿੰਦੇ ਹਨ।

**ਪਦਾਰਥ**—ਤਿਅਕਤ=ਛਡਕੇ। ਮੀਨੰ=ਮਛੀ। ਮੇਘਮੰਡਲਹ=ਬੱਦਲਾਂ ਦਾ ਸਮੂਹ, ਜਿਥੇ ਬੱਦਲ ਇਕਠੇ ਹੋ ਰਹੇ ਹੋਣ। ਕੁਰੰਕ=ਹਰਨ। ਅਲਿ=ਭੌਰਾ। ਕੁਸਮ ਬਾਸਨਹ=ਫੂਲ ਦੀ ਵਾਸ਼ਨਾ। ਰੁਚਤੇ=ਚੰਗਾ ਲਗਦਾ।

[ਅਗੇ ਗੁਰੂ ਜੀ ਉਤਮ ਉਪਦੇਸ਼* ਦੁਆਰਾ ਅਪਣੇ ਪ੍ਰੇਮ ਦਾ ਹਾਲ ਦੱਸਦੇ ਹਨ।]

| ਮੂਲ | ਅਰਥ |
|---|---|
| **ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥ ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥ ੨ ॥** | (ਜੇ ਅਕਾਲ ਪੁਰਖ ਇਕ) ਪਲਕ ਬੀ (ਆਪਣਾ ਦੀਦਾਰ ਦੇਵੇਗਾ (ਤਾਂ ਉਸ ਨੂੰ) ਛੱਡਕੇ (ਕਿਸੇ) ਹੋਰ ਵਿਚ ਮੈਂ ਚਿੱਤ ਨਹੀਂ ਦੇਵਾਂਗਾ (ਕਿਉਂਕਿ ਉਸ) ਵਾਹਿਗੁਰੂ ਦਾ ਮੇਲ ਹੀ ਜੀਉਣਾ ਹੈ (ਗੁਰੂ) ਨਾਨਕ (ਜੀ ਦੱਸਦੇ ਹਨ ਕਿ ਜੋ) ਸੰਤਾਂ ਦਾ (ਸੱਚਾ) ਮਿੱਤ੍ਰ ਹੈ॥੨॥ |

**ਭਾਵ**—ਪਿਛਲੇ ਸਲੋਕ ਵਿਚ ਪ੍ਰੇਮੀਆਂ ਦੀ ਦਸ਼ਾ ਦਿਖਾ ਕੇ ਇੱਥੇ ਪ੍ਰੇਮ ਵਿਹੂਣਿਆਂ ਨੂੰ ਦੱਸਦੇ ਹਨ ਕਿ ਪ੍ਰੇਮ ਕੋਈ ਕਥਨੀ ਦੀ ਗੱਲ ਨਹੀਂ, ਇਹ ਤਾਂ ਪ੍ਰਤੱਖ ਝਲਕ ਦੇਖੀਏ ਤਦ ਹੀ ਪਤਾ ਲੱਗਦਾ ਹੈ। ਦੱਸਦੇ ਹਨ ਕਿ ਜੇਕਰ ਇਕ ਪਲ ਭਰ ਬੀ ਕਰਤਾਰ ਦਾ ਦਰਸ਼ਨ ਹੋ ਜਾਵੇ, ਤਦ ਫਿਰ ਪੁਰਖ ਅਪਣੇ ਦਿਲ ਨੂੰ ਹੋਰਥੇ ਦੇਣ ਜੋਗਾ ਨਹੀਂ ਰਹਿੰਦਾ, ਇਥੋਂ ਤੀਕ ਕਿ ਪਰਮੇਸਰ ਦਾ ਮੇਲਾ ਹੀ ਜੀਵਣ ਭਾਸਦਾ ਹੈ ਤੇ ਵਿਛੋੜਾ ਫੇਰ ਮੌਤ ਹੋ ਢੁਕਦਾ ਹੈ। ਕਬੀਰ ਜੀ ਦੱਸਦੇ ਹਨ ਕਿ **"ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ"**{੭੬/੧੩੬੮} ਵਿਛੋੜੇ ਵਿਚ ਜੀਉਂਦੇ ਨਹੀਂ, ਜੇ ਜੀਉਂਦੇ ਹਨ ਤਾਂ ਬਾਉਲੇ ਹੋ ਜਾਂਦੇ ਹਨ। ਸੋ ਇਕ ਝਲਕ ਪਈ ਹੋਈ ਹਿਰਦੇ ਨੂੰ ਅਜਿਹਾ ਮੋਹ ਲੈਂਦੀ ਹੈ ਕਿ ਫੇਰ ਹੋਰ ਪਦਾਰਥ

* ਉੱਤਮ ਉਪਦੇਸ਼ ਉਹ ਹੈ ਕਿ ਕਹੇ ਕੋਈ ਆਪ ਨੂੰ ਪਰ ਉਪਦੇਸ਼ ਦੂਜਿਆਂ ਨੂੰ ਹੋਵੇ।

ਨਹੀਂ ਭਾਉਂਦੇ। ਭਾਈ ਨੰਦ ਲਾਲ ਜੀ ਫੁਰਮਾਉਂਦੇ ਹਨ:-"ਦਿਲ ਅਗਰ ਦਰ ਹਲਕਹਏ ਜ਼ੁਲਫੇਬੁਤਾਂ ਖਾਹਦ ਗੁਜ਼ਸ਼ਤ, ਅਜ਼ ਖ਼ੁਤਨ ਵਰ ਚੀਨੋ ਮਾਚੀਨੋ ਖ਼ਤਾ ਖ਼ਾਹਦ ਗੁਜ਼ਸ਼ਤ।" ਅਰਥਾਤ ਜੇਕਰ ਪਰਮੇਸ਼ਰ ਦੀ ਪਜਾਰ ਰੂਪੀ ਜ਼ੁਲਫ ਦੇ ਵਿਚ ਦੀ ਇਕ ਵੇਰੀ ਦਿਲ ਲੰਘ ਜਾਵੇ, ਤਦ ਉਹ ਦੂਨੀਆਂ ਦੇ ਪਦਾਰਥਾਂ ਥੋਂ ਲੰਘ ਜਾਂਦਾ ਹੈ।

ਇਥੇ ਇਹ ਸ਼ੰਕਾ ਉਪਜਦੀ ਹੈ ਕਿ ਉਸ ਅਖੰਡ ਅਦੁਤੀ ਪਰਮਾਤਮਾ ਨੂੰ ਝਲਕ ਦਿਖਾਉਣ ਦੀ ਕੀਹ ਲੋੜ ਹੈ? ਉੱਤਰ ਦਿੰਦੇ ਹਨ ਕਿ ਉਹ ਦਯਾ ਦਾ ਸਾਗਰ ਤੇ ਪ੍ਰੇਮ ਦਾ ਪੁੰਜ 'ਸੰਤਾਂ ਦਾ ਮਿਤ੍ਰ ਹੈ', ਇਸ ਲਈ ਆਪਣੇ ਖੋਜੀਆਂ ਨੂੰ ਝਲਕ ਦਿਖਾ ਮੋਹ ਲੈਂਦਾ ਤੇ ਫੇਰ ਆਪਣੇ ਪ੍ਰੇਮ ਵਿਚ ਹੀ ਮਗਨ ਕਰ ਲੈਂਦਾ ਹੈ।

**ਪਦਾਰਥ**— ਡੇਖਾਊ=ਦਿਖਾਵੇਗਾ। ਡੇਊ=ਦੇਵਾਂਗਾ। ਸੰਗਮੁ=ਮੇਲ। ਧਣੀ=ਸੁਆਮੀ, ਭਾਵ ਵਾਹਿਗੁਰੂ।

[ਅਗੇ ਇਨ੍ਹਾਂ ਸਲੋਕਾਂ ਦਾ ਟੀਕਾ ਹੈ।]

| ਮੂਲ | ਅਰਥ |
|---|---|
| **ਪਉੜੀ ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥ ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥ ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥ ੧੨ ॥** | ਜਿਕੁਰ ਪਾਣੀਓਂ ਬਾਝ ਮੱਛੀ ਕਿਵੇਂ ਜੀਉਂਦੀ ਰਹੇ? (ਸ੍ਵਾਂਤੀ) ਬੂੰਦ ਤੋਂ ਬਾਝ ਬੰਬੀਹਾ ਕਿਕੁਰ ਤ੍ਰਿਪਤ ਹੋਵੇ? (ਅਤੇ) ਹਰਨ ਨਾਦ ਦਾ ਵਿੰਨ੍ਹਿਆ ਹੋਇਆ (ਨਾਦ ਦੀ ਖਿੱਚ ਵਿਚ ਬਾਵਰਾ ਹੋ ਮਾਰਨ ਵਾਲੇ ਦੇ) ਸਾਹਮਣੇ ਦੌੜਕੇ ਆ ਜਾਂਦਾ ਹੈ। ਭੌਰਾ ਫੁਲਾਂ ਦੀ ਸੁਗੰਧਿ ਦਾ ਲੋਭੀ (ਫੁਲ ਨੂੰ) ਮਿਲਕੇ ਆਪਣੇ ਆਪ ਨੂੰ ਬੰਨ੍ਹਵਾ ਲੈਂਦਾ ਹੈ। ਤਿਵੇਂ ਸੰਤਾਂ ਦੀ ਹਰੀ ਦੇ ਚਰਨਾਂ ਵਿਚ ਪ੍ਰੀਤ ਹੈ (ਉਸਦਾ) ਦਰਸ਼ਨ ਦੇਖਕੇ (ਹੀ) ਤ੍ਰਿਪਤ ਹੋ ਜਾਂਦੇ ਹਨ॥੧੨॥ |

**ਭਾਵ**— ਪਹਿਲੇ ਸਲੋਕ ਦੀ ਇਹ ਠੀਕ ਟੀਕਾ ਹੈ, ਇਸ ਵਿਚ ਬੀ ਇਹੋ ਦੱਸਦੇ ਹਨ ਕਿ ਜਿਕੁਰ ਮੱਛੀ, ਬੰਬੀਹਾ, ਹਰਨ, ਭੌਰਾ ਪਦਾਰਥਾਂ ਦੇ ਪ੍ਰੇਮੀ ਪ੍ਰੇਮ ਵਿਚ ਰਤੇ ਹੋਏ ਕਿਸੇ ਗਲ ਦੀ ਪਰਵਾਹ ਨਹੀਂ ਕਰਦੇ, ਤਿਵੇਂ ਸੰਤ ਜਨਾਂ ਨੂੰ ਪਰਮੇਸ਼ਰ ਦੀ ਪ੍ਰੀਤ ਹੈ। ਪਰੰਤੂ ਪ੍ਰੀਤ ਵਿਖੇ ਜੋ ਚਾਹ ਹੁੰਦੀ ਹੈ, ਸੋ ਬਿਨਾਂ ਦਰਸ਼ਨ ਡਿੱਠੇ ਦੇ ਪੂਰੀ ਨਹੀਂ ਹੁੰਦੀ। ਇਹੋ ਕਾਰਣ ਹੈ ਕਿ ਮੂੰਹ ਦੇ ਗਿਆਨੀ ਤੇ ਪੰਡਤ ਆਦਿਕ ਬੜੇ ਗਿਆਨ ਘੋਟਣ ਵਾਲੇ ਕਿਸੇ ਪੁਰ ਅਸਰ ਨਹੀਂ ਪਾ ਸਕਦੇ। ਇਨ੍ਹਾਂ ਦੀ ਸੇਵਾ ਤੋਂ ਅੱਕਕੇ ਕਈ ਲੋਕ ਅਸ਼ਰਧਕ ਹੋਕੇ ਕਰਤਾਰ ਦਾ ਰਸਤਾ ਛੱਡ ਬੈਠਦੇ ਹਨ, ਪਰ ਗੁਰੂ ਜੀ ਖੋਲ੍ਹਕੇ ਦੱਸਦੇ ਹਨ ਕਿ ਸੱਚੇ ਪੁਰਖ ਓਹ ਹਨ, ਜਿਨ੍ਹਾਂ ਦਰਸ਼ਨ ਦਾ ਚਮਤਕਾਰ ਡਿੱਠਾ ਹੈ, ਉਨ੍ਹਾਂ ਦੀ ਕਰਨੀ ਤੇ ਕਹਿਣੀ ਇਕ ਹੁੰਦੀ ਹੈ, ਉਹੀ 'ਸੰਤ' ਹੁੰਦੇ ਹਨ ਤੇ ਉਹੀ 'ਪ੍ਰੇਮੀ'।

**ਪਦਾਰਥ**— ਵਿਹੂਣਾ=ਬਾਝ। ਕੁਰੰਕਹਿ=ਹਰਨ। ਬੇਧਿਆ=ਵਿੰਨ੍ਹਿਆ ਹੋਇਆ। ਅਘਾਵੈ=ਤ੍ਰਿਪਤ ਹੁੰਦੇ ਹਨ।

[ਅਗੇ ਉਹ ਬਿਵਸਥਾ ਦੱਸਦੇ ਹਨ, ਜੋ ਪ੍ਰਭੂ ਦੇ ਦਰਸ਼ਨ ਕਰਨ ਵਾਲਿਆਂ ਦੀ ਹੋ ਜਾਂਦੀ ਹੈ।]

| ਮੂਲ | ਅਰਥ |
| --- | --- |
| **ਸਲੋਕ ॥ ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥ ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥ ੧ ॥** | (ਸੰਤ ਜਨ ਮਨ ਕਰਕੇ ਪਰਮੇਸ਼ੁਰ ਦੇ) ਚਰਨਾਂ ਕਮਲਾਂ ਨੂੰ ਸਿਮਰਦੇ ਹਨ, (ਬਾਣੀ ਕਰਕੇ) ਸੁਆਸ ਸੁਆਸ (ਉਸਨੂੰ) ਆਰਾਧਦੇ ਹਨ, (ਚਿੱਤ ਕਰਕੇ) ਨਹੀਂ ਵਿਸਾਰਦੇ ਅਟੱਲ ਨਾਮ ਨੂੰ , (ਗੁਰੂ) ਨਾਨਕ (ਜੀ ਦੱਸਦੇ ਹਨ ਕਿ) ਪਰਮੇਸ਼ੁਰ (ਉਨ੍ਹਾਂ ਦੇ ਮਿਲਾਪ ਦੀਆਂ) ਆਸਾਂ ਨੂੰ ਪੂਰੀਆਂ ਕਰਨੇ ਵਾਲਾ ਹੈ॥੧॥ |

**ਭਾਵ**— ਪਿੱਛੇ ਸੰਤਾਂ ਦੀ ਪ੍ਰੇਮ ਮਈ ਦਸ਼ਾ ਦੱਸੀ ਸੀ, ਹੁਣ ਵਰਣਨ ਕਰਦੇ ਹਨ ਕਿ ਸੰਤ ਲੋਕ ਹਰ ਵੇਲੇ ਪ੍ਰਭੂ ਨੂੰ ਸਿਮਰਦੇ ਤੇ ਯਾਦ ਕਰਦੇ ਹਨ, ਐਥੋਂ ਤੀਕ ਕਿ ਕਦੀ ਉਸ ਨੂੰ ਨਹੀਂ ਵਿਸਾਰਦੇ, ਕਿਉਂਕਿ ਪਰਮੇਸ਼ੁਰ ਅਟੱਲ ਹੈ, ਤਿਸਦਾ ਨਾਮ ਬੀ ਅਟੱਲ ਹੈ। ਸੰਤਾਂ ਦੇ ਜੀ ਵਿਚ ਜੋ ਪ੍ਰਭੂ ਨੂੰ ਮਿਲਨੇ ਦੀ ਆਸਾ ਹੈ, ਪਰਮੇਸ਼ੁਰ ਤਿਸ ਨੂੰ ਪੂਰਿਆਂ ਕਰਨੇਹਾਰਾ ਹੈ, ਇਸ ਲਈ ਸੰਤਾਂ ਨੇ ਜਗਤ ਅਰ ਤਿਸਦੇ ਪਦਾਰਥਾਂ ਨੂੰ ਚਲਨਹਾਰ ਜਾਣਕੇ, ਸਦਾ ਅਟੱਲ ਰਹਿਣੇ ਵਾਲੇ ਪ੍ਰਭੂ ਨਾਲ ਅਜਿਹੀ ਲੌ ਲਾਈ ਹੈ ਕਿ ਉਸ ਨੂੰ ਕਦੀ ਬੀ ਨਹੀਂ ਵਿਸਾਰਦੇ। ਚਰਨਾਂ ਕਵਲਾਂ ਦੀ ਪ੍ਰੀਤ ਦੀ ਮਹਿਮਾ ਭਾਈ ਗੁਰਦਾਸ ਜੀ ਕਥਨ ਕਰਦੇ ਹਨ:-

**ਜਬ ਤੇ ਪਰਮ ਗੁਰ ਬਚਨਿ ਸਰਨਿ ਆਏ, ਚਰਨ ਸਰਨਿ ਲਿਵ ਸਕਲ ਸੰਸਾਰ ਹੈ॥**
**ਚਰਨ ਕਮਲ ਮਕਰੰਦ ਚਰਣਾਮ੍ਰਿਤ ਕੈ ਚਹਿਤ ਚਰਣ ਰੇਣ ਸਕਲ ਅਕਾਰ ਹੈ॥**
**ਚਰਣ ਕਮਲ ਸੁਖ ਸੰਪਟ ਸਹਜ ਘਰਿ ਨਿਹਚਲ ਮਤਿ ਪਰਮਾਰਥ ਬੀਚਾਰ ਹੈ॥**
**ਚਰਨ ਕ਼ਮਲ ਗੁਰ ਮਹਿਮਾਂ ਅਗਾਧ ਬੋਧ ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ॥੨੧੭॥**

ਭਾਵ ਇਹ ਕਿ ਜਦ ਦੇ ਗੁਰਾਂ ਦੀ ਚਰਨੀ ਆਏ ਹਾਂ ਤਦ ਤੋਂ ਚਰਨਾਂ ਕਵਲਾਂ ਦੀ ਪ੍ਰੀਤ ਹੀ ਸੰਸਾਰ ਹੋ ਗਈ ਹੈ ਅਰ ਹਰ ਵੇਲੇ ਇਸੇ ਦੀ ਚਾਹ ਰਹਿੰਦੀ ਹੈ ਅਰ ਇਸ ਦੀ ਮਹਿਮਾਂ ਕਥਨ ਤੋਂ ਪਰੇ ਹੈ, ਸੋ ਮੈਂ ਨਮਸਕਾਰ ਨਮਸਕਾਰ ਕਰਦਾ ਹਾਂ।

**ਪਦਾਰਥ**—ਚਿਤਵੰਤਿ=ਸਿਮਰਦੇ ਹਨ। ਅਚੁਤ=ਜੋ ਕਦੀ ਨਾ ਡਿਗੇ, ਅਟੱਲ।

[ਅਗੇ ਪ੍ਰੇਮੀ ਸੰਤਾਂ ਤੇ ਕ੍ਰਿਪਾਲੂ ਪ੍ਰਭੂ ਦੋਹਾਂ ਦੇ ਕਰਤੱਵ ਦੱਸਦੇ ਹਨ।]

| ਮੂਲ | ਅਰਥ |
| --- | --- |
| **ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥ ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥ ੨ ॥** | (ਅਸਾਂ ਹੁਣ ਈਸ਼੍ਵਰ ਦਾ ਨਾਮ) ਮਨ ਦੇ ਵਿਚ ਸੀਤਾ ਹੋਇਆ ਹੈ), ਪਲ ਭਰ ਬੀ (ਮਨ ਵਿਚੋਂ) ਬਾਹਰ ਨਹੀਂ ਹੁੰਦਾ। (ਗੁਰੂ) ਨਾਨਕ (ਜੀ ਆਖਦੇ ਹਨ ਕਿ ਉਹ) ਸੱਚਾ ਸੁਆਮੀ ਸਦਾ ਦੇਖਣ ਵਾਲਾ (ਅਰ) ਆਸਾ ਪੂਰੀ ਕਰਨ ਵਾਲਾ ਹੈ॥੨॥ |

**ਭਾਵ**— ਸੰਤ ਕੇਵਲ ਹਰ ਵੇਲੇ ਹਰੀ ਨੂੰ ਸਿਮਰਦੇ ਹੀ ਨਹੀਂ ਸਗੋਂ ਉਸ ਦੇ ਨਾਮ ਨੂੰ ਮਨ ਵਿਚ ਸਿਉਂ ਲੈਂਦੇ ਹਨ, ਅਜਿਹਾ ਕਿ ਪਲ ਭਰ ਬੀ ਉਸਨੂੰ ਨਹੀਂ ਵਿਸਾਰਦੇ। ਪਰ ਜੇ ਕੋਈ ਆਖੇ, ਇਸਦਾ ਕੀਹ ਗੁਣ? ਗੁਰੂ ਜੀ ਦੱਸਦੇ ਹਨ ਕਿ ਪਰਮੇਸ਼ੁਰ ਹਰ ਵੇਲੇ ਦੇਖਦਾ ਹੈ, ਕੋਈ ਕੰਮ, ਗਲ ਜਾਂ ਵਾਸ਼ਨਾ ਉਸ ਤੋਂ ਗੁੱਝੀ ਨਹੀਂ ਹੈ, ਉਹ ਹਰ ਵੇਲੇ ਸੰਤਾਂ ਦੇ ਮਨ ਨੂੰ, ਜਿਸ ਵਿਚ ਉਸ ਦੀ ਪ੍ਰੀਤ ਗੱਡੀ ਹੋਈ ਹੈ, ਦੇਖਦਾ ਹੈ, ਅਰ ਨਾ ਕੇਵਲ ਦੇਖਦਾ ਹੈ, ਸਗੋਂ ਉਨ੍ਹਾਂ ਦੀ ਆਸਾ ਦੇ ਪੂਰਨ ਕਰਨ ਵਾਲਾ ਹੈ। ਸੰਤਾਂ ਦੀ ਆਸ ਨਿਰੀ ਇਹੋ ਹੀ ਹੈ ਕਿ 'ਕਰਤਾਰ ਸਾਨੂੰ ਮਿਲੇ', ਸੋ ਕਰਤਾਰ ਉਨ੍ਹਾਂ ਦੀ ਇਸ ਆਸ ਨੂੰ ਪੂਰਨਤਾ ਬਖਸ਼ਦਾ ਹੈ। ਭਾਵ ਇਹ ਹੈ ਕਿ ਜਿਕੁਰ ਸੰਤਾਂ ਦਾ ਪ੍ਰੇਮ ਪ੍ਰਬਲ ਹੁੰਦਾ ਹੈ ਤਿਵੇਂ ਕਰਤਾਰ ਦੀ ਕ੍ਰਿਪਾ ਭੀ ਅਤਿ ਹੁੰਦੀ ਹੈ, ਸੋ ਪ੍ਰੇਮ ਕਰਨੇ ਵਾਲੇ ਆਪਣੀ ਆਸ਼ਾ ਦੀ ਪੂਰਣਤਾ ਨੂੰ ਜ਼ਰੂਰ ਪ੍ਰਾਪਤ ਹੁੰਦੇ ਹਨ।

**ਪਦਾਰਥ**— ਸੀਤੜਾ=ਸੀਤਾ ਹੋਇਆ। ਮੰਝਾਹਿ=ਵਿਚ। ਆਸੜੀ ਨਿਬਾਹਿ=ਆਸਾ ਪੂਰੀ ਕਰਨ ਵਾਲਾ। ਪੇਖੰਦੋ=ਵੇਖਣ ਵਾਲਾ। ਧਣੀ=ਸੁਆਮੀ, ਮਾਲਕ।

[ਇਥੇ ਪਹੁੰਚ ਗੁਰੂ ਜੀ ਦਾ ਪਵਿਤ੍ਰ ਮਨ ਪ੍ਰੇਮ ਬਿਵਸਥਾ ਦਾ ਹੋਰ ਵਰਣਨ ਕਰਨ ਥੋਂ ਰੁਕ ਕੇ ਪ੍ਰੇਮ ਦੇ ਪਰਵਾਹ ਵਿਚ ਲੀਨ ਹੋ ਗਿਆ ਜਾਪਦਾ ਹੈ, ਜਿਕੁਰ ਮਿਠੇ, ਖਟੇ ਪਦਾਰਥ ਦਾ ਨਾਉਂ ਲੈਂਦਿਆਂ ਉਸ ਸੁਆਦ ਵਿਚ ਮਨ ਜਾ ਵੜਦਾ ਹੈ, ਅਥਵਾ ਕਿਸੇ ਤਨੀ ਦੀ ਮੌਤ ਚੇਤੇ ਆਂਕੇ ਰੋਣ ਆ ਜਾਂਦਾ ਹੈ, ਤਿਵੇਂ ਪ੍ਰੇਮ ਦਾ ਨਾਉਂ ਲੈਂਦੇ ਹੀ ਗੁਰੂ ਜੀ ਪ੍ਰੇਮ ਵਿਚ ਲੀਨ ਹੋ ਪਰਾਰਥਨਾ ਵਿਚ ਮਗਨ ਹੋ ਗਏ, ਸੋ ਅਗੇ ਪ੍ਰਾਰਥਨਾ ਕਰਦੇ ਹਨ ਅਰ ਸਾਨੂੰ ਪ੍ਰਾਰਥਨਾਂ ਦਾ ਵੱਲ ਦੱਸਦੇ ਹਨ।]

| ਮੂਲ | ਅਰਥ |
| --- | --- |
| **ਪਉੜੀ॥ ਆਸਾਵੰਤੀ ਆਸ ਗੁਸਾਈ ਪੂਰੀਐ॥ ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ॥ ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ॥ ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ॥ ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ॥ ੧੩॥** | ਹੇ ਗੁਸਾਈਂ (ਮੈਂ) ਆਸਾਵੰਤੀ ਦੀ ਆਸਾ ਪੂਰਣ ਕਰੀਏ। ਹੇ ਗੁਪਾਲ ਹੇ ਗੋਬਿੰਦ! ਮਿਲ (ਜੋ ਅਸੀਂ ਫੇਰ) ਕਦੇ ਨਾ ਝੂਰੀਏ, ਦਰਸ਼ਨ ਦੇਹ (ਕਿਉਂਕਿ ਸਾਡੇ) ਮਨ ਵਿਚ ਚਾਉ ਹੈ, (ਕਿ ਸਾਡੇ) ਝੋਰੇ ਦੂਰ ਹੋ ਜਾਣ। (ਅਰ ਆਪਦੇ) ਚਰਨਾਂ ਦੀ ਧੂੜ ਕਰਕੇ (ਸਾਡਾ) ਸ਼ਰੀਰ, ਪਵਿੱਤ੍ਰ ਹੋਵੇ। ਹੇ ਪਾਰਬ੍ਰਹਮ ਗੁਰਦੇਵ! ਸਦਾ (ਸਾਡੇ) ਸਾਹਮਣੇ ਰਹੀਏ॥੧੩॥ |

**ਭਾਵ**—ਹੇ ਅਕਾਲ ਪੁਰਖ! ਆਪ ਸੁਆਮੀ ਹੋ, ਮੈਂ ਆਸਾਵੰਤੀ ਇਸਤ੍ਰੀ ਰੂਪ ਜਗਜਾਸੂ ਆਪਦੇ ਮਿਲਨੇ ਦੀ ਉਮੈਦਵਾਰ ਹਾਂ, ਕ੍ਰਿਪਾ ਕਰਕੇ ਇਹ ਆਸ (ਮਿਲਣ ਦੀ) ਪੂਰਨ ਕਰੀਏ ਕਿਉਂਕਿ ਆਪਦੇ ਮਿਲਿਆਂ ਸਭ ਝੋਰੇ ਦੂਰ ਹੋ ਜਾਂਦੇ ਹਨ, ਸਾਡੇ ਹਿਰਦੇ ਵਿਚ ਆਪ ਦੇ ਚਰਨ ਪਾਉਣ ਤੋਂ ਸਾਡਾ ਆਤਮਾ ਕੀ, ਸਰੀਰ ਤਕ ਪਵਿਤ੍ਰ ਹੋ ਜਾਂਦਾ ਹੈ। ਹੇ ਪਾਰਬ੍ਰਹਮ-ਬੇਅੰਤ ਪ੍ਰਭੂ- 'ਹੇ ਗੁਰਦੇਵ' ਪ੍ਰਕਾਸ਼ ਰੂਪ ਈਸ਼੍ਵਰ! ਅਜਿਹੀ ਦਯਾ ਕਰੋ ਕਿ ਹਰ ਵੇਲੇ ਆਪ ਦਾ ਮੇਲ ਬਣਿਆ ਰਹੇ, ਕਦੀ ਬੀ ਵਿਛੋੜਾ ਨਾ ਹੋਵੇ। ਧੂੜ ਤੋਂ ਮਤਲਬ ਆਪਣੀ ਪਰਮ ਨਿੰਮ੍ਰਤਾ ਦਾ ਹੈ, ਅਰ ਸੰਸਾਰਕ ਜੀਵਾਂ ਦੀ ਸਮਝ ਲਈ ਇਕ ਸੂਖਮਗਤੀ ਦਾ ਵਰਣਨ ਅਸਥੂਲ ਬਚਨਾਂ ਵਿਚ ਕੀਤਾ ਹੈ। ਕਈ ਮਹਾਤਮਾਂ ਇਸ ਸ਼ਬਦ ਤੋਂ ਸੰਤਾਂ ਦੀ ਚਰਨ ਧੂੜ ਦਾ ਤਾਤਪਰਜ ਬੀ ਦੱਸਦੇ ਹਨ।

**ਪਦਾਰਥ**— ਆਸਾਵੰਤੀ[੧]=ਉਹ ਜਿਸਦੇ ਹਿਰਦੇ ਵਿਚ ਆਸਾਂ ਹੋਣ। ਹਜੂਰੀਐ=ਹਜੂਰ ਰਹੀਏ। ਸਾਹਮਣੇ ਰਹੋ।

[ਅਗੇ ਫੇਰ ਨਾਮ ਪ੍ਰੇਮੀਆਂ ਦੀ ਬਿਵਸਥਾ ਕਥਨ ਕਰਦੇ ਹਨ।]

| ਮੂਲ | ਅਰਥ |
|---|---|
| **ਸਲੋਕ ॥ ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ॥ ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥** | (ਸੰਤ ਜਨਾਂ) ਰਸਨਾਂ (ਕਰਕੇ) ਨਾਮ ਉਚਾਰਦੇ ਹਨ, ਕੰਨਾਂ (ਕਰਕੇ) ਅੰਮ੍ਰਿਤ (ਰੂਪੀ) ਸ਼ਬਦ ਸੁਣਦੇ ਹਨ, (ਗੁਰੂ) ਨਾਨਕ (ਜੀ) ਉਨ੍ਹਾਂ ਤੋਂ ਸਦਾ ਬਲਿਹਾਰ ਹਨ ਜਿਨ੍ਹਾਂ (ਦੇ ਮਨ ਵਿਚ) ਪਾਰਬ੍ਰਹਮ ਦਾ ਧਿਆਨ ਹੈ॥੧॥ |

**ਭਾਵ**—ਜੀਭ ਨਾਲ ਨਾਮ ਜਪੋ, ਕੰਨਾਂ ਨਾਲ ਸੁਣੋ ਤੇ ਮਨ ਵਿਚ ਸਾਂਈਂ ਦਾ ਧਿਆਨ ਇਸਥਿਤ ਕਰੋ, ਭਾਵੇਹ ਕਿ ਆਪਣੇ ਅੰਗਾਂ ਨੂੰ ਵਿਸ਼ੇ ਵਿਕਾਰਾਂ ਵਲ ਨਾ ਲਾਓ, ਇਨ੍ਹਾਂ ਨਾਲ ਪ੍ਰਭੂ ਦੀ ਵਡਿਆਈ ਕਰੋ।

**ਪਦਾਰਥ**—ਰਸਨਾ=ਜੀਭ। ਸ੍ਰਵਣੰ=ਕੰਨ। ਪਾਰਬ੍ਰਹਮਣਹ=ਪਾਰਬ੍ਰਹਮ ਪਰਮੇਸਰ ਦਾ।

[ਅਗੇ ਕਾਰਣ ਵਰਣਨ ਕਰਦੇ ਹਨ ਕਿ ਇਸ ਤੋਂ ਬਿਨਾਂ ਹੋਰ ਸਭ ਕੰਮ ਝੂਠੇ ਹਨ।]

| ਮੂਲ | ਅਰਥ |
|---|---|
| **ਹਭਿ ਕੂੜਾਵੇ ਕੰਮ ਇਕਸੁ[੨] ਸਾਈ ਬਾਹਰੇ ॥ ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ ॥ ੨ ॥** | ਸਾਰੇ ਕੰਮ ਝੂਠੇ ਹਨ ਇਕ ਉਸ ਸਾਈਂ ਥੋਂ ਬਾਝ। (ਗੁਰੂ) ਨਾਨਕ (ਜੀ ਦੱਸਦੇ ਹਨ) ਉਹ (ਸੰਤ) ਧੰਨ ਹਨ, ਜਿਨ੍ਹਾਂ ਦੀ ਪ੍ਰੀਤ ਪਰਮੇਸੁਰ ਨਾਲ ਹੈ॥੨॥ |

**ਭਾਵ**—ਝੂਠੇ ਦਾ ਤਾਤਪਰਜ ਹੈ ਕਿ ਜਿਹੇ ਦਿੱਸਣ ਤਿਹੇ ਦ੍ਰਿੜ ਨਾ ਰਹਿਣ, ਨਾਸ਼ ਰੂਪ ਹੋਣ, ਸੋ ਦੇਖ ਲਵੋ, ਪਰਮੇਸੁਰ ਦੀ ਪ੍ਰੀਤ ਤੋਂ ਬਿਨਾਂ ਕੋਈ ਚੀਜ਼ ਅਟੱਲ ਨਹੀਂ, ਇਸ ਕਰਕੇ ਮਹਾਰਾਜ ਉਪਦੇਸ਼ ਕਰਦੇ ਹਨ:- **ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥ ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥੨॥**{ਵਾਰ: ਮਲਾਰ/੧੨੮੭}

**ਪਦਾਰਥ**— ਕੂੜਾਵੇ=ਝੂਠੇ। ਪਿਰਹੜੀ=ਪ੍ਰੀਤ। ਸਚ=ਪਰਮੇਸਰ।

[ਅੱਗੇ ਪਉੜੀ ਵਿਚ ਇਨ੍ਹਾਂ ਹੀ ਭਾਵਾਂ ਨੂੰ ਖੋਲ੍ਹਦੇ ਹਨ।]

---

੧. ਇਥੇ ਨਿੰਮ੍ਰਤਾ ਕਰਕੇ (ਆਸਾਵੰਤੀ) ਇਕ ਬਚਨ ਹੈ। ਦੂਜੀ ਸਤਰ ਵਿਚ ਸਭ ਲਈ ਬੇਨਤੀ ਹੈ ਇਸ ਕਰਕੇ (ਕ੍ਰਿਯਾ) ਬਹੁ ਬਚਨ ਹੈ। ਪ੍ਰਾਰਥਨਾ ਵੇਲੇ ਸੰਸਕ੍ਰਿਤ ਤੇ ਫਾਰਸੀ ਦੇ ਪ੍ਰੇਮੀ ਬੀ ਇਸੇ ਤਰ੍ਹਾਂ ਕਰਦੇ ਹਨ ਕਿ ਇਕ ਬਚਨ ਕਹਿੰਦੇ ਹੋਏ ਬਹੁ ਬਚਨ ਵਿਚ ਚਲੇ ਜਾਂਦੇ ਹਨ।

੨. ਉਹ ਪਰਮੇਸੁਰ ਜਿਸਦਾ ਰੂਪ ਮੰਗਲਾ ਚਰਨ ਵਿਚ ਕਿਹਾ ਸੀ।

| ਮੂਲ | ਅਰਥ |
|---|---|
| **ਪਉੜੀ ॥ ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥ ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥ ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥ ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥** | (ਮੈਂ) ਉਨ੍ਹਾਂ (ਸੰਤਾਂ ਥੋਂ) ਸਦਾ ਬਲਿਹਾਰ ਹਾਂ, ਜਿਹੜੇ ਹਰੀ ਦੀ ਕਥਾ ਸੁਣਦੇ ਹਨ। ਓਹ ਪੂਰਨ ਅਤੇ ਸ੍ਰੇਸ਼ਟ ਹਨ, (ਜਿਹੜੇ) ਪ੍ਰਭੂ (ਦੇ ਅੱਗੇ) ਮਥਾ ਟੇਕਦੇ ਹਨ। (ਅਰ ਜਿਹੜੇ) ਹਥ ਹਰੀ ਦਾ ਬੇਅੰਤ ਜਸ ਲਿਖਦੇ ਹਨ, ਓਹ (ਹਥ) ਸੋਭਾ ਪਾਉਂਦੇ ਹਨ। ਓਹ ਚਰਨ ਪਵਿਤ੍ਰ ਤੇ ਪੁਨੀਤ ਹਨ, (ਜਿਹੜੇ) ਪ੍ਰਭੂ ਦੇ ਰਸਤੇ ਤੇ ਚਲਦੇ ਹਨ। (ਐਸੇ) ਸੰਤਾਂ ਦਾ ਸਤਿਸੰਗ ਹੀ ਕਲਜਾਨ (ਰੂਪ) ਹੈ, ਸਾਰੇ ਦੁਖ ਲਥੇ (ਜਾਣੋ, ਉਨ੍ਹਾਂ ਦੇ ਸੰਗ ਕਰਕੇ)॥੧੪॥ |

**ਪਦਾਰਥ**—ਪਰਧਾਨ=ਸ੍ਰੇਸ਼ਟ। ਪਥਾ-ਰਸਤਾ।

[ਇਹ ਦਸ਼ਾ ਕਿਕੁਰ ਪ੍ਰਾਪਤ ਹੋਵੇ? ਉੱਤਰ ਅਗੇ ਹੈ।]

| ਮੂਲ | ਅਰਥ |
|---|---|
| **ਸਲੋਕੁ ॥ ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥ ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥ ੧ ॥** | (ਸਤਿਸੰਗ ਦਾ) ਉੱਦਮ ਕਰਨਾ*, ਹਰਿ (ਨਾਮ) ਉਚਾਰਨਾ, (ਗੋਪਾਲ) ਪਰਮੇਸੁਰ ਦੇ ਦਰਸ਼ਨ ਦਾ ਪ੍ਰਾਪਤ ਹੋਣਾ, ਤਿੰਨੇ ਕੰਮ) ਈਸ਼੍ਵਰ ਦੀ ਇੱਛਾ ਦੇ ਮਿਲਣੇ ਕਰਕੇ ਪੂਰਨ ਹੁੰਦੇ ਹਨ। (ਗੁਰੂ) ਨਾਨਕ (ਜੀ ਬਚਨ ਕਰਦੇ ਹਨ ਕਿ ਪ੍ਰਭੂ ਦੇ ਦਰਸ਼ਨ ਦਾ ਜੋ) ਸਮਾਂ ਹੈ ਸੋਈ ਸਫਲ ਹੈ॥੧॥ |

**ਭਾਵ**— ਜਦ ਪਹਿਲੇ ਕਿਸੇ ਗੱਲ ਦੀ ਚਾਹ ਉਤਪੱਨ ਹੁੰਦੀ ਹੈ, ਤਦ ਉਸ ਤੋਂ ਮਗਰੋਂ ਉੱਦਮ ਕਰਨਾ ਪੈਂਦਾ ਹੈ। ਗੁਰੂ ਜੀ ਦੱਸਦੇ ਹਨ ਕਿ ਈਸ਼੍ਵਰ ਪ੍ਰਾਪਤੀ ਲਈ ਪਹਿਲੇ 'ਉੱਦਮ ਕਰਨਾ'। ਦੂਸਰੇ ਉਸ ਉੱਦਮ ਕਰਨੇ ਤੇ ਇਹ ਪਤਾ ਲਗੂ ਕਿ ਨਾਮ ਜਪੋ, ਸੋ ਦੂਸਰੇ 'ਨਾਮ ਦਾ ਜਪਣਾ'। ਤੀਸਰੇ ਨਾਮ ਜਪਣ ਦਾ ਫਲ, ਅਰਥਾਤ 'ਈਸ਼੍ਵਰ ਦਾ ਦਰਸ਼ਨ', ਇਹ ਤਿੰਨੇ ਪਦਾਰਥ ਪਰਮੇਸ਼ਰ ਦੀ ਇੱਛਾ ਹੋਣ ਤੇ ਮਿਲਦੇ ਹਨ। ਇਹ ਕੋਈ ਧੱਕੋ ਧੱਕੀ ਚਾਹੇ ਤਾਂ ਨਹੀਂ ਪ੍ਰਾਪਤ ਹੁੰਦੇ। ਵਾਕ ਹੈ:-

**'ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥'**

{ਸ. ਫਰੀਦ-੧੩/੧੩੭੮}

ਦੇਖੋ ਜੋਗੀ ਤੇ ਤਪੀ ਲੋਕ ਅਨੇਕ ਜਤਨ ਕਰਦੇ ਹਨ, ਪਰ ਜਦ ਤਕ ਰੱਬ ਦੀ ਮਿਹਰ ਨਾ ਹੋਵੇ, ਉੱਦਮ ਬੀ ਨਹੀਂ ਹੋ ਸਕਦਾ ਅਰ ਨਾ ਹੀ ਨਾਮ ਦੀ ਪ੍ਰਾਪਤੀ ਤੇ ਨਾ ਹੀ ਪ੍ਰਭੂ ਦਾ ਦਰਸ਼ਨ ਮਿਲ ਸਕਦਾ ਹੈ, ਤਾਂ ਤੇ ਪ੍ਰਾਣੀਓ! ਹਉਮੈ ਤਿਆਗਕੇ ਤੁਸੀਂ ਅਧੀਨ ਹੋਕੇ ਕਰਤਾਰ ਦੇ ਚਰਨਾਂ ਵਿਚ ਪ੍ਰਾਰਥਨਾ ਕਰੋ ਜੋ ਸਾਂਈਂ ਮਿਹਰ ਕਰੇ। ਦੇਖੋ! ਹਉਮੈ ਦੇ ਰੋਗੀਆਂ ਪਰਥਾਇ ਮਹਾਰਾਜ

---

੧. ਧਾਤੂ ਇਹ ਹੈ:- (ਉਦੋਤ=ਉਤੇ=ਉਪਰ ਨੂੰ। ਐ=ਗਤੀ ਕਰਨ)=ਉਪਰ ਨੂੰ ਗਤੀ ਕਰਨਾ, ਆਲਸ ਤਿਆਗਨਾ; ਉੱਦਮ ਕਰਨਾ। ਅਰਥ ਐਉਂ ਬੀ ਲਾਉਂਦੇ ਹਨ:- ਹਰੀ ਦਾ ਨਾਮ ਜਪਣਾ ਪੂਰੇ ਸੰਜੋਗਾਂ ਨਾਲ ਪੂਰਨ ਹੁੰਦਾ ਹੈ ਤੇ ਗੋਪਾਲ ਦਾ ਦਰਸ਼ਨ ਹੋਣਾ ਈਸ਼੍ਵਰ ਦੀ ਇੱਛਾ ਦੇ ਪ੍ਰਕਾਸ਼ ਕਰਨ ਨਾਲ ਹੁੰਦਾ ਹੈ, ਭਾਗਾਂ ਵਾਲਾ ਸਮਾਂ ਇਹੀ ਹੈ।

ਫੁਰਮਾਉਂਦੇ ਹਨ:- **'ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ'**{ਸ. ਫ. ੧੦੫/੧੩੮੦} ਅਰਥਾਤ ਜਿਵੇਂ ਮੀਂਹ ਦੇ ਗੁਣ ਤੋਂ ਟਿੱਬੇ ਲਾਭ ਨਹੀਂ ਉਠਾਉਂਦੇ, ਪਰ ਟੋਏ ਜਲ ਥਲ ਹੋ ਜਾਂਦੇ ਹਨ, ਤਿਵੇਂ ਪ੍ਰਾਰਥਨਾ ਕਰਨੇ ਵਾਲੇ ਅਧੀਨ ਪੁਰਖ ਕਰਤਾਰ ਦੀ ਦਇਆ ਦਾ ਪ੍ਰਾਤ ਜ਼ਰੂਰ ਬਣਦੇ ਹਨ, ਪਰ ਹਉਮੇ ਵਾਲੇ ਨਹੀਂ। ਸੋ ਹੇ ਪਜਾਰਿਓ! ਸਾਡੀ 'ਕਲਜਾਨ' ਅਰ 'ਕਲਜਾਨ ਵਲ ਉੱਦਮ' ਤੀਕ ਬੀ ਉਸ ਕਰਤਾਰ ਦੇ ਹਥ ਹੈ, ਤਾਂਤੇ ਉਸ ਮਾਲਕ ਅਗੇ ਬੇਨਤੀ ਕਰੋ। ਮੂਰਖਾਂ ਤੇ ਚੁੰਚ ਗਿਆਨੀਆਂ ਵਾਂਙੂ ਇਹ ਕਹਿਕੇ 'ਸਾਡੇ ਵੱਸ ਕਿਛ ਨਹੀਂ' ਅਗਜਾਨ ਵਿਚ ਨਾ ਰੁੜ੍ਹੋ।

ਅੱਜ ਕੱਲ ਅਸ਼ਰਧਾ ਤੇ ਪ੍ਰੇਮ ਦੀ ਨਜੂਨਤਾ ਫੈਲ ਰਹੀ ਹੈ ਅਰ ਕਈ ਗਿਆਨੀ ਲੋਕ ਬੀ ਤਤ੍ਵ ਗਿਆਨ ਦੇ ਬੋਧ ਨਾ ਹੋਣੇ ਕਰਕੇ ਸੁੱਕੇ ਗਿਆਨ ਦੇ ਫਰ੍ਹਾਟੇ ਮਾਰ ਕੇ ਇਹ ਉਪਦੇਸ਼ ਕਰਦੇ ਹਨ, ਕਿ ਜਦ ਸਭ ਕੁਝ ਕਰਤਾਰ ਦੇ ਅਧੀਨ ਹੈ ਤਾਂ ਤੁਸੀਂ ਬੇ ਪਰਵਾਹ ਰਹੋ, ਆਪੇ ਹੋਣਹਾਰ ਹੋ ਰਹੇਗੀ। ਪਰ ਓਹ ਇਹ ਨਹੀਂ ਸੋਚਦੇ ਕਿ ਜਦ ਕਰਤਾਰ ਦੇ ਅਧੀਨ ਹੈ ਦਾਤ ਦਾ ਬਖਸ਼ਣਾ, ਤਾਂ ਅਸੀਂ ਕਿਉਂ ਨਾ ਅਧੀਨ ਹੋਕੇ ਯਾਚਨਾ ਕਰੀਏ, ਬੇਪਰਵਾਹੀ ਵਿਚ ਤਾਂ ਸਗੋਂ ਘਾਟਾ ਪਵੇਗਾ। ਬੇਨਤੀ ਕਰਨੀ ਸਾਡਾ ਧਰਮ ਹੈ, ਕਿਉਂਕਿ ਈਸ਼੍ਵਰ ਪਿਤਾ ਹੈ ਅਸੀਂ ਪੁੱਤ੍ਰ ਹਾਂ। ਜਦ ਨਿਸ਼ਕਪਟ ਪ੍ਰਾਰਥਨਾ ਕਰੀਏ, ਕਰਤਾਰ ਸਾਡਾ ਪਿਤਾ ਹੈ, ਕ੍ਰਿਪਾ ਕਰੇ ਹੀ ਕਰੇ; ਕੇਵਲ ਹਉਮੈ ਦਾ ਤਿਆਗ ਕਰਨਾ ਚਾਹੀਏ, ਕਿਉਂਕਿ ਹਉਮੈ ਹੀ ਭਾਰੀ ਪਰਦਾ ਹੈ।

ਭਾਈ ਗੁਰਦਾਸ ਜੀ ਨਿੰਮ੍ਰਤਾ ਦੀ ਕਿੱਡੀ ਉਸਤਤ ਕਰਦੇ ਹਨ:- 'ਹਉਂ ਤਿਸੁ ਵਿੱਟਹੁ ਵਾਰਿਆ ਹੋਦੈ ਤਾਣਿ ਜੁ ਹੋਇ ਨਿਤਾਣਾ॥ ਹਉ ਤਿਸੁ ਵਿਟਹੁ ਵਾਰਿਆ ਹੋਦੈ ਮਾਣ ਜੁ ਹੋਇ ਨਿਮਾਣਾ॥ ਹਉਂ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ॥ ਹਉਂ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ॥ ਹਉ ਤਿਸੁ ਵਿੱਟਹੁ ਵਾਰਿਆ ਗੁਰਮੁਖੁ ਮਾਰਗੁ ਦੇਖਿ ਲੁਭਾਣਾ॥ ਹਉਂ ਤਿਸੁ ਵਿੱਟਹੁ ਵਾਰਿਆ ਚਲਣ ਜਾਣਿ ਜੁਗਤਿ ਮਿਹਮਾਣਾ॥ ਦੀਨ ਦੁਨੀ ਦਰਗਹ ਪਰਵਾਣਾ॥੩॥

{ਵਾਰ ੧੨}

ਭਾਵ ਇਹ ਹੈ ਕਿ ਅਧੀਨਗੀ ਸਭ ਤੋਂ ਸ੍ਰੇਸ਼ਟ ਪਦਾਰਥ ਹੈ, ਸੰਸਾਰ ਵਿਚ ਹੀ ਦੇਖੋ ਫਕੀਰ ਅਧੀਨਗੀ ਕਰ ਕੇ ਹੀ ਦਾਤਾ ਤੋਂ ਖ੍ਰੈਤ ਪ੍ਰਾਪਤ ਕਰਦੇ ਹੈਨ।

**ਪਦਾਰਥ—** ਭਾਵੀ=ਈਸ਼੍ਵਰ ਇੱਛਾ। ਉਦੋਤ=ਉੱਦਮ। ਰਮਣੰ=ਉਚਾਰਨਾ। ਸੰਜੋਗ=ਮਿਲਣਾ। ਭੇਟੰ=ਪ੍ਰਾਪਤ। ਮਹੂਰਤਹ=ਸਮਾਂ।

[ਅਗਲੇ ਸਲੋਕ ਵਿਚ ਨਿੰਮ੍ਰਤਾ ਤੇ ਪ੍ਰੇਮ ਨਾਲ ਉਸ ਵੇਲੇ ਦੀ ਉਸਤਤ ਕਰਦੇ ਹਨ।]

| ਮੂਲ | ਅਰਥ |
|---|---|
| **ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥ ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ ॥ ੨ ॥** | (ਗੁਰੂ) ਨਾਨਕ (ਜੀ ਬਚਨ ਕਰਦੇ ਹਨ ਕਿ) ਉਹੋ ਘੜੀ ਪਰਵਾਣ ਹੈ, ਜਿਸ ਵਿਚ (ਮੈਨੂੰ) ਮੇਰਾ ਪਿਆਰਾ ਮਿਲੇ (ਮੈਂ ਉਸ ਘੜੀ ਦਾ) ਮੁਲ ਨਹੀਂ ਪਾ ਸਕਦਾ, (ਕਿਉਂਕਿ ਉਸਦੇ) ਸੁਖ ਹੱਦੋਂ ਬਾਹਰੇ ਹਨ। ॥੨॥ |

**ਭਾਵ**—ਦੇਖੋ ਗੁਰੂ ਜੀ ਦੇ ਪ੍ਰੇਮ ਦੀ ਅਚਰਜ ਦਸ਼ਾ। ਉਸ ਘੜੀ ਤੋਂ ਵਾਰਨੇ ਜਾਂਦੇ ਹਨ, ਜਿਸ ਵਿਚ ਭਜਨ ਹੋਵੇ, ਕਿਉਂਕਿ ਆਤਮਾਨੰਦ ਅਜਿਹਾ ਅਚਰਜ ਹੈ ਅਰ ਐਸਾ ਸੁਆਦੀਕ ਹੈ ਕਿ ਜਿਸਦੀ ਕੀਮਤ ਨਹੀਂ ਪੈ ਸਕਦੀ, ਕਿਉਂਕਿ ਉਸ ਆਨੰਦ ਦੇ ਮਾਣਨ ਵੇਲੇ ਮਨ ਤੇ ਬੁੱਧੀ ਤਾਂ ਡੁੱਬ

ਜਾਂਦੇ ਹਨ, ਕੀਮਤ ਕੌਣ ਪਾਵੇ? ਸੋ ਦੱਸਦੇ ਹਨ ਕਿ ਉਹੀ ਘੜੀ ਪਰਵਾਨ ਹੈ, ਬਾਕੀ ਵੇਲਾ ਸਾਰਾ ਬਿਅਰਥ ਜਾਂਦਾ ਹੈ। ਕਰਤਾਰ ਦੀ ਦਰਗਾਹ ਵਿਚ ਉਹੋ ਘੜੀ ਕਬੂਲ ਪੈਂਦੀ ਹੈ, ਜੋ ਭਜਨ ਵਿਚ ਬੀਤਦੀ ਹੈ, ਕਿਉਂਕਿ ਬਚਨ ਹੈ:-"**ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹ॥**"{ਆਸਾ/੪੦੨} ਅਰਥਾਤ ਪੁਰਸ਼ ਦਾ ਹਰੇਕ ਕੰਮ ਕਰਤਾਰ ਦੇ ਲੇਖੇ ਵਿਚ ਹੈ, ਸੋ ਉਸ ਲੇਖੇ ਵਿਚ ਭਜਨ ਦੀਆਂ ਘੜੀਆਂ ਪਰਵਾਨ ਹਨ। ਬਾਕੀ ਸਭ ਅਪਰਵਾਨ ਤੇ ਨਿਸਫਲ ਜਾਂਦੀਆਂ ਹਨ।

**ਪ੍ਰਸੰਗ**- ਇਕ ਵੇਰੀ ਮਾਤਾ ਜੀ ਦੇ ਪਾਸ ਕੁਝ ਪਹਾੜ ਦੀਆਂ ਸਿੰਘਣੀਆਂ ਬੈਠੀਆਂ ਧਰਮ ਦੀਆਂ ਗੱਲਾਂ ਕਰ ਰਹੀਆਂ ਸਨ, ਅਚਾਨਕ ਬੱਦਲ ਘਿਰ ਗਏ ਅਰ ਬਰਖਾ ਲਹਿ ਪਈ। ਇਸ ਆਨੰਦਦਾਇਕ ਸਮੇਂ ਨੂੰ ਵੇਖਕੇ ਇਕ ਸਿੰਘਣੀ ਨੇ ਬਚਨ ਕੀਤਾ ਕਿ ਮਾਤਾ ਜੀ ਬਰਖਾ ਰੁਤ ਕੈਸੀ ਪਿਆਰੀ ਰੁਤ ਹੈ, ਕਿਹੀ ਸੀਤਲ ਪੌਣ ਤੇ ਸੁਹਾਉਣਾ ਸਮਾਂ ਹੈ। ਦੂਜੀ ਬੋਲੀ ਕਿ ਸਾਨੂੰ ਤਾਂ ਸਰਦ ਰੁਤ ਚੰਗੀ ਲਗਦੀ ਹੈ, ਨਾ ਬਰਖਾ ਨਾ ਗਰਮੀ, ਗੁਲਾਬੀ ਠੰਢ ਕਿਹੀ ਪਜਾਰੀ ਹੁੰਦੀ ਹੈ। ਤੀਜੀ ਬੋਲੀ-ਹਿੰਮਤ (ਸਿਆਲਾ) ਚੰਗਾ। ਚੰਗੇ ਪਦਾਰਥ ਖਾਈਦੇ ਹਨ, ਚੰਗੇ ਬਸਤ੍ਰ ਪਹਿਨੀਦੇ ਹਨ, ਘਰਾਂ ਵਿਚ ਗਰਮ ਹੋਕੇ ਬੈਠੀਦਾ ਹੈ। ਚੌਥੀ ਬੋਲੀ- ਕੋਈ ਨਾ, ਇਹ ਦੁਖ ਰੂਪ ਹੈ, ਸਿਸਰ ਰੁਤ ਚੰਗੀ ਹੈ, ਨਾ ਪਾਲਾ ਸਤਾਉਂਦਾ ਹੈ, ਨਾ ਤਪਤ ਹੁੰਦੀ ਹੈ, ਸੁਹਾਉਣੀ ਠੰਢ ਪੈਂਦੀ ਹੈ। ਪੰਜਵੀਂ ਬੋਲੀ- ਬਸੰਤ ਰੁਤ, ਰੁਤਾਂ ਦਾ ਰਾਜਾ ਰੁਤ ਹੈ, ਫੁਲ ਖਿੜਦੇ, ਪੰਛੀ ਬੋਲਦੇ ਹਨ, ਹਰਿਆਉਲ ਮਖਮਲ ਵਾਂਗ ਵਿਛ ਜਾਂਦੀ ਹੈ। ਛੇਵੀਂ ਬੋਲੀ-ਅਸਲ ਆਨੰਦ ਤਾਂ ਗ੍ਰੀਖਮ (ਹੁਨਾਲ) ਵਿਚ ਹੈ। ਸੰਝ ਸਵੇਰੇ ਕਿਹਾ ਅਸਚਰਜ ਸਮਾਂ ਹੁੰਦਾ ਹੈ, ਠੰਢੇ ਪਾਣੀ ਤੇ ਸ਼ਰਬਤ ਪੀਵੀਦੇ ਹਨ, ਇਸ਼ਨਾਨ ਆਨੰਦ ਦਿੰਦੇ ਹਨ। ਮਾਤਾ ਜੀ ਸੁਣਕੇ ਹੱਸ ਪਏ ਅਰ ਫੇਰ ਚੁਪ ਰਹਿਕੇ ਬੋਲੇ:-'**ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥**'{ਬਿਹਾ:/੫੪੦} ਹੇ ਸਿੰਘਣੀਓ! ਸਾਨੂੰ ਤਾਂ ਉਹ ਰੁਤ, ਉਹ ਘੜੀ, ਉਹ ਵੇਲਾ ਪਿਆਰਾ ਲਗਦਾ ਹੈ, ਜਿਸ ਵੇਲੇ ਸਾਡੇ ਆਤਮਕ ਸੁਆਮੀ ਕਲਗੀਧਰ ਜੀ ਮਹਾਰਾਜ ਹਿਰਦੇ ਸਿੰਘਾਸਣ ਪੁਰ ਬਿਰਾਜਮਾਨ ਹੁੰਦੇ ਹਨ। ਉਨ੍ਹਾਂ ਦਾ ਮਿਲਾਪ ਸਿਰ ਸੁਖਾਂ ਦੇ ਸੁਖ ਹੈ, '**ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥**'{ਪੰ: ੧੪੨੫}

**ਪਦਾਰਥ**—ਕੀਮ=ਮੁੱਲ। ਮਿਤੀਹੂ ਬਾਹਰੇ=ਹੱਦੋਂ ਬਾਹਰ। ਵੇਲੜੀ=ਘੜੀ। ਸਮਾਂ। ਪਿੰਰੀ=ਸੁਾਮੀ।

[ਪਉੜੀ ਵਿਚ ਮਾਨੋ ਇਸੇ ਦਾ ਅਨੁਵਾਦ ਕਰਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥ ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥ ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥ ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ ॥ ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥ ੧੫ ॥** | (ਪ੍ਰਸ਼ਨ)-(ਮੈਨੂੰ) ਦੱਸੋ, ਓਹ ਵੇਲਾ ਕੇਹੜਾ ਹੈ ਜਿਸ ਵੇਲੇ (ਮੈਂ) ਪ੍ਰਭੂ ਨੂੰ ਪਾਵਾਂ? (ਕਿਉਂਕਿ ਤੁਸਾਂ ਕਿਹਾ ਹੈ) ਉਹ ਘੜੀ ਹੀ ਚੰਗਾ ਵੇਲਾ ਹੈ, ਜਿਸ ਵਿਚ (ਮੈਨੂੰ) ਪ੍ਰਭੂ ਦਾ ਮਿਲਾਪ ਹੋਵੇ। (ਫੇਰ ਤੁਸਾਂ ਕਿਹਾ ਹੈ ਕਿ) ਵਡੇ ਭਾਗਾਂ ਕਰ ਕੇ ਸਤਸੰਗ ਪ੍ਰਾਪਤ ਹੁੰਦਾ ਹੈ, (ਮੈਨੂੰ ਦੱਸੋ ਉਹ ਕਿਵੇਂ ਹੋਵੇ) ਮੈਂ ਨੀਉਂਕੇ (ਆਪ ਦੇ) ਚਰਨੀ ਪੈਂਦਾ ਹਾਂ। (ਉਤ੍ਰ, ਹੇ ਭਾਈ!) ਅੱਠ ਪਹਿਰ ਪ੍ਰਭੂ ਨੂੰ ਧਿਆਉਣ ਨਾਲ ਮਨ ਦੀ ਇੱਛਾ ਪੂਰੀ ਕਰ[1]। (ਹੇ ਭਾਈ! ਤੂੰ ਬੀ ਧੰਨ ਹੈਂ ਜਿਸ ਦੇ) ਮਨ ਵਿਚ ਕਿ ਦਰਸ਼ਨ ਦੀ ਪਜਾਸ ਹੈ (ਗੁਰੂ) ਨਾਨਕ (ਜੀ ਦਰਸ ਪਿਆਸਿਆਂ ਤੋਂ ਬੀ) ਬਲਿਹਾਰ ਜਾਂਦੇ ਹਨ॥੧੫॥ |

੧. ਕ੍ਰਤਮ ਉਪਦੇਸ਼ ਹੈ, ਮਤਲਬ ਮੱਧਮ ਪੁਰਖ ਤੋਂ ਹੈ।

**ਭਾਵ**—ਗੁਰੂ ਜੀ ਦੇ ਪਿਛਲੇ ਕਥਨ ਤੋਂ ਸੁਤੇ ਹੀ ਪ੍ਰਸ਼ਨ ਉਪਜਦਾ ਹੈ ਕਿ ਜੇ ਪ੍ਰਭੂ ਦੇ ਮੇਲੇ ਦੀ ਘੜੀ ਪ੍ਰਵਾਨ ਹੈ ਤਾਂ ਉਹ ਕਿਹੜੀ ਸੁਲੱਖਣੀ ਘੜੀ ਹੈ? ਇਸ ਸ਼ੰਕਾ ਨੂੰ ਗੁਰੂ ਜੀ ਨੇ ਪਹਿਲੀਆਂ ਦੋ ਸਤਰਾਂ ਵਿਚ ਦੱਸਿਆ ਹੈ। ਅੱਗੇ ਆਪ ਹੀ ਉੱਤਰ ਦੇਂਦੇ ਹਨ ਕਿ ਕੋਈ ਨਿਯਤ ਸਮਾਂ ਨਹੀਂ ਹੈ, ਅੱਠੇ ਪਹਿਰ ਪ੍ਰਭੂ ਦਾ ਜਾਪ ਕਰਨਾ ਚਾਹੀਏ, ਕਿਉਂਕਿ ਪਿਛੇ ਦੱਸ ਆਏ ਹਨ ਕਿ ਭਜਨ ਦੀ ਘੜੀ ਕੇਵਲ ਪ੍ਰਵਾਨ ਹੈ, ਬਾਕੀ ਨਿਸਫਲ ਜਾਂਦੀਆਂ ਹਨ, ਤਾਂਤੇ ਕਿਉਂ ਸਮਾਂ ਵਿਅਰਥ ਗੁਆਓ। ਅੱਠੇ ਪਹਿਰ ਭਜਨ ਨਹੀਂ ਹੋ ਸਕਦਾ, ਕੰਮ ਧੰਦੇ ਸਭ ਰਹਿ ਜਾਂਦੇ ਹਨ। ਇਸ ਦਾ ਉੱਤਰ ਗੁਰੂ ਗ੍ਰੰਥ ਸਾਹਿਬ ਜੀ ਇਹ ਦਿੰਦੇ ਹਨ **'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।'**{ਕਬੀਰ-੨੧੩/੧੩੭੬} ਅਰਥਾਤ ਕੰਮ ਧੰਦਾ ਕਰੋ, ਪਰ ਪ੍ਰਭੂ ਨੂੰ ਨਾ ਵਿਸਾਰੋ।

ਅਠ ਪਹਿਰ ਦੇ ਉਪਦੇਸ਼ ਦੇ ਮਗਰੋਂ ਗੁਰੂ ਜੀ ਬਚਨ ਕਰਦੇ ਹਨ, ਕਿ ਭਾਈ! ਪਹਿਲੇ ਸਤਸੰਗਤ ਦੀ ਵੱਡੀ ਲੋੜ ਹੈ, ਤੂੰ 'ਸਤਿਸੰਗ ਕਰ'। ਪਰ ਸਤਿਸੰਗ ਪ੍ਰਭੂ ਦੀ ਇੱਛਾ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ, ਸੋ ਆਪ ਉਪਦੇਸ਼ ਦਿੰਦੇ ਹਨ 'ਤੂੰ ਨਿੰਮ੍ਰਤਾ ਕਰ' ਅਧੀਨ ਹੋ, ਬੇਨਤੀਆਂ ਕਰ। ਜੇਕਰ ਤੂੰ ਖਰੜ ਗਿਆਨ ਤੇ ਚੰਚਲਤਾਈ ਦਾ ਅਭਿਲਾਖੀ ਹੈਂ, ਤਦ ਤਾਂ ਵਿਅਰਥ ਤੇਰਾ ਕਹਿਣਾ ਹੈ, ਪਰ ਜੇ ਸਚਮੁਚ ਤੇਰੇ ਹਿਰਦੇ ਵਿਚ ਪ੍ਰਭੂ ਦਰਸ਼ਨ ਦੀ ਤ੍ਰਿਖਾ ਹੈ ਅਰਥਾਤ ਤੂੰ ਸਚ ਮੁਚ ਪਰਮਾਰਥ ਦਾ ਅਭਿਲਾਖੀ ਹੈਂ, ਤਾਂ ਤੂੰ ਧੰਨ ਹੈਂ, ਕਿਉਂਕਿ- **'ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ॥'**{ਰਾਮ/੯੬੨}

ਜੋ ਪੁਰਖ ਕੇਵਲ ਵਿਦਜਾ ਯਾ ਚਰਚਾ ਦੀ ਖਾਤਰ ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹਨ, ਉਨ੍ਹਾਂ ਲਈ ਨਹੀਂ, ਪਰ ਜੋ ਇੱਛਾ ਕਰਦੇ ਹਨ ਕਿ ਸਾਨੂੰ ਪ੍ਰਭੂ ਦੀ ਪ੍ਰਾਪਤੀ ਹੋਵੇ ਤਿਨ੍ਹਾਂ ਪ੍ਰਤਿ ਗੁਰੂ ਜੀ ਦੱਸਦੇ ਹਨ ਕਿ ਨਿੰਮ੍ਰਤਾ ਕਰੋ, ਸਤਿਸੰਗ ਪ੍ਰਾਪਤ ਹੋਵੇਗਾ, ਸਤਸੰਗ ਤੋਂ ਪ੍ਰਭੂ ਮਿਲੇਗਾ।

ਇਥੇ ਇਹ ਸ਼ੰਕਾ ਉਪਜਦੀ ਹੈ, ਕਿ ਐਡੀ ਪੱਕੀ ਤਰ੍ਹਾਂ ਪ੍ਰਭੂ ਸਿਮਰਨ ਦਾ ਕੀ ਪ੍ਰਯੋਜਨ ਹੈ? ਗੁਰੂ ਜੀ ਦਾ ਭਾਵ ਇਹ ਹੈ ਕਿ ਜੇ ਪੁਰਖ ਇਸ ਜੀਵਨ ਵਿਚ ਪ੍ਰਭੂ ਦੇ ਪ੍ਰੇਮ ਵਿਚ ਪੱਕਾ ਹੋ ਜਾਏਗਾ ਤਾਂ ਮਰਕੇ ਦੁਖਾਂ ਵਿਚ ਨਹੀਂ ਪਵੇਗਾ। ਯਥਾ:- **"ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥"**{ਗੂਜ:/੫੨੦} ਅਰਥਾਤ ਮੌਤ ਦੇ ਮਗਰੋਂ ਜੋ ਦਸ਼ਾ ਹੈ, ਸੋ ਭਿਆਨਕ ਬਨ ਦੀ ਨਿਆਈਂ ਹੈ, ਜਿਸ ਵਿਚ ਪਾਪੀਆਂ ਦੇ ਪਛੁਤਾਵੇ ਰੋਣੇ ਕੁਰਲਾਉਣੇ ਦਾ ਰੌਲਾ ਤੇ ਘਬਰਾ ਪੈਂਦਾ ਹੈ, ਅਰ ਉਸ ਬਨ ਨੂੰ ਲੰਘਣ ਵਾਲੇ ਅਤਿ ਦੁਖੀ ਹੋ ਜਾਂਦੇ ਹਨ, ਕਿਉਂਕਿ ਸਾਰੇ ਪਾਪ ਜੋ ਪਿਆਰੇ ਜਾਣਕੇ ਕੀਤੇ ਸਨ, ਓਥੇ ਪ੍ਰਾਣੀ ਦੇ ਲਹੂ ਦੇ ਤਿਹਾਏ ਹੋਕੇ ਕਸ਼ਟ ਦੇਂਦੇ ਹਨ। ਉਸ ਭਯਭੀਤ ਦਸ਼ਾ ਦੇ ਸੰਕਟਾਂ ਨੂੰ ਓਹ ਲੋਕ ਜਿਨ੍ਹਾਂ ਦੀ ਪ੍ਰੀਤ ਦੀ ਡੋਰੀ ਪ੍ਰਭੂ ਚਰਨਾਂ ਵਿਚ ਲਗੀ ਹੋਈ ਹੈ, ਆਨੰਦ ਨਾਲ ਲੰਘ ਜਾਂਦੇ ਹਨ, ਤਾਂਤੇ ਹੇ ਭ੍ਰਾਓ, ਪ੍ਰਭੂ ਦੇ ਚਰਨਾਂ ਵਿਚ ਐਸੀ ਪ੍ਰੀਤ ਲਾਓ ਕਿ ਉਸ ਭਿਆਨਕ ਜੰਗਲ ਵਿਚੋਂ ਤੁਸੀਂ ਆਨੰਦ ਨਾਲ ਤਰ ਸਕੋ, ਨਹੀਂ ਤਾਂ- **'ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥'**{ਆਸਾ: ਵਾਰ/੪੭੧}

**ਪ੍ਰਸੰਗ**- ਦੇਖੋ ਗੁਰੂ ਅਮਰਦਾਸ ਜੀ ਜਦੋਂ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦੇ ਸਨ, ਤਦ ਪਹਿਰ ਰਾਤ ਰਹਿੰਦੀ ਪੁੱਠੇ ਪੈਰੀਂ ਤਿੰਨ ਕੋਹ ਪੈਂਡਾ ਕਰ ਕੇ ਦਰਿਆਵੋਂ ਜਲ ਲਿਆਉਂਦੇ ਸਨ, ਪਰ ਕਿਉਂ ਜੋ ਹਿਰਦੇ ਵਿਚ ਗੁਰੂ ਦੀ ਪ੍ਰੀਤ ਦੀ ਡੋਰੀ ਲੱਗ ਰਹੀ ਸੀ, ਸੋ ਅਨੰਦ ਨਾਲ ਸੇਵਾ ਨੂੰ ਨਿਬਾਹ ਲੈਂਦੇ ਸਨ।

ਗੁਰੂ ਅਰਜਨ ਦੇਵ ਜੀ ਦਾ ਹਿਰਦਾ ਪ੍ਰਭੂ ਦੇ ਪ੍ਰੇਮ ਨਾਲ ਰਤਾ ਹੋਇਆ ਸੀ। ਜਦ ਲਾਹੌਰ ਦੇ ਨਵਾਬ ਤੇ ਚੰਦੂ ਨੇ ਆਪ ਨੂੰ ਤਪਤ ਤਵਿਆਂ ਤੇ ਬਿਠਾਇਆ, ਤੱਤੀ ਰੇਤ ਉਪਰ ਪਾਈ, ਉੱਬਲਦੀ

ਦੇਗ ਵਿਚ ਬਿਠਾਲਿਆ; ਇਨ੍ਹਾਂ ਭਿਆਨਕ ਤੇ ਬਿਹਬਲ ਕਰ ਦੇਣ ਵਾਲੇ ਕਸ਼ਟਾਂ ਨੂੰ ਸਤਿਗੁਰਾਂ ਨੇ ਕਿਸ ਆਨੰਦ ਨਾਲ ਸਹਾਰਿਆ? 'ਸੀ' 'ਹਾਇ' ਨਹੀਂ ਕੀਤੀ, ਸਗੋਂ ਆਪਣੇ ਵੈਰੀਆਂ ਦਾ ਭਲਾ ਮੰਗਿਆ, ਕਿਸ ਕਰਕੇ?- **"ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥"** {ਗੂਜ:/੫੨੦}

ਭਾਵ ਇਹ ਕਿ ਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਚਰਨਾਂ ਦੀ ਪ੍ਰੀਤ ਵਿਚ ਅਜਿਹੇ ਮਗਨ ਸਨ, ਕਿ ਉਨ੍ਹਾਂ ਅਸਹਿ ਕਸ਼ਟਾਂ ਨੂੰ ਇੱਡੀ ਬਹਾਦਰੀ ਨਾਲ ਝੱਲਿਆ। ਅਸੀਂ ਪਾਪੀ ਤਾਂ ਕੰਡੇ ਚੁਭੇ ਦੀ ਪੀੜ ਨੂੰ ਬੀ ਨਹੀਂ ਸਹਾਰ ਸਕਦੇ। ਸਰੀਰ ਨੂੰ ਕਸ਼ਟ ਤਾਂ ਜ਼ਰੂਰ ਹੁੰਦਾ ਸੀ ਇਸ ਵਿਚ ਸੰਦੇਹ ਨਹੀਂ, ਪਰ ਦੁਖਾਂ ਨੂੰ ਅਨੁਭਵ ਕਰਨ ਵਾਲੀ ਜਜੋਤੀ ਰੂਪ ਤਾਂ ਕਰਤਾਰ ਦੀ ਮਹਿਮਾ ਵਿਚ ਮਗਨ ਸੀ, ਘਾਬਰਦਾ ਕੌਣ? ਇਸੇ ਕਰ ਕੇ ਓਹ ਭਜੰਕਰ ਕਸ਼ਟ ਆਨੰਦ ਨਾਲ ਬੀਤ ਗਏ। ਇਸੀ ਪ੍ਰਕਾਰ ਭਾਈ ਮਨੀ ਸਿੰਘ ਜੀ ਆਦਿਕ ਜਿਤਨੇ ਮਹਾਤਮਾ ਸ਼ਹੀਦ ਹੋਏ ਹਨ, ਸਭ ਬਹਾਦਰੀ ਅਰ ਨਿਰਭਯਤ ਨਾਲ ਸਰੀਰ ਤਿਆਗਦੇ ਰਹੇ ਹਨ, ਪਰ ਡੋਲੇ ਨਹੀਂ।

ਸਾਨੂੰ ਉਨ੍ਹਾਂ ਦੇ ਖੇਦ ਸੁਣ ਕੇ ਰੋਣ ਆਉਂਦਾ ਹੈ, ਪਰ ਉਨ੍ਹਾਂ ਨੇ ਕਿਸ ਸਹਨ ਸ਼ੀਲਤਾ ਨਾਲ ਸਹਾਰੇ ਕੀਤੇ? ਕੇਵਲ ਪ੍ਰਭੂ ਪ੍ਰੇਮ ਦੇ ਕਾਰਣ।

ਤਾਂਤੇ ਹੇ ਪਿਆਰਿਓ! ਪ੍ਰਭੂ ਦਾ ਹਰ ਵੇਲੇ ਸਿਮਰਣ ਕਰੋ ਜੋ ਤੁਹਾਡੇ ਉਸ ਥਾਂ ਤੇ ਕੰਮ ਆਵੇ ਜਿਸ ਦੀ ਬਾਬਤ ਕਥਨ ਕੀਤਾ ਹੈ:-

**"ਅੱਗੇ ਔਘਟ ਗਲੀਆਂ ਭੀੜੀਆਂ"**

**ਪਦਾਰਥ**—ਪਾਈ=ਪਾਵਾਂ, ਪ੍ਰਭੂ ਦਾ ਧਿਆਨ ਕਰਾਂ। ਮੂਰਤੁ=ਅੱਧੀ ਘੜੀ। ਪਿਆਸ=ਤ੍ਰਿਸ਼ਨਾ। ਸੰਜੋਗੁ=ਵੇਲਾ।

[ਹੁਣ ਪਾਪੀ ਹਿਰਦੇ ਵਿਚ ਸੋਚ ਫੁਰਦੀ ਹੈ ਕਿ ਪਰਮੇਸ਼ਰ ਦਾ ਜਪ ਤਾਂ ਕਰੀਏ, ਪਰ ਪਿਛਲੇ ਕੀਤੇ ਨੂੰ ਕਿੱਥੇ ਸਿੱਟੀਏ ਪਾਪ ਅਮਿਤ ਹਨ ਉਹ ਕਿਕੁਰ ਮਿਟਣ? ਗੁਰੂ ਜੀ ਅੱਗੇ ਈਸ਼੍ਵਰੀ ਭੇਤ ਖੋਲ੍ਹਦੇ ਹਨ।]

| ਮੂਲ | ਅਰਥ |
|---|---|
| **ਸਲੋਕ॥ ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥ ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥** | ਪਰਮੇਸ਼ੁਰ ਪਾਪੀਆਂ ਨੂੰ ਉਧਾਰਣ ਵਾਲਾ ਹੈ, (ਅਰ) ਸਾਰੇ ਦੋਖਾਂ ਦੇ ਦੂਰ ਕਰਣਹਾਰਾ ਹੈ। ਪ੍ਰਤਾਪਵਾਨ ਪ੍ਰਭੂ ਸ਼ਰਣ ਦਾ ਸੂਰਮਾ ਹੈ (ਉਨ੍ਹਾਂ ਲਈ ਜੋ) ਹਰਿ ਹਰਿ ਹੇ ਹਰੇ ਕਰ ਕੇ ਉਸ ਦਾ ਜਾਪ ਕਰਦੇ ਹਨ* ॥੧॥ |

**ਭਾਵ**—ਹੇ ਪਾਪਾਂ ਦੇ ਭਾਰ ਨਾਲ ਦੱਬੇ ਹੋਏ ਤੇ ਦੁਖੀ ਜੀਵੋ! ਨਿਰਾਸ ਨਾ ਹੋਵੋ, ਅਕਾਲ ਪੁਰਖ ਪਾਪੀਆਂ ਨੂੰ ਆਪ ਉਧਾਰਨ ਵਾਲਾ ਹੈ ਅਰ ਜੀਵ ਦੇ ਥੋੜੇ ਪਾਪ ਕੀ, ਸਾਰੇ ਹੀ ਦੋਖਾਂ ਨੂੰ ਦੂਰ ਕਰਨ ਵਾਲਾ ਹੈ, ਅਰ ਸਰਨ ਆਇਆਂ ਦੀ ਲਾਜ ਰਖਣ ਵਾਲਾ ਤੇ ਰਖਣੇ ਨੂੰ ਸਮਰਥਾਵਾਨ ਹੈ। ਜੋ ਉਸਦੇ ਬੂਹੇ ਤੇ ਡਿੱਗੇ ਉਸ ਨੂੰ ਤ੍ਰਾਹ ਨਹੀਂ ਦਿੰਦਾ, ਸਗੋਂ **'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥'** {ਬਿਹਾ:/੫੪੪} ਸੋ ਜੋ ਲੋਕ ਭਾਵੇਂ ਕਿਡੇ ਪਾਪੀ ਹੋਣ ਜੋ ਪ੍ਰਭੂ ਦਾ ਜਾਪ ਜਪਦੇ ਤੇ ਉਸਦੀ ਸ਼ਰਨ ਆਉਂਦੇ ਹਨ, ਤਿਨਾਂ ਨੂੰ ਪਵਿੱਤ੍ਰ ਕਰ ਲੈਂਦਾ ਹੈ, ਕਿਉਂਕਿ ਉਸਦਾ ਨਾਮ (ਹਰਿ) ਪਾਪਾਂ ਦਾ ਨਾਸ਼ ਕਰਨੇ ਵਾਲਾ ਹੈ। ਤਾਂਤੇ ਓਹ ਲੋਕ ਜੋ ਪਾਪਾਂ ਵਿਚ ਫਸ ਰਹੇ ਹਨ, ਉਦਾਸ ਨਾ ਹੋਣ, ਪਰਮੇਸ਼ੁਰ

* ਯਥਾ- ਜੈ ਜੈਕਾਰ ਜਪੰਥਿ ਨਰਾ॥

ਬੜਾ ਦਿਆਲ ਹੈ। ਹੌਸਲਾ ਨਾ ਹਾਰਣ, ਸਗੋਂ ਅਧੀਨਗੀ ਨਾਲ ਉਸਦੀ ਸਰਨ ਆ ਕੇ ਬੇਨਤੀ ਕਰਨ। **'ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ'**॥{ਸੋਰ:/੬੨੪} ਕਦੀ ਉਨ੍ਹਾਂ ਪੁਰਖਾਂ ਦੀ ਗਲ ਨਾ ਮੰਨੋ, ਜੋ ਆਖਦੇ ਹਨ ਕਿ ਪ੍ਰਭੂ ਬਖਸ਼ ਨਹੀਂ ਸਕਦਾ, ਜਾਂ ਜੋ ਇਹ ਆਖਦੇ ਹਨ ਕਿ ਪਰਮੇਸੁਰ ਪਾਪ ਬਖਸ਼ੇ ਤਾਂ ਨਿਆਈਂ ਨਹੀਂ ਰਹਿੰਦਾ। ਪ੍ਰਭੂ ਸਰਬ ਸ਼ਕਤੀਮਾਨ ਹੈ, ਉਹ ਸਾਥੋਂ ਕ੍ਰੋੜਾਂ ਗੁਣਾਂ ਵਧੀਕ ਸਮਝ ਰਖਦਾ ਹੈ, ਉਸਦੇ ਗੁਣਾਂ ਵਿਚ ਦਮ ਮਾਰਨਾ ਮੂਰਖਤਾ ਹੈ, ਇਹੋ ਜਿਹੇ ਦੈਵੀ ਭੇਤ ਬੁਧਿ ਤੋਂ ਪਰੇ ਹਨ। ਬਿਨਾਂ ਪ੍ਰਭੂ ਦੇ ਆਪ ਆਪਣਾ ਗਿਆਨ ਦਿੱਤਿਆਂ ਪ੍ਰਾਪਤ ਨਹੀਂ ਹੁੰਦੇ। ਸੋ ਵੇਖੋ ਗੁਰੂ ਅਰਜਨ ਦੇਵ ਜੀ ਨੂੰ ਅਨੁਭਵ ਦੁਆਰਾ ਕਰਤਾਰ ਨੇ ਦੱਸ ਦਿੱਤਾ ਕਿ 'ਮੈਂ ਪਤਿਤ ਪਾਵਨ ਹਾਂ ਤੇ ਸ਼ਰਨਪਾਲ ਹਾਂ'। ਸੋਈਓ ਸਤਿਗੁਰਾਂ ਸਾਨੂੰ ਦਸ ਦਿੱਤਾ ਕਿ ਅਕਾਲ ਪੁਰਖ ਪਤਿਤਪਾਵਨ ਹੈ, ਤੁਸੀਂ ਉਦਾਸ ਨਾ ਹੋਵੋ,' ਪਰ ਅਧੀਨਗੀ ਨਾਲ ਬੇਨਤੀ ਕਰੋ, ਉਹ ਪ੍ਰਭੂ ਬਖਸ਼ ਲਵੇਗਾ। ਸੋ ਹੁਣ ਆਪਣੀ ਅਲਪ ਬੁਧੀ ਨੂੰ ਛੱਡਕੇ ਮਹਾਰਾਜ ਦੇ ਸੱਚੇ ਅਨੁਭਵ ਦੇ ਮਗਰ ਲੱਗੋ ਅਰ ਨਿਸਚੇ ਜਾਣੋ ਜੋ ਮਹਾਰਾਜ ਨੇ ਕਿਹਾ ਹੈ ਅਰ ਝੂਠ ਜਾਣੋ ਜੋ ਅਲਪੱਗ ਜੀਵ ਦਮ ਮਾਰਦੇ ਹਨ।

ਕਿਉਂਕਿ ਜੀਵ ਕੇਵਲ ਬੁੱਧੀ ਦੀਆਂ ਗੱਲਾਂ ਕਰਦੇ ਹਨ, ਜੋ ਰਜ, ਸਤ, ਤਮ ਗੁਣਾਂ ਨਾਲ ਹਰ ਵੇਲੇ ਅਵਰੀ ਰਹਿੰਦੀ ਹੈ, ਅਰ ਮਾਯਾ ਦੇ ਸਬੰਧਾਂ ਵਿਚ ਦੌੜਦੀ ਰਹਿੰਦੀ ਹੈ। ਭਾਵੇਂ ਕਿੰਨੀ ਸੋਧੋ ਤਦ ਬੀ ਮਾਯਾ ਦੀ ਛਾਯਾ ਤੋਂ ਸੁੱਧ ਨਹੀਂ ਹੋ ਸਕਦੀ, ਇਸ ਕਰਕੇ ਵਿਦਵਾਨਾਂ ਦਾ ਕਹਿਣਾ ਅਨੁਭਵੀ ਮਹਾਤਮਾ ਦੇ ਕਹਿਣੇ ਦੇ ਸਾਹਮਣੇ ਤੁੱਛ ਹੈ, ਕਿਉਂਕਿ ਗੁਰੂ ਸਾਹਿਬ ਦੇ ਅੱਗੇ ਜੀਵਾਂ ਦੀ ਬੁਧਿ ਲੰਗੜੀ ਹੈ।

**ਪਦਾਰਥ**— ਪਤਿਤ ਪੁਨੀਤ=ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ, ਉਧਾਰਣ ਵਾਲਾ। ਗੋਬਿੰਦਹ=ਸ੍ਰਿਸ਼ਟੀ ਪਾਲਕ, ਪਰਮੇਸ਼ੁਰ। ਸਰਣ ਸੂਰ=ਸਰਣ ਦਾ ਸੂਰਮਾ। ਭਗਵਾਨਹ=ਪ੍ਰਤਾਪ-ਵਾਨ ਪ੍ਰਭੂ। ਹਰਿ=(ਪਾਪ) ਨਾਸ਼ ਕਰਨ ਵਾਲਾ।

[ਅੱਗੇ ਦੱਸਦੇ ਹਨ ਕਿ ਸ਼ਰਨ ਆਉਣ ਦਾ ਕੀਹ ਢੰਗ ਹੈ।]

| ਮੂਲ | ਅਰਥ |
|---|---|
| **ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥ ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥ ੨ ॥** | (ਜਿਸਨੇ) ਸਾਰਾ ਆਪਣਾ ਆਪ ਛੱਡ ਦਿੱਤਾ (ਤੇ ਪ੍ਰਭੂ) ਚਰਨਾਂ ਨਾਲ ਲਗ ਗਿਆ (ਗੁਰੂ) ਨਾਨਕ (ਜੀ ਆਖਦੇ ਹਨ ਉਸਦਾ) ਦੁਖ ਤੇ ਤਾਪ ਪ੍ਰਭੂ ਨੇ ਦੇਖਦਿਆਂ ਸਾਰ (ਸਭ) ਦੂਰ ਹੋ ਗਿਆ॥੨॥ |

**ਭਾਵ**—ਹੇ ਪਾਪਾਂ ਕਰਕੇ ਦੁਖੀ ਜੀਵ! ਹਉਮੈ ਤਿਆਗਕੇ ਤੇ ਝੂਠੇ ਆਹਰ ਛੱਡਕੇ ਸਤਿਗੁਰੂ ਨਾਨਕ ਦੇਵ ਜੀ ਦੀ ਸ਼ਰਨ ਆ ਅਰ ਆਪਣੇ ਪ੍ਰਭੂ ਨੂੰ ਵਜਾਪਕ ਦੇਖ, ਬੱਸ ਫੇਰ ਤੇਰੇ ਸਾਰੇ ਦੁਖ ਦੂਰ ਹੋ ਜਾਣਗੇ।

ਇਸਦਾ ਭਾਵ ਇਉਂ ਬੀ ਸਪਸ਼ਟ ਹੋ ਜਾਂਦਾ ਹੈ ਕਿ ਹੇ ਪ੍ਰਾਣੀ! ਆਪਣਾ ਆਪ ਛੱਡ, ਇਸ ਦਾ ਫਲ ਇਹ ਹੋਊ ਕਿ ਦੁਖ, ਪਾਪ ਸਭ ਦੂਰ ਹੋ ਜਾਣਗੇ। ਫੇਰ ਤੂੰ ਪ੍ਰਭੂ ਪਰਾਇਣ ਹੋ ਜਾਹ, ਕੋਈ ਆਸ ਜਗਤ ਤੇ ਨਾ ਰੱਖ ਤਦ ਤੈਨੂੰ ਪ੍ਰਭੂ ਦਾ ਦਰਸ਼ਨ ਹੋ ਜਾਵੇਗਾ।

ਦੁਹਾਂ ਦਾ ਸਿੱਟਾ ਇਹ ਹੈ ਕਿ ਹਉਮੈ ਦਾ ਤਿਆਗ ਕਰਕੇ ਪਾਪੀ ਜੀਵ ਪ੍ਰਭੂ ਦੀ ਸ਼ਰਨ ਆ ਜਾਵੇ ਫੇਰ ਪਾਪ ਭੀ ਕੱਟੇ ਜਾਣਗੇ ਅਰ ਪ੍ਰਭੂ ਭੀ ਮਿਲ ਜਾਏਗਾ। ਯਥਾ:-

**"ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ॥"**{ਸੂਹੀ:/੭੬੧}

ਅਰਥਾਤ ਜਦ ਮੈਂ ਨਿਮਾਣੀ ਹੋਕੇ ਪ੍ਰਭੂ ਦੀ ਸ਼ਰਨ ਪੈ ਗਈ, ਤਦ ਬਿਨਾਂ ਯਤਨ ਦੇ ਮੇਲ ਹੋ ਗਿਆ। ਇਸ ਗਲ ਵਿਚ ਘੁੰਡੀ ਇੰਨੀ ਹੀ ਹੈ ਕਿ ਇਕ ਮਿਆਨ ਵਿਚ ਜਿਕੂੰ ਦੋ ਤਲਵਾਰਾਂ ਨਹੀਂ ਟਿਕ ਸਕਦੀਆਂ, ਤਿਵੇਂ ਹਉਮੈ ਤੇ ਪ੍ਰਭੂ ਦੋ ਚੀਜ਼ਾਂ ਇਕ ਮਨ ਵਿਚ ਨਹੀਂ ਟਿਕ ਸਕਦੀਆਂ। ਜਦ ਤਕ ਹਉਮੈ ਹੈ ਤਦ ਤੀਕ ਪ੍ਰਭੂ ਨਹੀਂ, ਜਦ ਹਉਮੈ ਛਡੀ ਪ੍ਰਭੂ ਮੌਜੂਦ, ਜਾਣੋ ਕਿਤੇ ਗਿਆ ਹੀ ਨਹੀਂ ਸੀ। ਦੇਖੋ ਇਸ ਬਿਵਸਥਾ ਨੂੰ ਗੁਰੂ ਜੀ ਵਿਸਥਾਰ ਪੂਰਬਕ ਦੱਸਦੇ ਹਨ:-

ਮਾਰੂ ਮਹਲਾ ੫॥

ਚਾਂਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥੧॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥੨॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥੪॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥੫॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥੬॥
ਇਹ ਬਿਧਿ ਤਿਸਹਿ ਪਰਾਪਤੇ ਜਾਕੈ ਮਸਤਕਿ ਭਾਗਨਾ॥੭॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥੮॥੧॥੪॥

{ਪੰ: ੧੦੧੮}

**ਅਰਥਾਤ**–ਕਾਮ ਕ੍ਰੋਧ ਆਦਿਕ ਹਉਮੈ ਦੇ ਪਦਾਰਥ ਛਡਨੇ ਚਾਹੀਏ ਤੇ ਕਰਨਾ ਕੀ ਚਾਹੀਏ? ਕਿ ਪ੍ਰਭੂ ਦਾ ਚਾਂਦਨਾਂ ਹਿਰਦੇ ਵਿਖੇ ਪ੍ਰਵੇਸ਼ ਹੋ ਜਾਵੇ, ਸੋ ਕਿਕੂੰ? ਹਰਿ ਹਰਿ ਨਾਮ ਦਾ ਆਰਾਧਨ ਕਰਨਾ, ਹਰਿ ਜਸ ਦਾ ਮੰਗਣਾ, ਹਰਿ ਕੀਰਤਨ ਵਿਚ ਜਾਗਨਾ, ਗੁਰਾਂ ਦੀ ਚਰਨੀਂ ਲਗੇ ਰਹਿਣਾ ਆਦਿਕ ਕਰਨ ਤੋਂ, ਪਰ ਇਹ ਪ੍ਰਾਪਤੀ ਪੂਰਬਲੇ ਕਰਮਾਂ ਕਰਕੇ ਹੁੰਦੀ ਹੈ। ਫੇਰ ਇਸ ਦਾ ਇਲਾਜ ਛੇਕੜਲੀ ਤੁਕ ਵਿਚ ਦੱਸਦੇ ਹਨ ਕਿ ਉਸ ਜੀਵ ਦਾ ਸਭ ਕੁਛ ਚੰਗਾ ਹੈ, ਜੋ ਪ੍ਰਭੂ ਦੀ ਸ਼ਰਨ ਆ ਪਿਆ ਹੈ, ਭਾਵ ਇਹ ਕਿ ਉਸਦੇ ਕਰਮਾਂ ਦੀ ਖਰਾਬੀ ਦਾ ਇਲਾਜ ਭੀ ਸ਼ਰਨ ਪੈਣਾ ਹੈ। ਸ਼ਰਨ ਹੀ ਸ੍ਰੇਸ਼ਟ ਵਸਤੂ ਹੈ। ਚਰਨਾਂ ਦੀ ਸ਼ਰਨ ਲਏ ਬਿਨਾਂ ਕਲਿਆਣ ਨਹੀਂ ਹੈ।

**ਪਦਾਰਥ**— ਆਪੁ=ਆਪਣਾ ਆਪ। ਪੇਖੰਦਿਆ=ਦਰਸ਼ਨ ਕਰਕੇ।

[ਗੁਰੂ ਜੀ ਸਾਡੇ ਪਾਪੀ ਜੀਵਾਂ ਤੇ ਇਡੀ ਦਇਆ ਕਰਦੇ ਹਨ ਕਿ ਸ਼ਰਨ ਆਉਣ ਦਾ ਵੱਲ ਦੱਸਕੇ ਬੇਨਤੀ ਕਰਨੀ ਸਿਖਾਲਦੇ ਹਨ।]

**ਮੂਲ**

**ਪਉੜੀ ॥ ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥ ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥ ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥ ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥ ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥ ੧੯ ॥**

**ਅਰਥ**

ਹੇ ਦਇਆਲ (ਪ੍ਰਭੂ! ਅਸੀਂ ਤੇਰੇ) ਬੂਹੇ ਤੇ ਆ ਡਿੱਗੇ ਹਾਂ, (ਸਾਨੂੰ) ਮੇਲ ਲਓ। ਸੋ ਗ੍ਰੀਬਾਂ ਪੁਰ ਕ੍ਰਿਪਾਲ (ਮੈਂ) ਫਿਰਦਾ ਫਿਰਦਾ ਬਹੁਤ ਹਾਰ ਗਿਆ ਹਾਂ, (ਮੈਨੂੰ) ਰੱਖ ਲਓ। ਹੇ ਪਾਪੀਆਂ ਦੇ ਉਦਾਰ ਕਰਨ ਵਾਲੇ ਹਰੀ! ਤੇਰਾ ਧਰਮ ਭਗਤਾਂ ਨਾਲ ਪਿਆਰ ਕਰਨਾ ਹੈ। ਮੇਰੀਆਂ ਸਾਰੀਆਂ ਬੇਨਤੀਆਂ (ਇਹ ਹਨ ਕਿ) ਤੇਰੇ ਬਿਨਾਂ ਮੇਰਾ (ਹੋਰ) ਕੋਈ ਨਹੀਂ ਹੈ, ਹੇ ਦਿਆਲੂ (ਮੇਰਾ) ਹਥ ਫੜ੍ਹਕੇ (ਮੈਨੂੰ) ਸੰਸਾਰ ਸਾਗਰ ਤੋਂ (ਰੱਖ) ਲਵੋ॥੧੯॥

**ਭਾਵ**— ਇਸ ਪਉੜੀ ਵਿਚ ਗੁਰੂ ਜੀ ਨੇ ਕਿਹੀ ਨਿੰਮ੍ਰਤਾ ਨਾਲ ਭਰੀ ਹੋਈ ਬੇਨਤੀ ਕੀਤੀ ਹੈ। ਹੇ ਦਿਆਲ ਪਰਮੇਸ਼ੁਰ! ਤੇਰੇ ਦੁਆਰੇ ਆ ਡਿੱਗੇ ਹਾਂ ਅਰ ਸਾਰੇ ਪਾਸੇ ਦੇਖ, ਦੁਖੀ ਹੋਕੇ ਤੇਰੇ ਦੁਆਰੇ ਆਏ ਹਾਂ। ਤੂੰ ਕੇਵਲ ਭਗਤਾਂ ਦਾ ਹੀ ਬਚਾਉਣ ਵਾਲਾ ਨਹੀਂ, ਸਗੋਂ ਪਤਿਤਾਂ ਦਾ ਬੀ ਉਧਾਰਨ ਵਾਲਾ ਹੈਂ। ਭਾਈ ਗੁਰਦਾਸ ਜੀ ਨੇ ਭੀ ਕਿਹਾ ਹੈ ਕਿ ਭਗਤ ਵਛਲ ਸੁਣਕੇ ਮੈਂ ਡਰਦਾ ਹਾਂ ਪਰ ਪਤਿਤ ਪਾਵਨ ਸੁਣਕੇ ਉਮੈਦ ਬੱਝ ਜਾਂਦੀ ਹੈ। ਤੇਰੇ ਸਿਵਾ ਕੋਈ ਓਟ ਨਹੀਂ ਹੈ ਅਰ ਮੇਰੀ ਬੇਨਤੀ ਇਹੋ ਹੈ ਕਿ **'ਏਕ ਤੂਈ ਏਕ ਤੂਈ'**, ਹੇ ਦਇਆਲ ਬਾਂਹ ਦੇਕੇ ਰਖ ਲਓ।

**ਪਦਾਰਥ**—ਸਾਰਿਆ=ਸਾਰੀਆਂ। ਕੀਤੀ ਹੈ[੧]। (ਅਰਜ਼)ਗੁਜ਼ਾਰੀ ਹੈ। ਬਿਰਦੁ=ਬਾਣ, ਧਰਮ। ਪਤਿਤ ਉਧਾਰਿਆ=ਹੇ ਪਾਪੀਆਂ ਦੇ ਉਧਾਰ ਕਾਰਕ।

[ਓਟ ਦੀ ਮਹਿੰਮਾ ਅਗੇ ਕਥਨ ਕਰਦੇ ਹਨ।]

| ਮੂਲ | ਅਰਥ |
|---|---|
| **ਸਲੋਕ॥ ਸੰਤ ਉਧਰਣ ਦਇਆਲੰ[੨] ਆਸਰੰ ਗੋਪਾਲ ਕੀਰਤਨਹ ॥ ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥ ੧ ॥** | ਸੰਤਾਂ ਦੀ ਦਇਆ, ਗੁਪਾਲ ਦੇ ਕੀਰਤਨ ਦਾ ਆਸਰਾ (ਜੀਵ ਦੇ) ਉਧਾਰ (ਦੇ ਲਈ) ਬੱਸ ਹੈ। (ਕਿਉਂਕਿ) ਸੰਤਾਂ ਦੇ ਸੰਗ ਕਰਕੇ ਪਰਮੇਸ਼ੁਰ ਦੀ ਓਟ (ਲਿਆਂ) ਨਿਰਮਲ (ਹੋਈਦਾ ਹੈ) (ਇਹ ਗੁਰੂ) ਨਾਨਕ (ਜੀ ਫੁਰਮਾਉਂਦੇ ਹਨ)॥੧॥ |

**ਭਾਵ**— ਪਰਮੇਸ਼ੁਰ ਦੀ ਓਟ ਮਿਲਦੀ ਹੈ ਅਤੇ ਓਟ ਮਿਲੀ ਤੇ ਸਭ ਮੈਲ ਦੂਰ ਹੋ ਜਾਂਦੀ ਹੈ। ਜਦ ਮੈਲ ਦੂਰ ਹੋ ਗਈ ਤਦ ਆਪੇ ਉਧਾਰ ਹੋ ਗਿਆ, ਕਿਉਂਕਿ ਜਜੋਤੀਮਯ ਅਕਾਲ ਪੁਰਖ ਸਾਰੇ ਪੂਰਣ ਹੈ। ਜਦ ਮਨ ਸਾਫ ਹੋ ਜਾਵੇ ਤਦ ਉਸਦਾ ਝਲਕਾ ਪੈਕੇ ਨਿਹਾਲ ਕਰ ਦਿੰਦਾ ਹੈ। ਜਿੱਕੁਰ ਮੈਲਾ ਸ਼ੀਸ਼ਾ ਸਾਫ਼ ਕਰਦਿਆਂ ਤਾਂ ਚਿਰ ਲੱਗਦਾ ਹੈ, ਪਰ ਓਧਰੋਂ ਨਿਰਮਲ ਹੋਇਆ ਤੇ ਝਟ ਚਾਨਣੇ ਦਾ ਝਲਕਾ ਪੈ ਜਾਂਦਾ ਹੈ, ਝਲਕਾ ਪੈਂਦਿਆਂ ਕੁਝ ਦੇਰ ਨਹੀਂ ਹੁੰਦੀ। ਸੋ ਪਜਾਰਿਓ! ਸੰਤਾਂ ਦੀ ਦਇਆ ਤੇ ਗੁਪਾਲ ਦਾ ਕੀਰਤਨ ਹੀ ਨਿਰਮਲ ਕਰ ਦੇਵੇਗਾ। ਨਿਰਮਲ ਹੋਣਾ ਤੇ ਉਧਾਰ ਹੋਣਾ ਕੋਈ ਭਿੰਨਭੇਦ ਨਹੀਂ ਰੱਖਦਾ।

ਪਿਛਲੀ ਪਉੜੀ ਵਿਚ ਬੇਨਤੀ ਕਰਕੇ ਗੁਰੂ ਜੀ ਨੇ ਕਰਤਾਰ ਤੇ ਓਟ ਹੀ ਰੱਖਣੀ ਸਿਖਾਈ ਹੈ। ਇਥੇ ਭੀ ਇਹੋ ਦੱਸਦੇ ਹਨ ਕਿ ਗੁਪਾਲ ਕੀਰਤਨ ਤੇ ਆਸਰਾ ਰੱਖੋ, ਸੰਤਾਂ ਦੀ ਸ਼ਰਨ ਪਓ, ਤੁਹਾਡੀ ਮੁਕਤੀ ਲਈ ਇਹ ਬੱਸ ਹੈ।

੧. ਸ਼ਾਰਿਆਂ ਦੇ ਸੰਪ੍ਰਦਾਈ **ਅਰਥ** ਦੋ ਹਨ- 'ਕੀਤੀ ਹੈ' ਤੇ 'ਸਾਰਿਆਂ'। ਸਾਰੀ=ਕੀਤੀ ਹੈ, ਸ੍ਰੀ=ਗੁਤੋ ਧਾਤੂ ਤੋਂ, ਦੇਖੋ ਖਾ: ਟੈ: ਸੁਸਾਇਟੀ ਦਾ ਗੁਰੂ ਗ੍ਰੰਥ ਕੋਸ਼।

੨. ਦਇਆਲੰ ਵਿਚ ਸੰਧੀ ਹੈ। ਦਇਆ, ਕ੍ਰਿਪਾ ਨੂੰ ਆਖਦੇ ਹਨ। ਅਲਮ੍ ਦਾ **ਅਰਥ** ਹੈ, 'ਬਸਿ'। ਦਇਆ+ ਅਲਮ੍=ਦਇਆਲੰ। ਦਇਆਲੰ ਦਾ **ਅਰਥ** ਦਇਆਲੂ ਇਸ ਕਰਕੇ ਨਹੀਂ ਬਣਦਾ ਕਿ ਲਲੇ ਨੂੰ ਔਂਕੜ ਨਹੀਂ ਹੈ ਅਰ ਟਿੱਪੀ ਨਿਪੁੰਸਕ ਨੂੰ ਹੁੰਦੀ ਹੈ ਤੇ ਇਹ ਪੁਲਿੰਗ ਹੈ।

**ਪਦਾਰਥ**— ਉਧਰਣ=ਉਧਾਰ, ਕਲਿਆਣ। ਦਇਆਲੰ=ਦਇਆ ਬਸ ਹੈ। ਓਟ=ਸ਼ਰਣ।

[ਅਗੇ ਦੱਸਦੇ ਹਨ ਕਿ ਮਾਇਆ ਅਗਨੀ ਨੂੰ ਠੰਢਿਆਂ ਕਰਨ ਲਈ ਸਿਵਾ ਭਜਨ ਦੇ ਕੋਈ ਉਪਾਉ ਨਹੀਂ ਹੈ।]

| ਮੂਲ | ਅਰਥ |
|---|---|
| **ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥ ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥੨॥** | ਚੰਦਨ, ਚੰਦ ਤੇ ਸਿਆਲੇ ਦੀ ਰੁਤ (ਕਰਕੇ ਮਨ ਦੀ) ਤਪਤ ਮੂਲੋਂ ਹੀ ਨਹੀਂ ਮਿਟਦੀ। (ਗੁਰੂ) ਨਾਨਕ (ਜੀ ਆਖਦੇ ਹਨ) ਹਰਿਨਾਮ ਜਪਨ ਕਰਕੇ (ਮਨ) ਸੀਤਲ ਹੋ ਜਾਂਦਾ ਹੈ॥੨॥ |

**ਭਾਵ**—ਤਪਤ ਤੋਂ ਤਾਤਪਰਜ ਉਹ ਤਪਤ ਹੈ ਜੋ ਪਰਮੇਸ਼ੁਰ ਤੋਂ ਬੇਮੁਖ ਰਹਿਕੇ ਮਾਯਾਵੀ ਪਦਾਰਥਾਂ ਵਿਚ ਖਚਿਤ ਰਹਿਆਂ ਮਨ ਨੂੰ ਗ੍ਰਸੀ ਰਖਦੀ ਹੈ। ਰਾਗ ਦ੍ਵੈਖ, ਹਰਖ ਸ਼ੋਕ ਆਦਿ ਮਨ ਨੂੰ ਠਰਨ ਨਹੀਂ ਦੇਂਦੇ, ਤਪਸ਼ ਹੀ ਦੇਂਦੇ ਹਨ। ਇਹ ਤਪਤ ਮਨ ਨੂੰ ਦੁਖ ਦਿੰਦੀ ਹੈ ਤੇ ਸੰਦਲ ਦੀ ਠੰਢ ਅਰ ਚੰਦ ਦੀ ਚਾਂਦਨੀ ਦੀ ਠੰਢ ਤੇ ਸਿਆਲੇ ਦਾ ਪਾਲਾ ਸਰੀਰ ਨੂੰ ਭਾਵੇਂ ਠੰਢਿਆਂ ਕਰਨ, ਪਰ ਮਨ ਨੂੰ ਨਹੀਂ ਠਾਰਦੇ। ਇਸ ਦਾ ਤਾਤਪਰਜ ਇਹ ਭੀ ਭਾਸਦਾ ਹੈ ਕਿ ਬਾਹਰ ਮੁਖੀ ਪੁਰਖਾਂ ਦੇ ਉਪਦੇਸ਼ ਜਾਂ ਕਰਨੀ ਤੋਂ ਹੀਨ ਸੁਣੇ ਸੁਣਾਏ ਵਖਜਾਨ ਕਰਤਿਆਂ ਦੇ ਬਚਨ ਤੇ ਮੰਦ ਵੈਰਾਗ ਆਦਿਕ ਮਾਯਾ ਦੀ ਅੱਗ ਨੂੰ ਨਹੀਂ ਬੁਝਾਉਂਦੇ, ਕਿਉਂਕਿ ਇਨ੍ਹਾਂ ਦੇ ਕਰਨੇ ਤੇ ਸੀਤਲਤਾ ਪ੍ਰਾਪਤ ਨਹੀਂ ਹੁੰਦੀ। ਜਦ ਤੋੜੀ ਸੀਤਲਤਾ ਅਰਥਾਤ ਮਨ ਸ਼ਾਂਤ ਨੂੰ ਪ੍ਰਾਪਤ ਨਾ ਹੋਵੇ ਜਗਜਾਸੂ ਨੂੰ ਤਸੱਲੀ ਨਹੀਂ ਹੁੰਦੀ, ਇਸ ਲਈ ਗੁਰੂ ਜੀ ਬਚਨ ਕਰਦੇ ਹਨ ਕਿ ਮੂੰਹ ਦੀਆਂ ਗੱਲਾਂ ਛੱਡਕੇ ਅਕਾਲ ਪੁਰਖ ਦਾ ਨਾਮ ਜਪੋ ਜੋ ਮਨ ਨੂੰ ਠੰਢ ਪੈ ਜਾਵੇ। ਇਸੇ ਗਲ ਦੀ ਪਰਖ ਲਈ ਕਬੀਰ ਜੀ ਲਿਖਦੇ ਹਨ:- **"ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥ ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥"**{੧੮੯/੧੩੭੪} ਅਰਥਾਤ ਗੁਰੂ ਦੀ ਕ੍ਰਿਪਾ ਫਲੀਭੂਤ ਹੋਈ ਉਸ ਵੇਲੇ ਸਮਝੋ ਜਦ ਮਨ ਵਿਚੋਂ ਮੋਹ ਹਰਖ ਸੋਗ ਆਦਿਕ ਅੱਗਾਂ ਬੁੱਝ ਜਾਣ। ਜਦ ਇਹ ਅੱਗਾਂ ਬੁਝ ਜਾਣਗੀਆਂ ਤਦ ਪਤਾ ਲਗ ਜਾਇਗਾ ਕਿ ਹਰੀ ਆਪ ਸਾਰੇ ਪਸਰ ਰਿਹਾ ਹੈ। ਦਿਬਜ ਦ੍ਰਿਸ਼ਟੀ ਨਾ ਖੁੱਲ੍ਹੇ ਤਦ ਗਿਆਨ ਧਿਆਨ ਕਥਾ ਸਭ ਇਉਂ ਹਨ:- **"ਗਿਆਨ ਵਿਹੂਣਾ ਕਥਿ ਕਥਿ ਲੂਝੈ"**॥{ਆਸਾ: ਵਾਰ/੪੬੬}

**ਪਦਾਰਥ**— ਚੰਦਨ=ਸੰਦਲ। ਚੰਦੁ=ਚੰਦ੍ਰਮਾ। ਸਰਦ ਰੁਤਿ=ਸਿਆਲ। ਘਾਮ=ਤਪਤ।

[ਅਗੇ ਨਾਮ ਜਪਣ ਦਾ ਰੂਪ ਬੰਨ੍ਹਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਚਰਨ ਕਮਲ ਕੀ ਓਟ ਉਧਰੇ ਸਗਲ ਜਨ॥ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ॥ ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ॥ ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥ ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥੧੭॥** | (ਪ੍ਰਭੂ ਦੇ) ਚਰਨਾਂ ਕਵਲਾਂ ਦੀ ਓਟ (ਲੈਕੇ) ਸਾਰੇ* ਪੁਰਖ ਉਧਰ ਗਏ ਹਨ, ਗੋਬਿੰਦ ਦੀ ਵਡਿਆਈ ਸੁਣਕੇ (ਉਨ੍ਹਾਂ ਦੇ) ਮਨ ਨਿਰਭਉ ਹੋ ਗਏ ਹਨ। (ਉਨ੍ਹਾਂ ਨੇ) ਨਾਮ (ਰੂਪੀ) ਧਨ ਕੱਠਾ ਕੀਤਾ ਹੈ, (ਜੋ) ਮੂਲੋਂ ਕਦੀ ਨਹੀਂ ਟੁੱਟਦਾ। (ਅਜਿਹੇ ਲੋਕ ਸੰਤ ਕਹੀਦੇ ਹਨ ਤੇ ਐਸੇ) ਸੰਤ ਜਨਾਂ ਦਾ ਸੰਗ ਵੱਡੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ। (ਐਸਾ ਸਤਿਸੰਗਿ ਪਾਕੇ ਤੂੰ) ਅੱਠੇ ਪਹਿਰ ਹਰਿ ਨੂੰ ਧਿਆਉ (ਤੇ) ਹਰਿ ਦਾ ਜਸ ਨਿੱਤ ਸੁਣ॥੧੭॥ |

* ਸਾਰੇ ਓਹ, ਜਿਨ੍ਹਾਂ ਨਾਮ ਜਪਿਆ ਹੈ।

**ਭਾਵ**—ਉਹ ਜਪਣਾ ਜੋ ਸੀਤਲਤਾ ਬਖਸ਼ਦਾ ਹੈ, ਜਿਸਦਾ ਬ੍ਰਿਤਾਂਤ ਪਿਛੇ ਕਿਹਾ ਹੈ, ਕਿਸ ਤਰ੍ਹਾਂ ਦਾ ਹੈ? ਗੁਰੂ ਜੀ ਦੱਸਦੇ ਹਨ, ਕਿ ਸਾਰੇ ਪੁਰਖ ਜਿਨ੍ਹਾਂ ਨੇ ਕਰਤਾਰ ਦੀ ਓਟ ਲੈ ਲਈ ਹੈ, ਸਭ ਉਧਰ ਗਏ ਹਨ ਕਿਉਂਕਿ ਅਕਾਲ ਪੁਰਖ ਦੀ ਵਡਿਆਈ ਸੁਣਨੇ ਤੇ ਮਨ ਨਿਰਭਉ ਹੁੰਦਾ ਹੈ ਤੇ ਓਹ ਭੀ ਨਿਰਭਉ ਹੋ ਗਏ ਹਨ। ਕਾਰਣ ਇਹ ਹੈ ਕਿ ਈਸ਼੍ਵਰ ਆਪ ਨਿਰਭਉ ਹੈ ਸੋ ਉਸ ਦੇ ਆਰਾਧਣ ਵਾਲੇ ਭੀ ਨਿਰਭਉ ਹੋ ਜਾਂਦੇ ਹਨ। ਇਸ ਨਿਰਭਯਤਾ ਦਾ ਕਾਰਣ ਇਹ ਭੀ ਹੈ ਕਿ ਨਾਮ ਧੰਨ ਕੱਠਾ ਕੀਤਾ ਹੋਇਆ ਕਦੀ ਨਹੀਂ ਟੁੱਟਦਾ। ਇਹ ਖਜ਼ਾਨਾ ਅਜਿਹਾ ਹੈ ਕਿ ਅਮੁਕ ਹੈ। ਜਗਤ ਦੇ ਸਭ ਖ਼ਜ਼ਾਨੇ ਤੇ ਸਭ ਸੁਖ ਅੰਤ ਮੁਕ ਜਾਂਦੇ ਹਨ, ਪਰ ਨਾਮ ਧਨ ਕਦੇ ਨਹੀਂ ਮੁਕਦਾ। ਸੋ ਜਿਨ੍ਹਾਂ ਪੁਰਖਾਂ ਨੂੰ ਇਹ ਧਨ ਪ੍ਰਾਪਤ ਹੋ ਜਾਵੇ ਸੋ ਸੰਤ ਹੁੰਦੇ ਹਨ। ਐਸੇ ਸੰਤਾਂ ਦਾ ਸੰਗ ਪੂਰਬਲੇ ਸ਼ੁਭ ਕਰਮਾਂ ਕਰਕੇ ਪ੍ਰਾਪਤ ਹੁੰਦਾ ਹੈ, ਸੋ ਹੇ ਭਾਈ ਐਸਾ ਸਤਿਸੰਗ ਪਾਕੇ ਸਭ ਚਿੰਤਾ ਤਿਆਗ ਕੇ ਅੱਠ ਪਹਰ ਪਰਮੇਸੁਰ ਨੂੰ ਸਿਮਰ ਤੇ ਉਸ ਦਾ ਜਸ ਸੁਣ।

**ਪਦਾਰਥ**—ਚਰਨ ਕਮਲ=ਕੌਲਾਂ ਰੂਪੀ ਚਰਨ। ਪਰਤਾਪੁ=ਵਡਿਆਈ।

[ਅਗੇ ਨਾਮ ਦਾ ਮਹਾਤਮ ਕਥਨ ਕਰਦੇ ਹਨ।]

| ਮੂਲ | ਅਰਥ |
|---|---|
| **ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥ ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ॥੧॥** | ਦਇਆਲੂ ਪੁਰਖ ਭਗਵਾਨ ਦੇ ਨਾਮ ਦਾ (ਜੋ) ਉਚਾਰਨ ਕਰਦੇ ਤੇ ਕੀਰਤਨ (ਕਰਦੇ ਹਨ ਓਹ) ਮਾਇਆ ਨਾਲ ਲਿਪਾਇਮਾਨ ਨਹੀਂ ਹੁੰਦੇ (ਕਿਉਂਕਿ ਉਹ ਭਗਵਾਨ ਉਨ੍ਹਾਂ ਦੇ ਸਿਰ ਤੇ) ਦਇਆ ਕਰਨ ਵਾਲਾ ਤੇ (ਉਨ੍ਹਾਂ ਦੇ) ਦੁਖ ਦੂਰ ਕਰਨ ਵਾਲਾ (ਹੋਕੇ ਰਖਜਾ ਕਰਦਾ ਹੈ)*॥੧॥ |

**ਭਾਵ**—ਇਸ ਸਲੋਕ ਦੀ ਪਉੜੀ ਵਿਚ ਅਰਥ ਆਪੇ ਖੁਲ੍ਹਦਾ ਹੈ ਕਿ ਪ੍ਰਭੂ ਦੇ ਦਇਆਲ ਹੋਇਆਂ ਮਾਇਆ ਨਹੀਂ ਵਿਆਪਦੀ, ਮਾਇਆ ਅਰਥਾਤ ਅਵਿੱਦਜਾ ਹੀ ਸਭ ਦੁੱਖਾਂ ਦਾ ਮੂਲ ਕਾਰਣ ਹੈ। ਜਗਜਾਸੂ ਨੂੰ ਆਪਣੇ ਭਜਨ ਵਿਚ ਵਿਘਨਕਾਰੀ ਸ਼ੈ ਮਾਯਾ ਹੈ, ਸੋ ਗੁਰੂ ਜੀ ਕ੍ਰਿਪਾ ਕਰਕੇ ਦੱਸਦੇ ਹਨ ਕਿ ਇਸ ਮਾਇਆ ਤੋਂ ਬਚਨ ਦਾ ਰਸਤਾ ਸਾਰੇ ਪਰੀਪੂਰਣ ਸਰਬ ਗੁਣ ਸੰਪੰਨ ਤੇ ਦਇਆ ਦੇ ਸਾਗਰ ਈਸ਼੍ਵਰ ਦੇ ਨਾਮ ਦਾ ਜਪਣਾ ਤੇ ਕੀਰਤਨ ਕਰਨਾ ਹੈ, ਕਿਉਂਕਿ ਅਸੀਂ ਪਾਪੀ ਹਾਂ, ਸਾਨੂੰ ਦਇਆ ਦੀ ਡਾਢੀ ਲੋੜ ਹੈ, ਸੋ ਗੁਰੂ ਜੀ ਨੇ ਕਥਨ ਕੀਤਾ ਹੈ ਕਿ ਪ੍ਰਭੂ ਦਜਾਲ ਹੈ ਅਰ ਸਭ ਥਾਂ ਪੂਰਨ ਘਟ ਘਟ ਦੀ ਜਾਨਣੇ ਵਾਲਾ ਹੈ। ਕਿਸੇ ਪੂਰਬ ਪੱਛਮ ਦਿਸ਼ਾ ਵਿੱਚ ਨਹੀਂ ਵਸਦਾ ਅਰ ਸਭ ਗੁਣਾਂ ਵਾਲਾ ਹੈ, ਉਸਦੇ ਨਾਮ ਵਿਚ ਭੀ ਨਾਮੀ ਦੇ ਹੀ ਗੁਣ ਹਨ ਉਹ ਭੀ ਦੁੱਖ ਦੂਰ ਕਰਨੇ ਵਾਲਾ ਹੈ।

ਵੇਖੋ ਮਾਯਾ ਦੇ ਅੰਨ੍ਹੇ ਖੂਹ ਤੋਂ ਪਾਰ ਹੋਣ ਨਮਿਤ ਕਰਤਾਰ ਅੱਗੇ ਬੇਨਤੀ ਕਰਨ ਦਾ ਵਲ ਇਸ ਪ੍ਰਕਾਰ ਗੁਰੂ ਜੀ ਸਿਖਾਲਦੇ ਹਨ:- **"ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ॥੧॥ਰਹਾਉ॥ ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ॥੧॥ ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ॥੨॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥੩॥"** {ਮਲਾਰ/੧੨੭੩}

* ਐਉਂ ਭੀ ਅਰਥ ਕਰਦੇ ਹਨ--ਦਇਆਲ ਪੁਰਖ ਭਗਵਾਨ ਦੇ ਨਾਮ ਦਾ ਉਚਾਰ ਤੇ ਕੀਰਤਨ (ਜਗਜਾਸੂ ਤੇ) ਦਇਆ ਕਰਨੇ ਵਾਲਾ ਤੇ ਦੁਖ ਦੂਰ ਕਰਨੇ ਵਾਲਾ ਹੈ। ਐਸੇ ਜਗਜਾਸੂ ਨੂੰ ਮਾਇਆ ਲਿਪਾਇਮਾਨ ਨਹੀਂ ਕਰਦੀ।

**ਪਦਾਰਥ**—ਉਚਰਣੰ=ਉਚਾਰਣ। ਦਇਆਲ=ਕ੍ਰਿਪਾਲੂ। ਪੂਰਖ=ਪੂਰਨ। ਭਗਵਾਨਹ=ਸਰਬਗੁਣ ਸੰਪੰਨ, ਪ੍ਰਭੂ। ਲਿਪਤ=ਲੇਪ

[ਅੱਗੇ ਉਸ ਪ੍ਰਭੂ ਦੀ ਦਇਆ ਕਰਕੇ ਰਖਜਾ ਕਰਨ ਦੀ ਵਡਿਆਈ ਦੱਸਦੇ ਹਨ।]

| ਮੂਲ | ਅਰਥ |
|---|---|
| **ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥ ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥ ੨ ॥** | (ਜਿਨ੍ਹਾਂ ਦਾ) ਰਾਖਾ ਪ੍ਰਭੂ ਆਪ (ਹੋਇਆ ਹੈ ਉਨ੍ਹਾਂ ਦੀ) ਬਲਦੀ ਅੱਗ ਬੁਝ ਗਈ। (ਗੁਰੂ) ਨਾਨਕ (ਜੀ ਉਚਾਰਦੇ ਹਨ) ਜਿਸ ਪ੍ਰਭੂ ਨੇ (ਸਾਰੀ) ਸ੍ਰਿਸ਼ਟੀ ਰਚੀ ਹੈ (ਤੂੰ) ਉਸਦਾ ਜਾਪ (ਕਰ)॥੨॥ |

**ਭਾਵ**—ਬਲਦੀ ਅੱਗ ਤੋਂ ਤਾਤਪਰਯ ਤ੍ਰਿਸ਼ਨਾ ਹੈ, ਜੋ ਇਕ ਭਾਰੀ ਅੱਗ ਹੈ ਅਥਵਾ ਵਿਕਾਰਾਂ ਦੀ ਅੱਗ। ਇਹ ਅੱਗ ਉਨ੍ਹਾਂ ਪੁਰਖਾਂ ਦੀ ਬੁਝ ਗਈ, ਜਿਨ੍ਹਾਂ ਤੇ ਪ੍ਰਭੂ ਨੇ ਦਇਆ ਕੀਤੀ ਹੈ। ਇੱਥੇ ਇਹ ਨਿਰਾਸਤਾ ਉਪਜਦੀ ਹੈ ਕਿ ਪ੍ਰਭੂ ਖਬਰੇ ਮੇਰਾ ਰਾਖਾ ਬਣੇ ਕਿ ਨਾ? ਗੁਰੂ ਜੀ ਦੱਸਦੇ ਹਨ ਕਿ ਨਹੀਂ, ਵੇਖ! ਉਸ ਪ੍ਰਭੂ ਨੇ ਸਾਰੀ ਸ੍ਰਿਸ਼ਟੀ ਰਚੀ ਹੈ, ਜਿੱਕੁਰ ਪਾਣੀ ਥੋਂ ਬ੍ਰਿਛ ਪਲਦੇ ਹਨ। ਜਦ ਲੱਕੜ ਪਾਣੀ ਵਿਚ ਪੈਂਦੀ ਹੈ ਤਾਂ ਪਾਲਣ ਦੀ ਲੱਜਾ ਕਰਕੇ ਜਲ ਉਸਨੂੰ ਨਹੀਂ ਡੋਬਦਾ, ਤਿਵੇਂ ਕਰਤਾਰ ਜਗਤ ਦਾ ਰਚਨਹਾਰਾ ਕਦ ਸ੍ਰਿਸ਼ਟੀ ਨੂੰ ਨਾਸ਼ ਕਰੇਗਾ। ਉਹ ਹਰ ਵੇਲੇ ਕ੍ਰਿਪਾਲੂ ਤੇ ਦਇਆਲੂ ਹੈ। ਯਥਾ:- **"ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ"**{ਤਿਲੰ:/੭੨੪} ਅਰਥਾਤ ਸ੍ਰਿਸ਼ਟੀ ਦਾ ਰਚਨਹਾਰਾ ਆਪ ਸਭ ਦੀ ਖਬਰ ਲੈਂਦਾ ਹੈ, ਸੋ ਜਦ ਉਹ ਸਭ ਦੀ ਖਬਰ ਰਖਦਾ ਹੈ ਤੇਰੇ ਤੇ ਕਿਉਂ ਕ੍ਰਿਪਾ ਨ ਕਰੇਗਾ? ਉਸਦੀ ਕ੍ਰਿਪਾ ਤਾਂ ਬਰਖਾ ਵਾਂਙ ਹਰ ਥਾਂ ਅਤੇ ਹਰ ਵੇਲੇ ਜਗਤ ਪੁਰ ਵਰਸ ਰਹੀ ਹੈ। ਪਰ ਲਾਭ ਕੇਵਲ ਓਹ ਉਠਾਉਂਦੇ ਹਨ, ਜੋ ਟੋਇਆਂ ਵਾਂਙੂ ਨਿੰਮ੍ਰਤਾ ਤੇ ਬੇਨਤੀਆਂ ਕਰ ਕਰਕੇ ਮਨ ਨੂੰ ਉਸਦੀ ਕ੍ਰਿਪਾ ਦਾ ਪਾਤ੍ਰ ਬਨਾਉਂਦੇ ਹਨ। ਭਾਈ ਗੁਰਦਾਸ ਜੀ ਆਸ਼ਾ ਬਨ੍ਹਾਉਂਦੇ ਹਨ:-

## ਕਬਿੱਤ*।

ਜਉ ਹਮ ਅਧਮ ਕਰਮ ਕੈ ਪਤਿਤ ਭਏ,
ਪਤਿਤ ਪਾਵਨ ਪ੍ਰਭੁ ਨਾਮ ਪ੍ਰਗਟਾਇਓ ਹੈ॥
ਜਉ ਭਏ ਦੁਖਤਿ ਅਰੁ ਦੀਨ ਪਰਚੀਨ ਲਗਿ,
ਦੀਨ ਦੁਖ ਭੰਜਨ ਬਿਰਦੁ ਬਿਰਦਾਇਓ ਹੈ॥
ਜਉ ਗ੍ਰਸੇ ਅਰਕ ਸੁਤ ਨਰਕ ਨਿਵਾਸੀ ਭਏ,
ਨਰਕ ਨਿਵਾਰਨ ਜਗਤ ਜਸੁ ਗਾਇਓ ਹੈ॥
ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾਨਿਧਾਨ,
ਅਵਗੁਨ ਕੀਏ ਗੁਨ ਤੋਹੀ ਬਨਿ ਆਇਓ ਹੈ॥੫੦੪॥

**ਪਦਾਰਥ**—ਭਾਹਿ=ਅੱਗ। ਬਲੰਦੜੀ=ਬਲਦੀ।

* ਪੰਜਾਬੀ ਯੂਨੀਵਰਸਿਟੀ, ਪਟਿਆਲਾ ਪਬਲੀਕੇਸ਼ਨ ਤੋਂ ਸੁਧਾਈ ਕੀਤੀ ਹੈ।

[ਅਗੇ ਪਾਉੜੀ ਵਿਚ ਪ੍ਰਭੂ ਦੀ ਦਇਆ ਨਾਲ ਮਾਇਆ ਦਾ ਨਾਸ ਤੇ ਉਚ ਜੀਵਨ ਦੀ ਪ੍ਰਾਪਤੀ ਦੱਸਦੇ ਹਨ:-]

| ਮੂਲ | ਅਰਥ |
|---|---|
| **ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ॥ ਕੋਟਿ ਅਘਾ ਗਏਨਾਸਹਰਿਇਕੁਧਿਆਇਆ॥ ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥ ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥ ੧੮॥** | ਜਦੋਂ (ਜਨ ਉਤੇ) ਪ੍ਰਭੂ ਦਇਆਲ ਹੋ ਗਿਆ (ਤਦ) ਮਾਇਆ ਨਹੀਂ ਦੁੱਖ ਦਿੰਦੀ। ਇਕ ਹਰੀ ਦੇ ਧਿਆਇਆਂ (ਫੇਰ) ਕ੍ਰੋੜਾਂ ਪਾਪ ਨਾਸ ਹੋ ਗਏ। ਜਨਾਂ (ਭਗਤਾਂ) ਦੀ ਧੂੜੀ ਵਿਚ ਨ੍ਹਾਤਿਆਂ (ਕਈ) ਸ਼ਰੀਰ ਨਿਰਮਲ ਹੋ ਗਏ। ਪੂਰਨ ਪ੍ਰਭੂ ਦੇ ਪਾਇਆਂ ਮਨ ਤਨ ਸੰਤੋਖ (ਤ੍ਰਿਪਤ ਹੋ) ਗਏ। (ਜਨ ਦੇ) ਸੰਗ ਨਾਲ (ਉਸਦੇ) ਕੁਟੰਬ ਦੇ ਲੋਕੀਂ (ਕੀਹ) ਸਾਰੀ ਕੁਲ ਤਰ ਗਈ॥੧੮॥ |

**ਭਾਵ**—ਇੱਥੇ ਗੁਰੂ ਜੀ ਸ੍ਰੇਣੀ ਵਾਰ ਮੁਕਤੀ ਦਾ ਕਥਨ ਕਰਦੇ ਹਨ। ਪਹਿਲਾਂ ਪ੍ਰਭੂ ਦੀ ਕ੍ਰਿਪਾ ਹੋਈ ਤਾਂ ਮਾਇਆ ਤੋਂ ਬਚ ਗਏ। ਮਾਇਆ ਵਿਘਨਾਂ ਦਾ ਮੂਲ ਹੈ। ਨਾਮ ਅਭ੍ਯਾਸੀ ਦੇ ਵਿਘਨ ਪ੍ਰਭੂ ਅਨੁਗ੍ਰਹ ਨਾਲ ਦੂਰ ਹੋ ਗਏ। ਹੁਣ ਜੋ ਇਕ ਪ੍ਰਭੂ ਦਾ ਆਰਾਧਨ ਕੀਤਾ, ਉਸ ਦਾ ਫਲ ਇਹ ਹੋਇਆ ਕਿ ਜਨਮ ਜਨਮਾਂਤ੍ਰਾਂ ਦੇ ਕਮਾਏ ਪਾਪ ਸਭ ਦੂਰ ਹੋ ਗਏ। ਪਾਪ ਦੂਰ ਹੋ ਗਏ ਤਾਂ ਮਾਨੋਂ ਭੱਠੀ ਦੀ ਅੱਗ ਬੁਝ ਗਈ, ਪਰ ਕੁਝ ਨਾ ਕੁਝ ਸੇਕ ਭੱਠੀ ਬੁਝੀ ਵਿਚ ਰਹਿ ਜਾਂਦਾ ਹੈ, ਅਰਥਾਤ ਮਨ ਤਾਂ ਸੁੱਛ ਹੋ ਗਿਆ, ਪਰ ਇੰਦ੍ਰਿਆਂ ਨੂੰ ਸੁਭਾਵ ਪਏ ਹੋਏ ਹੁੰਦੇ ਹਨ, ਸੋ ਇਸ ਸਰੀਰ ਨਾਲ ਹੁਣ ਸੰਤਾਂ ਭਗਤਾਂ ਦੀ ਧੂੜ ਵਿਚ ਇਸ਼ਨਾਨ ਕੀਤਾ, ਅਰਥਾਤ ਉਨ੍ਹਾਂ ਦੀ ਸੇਵਾ ਕੀਤੀ ਤਾਂ ਸ਼ਰੀਰ ਭੀ ਨਿਰਮਲ ਹੋ ਗਿਆ, ਭਾਵ ਇੰਦ੍ਰਿਆਂ ਦਾ ਸੁਭਾਵ ਵੀ ਬਦਲ ਗਿਆ। ਨਿਰਮਲ ਹੋ ਗਏ ਤਦ ਪ੍ਰਭੂ ਮਿਲ ਪਿਆ, ਜਿਸ ਦਾ ਫਲ ਇਹ ਹੋਇਆ ਕਿ ਮਨ ਤਨ ਵਿਚ ਸੰਤੋਖ ਹੋ ਗਿਆ, ਤ੍ਰਿਪਤੀ ਆ ਗਈ, ਕੋਈ ਵਾਸ਼ਨਾ ਇਛਾ ਨਾ ਰਹੀ। ਐਉਂ ਜਦ ਆਪ ਪਰਮਗਤੀ ਨੂੰ ਪ੍ਰਾਪਤ ਹੋ ਗਏ, ਅਰਥਾਤ ਆਨੰਦ ਹੋ ਗਏ, ਤਦ ਦੂਸਰਿਆਂ ਦੇ ਉਧਾਰ ਵਿਚ ਲਗੇ। ਆਪਣੇ ਕਟੰਬ, ਆਪਣੀਆਂ ਕੁਲਾਂ ਤੇ ਹੋਰ ਸਾਰੇ ਲੋਕਾਂ ਨੂੰ ਭੀ ਤਾਰ ਲਿਆ*।

ਇਸ ਪਉੜੀ ਵਿੱਚ ਭਗਤਾਂ ਦੇ ਉਧਰਣ ਦਾ ਸਾਰ ਪ੍ਰਸੰਗ ਥੋੜੇ ਵਿਚ ਕਹਿ ਦਿਤਾ ਹੈ ਕਿ ਇੱਕੁਰ ਭਗਤ ਜਨ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ ਤੇ ਹੋਰਨਾਂ ਨੂੰ ਭੀ ਮੁਕਤ ਕਰਦੇ ਹਨ।

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** {ਗਉ:/੩੦੬}

ਭਾਵ ਇਹ ਕਿ ਪਹਿਲੇ ਜੀਵ ਨੂੰ ਆਪ ਪ੍ਰਭੂ ਆਰਾਧਨ ਕਰਨਾ ਚਾਹੀਏ, ਜਦ ਮਨ ਪ੍ਰਭੂ ਚਰਨਾਂ ਵਿਖੇ ਲੱਗੇ, ਫੇਰ ਜਗਤ ਦਾ ਉਧਾਰ ਕਰੇ ਅਰ ਦੂਸਰਿਆਂ ਨੂੰ ਨਾਮ ਜਪਾਵੇ। ਆਮ ਰਿਵਾਜ ਅੱਜ ਕਲ ਇਹ ਦਿੱਸਦਾ ਹੈ ਕਿ ਜਪੁਜੀ ਦੀ ਵਡਿਆਈ ਕਰਨ ਲੱਗੇ ਤਾਂ ਪੁਲ ਬੰਨ੍ਹ ਦੇਣਗੇ, ਪਰ ਆਪ ਨੂੰ ਸਵੇਰੇ ਉੱਠ ਕੇ ਪਾਠ ਕਰਨਾ ਭਾਰੀ ਔਖ ਸੁੱਝਦਾ ਹੈ। ਐਸੇ ਪੁਰਖਾਂ ਦੇ ਉਪਦੇਸ਼ ਭੀ ਕੁਝ ਗੁਣ ਨਹੀਂ ਕਰਦੇ। ਜਦ ਉਪਦੇਸ਼ ਹੀ ਗੁਣਕਾਰ ਨਹੀਂ ਹੁੰਦੇ ਤਦ ਉਧਾਰ ਕਰਨਾ ਤਾਂ ਖਰਾ ਕਠਨ ਹੋ ਗਿਆ। ਇਸੇ ਲਈ ਇਸ ਪੌੜੀ ਵਿਚ ਗੁਰੂ ਸਾਹਿਬ ਜੀ ਨੇ ਸਿੱਖਯਾ ਦੇਣ ਵਾਲੇ ਤੇ ਉਪਦੇਸ਼ਕਾਂ ਲਈ ਰਸਤਾ ਦੱਸਿਆ ਹੈ, ਕਿ ਇਸ ਬਿਵਸਥਾ ਤੱਕ ਅੱਪੜ ਕੇ ਉਪਦੇਸ਼ ਕਰਨਾ ਜਗਤ ਲਈ ਉਪਕਾਰੀ ਹੈ, ਨਹੀਂ ਤਾਂ "**ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ**"॥{ਗਉ: ੧੯੨}

* ਪਹਿਲੋਂ ਕੁਟੰਬ ਤਾਰਿਆ, ਫੇਰ ਕੁਲ ਤਾਰੀ, ਫੇਰ ਲੋਕੀਂ ਤਾਰੇ, ਐਉਂ ਭੀ ਭਾਵ ਲੈਂਦੇ ਹਨ।

**ਪਦਾਰਥ**—ਬਿਆਪੈ=ਅਵਰ ਲੈਣਾ, ਕੱਜ ਲੈਣਾ, ਦੁੱਖ ਦੇਣਾ। ਸੰਗਿ=ਨਾਲ ਰਲਕੇ। ਅਘਾ=ਪਾਪ।

[ਅਗਲੇ ਸਲੋਕ ਵਿਚ ਹੁਣ ਗੁਰੂ ਦੀ ਮਹਿਮਾ ਤੇ ਗੁਰੂ ਦਾ ਪਤਾ ਦੱਸਦੇ ਹਨ।]

| ਮੂਲ | ਅਰਥ |
| --- | --- |
| **ਸਲੋਕ॥ ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥ ਗੁਰ ਦਇਆਲ ਸਮਰਥ ਗੁਰ ਗੁਰ[1] ਨਾਨਕ ਪਤਿਤ ਉਧਾਰਣਹ॥੧॥** | ਗੁਰੂ ਪ੍ਰਿਥਵੀ ਦੇ ਜਾਣਨੇਹਾਰਾ ਹੈ, ਗੁਰੂ ਪ੍ਰਿਥਵੀ ਦਾ ਪਾਲਕ ਹੈ, ਗੁਰੂ ਪੂਰਨ (ਵਿਆਪਕ) ਹੈ, ਪੁਰਖਾਂ ਵਿਖੇ ਵੱਸਣ ਵਾਲਾ ਹੈ, ਗੁਰੂ ਦਇਆਲ ਹੈ, ਗੁਰੂ ਸਮਰੱਥ ਹੈ, ਗੁਰੂ ਨਾਨਕ ਪਾਪੀਆਂ ਦੇ ਉਧਾਰ ਕਰਨੇ ਵਾਲਾ ਹੈ॥੧॥ |

**ਭਾਵ**—ਇੱਥੇ ਗੁਰੂ ਅਰਜਨ ਦੇਵ ਜੀ ਗੁਰੂ ਜੀ ਦੀ ਮਹਿਮਾ ਕਥਨ ਕਰਦੇ ਹਨ। ਹੇਠ ਲਿਖੇ ਪ੍ਰਸ਼ਨੋਤ੍ਰ ਤੋਂ ਭਾਵ ਸਹਜੇ ਸਮਝਿਆ ਜਾਵੇਗਾ।

"ਗੁਰ ਗੋਬਿੰਦ" ਅਰਥਾਤ ਜਗਤ ਦਾ ਅੰਤਰਯਾਮੀ ਹੈ।

**ਪ੍ਰਸ਼ਨ**-ਅੰਤਰਯਾਮੀ ਹੋਇਆ ਤਾਂ ਕੀ ਸੁਖ?

**ਉੱਤ੍ਰ**-"ਗੋਪਾਲ ਗੁਰ" ਜਗਤ ਦੇ ਪਾਲਣੇ ਵਾਲਾ ਹੈ। ਜਦ ਤਕ ਕੋਈ ਕਿਸੇ ਗੱਲ ਨੂੰ ਸਮਝੇ ਨਾ ਪਾਲੇ ਕਿੱਕੁਰ। ਸੋ ਗੁਰੂ ਅੰਤਰਯਾਮੀ ਭੀ ਹੈ ਤੇ ਪਾਲਕ ਭੀ ਹੈ।

**ਪ੍ਰਸ਼ਨ**- ਗੁਰੂ ਪਾਲਕ ਤਾਂ ਹੈ, ਪਰ ਰਹਿੰਦਾ ਕਿਥੇ ਹੈ?

**ਉੱਤ੍ਰ**- "ਗੁਰੂ ਪੂਰਨ" ਗੁਰੂ ਘਟ ਘਟ ਵਿਚ ਵਿਆਪਕ ਹੈ।

"ਨਾਰਾਇਣਹ" ਅਜਿਹਾ ਵਿਆਪਕ ਹੈ, ਕਿ ਪੁਰਖਾਂ ਦੇ ਸ਼ਰੀਰ ਨੂੰ ਘਰ ਵਾਂਙੂ ਜਾਣਕੇ ਉਨ੍ਹਾਂ ਦੇ ਵਿਚ ਵਸਦਾ ਹੈ। ਯਥਾ- **"ਪੁਹਪ ਮਧਿ ਜਿਉ ਬਾਸੁ ਬਸਤੁ ਹੈ"**{ਧਨਾ:/੬੮੪} ਜਿਕੁਰ ਖੁਸ਼ਬੂ ਫੁੱਲਾਂ ਵਿਚ ਵਸਦੀ ਹੈ ਤਿਵੇਂ ਗੁਰੂ ਨਰਾਂ ਵਿਚ ਵਸਦਾ ਹੈ। ਇਹੋ ਕਾਰਣ ਹੈ ਕਿ ਜੀਵ ਦੀ ਹਰੇਕ ਦਸ਼ਾ ਨੂੰ ਸਮਝਦਾ ਹੈ।

**ਪ੍ਰਸ਼ਨ**- ਜੇ ਗੁਰੂ ਅਜਿਹਾ ਵਿਆਪਕ ਤੇ ਪਾਲਕ ਹੈ ਤੇ ਮਨੁੱਖ ਦੀ ਦੁਖੀ ਦਸ਼ਾ ਦਾ ਵਾਕਫ਼ ਹੈ, ਤਾਂ ਦੁੱਖਾਂ ਨੂੰ ਕੱਟਦਾ ਕਿਉਂ ਨਹੀਂ?

**ਉੱਤ੍ਰ**- "ਗੁਰ ਦਇਆਲ" ਗੁਰੂ ਦਇਆਲ ਰੂਪ ਹੈ, ਪੁਰਖ ਦੀ ਦੁਖੀ ਦਸ਼ਾ ਵੇਖਕੇ ਕ੍ਰਿਪਾ ਕਰਦਾ ਹੈ। ਵੇਖੋ ਨਾਮਾ, ਜੈਦੇਉ, ਕਬੀਰ ਅਨਗਿਣਤ ਪੁਰਖ ਕੇਵਲ ਗੁਰੂ ਦੀ ਦਇਆਲਤਾ ਕਰਕੇ ਹੀ ਤਰ ਗਏ ਹਨ।

**ਪ੍ਰਸ਼ਨ**- ਦਇਆ ਗੁਰੂ ਕਿੱਕੁਰ ਕਰ ਸਕਦਾ ਹੈ? ਸਾਨੂੰ ਕਈ ਵੇਰ ਦੁਖੀਆਂ ਪਰ ਦਇਆ ਆਉਂਦੀ ਹੈ, ਪਰ ਅਸੀਂ ਸਹਾਇਤਾ ਕਰਨੋਂ ਅਸਮਰੱਥ ਹੁੰਦੇ ਹਾਂ।

**ਉੱਤ੍ਰ**- 'ਸਮਰਥ ਗੁਰ' ਕਿਉਂਕਿ ਗੁਰੂ ਸਮਰੱਥ ਹੈ, ਜੋ ਚਾਹੇ ਸੋ ਕਰ ਸਕਦਾ ਹੈ। ਗੁਰੂ ਸਰਬ ਸ਼ਕਤੀਮਾਨ ਹੈ, ਇਸ ਕਰਕੇ ਉਸਦੀ ਦਯਾ ਅਫਲ ਨਹੀਂ ਹੁੰਦੀ।

**ਪ੍ਰਸ਼ਨ**- ਉਹ ਗੁਰੂ ਕਿਹੜਾ ਹੈ?

---

੧. ਗੁਰ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਜਦ "ਨਾਨਕ" ਜਾਂ "ਜਨ ਨਾਨਕ" ਜਾਂ "ਨਾਨਕ ਦਾਸ" ਆਦਿ ਸ਼ਬਦ ਵਰਤਦੇ ਹਨ ਤਦ ਆਪਣੀ ਬਾਬਤ ਕਥਨ ਕਰਦੇ ਹਨ, ਪਰ ਜਦ "ਗੁਰ ਨਾਨਕ" ਲਿਖਦੇ ਹਨ ਤਦ ਸ੍ਰੀ ਗੁਰੂ ਨਾਨਕ ਦੇਵ ਜੀ ਬਾਬਤ ਕਥਨ ਕਰਦੇ ਹਨ।

**ਉੱਤ੍ਰ**- "ਗੁਰ ਨਾਨਕ"।

**ਪ੍ਰਸ਼ਨ**- ਗੁਰੂ ਨਾਨਕ ਜੀ ਦੇ ਲੱਛਣ ਤਾਂ ਤੁਸਾਂ ਜੋ ਉੱਪਰ ਦੱਸੇ ਹਨ, ਸੋ ਅਤਿ ਪਵਿੱਤ੍ਰਤਾ ਦੇ ਹਨ, ਮੈਂ ਪਾਪੀ ਹਾਂ, ਮੈਂ ਤਾਂ ਉਨ੍ਹਾਂ ਕੋਲੋਂ ਇਉਂ ਡਰ ਖਾਂਦਾ ਹਾਂ, ਜਿਵੇਂ ਕੁਸ਼ਟੀ ਰਾਜਾ ਥੋਂ।

**ਉੱਤ੍ਰ**- ਗੁਰ "ਪਤਿਤ ਉਧਾਰਣਹ" ਡਰ ਨਾ- ਤੱਕੜਾ ਹੋ, ਗੁਰੂ ਨਾਨਕ ਜੀ ਪਾਪੀਆਂ ਦਾ ਭੀ ਉਧਾਰ ਕਰਨੇ ਵਾਲੇ ਹਨ। ਤੂੰ ਆਪਣੀ ਅਪਵਿੱਤ੍ਰਤਾ ਕਰਕੇ ਭਾਵੇਂ ਡਰੇਂ, ਪਰ ਗੁਰੂ ਨਾਨਕ ਜੀ ਕਿਸੇ ਤੋਂ ਘ੍ਰਿਣਾ ਨਹੀਂ ਕਰਦੇ, ਸਗੋਂ ਅਪਵਿੱਤ੍ਰਾਂ ਨੂੰ ਪਵਿੱਤ੍ਰ ਕਰਦੇ ਹਨ।

ਕਈ ਮਹਾਤਮਾ ਇਹ ਕਥਨ ਕਰਦੇ ਹਨ ਕਿ ਇਸ ਸਲੋਕ ਵਿਚ ਗੁਰੂ ਜੀ ਨੇ ਗੁਰੂ ਦੇ ਲੱਛਣ ਦੱਸੇ ਹਨ ਅਰ ਇਸ ਪ੍ਰਕਾਰ ਭਾਵਾਰਥ ਕਰਦੇ ਹਨ:- ਗੁਰੂ ਜਗਤ ਦਾ ਜਾਣਨਹਾਰ, ਗੁਰੂ ਜਗਤ ਦਾ ਪਾਲਕ, ਗੁਰੂ ਪੂਰਨ, ਗੁਰੂ-ਨਰਾਂ ਦੇ ਘਟਾਂ ਦਾ ਵਾਸੀ, ਗੁਰੂ ਦਇਆਲ, ਗੁਰੂ ਸਮਰੱਥ, ਗੁਰੂ ਨਾਨਕ ਜੀ ਕਥਨ ਕਰਦੇ ਹਨ ਕਿ ਗੁਰੂ ਪਾਪੀਆਂ ਦੇ ਉਧਾਰ ਕਰਨੇ ਵਾਲਾ ਹੈ। ਐਸੇ ਲੱਛਣਾਂ ਸੰਯੁਕਤ ਨੂੰ ਗੁਰੂ ਸਮਝਣਾ ਚਾਹੀਏ, ਪਰ ਇੱਥੇ ਵਿਕਲਪ ਉਠਦਾ ਹੈ ਕਿ ਕਿਸੇ ਪੁਰਖ ਵਿਚ ਏਹ ਗੁਣ ਹੋ ਨਹੀਂ ਸਕਦੇ, ਏਹ ਸਾਰੇ ਗੁਣ ਪਰਮਾਤਮਾ ਵਿਚ ਹਨ ਸੋ ਪਰਮਾਤਮਾ ਗੁਰੂ ਹੋਇਆ, ਤਾਂਤੇ ਇਹ ਸਲੋਕ ਭੀ ਪਰਮਾਤਮਾ ਦੀ ਉਸਤੁਤੀ ਵਿਚ ਹੋਯਾ ਅਰ ਇਸਥੋਂ ਪਹਿਲੀ ਪਉੜੀ (੧੮) ਵਿਚ ਤੇ ਇਸ ਤੋਂ ਅਗਲੀ ਪਉੜੀ(੨੦) ਵਿਚ ਪਰਮੇਸ਼ਰ ਦੀ ਮਹਿਮਾ ਹੈ ਤਾਂਤੇ ਇਹ ਭੀ ਪਰਮੇਸੁਰ ਦੀ ਹੀ ਮਹਿਮਾ ਹੈ। ਦੂਜੇ ਮਹਾਤਮਾ ਕਥਨ ਕਰਦੇ ਹਨ ਕਿ ਨਹੀਂ, ਇਸਦਾ ਭਾਵ ਇਹ ਹੈ ਕਿ ਜਗਜਾਸੂ ਆਪਣੇ ਗੁਰੂ ਮਹਾਰਾਜ ਨੂੰ ਇਨ੍ਹਾਂ ਗੁਣਾਂ ਸਹਿਤ ਖਿਆਲ ਕਰੇ, ਅਰਥਾਤ ਗੁਰੂ ਵਿਖੇ ਅਜਿਹੀ ਭਾਉਣੀ ਧਾਰਨ ਕਰੇ ਕਿ ਉਸ ਨੂੰ ਇਨ੍ਹਾਂ ਗੁਣਾਂ ਸੰਯੁਕਤ ਜਾਣੇ, ਤਦ ਉਸਦੀ ਕਲਜਾਣ ਹੁੰਦੀ ਹੈ, ਕਿਉਂਕਿ ਇਸ ਨਾਲ ਏਕਾਗ੍ਰਤਾ ਝਬਦੇ ਪ੍ਰਾਪਤ ਹੁੰਦੀ ਹੈ। ਹੁਣ ਇਨ੍ਹਾਂ ਤਿੰਨਾਂ ਭਾਵਾਂ ਨੂੰ ਜੇ ਵਿੱਦਜਾ ਦੀ ਦ੍ਰਿਸ਼ਟੀ ਨਾਲ ਦੇਖੀਏ ਤਾਂ ਤਿੰਨੇ ਅੱਡ ਅੱਡ ਹਨ, ਪਰ ਜੇ ਪਰਮਾਰਥ ਦੀ ਦ੍ਰਿਸ਼ਟੀ ਦੇਕੇ ਵੇਖੀਏ ਤਦ ਪਤਾ ਲਗਦਾ ਹੈ ਕਿ ਤਿੰਨਾਂ ਦਾ ਤਾਤਪਰਜ ਇਕ ਹੈ। ਇਸ ਸਲੋਕ ਤੋਂ ਪਹਿਲੀਆਂ ਤੁਕਾਂ ਦੱਸਦੀਆਂ ਹਨ ਕਿ ਗੁਰੂ ਜੀ ਈਸ਼੍ਰਰ ਦੀ ਉਸਤੁਤੀ ਕਰ ਰਹੇ ਹਨ। ਪ੍ਰੇਮ ਵਿਚ ਮਗਨ ਹੋਏ ਹੋਏ ਮਹਾਰਾਜ ਅੱਖਰਾਂ ਦੀ ਚਰਚਾ ਨਹੀਂ ਦੱਸ ਰਹੇ, ਆਪ ਤਾਂ ਪਰਮਾਤਮਾਂ ਦੇ ਮਿਲਾਪ ਦੇ ਆਨੰਦ ਵਿਚ ਰਤੇ ਹੋਏ ਪ੍ਰਭੂ ਦੀ ਵਡਿਆਈ ਕਰ ਰਹੇ ਹਨ। ਉਸ ਦਸ਼ਾ ਵਿਚ ਈਸ਼੍ਰਰ ਦੇ ਮਿਲਨ ਦੀ ਖੁਸ਼ੀ ਤੇ ਈਸ਼੍ਰਰ ਦੇ ਮਿਲਾ ਦੇਣ ਵਾਲੇ ਗੁਰੂ ਦੀ ਸ਼ੁਕਰ ਗੁਜ਼ਾਰੀ ਅਜਿਹੀਆਂ ਗੁੰਦੀਆਂ ਗਈਆਂ ਹਨ, ਕਿ ਮਹਾਰਾਜ ਦੁਹਾਂ ਵਿਚ ਭਿੰਨ ਭੇਦ ਨਹੀਂ ਕਰਦੇ। ਕਿਉਂਕਿ ਗੁਰੂ ਜੀ ਭੀ ਸਿੱਖਾਂ ਦਾ ਉਧਾਰ ਕਰਨ ਨੂੰ ਪਰਮਾਤਮਾ ਦੀ ਜਜੋਤਿ ਨਾਲ ਪਰੀ ਪੂਰਨ ਹੋਣ ਕਰਕੇ ਸਮਰੱਥ ਹਨ, ਅਰ ਪਰਮਾਤਮਾ ਦੀ ਮਿਹਰ ਕਰਕੇ ਗੁਰੂ ਜੀ ਦੀ ਮਿਹਰ ਤੇ ਗੁਰੂ ਜੀ ਦੀ ਦਇਆ ਕਰਕੇ ਪਰਮਾਤਮਾ ਦੀ ਬਖਸ਼ਸ਼, ਐਸੇ ਪਰਸਪਰ ਪ੍ਰੋਤੇ ਹੋਏ ਹਨ ਕਿ ਅੱਡ ਕਰਕੇ ਸਮਝਣਾ ਕਠਨ ਹੈ।

ਇਸ ਲਈ ਗੁਰੂ ਜੀ ਦੁਹਾਂ ਦੀ ਉਸਤੁਤਿ ਕਰਦੇ ਹਨ। ਆਪ ਦੇ ਗੁਰੂ ਨਾਨਕ (ਗੁਰੂ ਰਾਮਦਾਸ) ਜੀ ਸਨ, ਜੋ ਸਰਬੱਗਜ ਸਨ। ਸੋ ਆਪ ਪ੍ਰੇਮ ਬਿਵਸਥਾ ਵਿਚ ਰਤੇ ਹੋਏ ਗੁਣਾਨੁਵਾਦ ਕਰ ਰਹੇ ਹਨ। ਪ੍ਰੇਮ ਦੇ ਪਰਵਾਹ ਵਿਚ ਮਾਯਾਵੀ ਅੱਖਾਂ ਨਾਲ ਦਿੱਸਣ ਵਾਲੇ ਭਿੰਨ ਭੇਦ ਨਜ਼ਰ ਨਹੀਂ ਆਇਆ ਕਰਦੇ। "**ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ॥ ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ॥੬॥**"{ਚਉਬੋਲੇ/੧੩੬੪}

ਭਾਵ ਇਹ ਕਿ ਸੰਸਾਰੀ ਜੀਵ ਪ੍ਰੇਮ ਦੇ ਭੇਤ ਨੂੰ ਨਹੀਂ ਜਾਣਦੇ ਐਵੇਂ ਮਨ ਦੀਆਂ ਚੰਚਲਤਾਈਆਂ ਵਿਚ ਪਏ ਖਪਦੇ ਹਨ। ਉਨ੍ਹਾਂ ਦੇ ਹਿਰਦੇ ਪ੍ਰੇਮ ਦੀਆਂ ਨੋਕਾਂ ਨਾਲ ਵਿੰਨ੍ਹੇ ਨਹੀਂ ਗਏ, ਇਸ ਲਈ ਬੇਸਮਝ ਹੋਕੇ ਝੂਠੇ ਧੰਧਿਆਂ ਵਿਚ ਮਸਤ ਰਹਿੰਦੇ ਹਨ। ਅਪਣੇ ਗੁਰੂ ਨਾਨਕ (ਗੁਰੂ ਰਾਮਦਾਸ) ਨੂੰ ਗੁਰੂ

ਅਰਜਨ ਦੇਵ ਜੀ ਨੇ ਇਉਂ ਸਪਸ਼ਟ ਯਾਦ ਕੀਤਾ ਹੈ:-

"ਹਰਿ ਜੀਉ ਨਾਮੁ ਪਰਿਓ ਰਾਮ ਦਾਸੁ॥"

ਇਸੇ ਸਬਦ ਵਿਚ ਕਿਹਾ ਹੈ:-

ਗੁਰੁ ਨਾਨਕੁ ਜਿਨ ਸੁਣਿਆ ਪੇਖਿਆ
ਸੇ ਫਿਰਿ ਗਰਭਾਸਿ ਨ ਪਰਿਆ ਰੇ॥" {ਸੋਰਠਿ/੬੧੨}

**ਪਦਾਰਥ**—ਗੋਬਿੰਦ=ਪ੍ਰਿਥਵੀ ਦੇ ਜਾਨਣ ਵਾਲਾ। ਗੋਪਾਲ=ਪ੍ਰਿਥਵੀ ਦੇ ਪਾਲਣ ਵਾਲਾ। ਨਾਰਾਇਣਹ=ਨਰਾਂ ਵਿਚ ਘਰ ਹੋਵੇ ਜਿਸਦਾ, ਵਿਆਪਕ। ਪਤਿਤ=ਡਿਗਾ ਹੋਇਆ, ਪਾਪੀ।

[ਅਗਲੇ ਸਲੋਕ ਵਿਚ ਫੇਰ ਗੁਰੂ ਦੀ ਮਹਿੰਮਾ ਕਹੀ ਹੈ।]

| ਮੂਲ | ਅਰਥ |
|---|---|
| **ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ॥ ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥੨॥** | ਕਰੜੇ ਤੇ ਅਥਾਹ ਸੰਸਾਰ (ਥੋਂ) ਗੁਰ (ਰੂਪੀ) ਜਹਾਜ਼ ਨੇ ਤਾਰ ਲਿਆ। (ਗੁਰੂ) ਨਾਨਕ (ਜੀ ਕਹਿੰਦੇ ਹਨ) ਸਤਿਗੁਰੂ ਦੀ ਚਰਨੀਂ ਲੱਗਿਆਂ (ਮੇਰੇ) ਕਰਮ ਸੰਪੂਰਨ ਹੋ ਗਏ॥੨॥ |

**ਭਾਵ**—ਇਸ ਸਲੋਕ ਵਿਚ ਗੁਰੂ ਜੀ ਨੇ ਉਪਮਾ ਅਲੰਕਾਰ ਦੁਆਰਾ ਗੁਰੂ ਦੀ ਵਡਿਆਈ ਦੱਸੀ ਹੈ। ਸੰਸਾਰ ਨੂੰ ਭਜਾਨਕ ਸਮੁੰਦਰ ਵਰਣਨ ਕੀਤਾ ਹੈ, ਕਿਉਂਕਿ ਇਸ ਵਿਚ ਪਾਪਾਂ ਤੇ ਮਾਯਾ ਦੇ ਅਵਰਾਂ ਦੇ ਡਾਢੇ ਖਤਰੇ ਹਨ। ਇਸ ਤੋਂ ਤਰਨ ਲਈ ਗੁਰੂ ਨੂੰ ਜਹਾਜ਼ ਵਤ ਵਰਣਨ ਕੀਤਾ ਹੈ, ਕਿਉਂਕਿ ਗੁਰੂ ਹੀ ਹਨ ਜੋ ਮਾਯਾ ਤੋਂ ਰਖਜਾ ਕਰ ਸਕਦੇ ਹਨ। ਕਰਮਾਂ ਤੋਂ ਮਤਲਬ ਬਾਹੁਲੀਆਂ ਮਾਰਨੀਆਂ ਹਨ। ਜਿਕਰ ਆਦਮੀ ਸਮੁੰਦਰ ਵਿਚ ਤਰਨ ਦਾ ਜਤਨ ਕਰਦਾ ਤੇ ਬਾਹੁਲੀਆਂ ਮਾਰਦਾ ਹੈ, ਪਰ ਤਰ ਕੇ ਸਮੁੰਦਰ ਦੇ ਪਾਰ ਲਗਣਾ ਅਨਹੋਏ ਵਾਂਙੂ ਹੈ, ਤਿਵੇਂ ਕਰਮਾਂ ਦਾ ਬੱਧਾ ਜੀਵ ਕਰਮਾਂ ਦੀਆਂ ਬਾਹੁਲੀਆਂ ਮਾਰਕੇ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਹੋ ਸਕਦਾ, ਪਰ ਜਦ ਗੁਰੂ ਰੂਪੀ ਜਹਾਜ਼ ਦੀ ਸ਼ਰਨ ਪਿਆ, ਅਰਥਾਤ ਜਹਾਜ਼ ਉੱਤੇ ਚੜ੍ਹ ਗਿਆ, ਫੇਰ ਕਰਮ ਪੂਰੇ ਹੋ ਗਏ, ਸਾਰੇ ਨਿਮਾਣੇ ਯਤਨ ਸਫਲ ਹੋ ਗਏ ਯਾ ਸਾਰੇ ਕਰਮ ਸਮਾਪਤ ਹੋ ਗਏ। ਹੁਣ ਗੁਰੂ ਦਾ ਫਜ਼ਲ ਜੁ ਮਿਲ ਗਿਆ, ਫੇਰ ਜਨਮ ਮਰਨ ਦੇ ਗੋਤੇ ਨਹੀਂ ਰਹਿੰਦੇ। ਜਦ ਤੀਕ ਜੀਵ ਕਰਮ ਕਾਂਡ ਵਾਲੇ ਯਾ ਨਿਰੇ ਕਰਮ ਕਰਦਾ ਹੈ, ਤਦ ਤੀਕ ਜਨਮ ਮਰਨ ਦੇ ਸੰਸਕਾਰ ਟੁੱਟ ਨਹੀਂ ਸਕਦੇ, ਜਦ ਇਨ੍ਹਾਂ ਤੋਂ ਆਪ ਨੂੰ ਅੱਡ ਸਮਝੇ ਅਰ ਸਮਝਕੇ ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰੇ, ਤੇ ਗੁਰੂ ਦੀ ਸ਼ਰਨ ਲਵੇ, ਤਦ ਜਨਮ ਮਰਨ ਮਿਟਦਾ ਹੈ, ਸੋ ਇਹ ਦਯਾ ਸੁਣਿਆਂ ਜਾਂ ਆਖਿਆਂ ਨਹੀਂ ਪ੍ਰਾਪਤ ਹੁੰਦੀ, ਜਦ ਤੀਕ ਕਿ ਗੁਰੂ ਜੀ ਦੀ ਕ੍ਰਿਪਾ, ਜੋ ਜਲ ਦੁੱਧ ਅੱਡ ਕਰ ਸਕਦੀ ਹੈ, ਨਾ ਪ੍ਰਾਪਤ ਹੋਵੇ। ਇਸ ਲਈ ਗੁਰੂ ਜੀ ਦੀ ਸ਼ਰਨ ਲੈਣੀ ਅਵੱਸ਼ਜ ਹੈ*।

* ਐਉਂ ਵੀ ਅਰਥ ਕਰਦੇ ਹਨ:- ਜਿਸਦੇ ਪੂਰੇ ਭਾਗ ਹੋਣ ਉਹ ਸਤਿਗੁਰ ਦੀ ਚਰਨੀਂ ਲਗਦਾ ਹੈ। ਪਰ ਪਾਠ ਹੈ 'ਲਗਿਆ'=ਲਗਣ ਨਾਲ, ਇਸਦਾ ਅਰਥ 'ਲਗਦਾ ਹੈ' ਕਰਨਾ ਠੀਕ ਨਹੀਂ।

**ਪਦਾਰਥ**— ਭਉਜਲੁ=ਭਉ ਦਾ ਸਮੁੰਦਰ, ਸੰਸਾਰ। ਬਿਖਮੁ=ਕਠਨ। ਅਸਗਾਹੁ=ਅਥਾਹ। ਬੋਹਿਥੇ=ਜਹਾਜ। ਪੂਰ=ਪੂਰਨ, ਸਮਾਪਤ।

[ਅੱਗੇ ਵੇਰਵਾ ਦੱਸਦੇ ਹਨ।]

| ਮੂਲ | ਅਰਥ |
|---|---|
| **ਪਉੜੀ ॥ ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ* ॥ ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ॥ ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ॥ ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥ ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥** | ਧੰਨ ਹੈ ਧੰਨ ਹੈ ਗੁਰਦੇਵ ਜਿਸ ਦੇ ਸਤਿਸੰਗ ਨਾਲ ਹਰੀ (ਜੀ) ਜਪੇ, ਗੁਰੂ ਜਦ ਕ੍ਰਿਪਾਲ ਹੋ ਗਏ ਤਦ ਸਾਰੇ ਔਗੁਣ ਦੂਰ ਹੋ ਗਏ, ਪੂਰਨ ਬ੍ਰਹਮ ਰੂਪ ਗੁਰੂ ਨੇ ਨੀਚ (ਦਸ਼ਾ) ਤੋਂ ਉੱਚੀ (ਦਸ਼ਾ ਵਿਚ) ਇਸਥਿਤ ਕਰ ਦਿਤੇ। ਮਾਇਆ ਦੇ ਦੁੱਖਾਂ ਦੀ ਫਾਹੀ ਕੱਟ ਕੇ ਆਪਣੇ ਦਾਸ ਬਣਾ ਲੀਤੇ, (ਇਸ ਕਰਕੇ) ਰਸਨਾਂ ਨੇ ਹਰਿ ਦੇ ਜਸ (ਅਰ) ਬੇਅੰਤ ਗੁਣ ਗਾਇਨ ਕੀਤੇ ਹਨ॥੧੯॥ |

**ਭਾਵ**—ਪਿਛਲੇ ਸਲੋਕਾਂ ਵਿੱਚ ਜੋ ਗੁਰੂ ਨਾਨਕ ਦੇਵ ਜੀ ਦੀ ਉਸਤੁਤੀ ਸੀ, ਉਸਦਾ ਕਾਰਨ ਦੱਸਦੇ ਹਨ। ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਇਸ ਲਈ ਧੰਨ ਹਨ ਕਿ ਓਹ ਹਰੀ ਦਾ ਜਾਪ ਜਪਾਉਂਦੇ ਹਨ ਅਰ ਉਨ੍ਹਾਂ ਦੀ ਕ੍ਰਿਪਾ ਨਾਲ ਔਗੁਣ ਦੂਰ ਹੋ ਜਾਂਦੇ ਹਨ। ਜਦ ਔਗੁਣ ਦੂਰ ਹੋਏ ਤਦ ਨਿਰਮਲ ਹੋ ਗਿਆ, ਨਿਰਮਲ ਹੋਇਆ ਤਦ ਮਨੁੱਖਾਂ ਵਿਚੋਂ ਸ਼ਿਰੋਮਣੀ ਹੋ ਗਿਆ, ਕਿਉਂਕਿ ਜਿੰਨੇ ਸੰਤ ਮਹਾਤਮਾ ਜਗਤ ਵਿਚ ਸ਼ੋਭਾ ਪਾਉਂਦੇ ਤੇ ਉੱਚੇ ਕਹਾਉਂਦੇ ਹਨ, ਸੋ ਮਾਇਆ ਰਹਿਤ ਸ਼ੁਧ ਅਵਸਥਾ ਨੂੰ ਪ੍ਰਾਪਤ ਹੋਣ ਕਰਕੇ ਇਸ ਪਦਵੀ ਨੂੰ ਪ੍ਰਾਪਤ ਹੁੰਦੇ ਹਨ। ਫੇਰ ਦੱਸਦੇ ਹਨ ਕਿ ਪਦਵੀ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਮਾਇਆ ਦੇ ਦੁਖਾਂ ਦੀ ਫਾਹੀ ਕੱਟੀ ਜਾਂਦੀ ਹੈ ਅਰ ਪੁਰਸ਼ ਨੂੰ ਆਪਣੇ ਦਾਸ ਹੋਣ ਦੀ ਪਦਵੀ ਅਰਥਾਤ ਪੂਰਨ ਭਗਤੀ ਦਾ ਦਰਜਾ ਪ੍ਰਾਪਤ ਹੁੰਦਾ ਹੈ। ਬੱਸ ਜਦ ਭਗਤੀ ਪਰਵੇਸ਼ ਕਰ ਗਈ, ਫੇਰ ਰਸਨਾ ਹਰੀ ਦੇ ਗੁਣ ਗਾਉਣ ਵਿਚ ਮਸਤ ਹੋ ਜਾਂਦੀ ਹੈ। ਰਸਨਾ ਕੀ, ਫੇਰ ਤਾਂ ਲੂੰ ਲੂੰ ਵਿਚੋਂ ਹਰਿ ਜੱਸ ਪਿਆ ਉਚਰੀਂਦਾ ਹੈ।

ਭਾਈ ਗੁਰਦਾਸ ਜੀ ਗੁਰੂ ਮਹਾਰਾਜ ਜੀ ਦੀ ਕ੍ਰਿਪਾ ਦੀ ਵਡਿਆਈ ਇਸ ਬਿਧ ਦੱਸਦੇ ਹਨ:- ਮਾਪੇ ਹੇਤੁ ਨ ਪੁੱਜਨੀ ਸਤਿਗੁਰ ਹੇਤੁ ਸੁਚੇਤ ਸਹਾਈ। ਸਾਹ ਵਿਸਾਹ ਨ ਪੁਜਨੀ ਸਤਿਗੁਰ ਸਾਹ ਅਥਾਹ ਸਮਾਈ। ਸਾਹਿਬ ਤੁਲ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ। ਦਾਤੇ ਦਾਤਿ ਨ ਪੁਜਨੀ ਸਤਿਗੁਰ ਦਾਤਾ ਸਚ ਦ੍ਰਿੜਾਈ। ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ। ਦੇਵੀ ਦੇਵ ਨ ਸੇਵ ਤੁਲ ਸਤਿਗੁਰੁ ਸੇਵ ਸਦਾ ਸੁਖਦਾਈ। ਸਾਇਰ ਰਤਨ ਨ ਪੁਜਨੀ ਸਾਧ ਸੰਗਤਿ ਗੁਰ ਸਬਦੁ ਸੁਭਾਈ। ਅਕਥ ਕਥਾ ਵਡੀ ਵਡਿਆਈ॥੨੧॥੩੯॥

**ਪਦਾਰਥ**—ਛਪੇ=ਲੁਕ ਗਏ, ਦੂਰ ਹੋ ਗਏ। ਪਾਰਬ੍ਰਹਮ=ਪੂਰਨ ਜੋ ਬ੍ਰਹਮ ਹੈ। ਥਪੇ=ਇਸਥਿਤ ਕੀਤੇ। ਸਿਲਕ=(ਅ: ਸਿਲਕ=ਲੜੀ।) ਫਾਹੀ, ਰੱਸੀ, ਬੰਧਨ। ਯਥਾ:- '**ਤਿਨ੍**

* ਅਦਬ ਵਾਸਤੇ ਬਹੁ ਬਚਨ ਕਿਹਾ ਹੈ।

**ਗਲਿ ਸਿਲਕਾ ਪਾਈਆ ਤੂਟਨਿ ਮੋਤਸਰੀਆ'** ॥{ਆਸਾ:/੪੧੭} ਮੋਤੀਆਂ ਦੀਆਂ ਲੜੀਆਂ ਤੋੜੀਆਂ ਤੇ ਫਾਹੀਆਂ ਉਨ੍ਹਾਂ ਦੇ ਗਲ ਪਾਈਆਂ।

[ਅਗੇ ਅਕਾਲ ਪੁਰਖ ਦੀ ਮਹਿਮਾ ਕਰਦੇ, ਅੰਤਲੀ ਯਾਚਨਾ ਅਤੇ ਅੰਤ ਦਾ ਮੰਗਲਾਚਰਨ ਕਰਦੇ ਹਨ, ਕਿਉਂਕਿ ਗ੍ਰੰਥ ਦੇ ਆਦ ਤੇ ਅੰਤ ਮੰਗਲਾ ਚਰਨ ਲਿਖੀਦਾ ਹੈ।]

| ਮੂਲ | ਅਰਥ |
|---|---|
| **ਸਲੋਕ ॥ ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ॥ ਨਾਮ ਦਾਨੁ ਜਾਚੰਤਿ ਨਾਨਕ ਦਇ-ਆਲ ਪੁਰਖ ਕ੍ਰਿਪਾ ਕਰਹ॥੧॥** | ਇਕੋ ਸਰਬ ਸ਼ਕਤੀਮਾਨ (ਵਾਹਿਗੁਰੂ) ਸੁਣੀਦਾ ਹੈ, ਇਕੋ ਦਿੱਸਦਾ ਹੈ ਤੇ ਇਕੋ ਵਰਤ ਰਿਹਾ ਹੈ, (ਐਸ ਪ੍ਰਭੂ ਤੋਂ) ਨਾਮ ਦਾਨ ਮੰਗਦਾ ਹੈ ਨਾਨਕ (ਜੀ ਕਿਉਂਕਿ ਉਹ) ਦਇਆਲ ਹੈ, ਸਰਬ ਵਜਾਪਕ ਹੈ, ਕ੍ਰਿਪਾ ਦੀ ਖਾਣ ਹੈ* ॥੧॥ |

**ਭਾਵ**—ਇਸ ਸਲੋਕ ਵਿਚ ਅਕਾਲ ਪੁਰਖ ਦੀ ਸਰਬ ਬਜਾਪਕਤਾ ਤੇ ਨਾਮ ਦਾਨ ਦੀ ਯਾਚਨਾ ਤੇ ਉਸਦੀ ਕ੍ਰਿਪਾਲਤਾ ਦਾ ਜੱਸ ਕਥਨ ਕਰਦੇ ਹਨ। ਪਹਿਲੇ ਦੱਸਦੇ ਹਨ ਕਿ 'ਦ੍ਰਿਸਟੰਤ ਏਕੋ' ਅਰਥਾਤ ਜਿਧਰ ਦੇਖੀਏ ਇਕ ਅਕਾਲ ਪੁਰਖ ਹੀ ਦੇਖੀਦਾ ਹੈ, ਯਥਾ:- **"ਬਨਿਤਿਨਿ ਪਰਬਤਿ ਹੈ ਪਾਰਬ੍ਰਹਮੁ"**।{ਗਉ:/੨੯੪} ਮਹਾਤਮਾ ਦੀ ਦ੍ਰਿਸ਼ਟੀ ਐਸੀ ਖੁਲ੍ਹ ਜਾਂਦੀ ਹੈ ਕਿ ਹਰ ਪਦਾਰਥ ਦੇ ਹਰ ਰੰਗ ਵਿਚ ਪ੍ਰਭੂ ਨੂੰ ਦੇਖਦੇ ਹਨ, ਕਿਉਂਕਿ ਉਹ ਸਭ ਥਾਂ ਭਰਪੂਰ ਹੈ, ਕਿਤੇ ਨਜੂਨ ਅਧਿਕ ਨਹੀਂ **"ਪੁਹਪ ਮਧਿ ਜਿਉ ਬਾਸੁ ਬਸਤੁ ਹੈ"**{ਪੰਨਾ/੬੮੪} ਜਿੱਕੁਰ ਫੁੱਲਾਂ ਵਿਚ ਖੁਸ਼ਬੋ ਵਸਦੀ ਹੈ। ਫੁਲ ਦੇ ਕਿਸੇ ਹਿੱਸੇ ਵਿਚ ਘਾਟਾ ਨਹੀਂ ਹੁੰਦਾ;ਤਿਵੇਂ ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਪਰੀ ਪੂਰਨ ਹੈ ਅਰ ਮਹਾਤਮਾ ਉਸੇ ਇਕ ਨੂੰ ਪੂਰਨ ਦੇਖਦੇ ਹਨ।

ਫੇਰ ਅੱਗੇ ਆਖਦੇ ਹਨ:- ਸੁਨੀਅੰਤ ਏਕੋ-ਕਿ ਨਾ ਕੇਵਲ ਦਿਸਦਾ ਹੈ ਬਲਕਿ ਸੁਣੀਦਾ ਭੀ ਉਹੋ ਹੈ, ਯਥਾ-**"ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥"**{ਮਲਾ/੧੨੬੫} ਮਹਾਤਮਾ ਦੇ ਕੰਨ ਐਸੇ ਪ੍ਰਭੂ ਦੇ ਸੋੜੇ ਹੋ ਜਾਂਦੇ ਹਨ ਕਿ ਹਰ ਸ਼ਬਦ ਵਿਚੋਂ ਉਨ੍ਹਾਂ ਨੂੰ ਪ੍ਰਭੂ ਦਾ ਜਾਪ ਹੀ ਸੁਣਾਈ ਦਿੰਦਾ ਹੈ। ਬਸ ਜਦ ਦੇਖਣ ਸੁਣਨ ਵਿਚ ਇਕੋ ਪਰਮਾਤਮਾ ਆਉਂਦਾ ਹੈ, ਮਹਾਤਮਾ ਵਰਤਣ ਵਿਚ ਭੀ ਫੇਰ ਐਸੇ ਹੋ ਜਾਂਦੇ ਹਨ ਕਿ ਮਾਨੋਂ ਪਰਮਾਤਮਾ ਨਾਲ ਵਰਤ ਰਹੇ ਹਨ, ਭਾਵੇਂਹ ਕਿ ਜੈਸਾ ਉਪਦੇਸ਼ ਕੰਨਾਂ ਤੇ ਅੱਖਾਂ ਦ੍ਵਾਰਾ ਪ੍ਰਾਪਤ ਕਰਦੇ ਹਨ, ਵਰਤਣ ਭੀ ਵੈਸੀ ਕਰ ਲੈਂਦੇ ਹਨ। ਜਾਂ ਇਉਂ ਕਿ ਵਰਤੰਤ ਦਾ ਭਾਵ ਵਿਆਪਕ ਹੈ। ਇਕੋ ਪਰਮਾਤਮਾ ਹੀ ਦੇਖੀਦਾ ਹੈ ਤੇ ਸੁਣੀਦਾ ਹੈ, ਕਿਉਂਕਿ ਉਹ ਵਿਆਪਕ ਰੂਪ ਹੈ, ਯਾ ਸਾਰੇ ਉਹੋ ਖੇਲ ਕਰ ਰਿਹਾ ਹੈ।

ਇਹ ਸਲੋਕ ਅੰਤ ਦਾ ਮੰਗਲਾ ਚਰਨ ਹੈ। ਦੇਖੋ ਗੁਰੂ ਜੀ ਦੀ ਬਾਣੀ ਕੈਸੇ ਦ੍ਰਿੜ੍ਹ ਨਿਯਮਾਂ ਵਿਚ ਚਲਦੀ ਹੈ। ਇਥੇ ਗੁਰੂ ਜੀ ਨੇ ਸੰਪੁਟ ਨਿਆਇ ਵਰਤਿਆ ਹੈ। ਜੋ ਰੂਪ ਅਰ ਮਹਿੰਮਾ ਅਕਾਲ ਪੁਰਖ ਦੀ ਆਦਿ ਸਲੋਕ ਵਿਚ ਕਹੀ ਹੈ, ਸੋਈ ਇਸ ਅੰਤਲੇ ਸਲੋਕ ਵਿਚ ਕਥਨ ਕਰਦੇ ਹਨ। ਅਗਲੇ ਚਿਤ੍ਰ ਵਿਚ ਮੁਕਾਬਲੇ ਨੂੰ ਗਹੁ ਕਰਕੇ ਦੇਖੋ।

* ਅਥਵਾ ਦਿਆਲ ਪੁਰਖ (ਅਸਾਂ ਤੇ) ਕਿਰਪਾ ਕਰੇ (ਤੇ ਸਾਨੂੰ ਇਹ ਦਾਨ ਦੇਵੇ)।

**ਪਦਾਰਥ**—ਦ੍ਰਿਸਟੰਤ[1]=ਦੇਖੀਦਾ ਹੈ। ਸੁਨੀਅਤ=ਸੁਣੀਦਾ ਹੈ। ਵਰਤੰਤ=ਵਰਤ ਰਿਹਾ ਹੈ, ਪਸਰ ਰਿਹਾ ਹੈ, ਪੂਰਨ ਹੋ ਰਿਹਾ ਹੈ। ਨਰਹਰਹ[2]=ਪੁਰਖਾਂ ਵਿਚੋਂ ਬਲੀ, ਸਰਬ-ਸ਼ਕਤੀਮਾਨ। ਪੁਰਖ=ਸਰਬ ਬਜਾਪਕ। ਕ੍ਰਿਪਾਕਰਹ=ਕ੍ਰਿਪਾ+ਆਕਰਹ=ਕ੍ਰਿਪਾ ਦੀ ਖਾਣ।

**ਆਦ ਅੰਤ ਦੇ ਸਲੋਕ ਦਾ ਟਾਕਰਾ**

| ਆਦ ਦਾ ਸਲੋਕ | ਅੰਤ ਦਾ ਸਲੋਕ | ਦੋਹਾਂ ਦਾ ਭਾਵ |
|---|---|---|
| ਆਦਿ ਪੂਰਨ<br>ਮਧਿ ਪੂਰਨ<br>ਅੰਤਿ ਪੂਰਨ<br>ਪਰਮੇਸੁਰਹ॥ | ਦ੍ਰਿਸਟੰਤ ਏਕੋ<br>ਸੁਨੀਅੰਤ ਏਕੋ<br>ਵਰਤੰਤ ਏਕੋ<br>ਨ੍ਰਹਰਹ॥ | ਇਕ ਈਸ਼੍ਵਰ ਦੀ ਸਰਬ ਬਜਾਪਕਤਾ ਦੱਸੀ ਹੈ। |
| ਸਿਮਰੰਤਿ ਸੰਤ<br>ਸਰਬਤ੍ਰ ਰਮਣੰ | ਨਾਮ ਦਾਨੁ<br>ਜਾਚੰਤਿ | ਸੰਤਜਨ ਉਸ ਪੂਰਨ ਪ੍ਰਭੂ ਦਾ ਚਿੰਤਨ ਕਰਦੇ ਹਨ। |
| ਨਾਨਕ | ਨਾਨਕ | ਗੁਰੂ ਜੀ ਆਖਦੇ ਹਨ |
| ਅਘਨਾਸਨ<br>ਜਗਦੀਸੁਰਹ। | ਦਇਆਲ<br>ਪੁਰਖ ਕ੍ਰਿਪਾਕਰਹ | ਦਇਆਲ ਭੀ ਉਹੋ ਹੁੰਦਾ ਹੈ ਜੋ ਬਖਸ਼ਦਾ ਹੈ ਸੋ ਦੁਹਾਂ ਦਾ ਭਾਵ ਕ੍ਰਿਪਾਲ ਹੈ। |

[ਅਗਲੇ ਸ਼ਲੋਕ ਵਿਚ ਇਸਦਾ ਅਨੁਵਾਦ ਕਰਦੇ ਹਨ।]

| ਮੂਲ | ਅਰਥ |
|---|---|
| **ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥ ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥ ੨ ॥** | ਇਕ (ਹਰਿ) ਨੂੰ ਸੇਵਾਂ, ਇਕ (ਹਰਿ) ਨੂੰ ਯਾਦ ਕਰਾਂ, ਇਕੋ ਹਰੀ ਪਾਸ ਮੇਰੀ ਬੇਨਤੀ ਹੋਵੇ, ਨਾਮ ਰੂਪੀ ਸੌਦਾ (ਤੇ ਨਾਮ ਰੂਪੀ) ਧਨ (ਅਸਾਂ) ਕੱਠਾ ਕੀਤਾ ਹੈ। (ਗੁਰੂ) ਨਾਨਕ (ਸਾਹਿਬ ਫੁਰਮਾਉਂਦੇ ਹਨ, ਇਹੋ) ਸੱਚੀ ਮੂੜੀ ਹੈ॥੨॥ |

**ਭਾਵ**—ਇਸ ਜਗਤ ਦੇ ਜੀਵ ਸਭ ਮਾਲ ਤੇ ਧਨ ਕੱਠੇ ਕਰਨ ਵਿਚ ਲਗੇ ਰਹਿੰਦੇ ਹਨ, ਉਨ੍ਹਾਂ

੧. ਦ੍ਰਿਸ਼ਜਤੇ ਮਹਾਰਾਜ ਨੇ ਸੌਖਾ ਕਰ ਦਿੱਤਾ ਹੈ ਦ੍ਰਿਸਟੰਤ, ਸ਼੍ਰੂਯਤੇ ਦਾ ਸੌਖਾ ਕਰ ਦਿੱਤਾ ਹੈ ਸੁਨੀਅੰਤ। ਬ੍ਰਿਤਤੇ ਦਾ ਸੌਖਾ ਕਰ ਦਿੱਤਾ ਹੈ ਬਰਤੰਤ।

੨. 'ਨਰ' ਦਾ ਅਰਥ ਪੁਰਖ ਹੈ, ਪਰ ਈਸ਼੍ਵਰ ਵਾਚਕ ਇਸ ਪ੍ਰਮਾਣ ਕਰਕੇ ਹੈ 'ਏਕਾ ਪੁਰਖ ਸਬਾਈ ਨਾਰ'। ਨਰਹਰ ਵਿਚ ਸਪਤਮੀ ਤਤਪੁਰਖ ਸਮਾਸ ਹੈ। ਹਰਹ=ਸ਼ੇਰ=ਬਲੀ।

ਦੀ ਸਾਰੀ ਅਕਲ, ਸਮਾਂ ਤੇ ਬਲ ਧਨ ਦੇ ਸੰਚੇ ਕਰਨ ਪਰ ਖਰਚ ਹੁੰਦਾ ਹੈ, ਪਰ ਇਹ ਧਨ ਐਸਾ ਹੈ ਕਿ ਜੋ ਦ੍ਰਿੜ੍ਹ ਨਹੀਂ ਰਹਿੰਦਾ, ਚੋਰੀ ਹੋ ਜਾਏ, ਅੱਗ ਲਗ ਜਾਏ, ਘਾਟਾ ਪੈ ਜਾਏ, ਰਾਜ ਉਪੱਦ੍ਰਵ ਵਿਚ ਲੁਟਿਆ ਜਾਏ ਆਦਿ ਕਈ ਢੰਗਾਂ ਨਾਲ ਚਲਿਆ ਜਾਂਦਾ ਹੈ। ਭਲਾ ਜੇ ਜਾਵੇ ਭੀ ਨਾ, ਤਦ ਜਮ੍ਹਾਂ ਕਰਨ ਵਾਲਾ ਮਰਕੇ ਇਸ ਨੂੰ ਛੜ ਜਾਂਦਾ ਹੈ। ਇਸੇ ਕਰਕੇ ਮਹਾਤਮਾ ਇਸ ਧਨ ਨੂੰ ਝੂਠਾ ਆਖਦੇ ਹਨ। ਇਸਦੇ ਉਲਟ ਸਚਾ ਧਨ ਉਹ ਹੈ ਜੋ ਕਦੀ ਨਾਸ਼ ਨਾ ਹੋਵੇ, ਜਿਸ ਤੋਂ ਅਸੀਂ ਜੀਉਂਦੇ ਮੋਏ ਕਿਸੇ ਹੀ ਦਸ਼ਾ ਵਿਚ ਵੱਖ ਨਾ ਹੋ ਸਕੀਏ, ਐਸਾ ਮਾਲ ਧਨ ਜੋ ਹੈ ਸੋ ਪਰਮੇਸ਼ਰ ਦਾ ਨਾਮ ਹੈ। ਗੁਰੂ ਜੀ ਨੇ ਇਸ ਸਲੋਕ ਵਿਚ ਦੱਸਿਆ ਹੈ ਕਿ ਨਾਮ ਰੂਪੀ ਸਚਾ ਧਨ ਅਸਾਂ ਨੇ ਕੱਠਾ ਕੀਤਾ ਹੈ। ਹੁਣ ਪੁੱਛ ਉਪਜਦੀ ਹੈ ਕਿ ਜਗਤ ਦੇ ਧਨ ਕੱਠੇ ਕਰਨ ਦੇ ਤਾਂ ਕਈ ਢੰਗ ਹਨ, ਪਰ ਨਾਮ ਧਨ ਕਿਕੁਰ ਕੱਠਾ ਹੁੰਦਾ ਹੈ? ਗੁਰੂ ਜੀ ਨੇ ਪਹਿਲੀ ਤੁਕ ਵਿਚ ਦੱਸਿਆ ਹੈ (ਆਪਣਾ ਨਮੂਨਾ ਦਿਖਾਕੇ ਉੱਤਮ ਉਪਦੇਸ਼ ਦੁਆਰਾ) ਕਿ ਇਕ ਪਰਮੇਸ਼ੁਰ ਦੀ ਸੇਵਾ ਕਰੋ (ਸ਼ਰੀਰ ਕਰਕੇ), ਅਰਥਾਤ ਉਸਦੇ ਰਸਤੇ ਸ਼ੁਭ ਕੰਮ ਅਰ ਸਾਧ ਸੰਗਤ ਦੀ ਟਹਿਲ ਕਰੋ। ਉਸ ਇਕੋ ਨੂੰ ਮਨ ਕਰਕੇ ਯਾਦ ਕਰੋ, ਉਸ ਨੂੰ ਕਦੀ ਨਾ ਭੁਲਾਓ, ਸਦੀਵ ਸੁਰਤ ਉਸੇ ਵਿਚ ਪਰੋਤੀ ਰਖੋ ਤੇ ਬਾਣੀ ਕਰਕੇ ਉਸੇ ਅਗੇ ਬੇਨਤੀਆਂ ਕਰੋ। ਇਹੋ ਹੀ ਨਾਮ ਧਨ ਕੱਠੇ ਕਰਨ ਦੇ ਸਾਧਨ ਹਨ।

ਇਸ ਸਲੋਕ ਦਾ ਭਾਵ ਆਦਿ ਦੇ ਦੂਸਰੇ ਸ਼ਲੋਕ ਨਾਲ ਮਿਲਦਾ ਹੈ, ਕਿਉਂਕਿ ਉਹ ਆਦਿ ਦਾ ਤੇ ਇਹ ਅੰਤ ਦਾ ਮੰਗਲਾ ਚਰਨ ਹੈ।

| ਸਲੋਕ ੨ ਪਉੜੀ ੧ | ਸਲੋਕ ੨ ਪਉੜੀ ੨੦ | ਦੁਹਾਂ ਦਾ ਸਿੱਟਾ | |
|---|---|---|---|
| ਪੇਖਨ ਸੁਨਨ | ਹਿਕ ਸੇਵੀ | ਸ਼ਰੀਰ ਕਰਕੇ | ਇਹ ਸਾਧਨ ਹਨ। |
| ਸੁਨਾਵਣੋ | ਅਰਦਾਸਿ | ਬਾਣੀ ਕਰਕੇ | |
| ਦ੍ਰਿੜੀਐ | ਸੰਮਲਾ | ਮਨ ਕਰਕੇ | |
| ਸਾਚੁ | ਸਚੀ ਰਾਸਿ | ਭਾਵ ਪਰਮੇਸ਼ਰ | ਇਹ ਸਾਧਨ ਦਾ ਫਲ ਹੈ। |
| ਰਾਚੁ | ਸੰਚਿਆ | ਭਾਵ ਐਸੇ ਪ੍ਰਭੂ ਨਾਲ ਲਿਵ ਲਾਈ | |

**ਪਦਾਰਥ**—ਸੰਮਲਾ=ਸੰਭਾਲਾਂ, ਯਾਦ ਕਰਾਂ। ਪਹਿ=ਪਾਸ। ਵਖਰੁ=ਸੌਦਾ, ਮਾਲ। ਧਨੁ=ਮਾਲ, ਦੌਲਤ। ਸੰਚਿਆ=ਕੱਠਾ ਕੀਤਾ।

[ਅਗੇ ਪਉੜੀ ਵਿਚ ਇਸੇ ਭਾਵ ਨੂੰ ਖੋਲ੍ਹਦੇ ਹਨ]:-

**ਮੂਲ**

**ਪਉੜੀ ॥ ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥ ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥ ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥ ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ॥ ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥ ੨੦॥ ੧॥**

**ਅਰਥ**

(ਜਿਸ ਇਕ ਨੂੰ ਸੇਵਨਾ, ਸੰਭਾਲਣਾ ਤੇ ਅਰਦਾਸਣਾ ਹੈ ਉਹ) ਇਕ ਉਹੋ ਹੈ[1] ਜੋ ਬੇਅੰਤ ਹੈ (ਸਾਰੇ) ਪੂਰਨ ਹੈ (ਫੇਰ) ਦਿਆਲ ਹੈ। (ਉਹ) ਸਭ ਕੁਛ ਆਪ ਹੀ ਆਪ ਹੈ ਦੂਜਾ[2] ਮੈਂ ਕੀ ਕਹਾਂ[3]? ਆਪ (ਹੇ ਪ੍ਰਭੂ) ਦਾਨ ਕਰਦੇ ਹੋ ਆਪ ਹੀ ਲੈ ਲੈਂਦੇ ਹੋ। ਆਉਣਾ ਜਾਣਾ[4] ਸਭ (ਤੇਰਾ) ਹੁਕਮ ਹੈ, (ਇਕ) ਤੇਰਾ ਥਾਉਂ ਹੀ ਨਿਹਚਲ ਹੈ। (ਗੁਰੂ) ਨਾਨਕ (ਸਾਹਿਬ) ਏਹ ਦਾਨ ਮੰਗਦੇ ਹਨ ਕਿ ਕ੍ਰਿਪਾ ਕਰਕੇ (ਆਪਣਾ) ਨਾਮ (ਸਾਨੂੰ) ਦਾਨ ਕਰੋ॥੨੦॥

**ਭਾਵ**—ਪਿਛਲੇ ਸਲੋਕ ਵਿਚ ਗੁਰੂ ਜੀ ਦੱਸਦੇ ਰਹੇ ਹਨ ਕਿ ਇਕ ਨੂੰ ਸੇਵਾਂ, ਯਾਦ ਕਰਾਂ ਤੇ 'ਇਕ' ਅੱਗੇ ਅਰਦਾਸ ਕਰਾਂ। ਸੰਸਾ ਫੁਰਦਾ ਹੈ ਕਿ 'ਇਕ' ਕਿਹੜਾ ਹੈ? ਇਸ ਲਈ ਇਸ ਪਉੜੀ ਵਿਚ ਗੁਰੂ ਜੀ ਉਸੇ ਇਕ ਦਾ ਵੇਰਵਾ ਸਪਸ਼ਟ ਕਰਦੇ ਹਨ ਕਿ 'ਇਕ' ਉਹ ਹੈ ਜਿਸਦਾ ਨਿਰੂਪਣ ਅਸੀਂ ਹੁਣ ਕਰਦੇ ਹਾਂ- ਕਿ ਉਹ ਇਕ ਮਾਲਕ ਹੈ, ਦਇਆਲ ਹੈ, ਬੇਅੰਤ ਹੈ ਅਰ ਕੇਵਲ ਆਪ ਹੀ ਆਪ ਹੈ। ਕੋਈ ਉਸਦਾ ਸਾਨੀ ਨਹੀਂ। ਇੰਨੀ ਉਪਮਾ ਕਰਕੇ ਗੁਰੂ ਸਾਹਿਬ ਜੀ ਅਪ੍ਰੋਖ ਬੇਨਤੀ ਵਿਚ ਲੀਨ ਹੋ ਜਾਂਦੇ ਹਨ। ਕਿਉਂਕਿ ਗੁਰੂ ਸਾਹਿਬ ਲਈ ਈਸ਼੍ਵਰ ਕਦੇ ਦੂਰ ਨਹੀਂ। ਸਦਾ ਹਾਜ਼ਰ ਨਾਜ਼ਰ ਹੈ। ਬਾਣੀ ਕਰਕੇ ਈਸ਼੍ਵਰ ਦਾ ਵਰਣਨ ਅੰਨਜ ਪੁਰਖ ਵਿਚ ਕਰਦੇ ਹਨ, ਪਰ ਕਰਦੇ ਕਰਦੇ ਝੱਟ ਮੱਧਮ ਪੁਰਖ ਵਿਚ ਆ ਜਾਂਦੇ ਹਨ। ਇਹ ਗਲ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਾਈ ਜਾਂਦੀ ਹੈ ਕਿ ਵਰਣਨ ਕਰਦੇ ਕਰਦੇ ਗੁਰੂ ਜੀ ਝੱਟ ਸਨਮੁਖ ਗੱਲਾਂ ਯਾ ਅਰਦਾਸ ਕਰਨ ਲੱਗ ਪੈਂਦੇ ਹਨ, ਕਿਉਂਕਿ ਉਨ੍ਹਾਂ ਲਈ ਈਸ਼੍ਵਰ ਸਦਾ ਸਾਹਮਣੇ ਹੈ। ਕਦੀ ਉਹਲੇ ਨਹੀਂ ਹੈ। ਬਾਣੀ ਕਰਕੇ ਦੂਜੇ ਦੇ ਸਮਝਾਉਣ ਨਮਿਤ ਈਸ਼੍ਵਰ ਨੂੰ 'ਓਹ' ਕਰਕੇ ਬੀ ਕਹਿੰਦੇ ਹਨ। ਪਰ ਝੱਟ ਹੀ ਫੇਰ 'ਤੂੰ' ਕਹਿਣ ਲਗ ਪੈਂਦੇ ਹਨ, ਇਹ ਅੰਦਰਲੀ ਨਜ਼ਰ ਦੇ ਖੁੱਲ੍ਹਣ ਅਰ ਪ੍ਰੇਮ ਦੀ ਪ੍ਰਾਗਲਭਤਾ ਕਰਕੇ ਹੁੰਦਾ ਹੈ, ਇਸ ਬੇਨਤੀ ਵਿਚ ਗੁਰੂ ਜੀ ਸਾਈਂ ਦੀ ਉਸਤੁਤਿ ਕਰਦੇ ਹਨ ਕਿ ਉਤਪਤਿ ਅਰ ਸੰਘਾਰ ਨੂੰ ਤੁਸੀਂ ਆਪ ਸਮਰੱਥ ਹੋ, ਹੋਰ ਕੋਈ ਨਹੀਂ, ਅਰ ਆਪ ਸਦਾ ਅਟੱਲ ਹੋ, ਇਸ ਲਈ ਮੇਰੀ ਯਾਚਨਾ ਇਹ ਹੈ ਕਿ ਮੈਨੂੰ ਆਪਣਾ ਨਾਮ ਬਖਸ਼ੋ।

ਨਾਮ ਦਾਨ ਹੀ ਕੇਵਲ ਕਲਜਾਣ ਰੂਪ ਹੈ, ਯਥਾ:-

**'ਸਤਜੁਗਿ ਸਤੁ ਤੇਤਾ ਜੁਗੀ ਦੁਆਪਰਿ ਪੂਜਾ ਚਾਰ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਆਧਾਰ।'**{ਗਉ:/੩੪੬} ਹੇ ਪਿਆਰਿਓ! ਗੁਰੂ ਜੀ ਨੇ ਇਸ ਵਾਰ ਵਿਚ ਸਾਰਾ ਸੰਸਾਰ ਅਸਾਰ ਦਿਖਾ ਦਿਤਾ ਹੈ ਕਿ ਝੂਠ ਰੂਪ ਹੈ ਅਰ ਸਿਵਾਏ ਪਰਮੇਸ਼ਰ ਦੇ ਕੋਈ ਅਟੱਲ ਨਹੀਂ, ਅਰ ਓਹ ਪ੍ਰਭੂ ਆਪਣੀ ਕ੍ਰਿਪਾ ਦੁਆਰਾ ਮਿਲਦਾ ਹੈ, ਪਰ ਜੀਵਾਂ ਦਾ ਧਰਮ ਯਾਚਨਾ ਤੇ ਬੇਨਤੀ ਕਰਨੀ ਹੈ ਅਰ ਬੇਨਤੀ ਨਾਮ ਦਾਨ ਦੀ ਕਰਨੀ ਹੈ, ਇਸ ਪ੍ਰਕਾਰ ਸਚੀ ਰਾਸ ਕੱਠੀ ਹੁੰਦੀ ਹੈ ਅਰ ਜੀਵ ਜਗਤ ਤੋਂ ਸੁਖੀ ਜਾਂਦੇ ਹਨ, ਨਹੀਂ ਤਾ ਇੱਛਾ ਦੇ ਬੱਧੇ ਹੋਏ ਜੀਵ ਜਨਮ ਮਰਨ ਵਿਚ ਭਟਕਦੇ ਰਹਿੰਦੇ ਹਨ।

---

੧. ਜਿਸ ਇਕ ਦੀ ਉਪਮਾ ਪਿਛਲੇ ਸ਼ਲੋਕਾਂ ਵਿਚ ਹੈ ਤੇ ਇਸ ਸ਼ਲੋਕ ਵਿਚ ਬੀ ਕੀਤੀ ਹੈ।
੨. ਉਸਦਾ ਸ਼ਰੀਕ ਕੋਈ ਨਹੀਂ। ੩. ਹੋਇਆ ਹੀ ਕੋਈ ਨਾਂ ਤਾਂ ਕੀ ਹਾਂ ਤੇ ਕਿਹੜਾ ਕਹਾਂ।
੪. ਜਨਮ ਦੇਣਾ ਤੇ ਮਾਰਨਾ।

**ਪਦਾਰਥ**—ਕੇਹੁ=ਕੀਹ। ਥੇਹੁ=ਥਾਉਂ। ਸਚਖੰਡ=ਸਰੂਪ।

ਹੇਠ ਲਿਖੇ ਨਕਸ਼ੇ ਤੋਂ ਮਲੂਮ ਹੋ ਜਾਊ ਕਿ ਪਹਿਲੀ ਪਉੜੀ ਦੇ ਦੋਵੇਂ ਸਲੋਕ ਤੇ ਪਉੜੀ ਅਰ ਅੰਤਲੇ ਦੋਵੇਂ ਸ਼ਲੋਕ ਤੇ ਪਉੜੀ ਇਕੋ ਭਾਵ ਦੇ ਹਨ ਅਰ ਦੋਵੇਂ ਮੰਗਲਾ ਚਰਣ ਹਨ।

ਇਸ ਨਕਸ਼ੇ ਵਿਚ ਪਹਿਲੀ ਤੇ ਵੀਹਵੀ ਪਉੜੀ ਦਾ ਸਿੱਟਾ ਹੈ:-

| ਪਹਿਲੀ ਪਉੜੀ | ਵੀਹਵੀਂ ਪਉੜੀ | ਦੁਹਾਂ ਦਾ ਭਾਵ |
|---|---|---|
| ਹਰਿ ਏਕੁ ਨਿਰੰਜਨ ਗਾਈਐ ਸਭ ਅੰਤਰਿ ਸੋਈ॥ | ਪ੍ਰਭ* ਦਇਆਲ ਬੇਅੰਤ ਪੂਰਨ ਇਕੁ ਏਹੁ॥ | ਈਸ਼੍ਵਰ ਦੀ ਏਕਤਾ, ਪੂਰਣਤਾ ਤੇ ਬੇਅੰਤਤਾ ਦੱਸੀ ਹੈ। |
| ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ॥ | ਸਭੁ ਕਿਛੁ ਆਪੇ ਆਪਿ ਦੂਜ ਕਹਾ ਕੇਹੁ॥ | ਸਰਬ ਸ਼ਕਤੀਮਾਨਤਾ ਹੈ। |
| ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ॥ | ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ॥ | ਈਸ਼ਰ ਦੀ ਉਤਪਤਿਅਰਾਂ ਸੰਘਾਰ ਸ਼ਕਤੀ ਦੀ ਮਹਿਮਾ ਕਹੀ ਹੈ। |
| ਖੰਡ ਬ੍ਰਹਮੰਡ ਪਾਤਾਲਦੀਪ ਰਵਿਆ ਸਭ ਲੋਈ॥ | ਆਵਣ ਜਾਣਾ ਹੁਕਮ ਸਭੁ ਨਿਹਚਲੁ ਤੁਧ ਥੇਹੁ॥ | ਪ੍ਰਭੂ ਦੀ ਵਿਆਪਕਤਾ ਤੇ ਅਟੱਲਤਾ ਦੱਸੀ ਹੈ। |
| ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨ ਸੋਈ॥ | ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ॥ | ਪਹਿਲੀ ਵਿਚ ਉਸਦੀ ਦਾਤ ਦੀ ਮਹਿੰਮਾ ਹੈ ਅਰ ਵੀਹਵੀਂ ਵਿਚ ਦਾਤ ਦੀ ਯਾਚਨਾ ਕੀਤੀ ਹੈ। |

-ਇਤਿ-



* 'ਪ੍ਰਭੂ' ਸ਼ਬਦ ਪਹਿਲੀ ਪਉੜੀ ਦੀ ਦੂਜੀ ਸਤਰ ਵਿਚ ਹੈ।

(੨.)

# ਰਾਗੁ ਬੈਰਾੜੀ

## ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ

## ੧ੴ ਸਤਿਗੁਰ ਪ੍ਰਸਾਦਿ॥

**ਮੂਲ**

**ਸੁਨਿ ਮਨ ਅਕਥ ਕਥਾ ਹਰਿ ਨਾਮ॥ ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥ ੧ ॥ ਰਹਾਉ ॥ ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥ ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥ ੧ ॥ ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥ ੨ ॥ ੧ ॥**

**ਅਰਥ**

ਹੇ ਮਨ! ਵਾਹਿਗੁਰੂ ਨਾਮ ਦੀ ਅਕੱਥ (ਨਾ ਕਹੀ ਜਾ ਸਕਣ ਵਾਲੀ) ਕਥਾ ਸੁਣ (ਜਿਸ ਤੋਂ) ਰਿਧੀਆਂ, ਬੁਧਿ, ਸਿਧੀਆਂ ਅਤੇ ਸੁਖ ਪਾਈਦੇ ਹਨ, ਸਿਮਰਕੇ ਗੁਰੂ ਦੀ ਸਿਖ੍ਯਾ ਅਨੁਸਾਰ ਜੋਤੀ ਸ੍ਵਰੂਪ ਸਰਬਵ੍ਯਾਪੀ ਵਾਹਿਗੁਰੂ ਜੀ ਨੂੰ। ਅਨੇਕ ਤਰ੍ਹਾਂ ਦੇ ਵਿਖਿਆਨਾਂ (ਦ੍ਵਾਰਾ ਵਿਦਵਾਨ ਅਰ) ਪੁਰਾਣਾਂ (ਵਿਚ) ਤੇ ਖਟ ਦਰਸ਼ਨ ਉਤਮ ਜਸ ਗਾਇਨ ਕਰਦੇ ਹਨ ਵਾਹਿਗੁਰੂ ਦਾ। ਸ਼ਿਵ ਅਰ ਤੇਤੀ ਕ੍ਰੋੜ (ਦੇਵਤਿਆਂ ਨੇ) ਧਿਆਇਆ (ਪਰ ਉਸ ਬੇਅੰਤ) ਵਾਹਿਗੁਰੂ ਦਾ (ਓਹ) ਭੇਦ ਨਾ ਸਮਝ ਸਕੇ। ਦੇਵਤੇ, ਮਨੁਖ, ਗਣ ਅਰ ਗੰਧਰਬ (ਉਸਦਾ) ਜਸ ਗਾਉਂਦੇ ਹਨ ਤਥਾ (ਹੋਰ ਜੀਵ ਜੰਤੂ ਜਿੰਨੀ ਸ੍ਰਿਸ਼ਟੀ ਉਸਨੇ) ਉਤਪਤ ਕੀਤੀ ਹੈ ਸਭੇ (ਉਸਨੂੰ) ਗਾਉਂਦੇ ਹਨ। (ਕਹਿੰਦੇ ਹਨ ਗੁਰੂ) ਨਾਨਕ ਜਿਨਾਂ ਪਰ ਵਾਹਿਗੁਰੂ ਨੇ ਕ੍ਰਿਪਾ ਕੀਤੀ, ਸੋ ਵਾਹਿਗੁਰੂ ਦੇ ਸੰਤ ਭਲੇ (ਸ਼ਲਾਘਾ ਯੋਗ) ਹਨ॥੧॥

**ਭਾਵ**—ਰਾਗ ਦੇ ਆਰੰਭ ਵਿਖੇ ਮੂਲ ਮੰਗਲਾਚਰਨ ਰੂਪ ਸ਼ਬਦ, ਅਕਾਲ ਪੁਰਖ ਦੀ ਬੇਅੰਤਤਾ ਦਾ ਲਖਾਇਕ ਹੈ। ਮਨ ਪ੍ਰਤੀ ਉਪਦੇਸ਼ ਹੈ ਕਿ ਹੇ ਮਨ! ਉਸ ਬੇਅੰਤ ਵਾਹਿਗੁਰੂ ਦਾ ਜਸ ਸ੍ਰਵਣ ਕਰ, ਜਿਸਦੇ (ਸਤਿਗੁਰਾਂ ਦੀ ਦਸੀ ਵਿਧਿ ਸੰਯੁਕਤ) ਸਿਮਰਿਆਂ ਸਭ ਪ੍ਰਕਾਰ ਦੇ ਲਾਭ ਅਰ ਸੁਖ ਸੁਲਭ ਹੋ ਜਾਂਦੇ ਹਨ। ਅਗੋ ਬੇਅੰਤਤਾ ਦਾ ਵਰਨਨ ਹੈ। ਵਖ੍ਯਾਨੀ, ਪੁਰਾਨੀ ਅਰ ਛੇ ਦਰਸ਼ਨੀ ਆਦਿ ਉਸਦੇ ਉਤਮ ਜਸ ਨੂੰ ਕਥਨ ਕਰਦੇ ਹਨ; ਸ਼ਿਵ ਅਰ ਹੋਰ ਸਾਰੇ ਦੇਵਤੇ ਉਸਦਾ ਧਿਆਨ ਧਾਰਦੇ ਹਨ। ਸੁਰ, ਨਰ, ਗਣ ਗੰਧਰਬ ਅਰ ਹੋਰ ਸਾਰੀ ਸ੍ਰਿਸ਼ਟੀ ਦੇ ਜੀਵ, ਜੰਤੂ ਪੰਛੀ ਬਨਾਸਪਤੀ ਉਸਦੇ ਜਸ ਨੂੰ ਗਾਇਨ ਕਰਦੇ ਹਨ, ਪਰ ਉਸ ਬੇਅੰਤ ਦਾ ਮਰਮ ਨਹੀਂ ਜਾਨ ਸਕੇ। ਅੰਤ ਵਿਚ ਕਥਨ ਹੈ ਕਿ ਜਿਸ

ਪਰ ਉਸਦੀ ਕ੍ਰਿਪਾਲਤਾ ਹੋਵੇ ਉਹੀ ਭਲਾ ਅਰ ਸ਼ਲਾਘਾ ਯੋਗ ਹੈ। ਭਾਵ ਜਿਸ ਪਰ ਉਸਦੀ ਕ੍ਰਿਪਾ ਹੋਵੇ ਸੋਈ ਉਸਦੇ ਜਸ ਨੂੰ ਕਥਨ, ਧਾਰਨ ਅਰ ਗਾਇੰਨ ਕਰ ਸਕਦਾ ਹੈ॥

**ਪਦਾਰਥ**—ਅਕਥ=ਨਾ ਕਹੀ ਜਾ ਸਕਣ ਵਾਲੀ। ਗੁਰਮਤਿ=ਗੁਰੂ ਦੀ ਸਿਖ੍ਯਾ। ਖਿਆਨ=ਵਖ੍ਯਾਨ। ਸੰਕਰ=ਸ਼ਿਵ। ਮਰਮਾਮ=ਮਰਮ, ਭੇਦ। ਉਪਾਮ=ਪੈਦਾ ਕੀਤੇ ਹੋਏ ਉਤਪਤ ਸ੍ਰਿਸ਼ਟੀ।

**ਮੂਲ**

**ਬੈਰਾੜੀ ਮਹਲਾ ੪॥**

**ਮਨ ਮਿਲਿ ਸੰਤ ਜਨਾ ਜਸੁ ਗਾਇਓ ॥ ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ॥ ੧ ॥ ਰਹਾਉ ॥ ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ॥ ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ॥੧॥ ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀ-ਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥ ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥ ੨ ॥ ੨ ॥**

**ਅਰਥ**

(ਮੇਰੇ) ਮਨ! (ਤੂੰ) ਸੰਤ ਜਨਾਂ ਦੀ ਸੰਗਤ ਕਰਕੇ (ਵਾਹਿਗੁਰੂ) ਦਾ ਜਸ ਗਾਇਨ ਕਰ। ਹਰਿ ਹਰਿ (ਨਾਮ ਦਾ) ਰਤਨ (ਜੋ) ਅਮੋਲਕ ਰਤਨ (ਹੈ) ਸ੍ਰੇਸ਼ਟ ਸਤਿਗੁਰਾਂ ਨੇ (ਤੈਨੂੰ) ਦਾਨ ਦਿਵਾਇਆ (ਬਖਸ਼ਵਾਇਆ ਹੈ)। (ਮੈਂ) ਉਸ (ਵਾਹਿਗੁਰੂ ਦੇ) ਭਗਤ ਨੂੰ ਸਭ ਮਨ ਤਨ ਦੇ ਦੇਵਾਂ, ਜਿਸਨੇ ਵਾਹਿਗੁਰੂ ਨਾਮ ਦਾ ਉਪਦੇਸ਼ ਕੀਤਾ। ਧਨ, ਮਾਲ ਅਰ ਵਿਭੂਤੀਆਂ ਤਿਸਦੇ ਅਰਪਨ ਕਰ ਦੇਵਾਂ, ਜਿਸਨੇ ਵਾਹਿਗੁਰੂ (ਜੈਸਾ) ਮੀਤ (ਪਿਆਰਾ) ਮਿਲਾ ਦਿਤਾ। ਅੱਖ ਦੇ ਫੋਰ ਮਾਤ੍ਰ ਵਾਹਿਗੁਰੂ ਨੇ ਕ੍ਰਿਪਾ ਕੀਤੀ, ਤਦ ਉਸਦਾ ਗੁਣਾਨੁਵਾਦ ਸਿਮਰਨ ਕੀਤਾ। (ਮੈਂ) ਦਾਸ ਨਾਨਕ ਨੂੰ ਵਾਹਿਗੁਰੂ ਸੁਆਮੀ ਭੇਟੇ (ਮਿਲੇ) (ਜਿਸ ਕਰਕੇ) ਹਉਮੈ ਰੋਗ ਦਾ ਦੁਖ ਦੂਰ ਹੋ ਗਿਆ॥੨॥

**ਭਾਵ**—ਵਾਹਿਗੁਰੂ ਨਾਮ ਦੀ ਪ੍ਰਾਪਤੀ ਪਰ ਉਸਦੇ ਆਨੰਦ ਅਰ ਲਾਭ ਦਾ ਵਰਣਨ ਅਰ ਅਪਨੇ ਸਤਿਗੁਰਾਂ ਦਾ ਧੰਨਵਾਦ ਹੈ। ਸਤਿਗੁਰਾਂ ਦੀ ਸਤਿਸੰਗਤ ਦਾ ਲਾਭ ਇਹ ਹੋਯਾ ਕਿ ਅਕਾਲ ਪੁਰੰਖ ਦਾ ਜਸ ਅਰ ਮਹਿਮਾਂ ਮਨ ਵਿਚ ਪ੍ਰਵੇਸ਼ ਕੀਤੀ ਅਰ ਜ਼ਬਾਨ ਨੇ ਉਸਦਾ ਉਚਾਰਨ ਕੀਤਾ। ਐਸੇ ਨਾਮ ਦਾਤੇ ਦਾ ਧੰਨਵਾਦ ਕਿਸ ਤਰ੍ਹਾਂ ਹੋ ਸਕੇ, ਅਪਣੇ ਪਾਸ ਜੋ ਕੁਝ ਹੈ, ਮਨ ਅਰ ਤਨ, ਇਸ ਤੋਂ ਉਤਰਕੇ ਜਗਤ ਦੀਆਂ ਵਿਭੂਤੀਆਂ ਇਹ ਸਾਰੀਆਂ ਵਸਤਾਂ ਅਰਪਨ ਕਰਕੇ ਉਸ ਉਪਦੇਸ਼ ਦਾਤੇ ਦਾ ਧੰਨਵਾਦੀ ਹੋਵਾਂ। ਇਸਦੇ ਅਗੇ ਉਸ ਨਾਮ ਪ੍ਰਾਪਤੀ ਦਾ ਲਾਭ ਦਸਿਆ ਹੈ ਕਿ 'ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ' ਤਦ ਕੀ ਹੋਯਾ ਉਸਦਾ "**ਹਰਿ ਹਰਿ ਹਰਿ ਜਸੁ ਧਿਆਇਓ**"{ਬੈਰ:/੭੧੯} ਤਿਸਦਾ ਫਲ ਇਹ ਹੋਯਾ ਕਿ ਵਾਹਿਗੁਰੂ ਸਾਖਜਾਤ ਹੋਏ, ਅਰ ਮਾਨਸਿਕ ਵੈਰੀ ਹੰਕਾਰ ਦਾ ਨਸ਼ਟ ਹੋ ਗਿਆ। ਗੂੜ੍ਹ ਭਾਵ ਇਹ ਹੋਯਾ ਕਿ ਐਸੀ ਉੱਚ ਪਦਵੀ ਕਿਸ ਤਰ੍ਹਾਂ ਪ੍ਰਾਪਤ ਹੋਈ? ਆਰੰਭ ਇਸਦਾ ਸਤਸੰਗਤ ਤੋਂ ਹੋਯਾ, ਸਤਸੰਗਤ ਦਾ ਅਸਰ ਮਨ ਪਰ ਹੋਯਾ, ਮਨ ਨੇ ਧੰਨਜਵਾਦ ਕਰਨਾ ਸਿਖਿਆ, ਧੰਨਜਵਾਦ ਨਾਲ ਵਾਹਿਗੁਰੂ ਨਾਲ ਪ੍ਰੀਤ ਜੁੜੀ, ਪ੍ਰੀਤ ਦਾ ਫਲ ਮਨ ਦੀ ਸਫ਼ਾਈ ਹੋਯਾ। ਤਾਂਤੇ ਮਨ ਦੀ ਸਫ਼ਾਈ ਵਾਸਤੇ ਜਿਸ ਸਾਧਨ ਦੀ ਲੋੜ ਹੈ ਉਹ "ਸਤਿਸੰਗਤ" ਹੈ। ਸਤਿਸੰਗਤ

ਇਕ ਸੈਕਲ* ਹੈ, ਜੋ ਮਨ ਦੇ ਸ਼ੀਸ਼ੇ ਨੂੰ ਸਾਫ ਕਰਦੀ ਹੈ। ਸਤਿਸੰਗਤ ਇਕ ਆਗੂ ਹੈ ਜੋ ਔਝੜ ਪੈਣ ਲਗੇ ਨੂੰ ਸਿੱਧਾ ਰਸਤਾ ਦੱਸ ਦੇਂਦੀ ਹੈ॥

**ਪਦਾਰਥ**—ਨੀਕੋ = ਚੰਗਾ। ਸੰਪੈ = ਵਿਭੂਤੀ। ਜਾਇਦਾਦ। ਕਿੰਚਤ = ਥੋੜਾ।

| ਮੂਲ | ਅਰਥ |
|---|---|
| **ਬੈਰਾੜੀ ਮਹਲਾ ੪॥** | |
| **ਹਰਿ ਜਨੁ ਰਾਮ ਨਾਮ ਗੁਨ ਗਾਵੈ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥ ੧ ॥ ਰਹਾਉ ॥ ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥ ੧ ॥ ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ॥ ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥ ੨ ॥ ੩ ॥** | ਵਾਹਿਗੁਰੂ ਦਾ ਭਗਤ ਵਾਹਿਗੁਰੂ ਦੇ ਹੀ ਗੁਣ ਗਾਉਂਦਾ ਹੈ। ਜੇਕਰ ਕੋਈ ਹਰੀਜਨ ਦੀ ਨਿੰਦਾ ਕਰੈ (ਤਦ ਓਹ) ਆਪਣਾ ਗੁਣ ਨਹੀਂ ਗੁਆਉਂਦਾ। ਜੋ ਕੁਝ ਕਰਦਾ ਹੈ ਉਹ ਵਾਹਿਗੁਰੂ ਆਪ ਕਰ ਰਿਹਾ ਹੈ, ਓਹ ਆਪ ਹੀ ਸਭ ਕਾਰਜਾਂ ਵਿਚ ਕਰਤਾ ਰੂਪ ਹੈ, ਆਪੇ ਹੀ ਬੁਧਿ ਪ੍ਰਦਾਤਾ ਹੈ, ਅਰ ਆਪ ਹੀ ਬਚਨ ਬੁਲਾਉਂਦਾ ਹੈ। ਉਸੇ ਨੇ ਪੰਜਾਂ ਤੱਤਾਂ ਦਾ ਵਿਸਥਾਰ ਕੀਤਾ ਅਰ ਵਿਚ ਪੰਜ ਧਾਤੂ ਭੀ ਆਪ ਹੀ ਸਥਾਪਤ ਕੀਤੇ ਹਨ। (ਕਹਿੰਦੇ ਹਨ ਗੁਰੂ) ਨਾਨਕ, ਉਹ ਆਪ ਹੀ ਸਤਿਗੁਰਾਂ ਨਾਲ ਦਾਸ ਨੂੰ ਮੇਲ ਕੇ (ਜਨਮ ਮਰਨ ਦਾ) ਝਗੜਾ ਚੁਕਾ ਦੇਂਦਾ ਹੈ॥੩॥ |

**ਭਾਵ**—ਸੰਤ ਜਨਾਂ ਦੀ ਅਡੋਲਤਾ ਪਰਥਾਇ ਹੈ, ਓਹ ਅਕਾਲ ਪੁਰਖ ਦੇ ਪ੍ਰੇਮ ਵਿਚ ਰੱਤੇ ਹੋਏ ਜਗਤ ਦੇ ਮਾਨ ਅਪਮਾਨ ਤੋਂ ਅਲੇਪ ਰਹਿੰਦੇ ਹਨ। ਉਨ੍ਹਾਂ ਨੂੰ ਕੋਈ ਬਾਹਰਲਾ ਝਕੋਲਾ ਡੁਲਾ ਨਹੀਂ ਸਕਦਾ, ਕੋਈ ਬਾਹਰਲਾ ਲਾਲਚ ਭਰਮਾ ਨਹੀਂ ਸਕਦਾ। ਓਹ ਓਪਰੀ ਸੀਤ ਘਾਮ ਤੋਂ ਇਸ ਲਈ ਬਚੇ ਰਹਿੰਦੇ ਹਨ ਕਿ ਓਹ ਸਮਝਦੇ ਹਨ ਕਿ ਅਕਾਲ ਪੁਰਖ ਸਰਬ ਬਜਾਪੀ ਦੀ ਇਛਾ ਅਨੁਸਾਰ ਸੰਸਾਰ ਵਿਚਰ ਰਿਹਾ ਹੈ। ਓਹੀ ਮਨਾਂ ਦਾ ਪ੍ਰੇਰਕ ਹੈ, ਓਹੀ ਸਰੀਰਾਂ ਦਾ ਮੁਹੱਰਕ ਹੈ। ਉਸੇ ਦੀ ਜੋਤਿ ਓਤਪੋਤ ਵਿਚ ਪਸਰਕੇ ਬੁਧੀਆਂ ਨੂੰ ਪ੍ਰਕਾਸ਼ਤ ਕਰ ਰਹੀ ਹੈ। ਉਸੇ ਦੀ ਕ੍ਰਿਪਾਲਤਾ ਦਾ ਨਤੀਜਾ ਸਤਿਗੁਰਾਂ ਦਾ ਮੇਲਾ ਅਰ ਸਦਗਤੀ ਦੀ ਪ੍ਰਾਪਤੀ ਹੈ॥

| ਮੂਲ | ਅਰਥ |
|---|---|
| **ਬੈਰਾੜੀ ਮਹਲਾ ੪॥** | |
| **ਜਪਿ ਮਨ ਰਾਮ ਨਾਮੁ ਨਿਸਤਾਰਾ॥ ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ॥੧॥ ਰਹਾਉ ॥ ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥ ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ** | ਹੇ ਮਨ! ਵਾਹਿਗੁਰੂ ਦਾ ਸਿਮਰਨ ਕਰ (ਜਿਸ ਕਰਕੇ) ਨਿਸਤਾਰਾ ਹੁੰਦਾ ਹੈ। (ਅਰ ਜੋ) ਕੋਟਾਂ ਕੋਟੰਤਰਾਂ (ਅਨਗਿਣਤ ਪਾਪੀਆਂ ਦੇ) ਸਾਰੇ ਪਾਪ ਨਾਸ਼ ਕਰਦਾ (ਤੇ ਓਹੋ) ਵਾਹਿਗੁਰੂ ਸੰਸਾਰ ਸਾਗਰ ਤੋਂ ਪਾਰ ਉਤਾਰਦਾ ਹੈ। ਸਰੀਰ (ਇਕ) ਨਗਰੀ ਵਸਦੀ ਹੈ, (ਜਿਸਦਾ) ਸੁਆਮੀ ਅਕਾਲ ਪੁਰਖ ਹੈ, (ਕੈਸਾ) ਵਾਹਿਗੁਰੂ? (ਜੋ) ਨਿਰਭਉ, ਨਿਰਵੈਰ (ਅਰ) ਨਿਰਾ-ਕਾਰ ਹੈ। (ਓਹ) ਸੁਆਮੀ ਨੇੜੇ ਵਸਦਾ ਹੈ, (ਪਰ) ਕੁਝ ਨਜ਼ਰ ਨਹੀਂ ਆਉਂਦਾ, ਓਹ ਲਭਦਾ ਹੈ ਗੁਰੂ ਉਪਦੇਸ਼ |

੧. ਜਿਆਲ, ਧਾਤ ਨੂੰ ਰਗੜਕੇ ਪੈਦਾ ਕੀਤੀ ਚਮਕ।

**ਲਾਧਾ ਗੁਰ ਵੀਚਾਰਾ ॥ ੧ ॥ ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥ ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥ ੨ ॥ ੪ ॥**

ਦ੍ਵਾਰਾ। ਓਹ ਆਪ ਹੀ ਸ਼ਾਹ, ਸਰਾਫ਼, (ਆਪ ਹੀ) ਰਤਨ ਤੇ ਹੀਰਾ ਹੈ, ਉਸਨੇ ਆਪ ਹੀ ਪਸਾਰਾ ਕੀਤਾ ਹੋਯਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਜਿਸ ਪਰ (ਓਹ) ਕ੍ਰਿਪਾ ਕਰੇ ਸੋ ਵਾਹਿ-ਗੁਰੂ ਨਾਮ ਦਾ ਵਣਜਾਰਾ ਬਣਦਾ ਹੈ (ਅਸਲ ਵਿਚ) ਸੋਈ ਸ਼ਾਹ ਹੈ, ਅਰ ਸੋਈ ਸਚਾ ਵਣਜਾਰਾ ਹੈ॥੪॥

**ਭਾਵ**—ਵਾਹਿਗੁਰੂ ਸਿਮਰਨ ਦੀ ਉਤਮ ਅਵਸਥਾ ਦਾ ਵਰਣਨ ਹੈ। ਹੇ ਮਨ! ਅਪਣੀ ਮੋਖ ਦੇ ਵਾਸਤੇ ਉਸ ਕਰਤੇ ਨੂੰ ਯਾਦ ਕਰ, ਜਿਸਦਾ ਸਿਮਰਨ ਕਰੋੜਾਂ ਪਾਪੀਆਂ ਦੇ ਪਾਪ ਇਕ ਖਿਨ ਵਿਚ, ਅਗਨੀ ਦੀ ਚਿੰਗਾਰੀ ਜਿਉਂ ਘਾਸ ਦੇ ਢੇਰ ਨੂੰ ਨਾਸ਼ ਕਰਨ ਨੂੰ ਸਾਮਰਥ ਹੈ। ਜੋ ਸਿਮਰਨ ਸੰਸਾਰ ਦੇ ਆਵਾਗਵਨ ਤੋਂ ਛੁਟਕਾਰਾ ਦੇ ਸਕਦਾ ਹੈ। ਮਾਨੁਖ ਦਾ ਸਰੀਰ ਇਕ ਨਗਰੀ ਹੈ, ਜਿਸ ਵਿਚ ਵੱਸਣ ਵਾਲਾ ਉਹ ਆਪ ਸੁਆਮੀ ਹੈ, ਉਸਦਾ ਪ੍ਰਵੇਸ਼ ਘਟ ਘਟ ਵਿਚ ਹੈ, ਕੋਈ ਖ਼ੂਨ ਦਾ ਟੇਪਾ ਅਰ ਕੋਈ ਮਾਸ ਦੀ ਬੋਟੀ ਐਸੀ ਨਹੀਂ ਜਿਸ ਵਿਚ ਉਸਦੀ ਸੱਤਾ ਕੰਮ ਨਾ ਕਰ ਰਹੀ ਹੋਵੇ। ਪਰ ਫਿਰ ਦੇਖੋ ਕਿ ਅਗਜਾਨ ਵਸ ਉਸਦਾ ਹਾਜ਼ਰ ਨਾਜ਼ਰ ਸਰਬ ਵਯਾਪੀ ਹੋਣਾ ਪ੍ਰਤੀਤ ਨਹੀਂ ਹੁੰਦਾ। ਉਸਨੂੰ ਨਿਕਟ ਵਸਦਿਆਂ ਦੂਰ ਸਮਝੀਦਾ ਹੈ ਇਸ ਗਲ ਦੇ ਵਾਸਤੇ ਸਤਿਗੁਰਾਂ ਦੀ ਸਹਾਇਤਾ ਦੀ ਲੋੜ ਹੈ, ਸਤਿਗੁਰੂ ਓਹ ਅੱਖੀਆਂ ਖੋਲ੍ਹ ਦੇਂਦੇ ਹਨ ਜਿਨ੍ਹਾਂ ਨਾਲ ਅਕਾਲ ਪੁਰਖ ਦਾ ਡਾਲ ਡਾਲ ਅਰ ਪਾਤ ਪਾਤ ਵਿਚ ਮੌਜੂਦ ਹੋਣਾ ਨਿਸਚਿਤ ਹੋ ਜਾਂਦਾ ਹੈ। ਅਰ ਉਸ ਵੈਰਾਟ ਸਰੂਪੀ ਦੀ ਮਹਿਮਾਂ ਜਗਜਾਸੂ ਦੇ ਮਨ ਵਿਚ ਪ੍ਰਵੇਸ਼ ਕਰਦੀ ਹੈ। ਅਗਲੀ ਤੁਕ ਵਿਚ ਜ਼ਿਕਰ ਹੈ ਕਿ ਓਹ ਆਪ ਹੀ ਰਤਨ ਹੈ, ਅਰ ਆਪ ਹੀ ਪਾਰਖੂ ਹੈ, ਆਪ ਹੀ ਸੌਦਾ ਅਰ ਆਪ ਹੀ ਸੁਦਾਗਰ ਹੈ। ਭਾਵ ਪ੍ਰੇਮੀ ਭੀ ਆਪ ਹੀ ਹੈ, ਤੇ ਪ੍ਰੀਤਮ ਭੀ ਆਪ ਹੀ ਹੈ। ਉਹ ਖੁਦ ਪ੍ਰਕਾਸ਼ ਦਾ ਪੁੰਜ ਹੈ, ਅਰ ਉਸੇ ਪ੍ਰਕਾਸ਼ ਦੀ ਅੰਸ ਜੀਵ ਦੇ ਹਿਰਦੇ ਵਿਚੋਂ ਅਪਣੇ ਮਹਾਂ ਕੇਂਦ੍ਰ ਵਲ ਦੌੜਦੀ ਹੈ। ਓਹ ਤੇਜ ਬਿਜਲੀ ਹੈ, ਜਿਸਦੀਆਂ ਰੌਆਂ ਜੀਵਾਂ ਦੇ ਅੰਦਰ ਕੰਮ ਕਰਦੀਆਂ ਹਨ; ਉਸਦੀ ਕ੍ਰਿਪਾਲਤਾ ਹੋਵੇ ਤਾਂ ਓਹ ਰੌਆਂ ਤੇਜੀ ਨਾਲ ਜੀਵਦੇ ਹਿਰਦੇ ਵਿਚ ਪਹੁੰਚ ਕੇ ਆਤਮਾ ਨੂੰ ਰੋਸ਼ਨ ਕਰਦੀਆਂ ਹਨ ਅਰ ਓਹ ਸੁਜਾਨ ਪ੍ਰਕਾਸ਼ਮਾਨ ਆਤਮਾ ਅਪਣੇ ਕੇਂਦ੍ਰ ਵਿਚ ਮਿਲਨ ਲਈ ਬੇਕਰਾਰ ਹੁੰਦਾ ਹੈ। ਇਸ ਦਾ ਸਿੱਧਾਂਤ ਇਹ ਨਿਕਲਿਆ ਕਿ (੧) ਵਾਹਿਗੁਰੂ ਸਿਮਰਨ ਕਰਨਾ ਜ਼ਰੂਰੀ ਹੈ, (੨) ਉਸਦੇ ਲਖਾਇਕ ਤੌਂ ਗੁਰੂ ਹਨ (੩) ਵਾਹਿਗੁਰੂ ਨਾਲ ਅਭੇਦ ਹੋਣ ਵਾਸਤੇ ਉਸਦਾ ਕ੍ਰਿਪਾ ਪਾਤ੍ਰ ਬਣਨਾ ਜ਼ਰੂਰੀ ਹੈ।

<u>ਮੂਲ</u> <u>ਅਰਥ</u>

**ਬੈਰਾੜੀ ਮਹਲਾ ੪॥**
**ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥ ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥ ੧॥ਰਹਾਉ॥ ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥ ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ॥੧॥ ਜਾ ਕੈ ਹਿਰਦੈ**

ਹੇ ਮਨ! ਨਿਰੰਜਨ ਤੇ ਨਿਰਾਕਾਰ ਵਾਹਿਗੁਰੂ ਦਾ ਸਿਮਰਨ ਕਰ। ਸੁਖ ਦਾਤੇ ਵਾਹਿਗੁਰੂ ਦਾ ਸਿਮਰਨ ਸਦੀਵ ਕਾਲ ਕਰੀਏ, ਜਿਸਦਾ ਨਾ ਅੰਤ ਹੈ ਨਾ ਪਾਰਾਵਾਰ ਹੈ। ਅਗਨੀ ਕੁੰਡ ਵਿਚ ਮੂਧੇ (ਲਟਕ ਕੇ) ਲਿਵ ਲਗਾਈ (ਜਦ ਜੀਵ) ਹੁੰਦਾ ਹੈ, (ਉਸ ਸਮੇਂ) ਉਦਰ ਵਿਚ ਵਾਹਿਗੁਰੂ ਰਖਯਾ ਕਰਦਾ ਹੈ, ਸੋ ਐਸਾ (ਜਗਤ ਪਾਲਕ) ਵਾਹਿਗੁਰੂ ਸਿਮਰੋ; ਹੇ ਮੇਰੇ ਮਨ! ਜੋ ਵਾਹਿਗੁਰੂ ਅੰਤ ਨੂੰ ਮੁਕਤ ਕਰਾਉਣ ਵਾਲਾ ਹੈ। ਜਿਸਦੇ ਹਿਰਦੇ ਵਿਚ ਮੇਰਾ (ਸੁਆਮੀ) ਵਾਹਿਗੁਰੂ ਵੱਸਿਆ, ਤਿਸ ਭਗਤ ਨੂੰ ਨਮਸਕਾਰ ਕਰੋ। ਵਾਹਿਗੁਰੂ ਦੀ

**ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥ ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ॥ ੨ ॥ ੫ ॥**

ਕਿਰਪਾ ਨਾਲ ਵਾਹਿਗੁਰੂ ਸਿਮਰਨ ਪ੍ਰਾਪਤ ਕਰੀਦਾ ਹੈ, ਨਾਨਕ ਨੂੰ ਤਾਂ ਨਾਮ ਦਾ ਹੀ ਆਧਾਰ ਹੈ॥੫॥

**ਭਾਵ**—ਮਨ ਪ੍ਰਤੀ ਉਪਦੇਸ਼ ਹੈ ਕਿ ਉਸ ਕ੍ਰਿਪਾਲੂ ਪਿਤਾ ਦਾ ਚਿੰਤਨ ਕਰ, ਜਿਸਨੇ ਗਰਭ ਵਿਚ ਤੇਰੀ ਰਖਜਾ ਕੀਤੀ, ਅਰ ਜੋ ਅੰਤ ਸਮੇਂ ਤੇਰਾ ਸਹਾਈ ਹੋਵੇਗਾ। ਤੇਰੀ ਉਤਪਤੀ ਉਸਦੀ ਦਜਾਲਤਾ ਨਾਲ ਹੋਈ, ਤੇਰੇ ਸੰਘਾਰ ਸਮੇਂ ਉਸਦੀ ਦਜਾਲਤਾ ਦੀ ਲੋੜ ਹੈ, ਅਰ ਤੇਰਾ ਜੀਵਨ ਉਸ ਦੀ ਕ੍ਰਿਪਾ ਦਾ ਮੁਹਤਾਜ ਹੈ। ਜੋ ਪ੍ਰਭੂ ਹਰ ਸਮੇਂ ਅਰ ਹਰ ਖਿਨ ਤੇਰੇ ਪਰ ਕ੍ਰਿਪਾ ਕਰਦਾ ਹੈ, ਉਸਦਾ ਸਿਮਰਨ ਭੀ ਹਰ ਸਮੇਂ ਅਰ ਹਰ ਸੁਆਸ ਹੋਣਾ ਚਾਹੀਏ। ਜਿਨ੍ਹਾਂ ਪਵਿਤ੍ਰ ਹਿਰਦਿਆਂ ਵਿਚ ਉਸ ਪਿਆਰੇ ਦਾ ਨਿਵਾਸ ਹੋਯਾ, ਜਿਨ੍ਹਾਂ ਨੇ ਉਸਦਾ ਚਿੰਤਨ ਕੀਤਾ ਉਨ੍ਹਾਂ ਤੋਂ ਬਲਿਹਾਰ ਜਾਈਏ, ਉਨ੍ਹਾਂ ਦੀ ਕਮਾਈ ਧੰਨ ਹੈ। ਅੰਤ ਵਿਚ ਦਸਦੇ ਹਨ ਕਿ ਵਾਹਿਗੁਰੂ ਕ੍ਰਿਪਾ ਕਰੇ ਤਾਂ ਵਾਹਿਗੁਰੂ ਚਿਤ ਆਉਂਦਾ ਹੈ ਅਰ ਉਸ ਨਾਮ ਦੇ ਆਧਾਰ ਨਾਲ ਜੀਵ ਅਪਨੇ ਪਿਤਾ ਦੇ ਚਰਨਾਂ ਨਾਲ ਅਭੇਦ ਹੁੰਦਾ ਹੈ।

**ਮੂਲ** | **ਅਰਥ**

## ਬੈਰਾੜੀ ਮਹਲਾ ੪॥

**ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ॥ ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥ ੧ ॥ ਰਹਾਉ ॥ ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥ ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥ ੧ ॥ ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥ ਨਾਨਕ ਸਰਣਿ ਤੁਮ੍ਹਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥ ੨ ॥ ੬ ॥**

ਹੇ ਮਨ! ਵਾਹਿਗੁਰੂ ਨਾਮ ਦਾ ਸਿਮਰਨ ਸਦੀਵ ਕਰ। (ਇਸ ਤੇ) ਜੋ ਇਛਾ ਹੋਵੇ ਸੋਈ ਫਲ ਪਾ ਲਈਦਾ ਹੈ ਅਰ ਫੇਰ ਕੋਈ ਦੁਖ ਆਕੇ ਲਗ ਨਹੀਂ ਸਕਦਾ। ਸੋ ਜਪੁ, ਸੋ ਤਪੁ, ਸੋ ਬ੍ਰਤ ਅਰ ਪੂਜਾ (ਵਿਹਤ ਹੈ) ਜਿਸਤੇ ਵਾਹਿਗੁਰੂ ਨਾਲ ਪ੍ਰੀਤ ਬਣ ਆਵੇ। (ਕਿਉਂਕਿ) ਵਾਹਿਗੁਰੂ ਦੀ ਪ੍ਰੀਤ ਬਿਨਾਂ ਹੋਰ ਸਭ ਪ੍ਰੀਤਾਂ ਝੂਠੀਆਂ ਹਨ (ਉਹ) ਸਾਰੀਆਂ ਇਕ ਖਿਨ ਵਿਚ ਭੁਲ ਜਾਂਦੀਆਂ ਹਨ (ਵਿਛੋੜਾ ਪੈ ਜਾਂਦਾ ਹੈ)। (ਹੇ ਵਾਹਿਗੁਰੂ!) ਤੂੰ ਬੇਅੰਤ ਸਰਬਕਲਾ ਸੰਪੂਰਨ (ਹੈਂ, ਤੇਰੀ) ਕੁਝ ਕੀਮਤ ਕਹੀ ਨਹੀਂ ਜਾ ਸਕਦੀ। (ਕਹਿੰਦੇ ਹਨ ਗੁਰੂ) ਨਾਨਕ, ਹੇ ਵਾਹਿਗੁਰੂ ਜੀਓ! (ਮੈਂ) ਆਪ ਦੀ ਸ਼ਰਨ ਹਾਂ, ਜਿਸ ਤਰ੍ਹਾਂ ਆਪਨੂੰ ਭਾਵੇ ਤਿਵੇਂ (ਮੇਰੀ) ਕਲਿਆਣ ਕਰੋ॥੬॥

**ਭਾਵ**—ਮਨ ਪ੍ਰਤੀ ਉਪਦੇਸ਼ ਹੈ ਕਿ ਹੇ ਮਨ! ਉਸ ਅਕਾਲ ਪੁਰਖ ਦਾ ਹਰ ਸਮੇਂ ਸਿਮਰਨ ਕਰ, ਜਿਸਦੀ ਆਰਾਧਨਾ ਨਾਲ ਸਾਰੇ ਪਦਾਰਥ ਸੁਲਭ ਅਰ ਸਾਰੇ ਦੁਖ ਦੂਰ ਹੋ ਜਾਂਦੇ ਹਨ। ਉਸਦੇ ਚਰਨਾਂ ਨਾਲ ਪ੍ਰੀਤ ਲਗਾ ਕਿਉਂਕਿ ਸਿਰਫ਼ ਓਹੀ ਹੈ, ਜਿਸਦੀ ਪ੍ਰੀਤ ਸਥਿਰ ਰਹਿਣ ਵਾਲੀ ਹੈ। ਕ੍ਰਿਤਮ ਪਦਾਰਥਾਂ ਦੀ ਪ੍ਰੀਤਿ ਕਚੀ ਹੈ, ਉਹ ਇਕ ਖਿਣ ਵਿਚ ਪ੍ਰਾਣ ਅੰਤ ਹੋਯਾਂ ਟੁਟ ਜਾਂਦੀ ਹੈ। ਉਸ ਕਰਤੇ ਦੀ ਪ੍ਰੀਤ ਦੇ ਆਸਰੇ ਜਪ ਤਪ ਪੂਜਾ ਭਜਨ ਪਾਠ ਹੋਣੇ ਚਾਹੀਏ। ਜਿਸ ਕਰਮ ਵਿਚ ਉਸਦੀ ਪ੍ਰੀਤ ਦਾ ਅਭਾਵ ਹੈ ਓਹ ਥੋਥਾ ਹੈ, ਉਹ ਨਿਹਫ਼ਲ ਹੈ। ਅੰਤ ਵਿਚ ਬੇਨਤੀ ਹੈ ਕਿ ਹੇ ਪਿਤਾ! ਆਪ ਸਭ ਗੁਣਾਂ ਦੇ ਪੁੰਜ ਹੋ, ਆਪ ਸਰਬ ਕਲਾ ਵਿਖੇ ਸੰਪੂਰਨ ਹੋ, ਅਸੀਂ ਅਪੂਰਨ ਜੀਵ ਆਪਦੀ

ਅਗਾਧਗਤੀ ਸਮਝਣ ਤੋਂ ਅਸਮਰਥ ਹਾਂ, ਆਪ ਪੂਰਨ ਗਿਆਨਵਾਨ ਹੋ ਆਪ ਹੀ ਅੱਛੀ ਤਰ੍ਹਾਂ ਇਸ ਗਲ ਨੂੰ ਜਾਣਦੇ ਹੋ, ਕਿ ਜੀਵਾਂ ਦਾ ਨਿਸਤਾਰਾ ਕਿਸ ਤਰ੍ਹਾਂ ਸੰਭਵ ਹੈ। ਤਾਂਤੇ **"ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ"**{ਬਿਲਾ:/੮੫੩} ਆਪ ਕ੍ਰਿਪਾ ਕਰਕੇ ਜੀਵਾਂ ਨੂੰ ਸੁਮਤ ਦਾਨ ਬਖਸ਼ੋ ਜੋ ਆਪਦੀ ਸ਼ਰਨ ਆਕੇ ਮੋਖ ਦੇ ਭਾਗੀ ਬਣਨ।

| ਮੂਲ | ਅਰਥ |
|---|---|
| **ਰਾਗੁ ਬੈਰਾੜੀ ਮਹਲਾ ੫ ਘਰੁ ੧॥**<br>**੧ੴ ਸਤਿਗੁਰ ਪ੍ਰਸਾਦਿ ॥** | |
| **ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥ ੧ ॥ ਰਹਾਉ ॥ ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ॥੧॥ ਸਰਬ ਸੁਖ ਹਰਿ ਨਾਮਿ ਵਡਾਈ ॥ ਗੁਰ ਪ੍ਰਸਾਦਿ ਨਾਨਕ ਮਤਿ ਪਾਈ॥ ੨ ॥ ੧ ॥ ੭ ॥** | ਸੰਤ ਜਨਾਂ ਨੇ ਮਿਲਕੇ ਵਾਹਿਗੁਰੂ ਦਾ ਜਸ ਗਾਇਨ ਕੀਤਾ, (ਤਿਸਦੇ ਪ੍ਰਤਾਪ) ਕਰੋੜਾਂ ਜਨਮਾਂ ਦੇ ਪਾਪ ਦੂਰ ਕਰ ਲੀਤੇ। (ਤੇ) ਜੋ ਇਛਾ ਕੀਤੀ ਸੋਈ ਮਨੋ ਕਾਮਨਾ ਪਾ ਲਈ। (ਗੁਰੂ ਜੀ ਨੇ) ਕ੍ਰਿਪਾ ਕਰਕੇ ਵਾਹਿਗੁਰੂ ਨਾਮ ਦਿਵਾਇਆ (ਮਨ ਵਿਚ ਦ੍ਰਿੜ ਕਰਾਯਾ)। (ਉਪਰ ਲਿਖੇ) ਸਾਰੇ ਸੁਖ (ਜੋ ਪ੍ਰਾਪਤ ਹੋਏ ਹਨ, ਉਸੇ) ਵਾਹਿਗੁਰੂ ਨਾਮ ਦੀ ਬਰਕਤ ਕਰਕੇ ਹਨ, ਗੁਰੂ ਦੀ ਕ੍ਰਿਪਾ ਨਾਲ (ਜਿਸ ਨਾਮ ਨੂੰ ਜਪਣ ਦੀ) ਕਹਿੰਦੇ ਹਨ ਗੁਰੂ) ਨਾਨਕ, ਸਿਖਜਾ ਪ੍ਰਾਪਤ ਕੀਤੀ ਹੈ॥੭॥ |

**ਭਾਵ**—ਰਾਗ ਦੀ ਸਮਾਪਤੀ ਪਰ ਪੰਚਮ ਪਾਤਸ਼ਾਹ ਜੀ ਦਾ ਧੰਨਜਵਾਦ ਰੂਪੀ ਸ਼ਬਦ ਹੈ। ਧੰਨਜਵਾਦ ਦੇ ਨਾਲ ਮਨ ਦੀ ਪ੍ਰਸੰਨਤਾ ਭੀ ਲਖਾਉਂਦੀ ਹੈ। ਅਕਾਲ ਪੁਰਖ ਦਾ ਜਸ ਗਾਇਨ ਕਰਨ ਦੀ ਅਭਿਲਾਖਾ ਸੀ, ਉਹ ਪੂਰਨ ਹੋਈ, ਮਨ ਦੇ ਸੰਕਲਪ ਪੂਰੇ ਹੋਏ, ਏਹ ਸਭ ਕੁਝ ਕਿਸਦੇ ਪ੍ਰਤਾਪ? ਸਤਿਗੁਰਾਂ ਦੇ, ਜਿਨ੍ਹਾਂ ਨੇ ਨਾਮ ਵਿਚ ਦ੍ਰਿੜ ਕਰਾਯਾ। ਤਿਸ ਨਾਮ ਦੀ ਤੁਫ਼ੈਲ ਸਾਰੇ ਸੁਖ ਹਥੀਂ ਬੱਧੀਂ ਆਣ ਹਾਜ਼ਰ ਹੋਏ। ਸੰਸਾਰਿਕ ਤ੍ਰਿਸ਼ਨਾ ਤੇ ਲੋੜਾਂ ਦਾ ਅਭਾਵ ਹੋ ਗਿਆ, ਪਰਮਾਰਥਕ ਸੁਖਾਂ ਦਾ ਸਾਮਾਨ (ਅਕਾਲ ਪੁਰਖ ਦਾ ਜਸ) ਪ੍ਰਾਪਤ ਹੋ ਗਿਆ। **"ਲੋਕ ਸੁਖੀ ਪਰਲੋਕ ਸੁਹੇਲੇ"** ਹੋ ਗਏ, ਕੋਈ ਵਾਸ਼ਨਾ ਮਨ ਵਿਚ ਨਾ ਰਹਿ ਗਈ। ਧੰਨਜਵਾਦ ਹੈ ਸਚੇ ਸਤਿਗੁਰਾਂ ਦਾ ਜਿਨ੍ਹਾਂ ਨੇ ਪਹਿਲੇ ਨਾਮ ਵੱਲ ਲਾਯਾ, ਜਿਸਦੀ ਤੁਫੈਲ ਏਹ ਸਾਰੇ ਸੁਖ ਸੁਲਭ ਹੋ ਰਹੇ ਹਨ॥

-ਇਤਿ-



(੩.)

੧ੴ ਸਤਿਗੁਰ ਪ੍ਰਸਾਦਿ॥

# ਲਾਵਾਂ ਸਟੀਕ

## ਉਥਾਨਕਾ

ਵਿਆਹ ਦੀ ਮਰਿਯਾਦਾ ਦਾ ਸਮਝਣਾ ਸੰਸਾਰ ਦੇ ਮੁਸ਼ਕਲ ਮਸਲਿਆਂ ਵਿਚੋਂ ਇਕ ਹੈ। ਸਿਖ ਮਜ਼ਹਬ ਨੇ ਜੋ ਜੀਵਨ ਦੇ ਹਰ ਪਹਿਲੂ ਨੂੰ ਆਲ੍ਹਾ ਤੋਂ ਆਲ੍ਹਾ ਵਿਚਾਰ ਵਿਚ ਪ੍ਰਗਟ ਕੀਤਾ ਹੈ, ਇਸ ਵਿਵਾਹ ਨੂੰ ਬੀ ਉਸੇ ਉਚੇ ਭਾਵ ਨਾਲ ਦੇਖਿਆ ਹੈ ਕਿ ਜਿਸ ਲਈ ਜੀਵ ਦਾ ਆਪਨਾ ਆਪ ਆਪਣੇ ਆਪ ਵਿਚ ਆ ਕੇ ਲਿਸ਼ਕਦਾ ਹੈ, ਅਰ ਆਪਣੇ ਸਿਰਜਣਹਾਰ ਦੀ ਪ੍ਰਾਪਤੀ ਦੇ ਮੰਡਲ ਵਿਚ ਕਦਮ ਰਖ ਦੇਂਦਾ ਹੈ। ਸੰਸਾਰ ਵਿਚ ਇਕ ਪਾਸੇਂ ਤਾਂ ਪ੍ਰਾਣੀ ਦੇ ਆਉਣ ਦਾ ਪ੍ਰਯੋਜਨ ਪੁਤ੍ਰ ਪੈਦਾ ਕਰਨਾ ਤੇ ਦੰਪਤੀ ਦਾ ਸਰੀਰਕ ਆਨੰਦਾਂ ਵਿਚ ਮਗਨ ਰਹਿਣਾ ਮੰਨਿਆ ਜਾਂਦਾ ਹੈ। ਸੁਤ ਦਾਰਾ ਅਰਥਾਤ ਪੁਤ੍ਰ ਤੇ ਵਹੁਟੀ ਦਾ ਪ੍ਰੇਮ ਸੰਸਾਰ ਨੂੰ ਐਸਾ ਜਕੜ ਬੰਦ ਪੈ ਰਿਹਾ ਹੈ ਕਿ ਜਿਸ ਵਿਚੋਂ ਛੁਟ ਜਾਣਾ ਕੋਈ ਖੇਡ ਨਹੀਂ। ਸੰਸਾਰ ਦੀ ਇਸ ਦਸ਼ਾ ਨੂੰ ਦੇਖ ਕੇ ਸ੍ਰੀ ਗੁਰੂ ਜੀ ਐਉਂ ਉਚਾਰ ਕਰਦੇ ਹਨ:-

**"ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ॥"** {ਗਉ:/੨੫੧}

ਪੁਨਾ:- **"ਸੁਖ ਸੰਪਤਿ ਬਿਖਿਆ ਰਸ ਪੁਗੋਵਤ॥"** {ਕੇਦਾਰਾ ਮ: ੫}

**"ਪੁਤ੍ਰ ਕਲਤ੍ਰ ਨ ਵਿਸਰਹਿ ਬਹੁ ਪ੍ਰੀਤਿ ਲਗਾਇਆ॥"** {ਸਾਰੰਗ/੧੨੪੫}

ਦੂਜੇ ਪਾਸੇ ਇਸਤ੍ਰੀ ਤੋਂ ਉਪਰਾਮਤਾ, ਗ੍ਰਿਹਸਤ ਦਾ ਤਿਆਗ ਐਤਨਾ ਵਧ ਗਿਆ ਕਿ ਕੇਵਲ ਜਤੀ ਰਹਿਣਾ ਹੀ ਮਨੁੱਖਾ ਪ੍ਰਯੋਜਨ ਸਮਝਿਆ ਗਿਆ। ਇਸ ਪਰ ਗੁਰੂ ਜੀ ਨੇ ਐਉਂ ਕਿਹਾ ਹੈ:-

**"ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥"** {ਆਸਾ/੪੬੯}

ਇਕ ਪਾਸੇ ਤਾਂ ਲੋਕ ਵਿਸ਼ੇ ਦੇ ਵੱਸ ਇਸਤ੍ਰੀਆਂ ਦੇ ਵਸੀਕਾਰ ਵਿਚ ਹੋਕੇ ਭਲੇ ਬੁਰੇ ਦੀ ਸੋਚ ਵਿਸਾਰ ਦੇਂਦੇ ਹਨ; ਇਸ ਕਾਮ ਵਜਾਪੀ ਦਸ਼ਾ ਪਰ ਗੁਰੂ ਜੀ ਨੇ ਇਹ ਉਚਾਰਿਆ ਹੈ:-

**"ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥**
**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥**
**ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥**
**ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥**
**ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥"** {ਗਉੜੀ ਵਾਰ/੩੦੪}

ਇਕ ਪਾਸੇ ਹੋਰ ਤੱਕੋ ਤਾਂ ਸੁਣਾਈ ਦੇਂਦਾ ਹੈ ਕਿ 'ਇਸਤ੍ਰੀ ਨੂੰ ਜੁੱਤੀ ਦੇ ਤੁੱਲ ਜਾਣੋ', 'ਇਸਤ੍ਰੀ ਸਦਾ ਮੂਰਖ ਹੈ', 'ਇਸਤ੍ਰੀ ਦੇ ਆਖੇ ਨਾ ਲਗੋ', 'ਇਸਤ੍ਰੀ ਧਰਮ ਕਰਮ ਤੋਂ ਵਾਂਜੀ ਜਾਏ', 'ਇਸਤ੍ਰੀ ਸਦਾ ਅਸ਼ੁੱਧ ਹੈ ਤੇ ਕੋਈ ਅਧਿਕਾਰ ਨਹੀਂ ਰਖਦੀ', ਇਸ ਦਸ਼ਾ ਨੂੰ ਸੋਧਣ ਲਈ ਗੁਰੂ ਜੀ ਨੇ ਉਚਾਰਿਆ ਹੈ:-

**"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥"** {ਆਸਾ ਮਹਲਾ ੧/੪੭੩}

ਸਤਿਗੁਰਾਂ ਨੇ ਇਨ੍ਹਾਂ ਸਾਰੀਆਂ ਵਿੱਥਾਂ ਨੂੰ, ਜੋ ਅੱਡ ਅੱਡ ਪ੍ਰਾਣੀਆਂ ਨੂੰ ਅੱਡ ਅੱਡ ਸਿਰਿਆਂ ਤੇ ਖਲ੍ਹਾਰ ਕੇ ਸੱਚ ਤੋਂ ਦੂਰ ਕਰਦੀਆਂ ਹਨ, ਦਰੁਸਤ ਥਾਂ ਤੇ ਲਿਆਉਣ ਵਾਸਤੇ ਹਰ ਪਹਿਲੂ ਨੂੰ ਸੁਆਰਿਆ ਹੈ। ਗੁਰੂ ਜੀ ਨੇ ਦਸਿਆ ਕਿ ਨਿਰਾ ਪੁਰਾ ਜਤੀ ਹੋਣਾ ਅਰ ਇਸੇ ਇਕ ਗੁਣ ਨੂੰ ਹੀ ਕੇਵਲ ਪ੍ਰਯੋਜਨ ਸਮਝਣਾ ਇਕ ਭੁੱਲ ਹੈ:-

**"ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥"**{ਆਸਾ ਵਾਰ/੪੬੯}

ਤੇ ਇਸ ਵਾਕ ਨੂੰ ਸੁਣ ਕੇ ਜੋਗ ਲੰਪਟ ਹੋ ਜਾਣਾ ਉਸ ਤੋਂ ਬੀ ਵਧੇਰੀ ਭੁੱਲ ਹੈ:-

**"ਸੁਪਨੈ ਬਿੰਦੁ ਨ ਦੇਈ ਝਰਣਾ॥**
**ਤਿਸੁ ਪਾਖੰਡੀ ਜਰਾ ਨ ਮਰਣਾ॥"** {ਰਾਮ: ਵਾਰ ਮ: ੪/੯੫੨}

ਪਰ ਇਹ ਦੋਵੇਂ ਪ੍ਰਯੋਜਨ ਨਹੀਂ ਹਨ। ਪ੍ਰਯੋਜਨ ਤਾਂ ਇਹ ਸੀ:-

**"ਪ੍ਰਾਣੀ ਤੂ ਆਇਆ ਲਾਹਾ ਲੈਣਿ॥**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥"** {ਸਿਰੀ/੪੩}

**"ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥"** {ਗਉੜੀ ਸੁਖਮਨੀ/੨੯੫}

**"ਅਉਗੁਣ ਸਭਿ ਮਿਟਾਇਕੈ ਪਰਉਪਕਾਰੁ ਕਰੇਇ॥"** {ਗਉੜੀ ਮਹਲਾ ੫ ਮਾਝ/੨੧੮}

**"ਲਖ ਚਉਰਾਸੀਹ ਜੋਨਿ ਸਬਾਈ॥ਮਾਣਸ ਕਉ ਪ੍ਰਭਿ ਦੀਈ ਵਡਿਆਈ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥"** {ਮਾਰੂ ਸੋਲਹੇ/੧੦੭੫}

ਉਪਰਲਿਆਂ ਗੁਰੂ ਬਾਣੀ ਦੇ ਪ੍ਰਮਾਣਾਂ ਤੋਂ ਪਤਾ ਲਗਦਾ ਹੈ ਕਿ ਜੀਵ ਸੰਸਾਰ ਵਿਚ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਆਉਂਦਾ ਹੈ ਅਰ ਸਫਲਤਾ ਇਸ ਵਿਚ ਹੈ ਕਿ ਵਾਹਿਗੁਰੂ ਨਾਲ ਐਸਾ ਪ੍ਰੇਮ ਗੰਦਿਆ ਜਾਵੇ ਕਿ ਐਸੇ ਪ੍ਰੇਮ ਗੰਦੇ ਪ੍ਰਾਣੀ ਦੇ ਪਾਸ ਬੈਠਣੇ ਤੇ ਪਰਮੇਸ਼ਰ ਯਾਦ ਪਿਆ ਆਵੇ, ਸੰਸਾਰ ਨਾਲ ਐਸਾ ਪਿਆਰ ਕਰੇ ਕਿ ਲੋਕਾਂ ਦੇ ਔਗੁਣਾਂ ਤਕ ਨੂੰ ਭੁਲਾ ਕੇ ਪਰਉਪਕਾਰ ਕਰੇ, ਭਲਾ ਕਰੇ ਅਰ ਬਦਲਾ ਨਾ ਲਵੇ। ਅਰ ਆਪਣੇ ਆਪ ਵਿਚ ਸੱਚ ਦਾ ਐਸਾ ਪਿਆਰਾ ਹੋਵੇ ਕਿ ਕਿਸੇ ਪਹਿਲੂ ਵਿਚ ਸੱਚ ਤੋਂ ਨਾ ਚੁੱਕੇ। 'ਸਤ, ਸੰਤੋਖ, ਵਿਚਾਰ ਤੇ ਨਾਮ' ਇਹ ਚਾਰੇ ਦਾਤਾਂ ਐਸੀਆਂ ਹਨ ਕਿ ਇਨ੍ਹਾਂ ਨਾਲ ਆਪਣੇ ਸਰੂਪ ਦੀ ਪਛਾਣ, ਸ੍ਰਿਸ਼ਟੀ ਦੇ ਸਰੂਪ ਦੀ ਪਛਾਣ ਤੇ ਵਾਹਿਗੁਰੂ ਦੇ ਸਰੂਪ ਦੀ ਪਛਾਣ, ਅਰ ਫੇਰ ਸਭ ਨਾਲ ਯੋਗਤਾ ਤੇ ਪ੍ਰਭੂ ਨਾਲ ਮੇਲ ਪ੍ਰਾਪਤ ਹੋ ਜਾਂਦਾ ਹੈ। ਗੁਰੂ ਜੀ ਲਿਖਦੇ ਹਨ: ਇਹ ਪਦਾਰਥ **"ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥"**{ਮੁੰਦਾਵਣੀ/੧੪੨੯}

ਹੁਣ ਇਸ ਪ੍ਰਯੋਜਨ ਦੇ ਸਿਧ ਕਰਨ ਵਿਚ ਜੋ ਵਸਤੂ ਰੋਕ ਪਾਉਂਦੀ ਹੈ ਸੋ ਪਾਪ ਰੂਪ ਹੈ। ਜੇ ਵਿਆਹ ਕਰਕੇ **"ਕਾਮਿ ਵਿਆਪੇ ਕੁਸੁਧ ਨਰ"**{ਗਉ:/੩੦੪} ਬਨ ਜਾਣਾ ਹੈ, ਉਹ ਵਿਆਹ ਪੁੰਨ ਰੂਪ ਨਹੀਂ। ਜੇ ਕੁਆਰੇ ਰਹਿਕੇ ਯਾ ਆਪਣੀ ਇਸਤ੍ਰੀ ਛਡ ਕੇ

**"ਬਨਿਤਾ ਛੋਡਿ ਬਦ ਨਦਰਿ ਪਰ ਨਾਰੀ"** {ਪ੍ਰਭਾ: ਮ: ੫/੧੩੪੮}

ਕਰਨੀ ਹੈ ਤਦ ਜਤੀ ਹੋਣਾ ਪਾਪ ਰੂਪ ਹੈ। ਜੇ ਇਸਤ੍ਰੀ ਦੀ ਨਿੰਦਾ ਕਰਨੀ ਹੈ ਤਾਂ ਨਿੰਦਾ ਰਸਤੇ ਦੀ ਰੋਕ ਹੈ, ਪਾਪ ਹੈ। ਜੇ ਇਸਤ੍ਰੀ ਦੀ ਉਸਤੁਤਿ ਕਰਕੇ ਇਸ ਅਵਸਥਾ ਵਿਚ ਪਹੁੰਚਣਾ ਹੈ

**"ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ"** {ਸਾਰੰਗ ਵਾਰ ਮ: ੧/੧੨੪੩}

ਤਦ ਉਨ੍ਹਾਂ ਦੀ ਉਸਤੁਤਿ ਪਾਪ ਰੂਪ ਹੈ। ਹੁਣ ਅਸਾਂ ਭਾਲਣਾ ਉਹ ਅਸਥਾਨ ਕਿ ਜਿਥੇ ਇਹ ਸਮਝ

ਆ ਜਾਵੇ ਕਿ ਸਾਡੇ ਜਨਮ ਦਾ ਪ੍ਰਯੋਜਨ ਤਾਂ ਜੋ ਉਪਰ ਕਿਹਾ ਹੈ ਉਹ ਹੈ; ਫੇਰ ਇਸਤ੍ਰੀ ਪੁਤਰ ਬੀ ਵਾਹਿਗੁਰੂ ਦੀ ਰਚਨਾ ਵਿਚ ਹੈਨ; ਸੰਤਾਨ ਉਤਪਤੀ ਬੀ ਵਾਹਿਗੁਰੂ ਦੀ ਕੁਦਰਤ ਦੇ ਨਿਯਮਾਂ ਵਿਚ ਆਪਣਾ ਸਿਲਸਿਲਾ ਪੂਰੀ ਹਿਕਮਤ ਨਾਲ ਭਰਪੂਰ ਰਖਦੀ ਹੈ, ਇਸ ਦਾ ਕੀਹ ਪ੍ਰਯੋਜਨ ਹੈ? ਇਸ ਪ੍ਰਯੋਜਨ ਨੂੰ ਗੁਰੂ ਜੀ ਨੇ 'ਲਾਵਾਂ' ਵਿਚ ਕਥਨ ਕੀਤਾ ਹੈ। ਨਾ ਤਾਂ ਗੁਰੂ ਜੀ ਦਾ ਇਹ ਸਿਧਾਂਤ ਹੈ ਕਿ ਇਸਤ੍ਰੀ ਪੁਰਖ ਦਾ ਸੰਜੋਗ ਸਭ ਤੋਂ ਉੱਚੀ ਤੇ ਅਮੋਲਕ ਵਸਤੂ ਹੈ ਤੇ ਨਾ ਜਤੀ ਰਹਿਣਾ ਕੋਈ ਭਾਰੀ ਮੁਸ਼ਕਲ ਖੇਡ ਹੈ ਯਾ ਅਤਿ ਵਾਂਛਤ ਵਸਤੂ ਹੈ। ਪਰ ਵਿਆਹ ਕਰ ਲੈਣਾ ਅਰ ਲੰਪਟ ਨਾ ਹੋਣਾ, ਇਸਤ੍ਰੀ ਹੋਣੀ ਅਰ 'ਗ੍ਰਿਹਸਤ ਜਤੀ' ਹੋਣਾ, ਇਸ ਕਰਕੇ ਕਿ ਜਿਸ ਅਰਥ ਨੂੰ ਆਏ ਹਾਂ ਸਾਡਾ ਬਲ ਉਧਰ ਲੱਗੇ, ਇਹ ਸ਼ੋਭਾ ਵਾਲੀ ਗੱਲ ਹੈ। ਗੁਰੂ ਜੀ ਉਸ ਇਸਤ੍ਰੀ ਨੂੰ ਸੋਹਾਗਣ ਨਹੀਂ ਕਹਿੰਦੇ ਜਿਸ ਦਾ ਕੇਵਲ ਗਭਰੂ ਜੀਉਂਦਾ ਹੋਵੇ, ਪਰ ਉਸ ਨੂੰ, ਜੋ ਵਾਹਿਗੁਰੂ ਨੂੰ ਪਿਆਰੀ ਹੋਵੇ। ਯਥਾ:-

**"ਸਾਈ ਸੋਹਾਗਣਿ ਨਾਨਕ ਜੋ ਭਾਣੀ ਕਰਤਾਰਿ ਰੀ॥"** {ਆਸਾ ਮ: ੫/੪੦੦}

(ਪ੍ਰਸ਼ਨ) **"ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ?"**{ਸੂਹੀ/੭੮੫}

(ਉੱਤਰ) **"ਅੰਦਰਿ ਸਚੁ ਮੁਖੁ ਉਜਲਾ ਖਸਮੈ[1] ਮਾਹਿ ਸਮਾਇ।"** {ਸੂਹੀ ਵਾਰ/੭੮੫}

ਗੁਰੂ ਜੀ ਉਸ ਨੂੰ ਸੁਹਾਗ ਨਹੀਂ ਕਹਿੰਦੇ ਜੋ ਕਿਸੇ ਇਸਤ੍ਰੀ ਦਾ ਭਰਤਾ ਹੋਵੇ, ਪਰ ਉਸ ਨੂੰ ਜੋ

**"ਪਰ ਵੇਲਿ ਨ ਜੋਹੇ ਕੰਤ ਤੂੰ।"** {ਮਾਰੂ ਡਖ: ਮ: ੫}

ਪੁਨਾ:- **"ਸੋ ਗਿਰਹੀ ਜੋ ਨਿਗ੍ਰਹੁ[2] ਕਰੈ"॥** {ਰਾਮ ਵਾ: ਮ: ੧/੯੫੨}

ਜੇ ਅਸੀਂ ਅਤੀਤ ਅਵਸਥਾ ਵਲ ਧਿਆਨ ਦੇਈਏ ਤਾਂ ਗੁਰੂ ਜੀ ਇਹ ਤਸਵੀਰ ਸਾਨੂੰ ਵਿਖਾਲਦੇ ਹਨ:-

**"ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥ ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥੩॥ ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥ ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ॥੪॥ ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥ ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥ ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥ ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥੬॥ ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥ ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ॥੭॥"** {ਆਸਾ ਮ: ੧ ਕਾਫੀ/੪੧੯}

ਉਧਰ ਗ੍ਰਿਹਸਤ ਵਿਚ ਲੰਪਟਾਂ ਦੀ ਤਸਵੀਰ ਦੇਖੋ:-

**"ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥ ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ॥੩॥"** {ਧਨਾਸਰੀ ਮਹਲਾ ੫/੬੭੩}

ਹੁਣ ਇਨ੍ਹਾਂ ਦਸ਼ਾਂ ਨੂੰ ਵੇਖਦੇ ਹੋਏ ਗੁਰੂ ਜੀ ਵੱਲ ਆਓ। ਆਪ ਸਤਿਗੁਰਾਂ ਨੇ ਵਿਆਹ ਕੀਤੇ ਤੇ ਫੇਰ ਉੱਚੇ ਰਹੇ। ਜੋ ਕੁਝ ਉਨ੍ਹਾਂ ਕਰਕੇ ਦਿਖਾਇਆ ਇਹੋ ਸਿੱਖੀ ਦਾ ਨਮੂਨਾ ਹੈ ਤੇ ਇਹੋ ਲਾਵਾਂ ਦਾ ਗੁਹਜ ਭਾਵ ਹੈ। ਗ੍ਰਿਹਸਤ ਜੋ ਗੁਰੂ ਜੀ ਨੂੰ ਪ੍ਰਵਾਨ ਹੈ, ਇਹ ਸਰੂਪ ਰਖਦਾ ਹੈ:-

**"ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥ ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥"** {ਰਾਮਕਲੀ ਕੀ ਵਾਰ ਮ: ੧/੯੫੨}

ਫੇਰ ਆਪ ਖੋਲ੍ਹ ਕੇ ਦਸਦੇ ਹਨ ਕਿ ਗ੍ਰਿਹਸਤੀ ਹੋਵੇ ਪਰ ਕਿਸ ਤਰ੍ਹਾਂ ਜੀਵਨ ਬਿਤੀਤ ਕਰੇ:-

---

੧. ਵਾਹਿਗੁਰੂ। ੨. ਨਿਗ੍ਰਹੁ= ਜੋ ਇੰਦ੍ਰੀਆਂ ਦਮਨ ਕਰੇ।

**"ਸਚੁ ਭੈ ਰਾਤਾ ਗਰਬੁ ਨਿਵਾਰੈ॥ ਏਕੋ ਜਾਤਾ ਸਬਦੁ ਵੀਚਾਰੈ॥ ਸਬਦੁ ਵਸੈ ਸਚੁ ਅੰਤਰਿ ਹੀਆ॥ ਤਨੁ ਮਨੁ ਸੀਤਲੁ ਰੰਗਿ ਰੰਗੀਆ॥ ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ॥ ਨਾਨਕ ਨਦਰੀ ਨਦਰਿ ਪਿਆਰੇ॥੪੭॥"** {ਸਿਧ ਗੋਸਟਿ-੯੪੩}

ਫਿਰ ਆਗਜਾ ਕਰਦੇ ਹਨ:-

**"ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥"** {ਮਾਰੂ ਸੋਲਹੇ/੧੦੭੦}

ਹੁਣ ਇਸ ਦਾ ਵੀਚਾਰ ਕਰੋ: ਗ੍ਰਿਹਸਤੀ ਨਿਗ੍ਰਹੁ ਕਰੇ, ਇੰਦਰੇ ਵੱਸ ਕਰੇ, ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ, ਭਾਵ ਕਾਮ ਆਦਿਕਾਂ ਨੂੰ ਜਿੱਤੇ, ਫੇਰ ਉਦਾਸ ਰਹੇ। ਇਨ੍ਹਾਂ ਅਰ ਇਨ੍ਹਾਂ ਜੈਸੇ ਅਨੇਕਾਂ ਵਾਕ ਦਸਦੇ ਹਨ ਕਿ ਵਿਵਾਹ ਲੰਪਟ ਹੋਣ ਵਾਸਤੇ ਵਿਸ਼ੇ ਭੋਗਾਂ ਲਈ "ਛੂਟ-ਪੱਤ੍ਰ" ਨਹੀਂ ਹੈ। ਗ੍ਰਿਹਸਤ ਆਸ਼ਰਮ "ਪੁੰਨ ਦਾਨ ਦਾ ਸਰੀਰ" ਬਨਾਉਣ ਵਾਸਤੇ ਹੈ। ਇਸਤ੍ਰੀ ਪੁਰਖ ਜੋ ਮਿਲ ਕੇ ਗ੍ਰਿਹਸਤੀ ਹੋਏ ਹਨ ਸੋ ਆਪਣੇ ਸਰੀਰਾਂ ਨੂੰ ਨਿਰਾ ਭੋਗਾਂ ਵਾਸਤੇ ਨਹੀਂ ਇਕੱਠਾ ਕਰਦੇ, ਪੁੰਨ ਦਾਨ ਦਾ ਸਰੀਰ ਬਨਾਉਣੇ ਵਾਸਤੇ ਕਰਦੇ ਹਨ। ਪੁੰਨ ਉਹ ਕਰਮ ਹਨ ਜਿਨ੍ਹਾਂ ਦੇ ਕਾਰਨ ਨਾਲ ਪਰਮਾਰਥ ਦੀ ਬ੍ਰਿੱਧੀ ਹੁੰਦੀ ਹੈ, ਦਾਨ ਉਹ ਕਰਮ ਹਨ ਕਿ ਜਿਨ੍ਹਾਂ ਨਾਲ ਆਤਮਾਂ ਆਪਣੇ ਸਹਿਜ ਸੁਭਾਵੀ ਦਾਨ ਸੁਭਾਵ ਵਿਚ ਜਾਂਦੀ ਹੈ। ਦੇਣਾ ਹਰ ਤਰ੍ਹਾਂ ਦਾ ਸੁਖ ਹੈ: ਮਿੱਠੇ ਵਾਕ ਦੇਣਾ, ਸੇਵਾ ਤੇ ਉਪਕਾਰ ਦੇਣਾ, ਧਨ ਦੇਣਾ, ਤਨ ਨਾਲ ਸੇਵਾ ਕਰਨੀ, ਸ਼ੁਭ ਵਾਸ਼ਨਾ ਦਾ ਦਾਨ ਦੇਣਾ, ਵਿਦਜਾ ਦਾਨ, ਜੀਅ ਦਾਨ ਦੇਣਾ। ਇਸ ਦੇਣ ਦੇ ਨਾਲ ਲੈਣ ਦੀ ਸਾਰੀ ਮਨਾਹੀ ਕਰ ਦਿੱਤੀ ਹੈ। ਗ੍ਰਿਹਸਤੀ ਦਾ ਧਰਮ ਦਾਨ ਲੈਣਾ ਨਹੀਂ ਹੈ। ਪਰ ਤਿੰਨ ਚੀਜ਼ਾਂ ਗ੍ਰਿਹਸਤੀ ਦਾਨ ਵਿਚ ਲੈ ਸਕਦਾ ਹੈ: ਜਪ, ਤਪ ਤੇ ਸੰਜਮ। ਇਹ ਦਾਨ ਸਤਿਸੰਗ ਵਿਚੋਂ ਭਿਖਿਆ ਲੈ ਸਕਦਾ ਹੈ। ਹੋਰ ਹੁਕਮ ਇਹ ਹੈ:-

**"ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥"** {ਸਾਰੰਗ ਵਾਰ/੧੨੪੫}

ਗ੍ਰਿਹਸਤ ਤਿਆਗ ਕੇ ਤੇ ਇਸ ਨੂੰ ਮਨੁੱਖਾ ਜਨਮ ਦੇ ਪ੍ਰਯੋਜਨ ਨੂੰ ਸਿੱਧ ਕਰਨ ਦਾ ਵਸੀਲਾ ਕਹਿ ਕੇ ਹਜ਼ਾਰਾਂ ਤਰ੍ਹਾਂ ਦੇ ਤਜਾਗੀਆਂ ਦੇ ਝੁੰਡ ਨਿਕਲ ਪਏ, ਅਰ ਜਿਨ੍ਹਾਂ ਵਿਚੋਂ ਜਤੀ ਕੋਈ ਵਿਰਲਾ ਹੀ ਲੱਭੇ, ਉਨ੍ਹਾਂ ਨੇ ਮਾਨੋਂ ਤਿਆਗ ਦਾ ਭੇਖ ਦਿਖਾ ਕੇ ਤਿਆਗ ਨਾ ਕੀਤਾ, ਆਪਣੇ ਆਪ ਨੂੰ ਵਧੀਕ ਖਿੱਚਾਂ ਦਾ ਨਿਸ਼ਾਨਾ ਬਣਾ ਲਿਆ। ਜਦ ਕਦੇ ਸਮਾਂ ਲੱਝਾ, ਮਾਇਆ ਨੇ ਐਉਂ ਖਿਚ ਲਿਆ, **"ਜੋਗੀ ਜਤੀ ਪੰਡਿਤ ਬੀਚਾਰੀ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥"** {ਮਾਰੂ/੧੦੦੪} ਇਸਤ੍ਰੀ ਭਾਵ ਨੇ ਪਤਿਤ ਕਰ ਲਏ, ਅਰ ਪਰਮ ਪ੍ਰਯੋਜਨ, ਜਿਸ ਲਈ ਗ੍ਰਿਹਸਤ ਛਡਿਆ ਸੀ, ਜਾਂਦਾ ਰਿਹਾ।

**"ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥**
**ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥"**

{ਮਾਰੂ ਮਹਲਾ ੧/੧੦੧੨}

ਸ੍ਰੀ ਗੁਰੂ ਜੀ ਪੂਰਨ ਸੇ, ਪੂਰਨ ਜਤੀ ਸੇ। ਅਰ ਐਸੇ ਦੂਲੇ ਗ੍ਰਿਹਸਥੀ ਸਿਖ ਆਪਣੀ ਕ੍ਰਿਪਾ ਨਾਲ ਆਪ ਨੇ ਬਨਾਏ, ਜਿਨ੍ਹਾਂ ਦੀ ਸ਼ਾਨ ਵਿਚ ਇਹ ਗੁਰਵਾਕ ਕਿਹਾ ਜਾ ਸਕਦਾ ਹੈ:-

**"ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ॥"**

{ਆਸਾ ਕਾਫੀ ਮਹਲਾ ੧/੪੧੯}

ਤਾਂ ਤੇ ਸਿੱਧ ਕੀ ਹੋਇਆ? ਕਿ ਪਰ-ਤ੍ਰਿਯ ਗਮਨ ਤਾਂ ਪਾਪ ਹੈ ਹੀ, ਜੀਵ ਨੂੰ ਸਤਿ ਮਾਰਗ ਤੋਂ ਪਤਿਤ ਕਰਦਾ ਹੈ; ਪਰ ਨਿਜ ਤ੍ਰਿਯ ਲੰਪਟ ਹੋਣਾ, ਵਿਸ਼ਜਾਸ਼ਕਤ ਰਹਿਣਾ।

**"ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ"**॥{ਗਉ:/੩੦੪}

ਤਥਾ:- **"ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ"**॥{ਵਾਰ ਗਉ: ਮ: ੪/੩੦੪} ਹੋਣਾ ਬੀ ਕਿਸੇ ਤਰ੍ਹਾਂ ਗੁਰਮਤਿ ਦੇ ਵਿਵਾਹ ਦਾ ਪ੍ਰਯੋਜਨ ਨਹੀਂ ਹੈ। ਇਸ ਵਿਚ ਆਗਿਆ ਕੇਵਲ ਇਤਨੀ ਹੈ ਕਿ ਇਸਤ੍ਰੀ ਪੁਰਖ "ਭਰਤਾ ਨਾਰ" ਹੋਕੇ ਧਰਮ ਦਾ ਸੰਜੋਗ (ਵਿਆਹ) ਕਰਨ, ਜੋ ਉਨ੍ਹਾਂ ਨੂੰ ਗਿਰਾਉ ਦਾ ਸਮਾਂ ਨਾ ਮਿਲੇ। ਪਾਪ ਤੋਂ ਬਚਣ ਅਰ ਇਕ ਦੂਜੇ ਨਾਲ ਪਿਆਰ ਹੋਵੇ ਤੇ ਉਨ੍ਹਾਂ ਦੀ ਸੁਰਤ ਦੀ ਵਿਸ਼ਜਕ ਖਿੱਚ ਹੋਰ ਥੇ ਭਟਕਣੋਂ ਮਿਟ ਜਾਵੇ, ਜੋ ਇਸਤ੍ਰੀ ਪੁਰਖਾਂ ਨੂੰ ਇਕ ਦੂਜੇ ਦੀ ਅਪ੍ਰਾਪਤੀ ਹੋਣ ਵਿਚ ਲਗੀ ਰਹਿੰਦੀ ਹੈ। ਵਿਆਹ ਵਿਸ਼ੇ ਵਾਸ਼ਨਾ ਵੱਸ ਵਿਚ ਲਿਆਉਣ ਵਾਸਤੇ ਹੈ ਨਾ ਕਿ ਵਿਸ਼ੇ ਵਾਸ਼ਨਾ ਵਧਾਉਣ ਵਾਸਤੇ। ਜੈਸੇ **"ਇਕਿ ਬਿੰਦੁ ਜਤਨ ਕਰਿ ਰਾਖਦੇ"**{ਆਸਾ/੪੧੯} ਦੀ ਸੁਰਤ 'ਬਿੰਦ ਦਮਨ ਕਿਰਿਆ' ਵਿਚ ਲਗਦੀ ਹੈ ਤੇ ਨਿਸ਼ਾਨੇ ਤੋਂ ਉਕਦੀ ਹੈ, ਉਸ ਤੋਂ ਵਧੀਕ ਉਸ ਗ੍ਰਿਹਸਤੀ ਦੀ ਸੁਰਤ ਜੋ **"ਨਵੇ ਸੋਤ ਸਭਿ ਢਿਲਾ"**{ਗਉ:/੩੦੪} ਵਾਲੀ ਦਸ਼ਾ ਵਿਚ ਪੈਂਦਾ ਹੈ ਆਪਣੇ ਨਿਸ਼ਾਨੇ ਨੂੰ ਛਡ ਜਾਂਦੀ ਹੈ। ਮਾਨੁਖ ਦਾ ਸਰੀਰ ਤਾਂ ਪੁੰਨ ਦਾਨ ਦਾ ਬਣਨਾ ਚਾਹੀਦਾ ਸੀ, ਉਸ ਨੇ ਤਾਂ ਜਪ, ਤਪ, ਸੰਜਮ ਤੋਂ ਸਿਵਾ ਦਾਨ ਨਹੀਂ ਗ੍ਰਹਿਣ ਕਰਨਾ ਸੀ ਤੇ ਹੁਣ ਤਾਂ ਉਸ ਦਾ ਸਰੀਰ ਭੋਗਾਂ ਦਾ ਸ਼ਿਕਾਰੀ ਹੋ ਗਿਆ ਹੈ। ਹਾਂ, ਉਸ ਨੇ ਤਾਂ:-

**"ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ॥"** {ਰਾਮਕਲੀ ਮਹਲਾ ੧, ਸਿਧ ਗੋਸਟ/੯੪੩}

ਦੀ ਖੇਡ ਖੇਡ ਕੇ "ਸਬਦ ਵੀਚਾਰੈ" ਦਾ ਕੰਮ ਸਵਾਸ ਸਵਾਸ ਕਰਨਾ ਸੀ, ਉਸ ਨੇ ਤਾਂ:-

**"ਅਉਗਣ ਸਭਿ ਮਿਟਾਇਕੈ ਪਰਉਪਕਾਰੁ ਕਰੇਇ।"** {ਗਉੜੀ ਮਹਲਾ ੫ ਮਾਝ/੨੧੮}

ਕਰਨਾ ਸੀ ਤੇ ਅੰਤ ਵਿਚ ਉਸ ਨੇ,

**"ਨਾਨਕ ਨਦਰੀ ਨਦਰਿ ਪਿਆਰੇ"** {ਸਿਧ ਗੋਸਟਿ/੯੪੩}

ਦੀ ਮੰਜ਼ਲ ਤੇ ਅੱਪੜਨਾ ਸੀ, ਉਹ ਕਿਥੇ ਫਸ ਗਿਆ?

ਸੋ ਇਸ ਤਰ੍ਹਾਂ ਦਾ ਪਰਮ ਉੱਚ ਭਾਵ ਸਿਖ ਧਰਮ ਵਿਚ ਵਿਆਹ ਦਾ ਹੈ ਕਿ ਇਸਤ੍ਰੀ ਅਰ ਪੁਰਖ ਮਿਲ ਕੇ ਇਕ ਹੋ ਜਾਣ। ਇਹ ਕਿਸ ਵੇਲੇ ਹੋਊ, ਜਿਸ ਵੇਲੇ ਦੋਵੇਂ ਇਕ ਦੂਜੇ ਦੇ ਪਜਾਰ ਵਿਚ ਤੇ ਫੇਰ ਪਰਮਾਰਥ ਵਿਚ ਲਗੇ ਮਾਇਆ ਦਾ ਘੁੰਡ, ਹਉਮੈ ਦਾ ਪਰਦਾ, ਦੂਈ ਦੀ ਆੜ ਤੇ ਕੂੜੇ ਦੀ ਪਾਲ ਉਠਾ ਦੇਣਗੇ, ਅਰ ਵਾਹਿਗੁਰੂ ਰੂਪੀ ਸ਼ੀਸ਼ੇ ਵਿਚ ਨਿਜ ਸਰੂਪ ਨੂੰ ਦੇਖਣਗੇ। ਅਤੇ ਇਸੇ ਕਰਕੇ ਚੌਥੇ ਸਤਿਗੁਰੂ ਜੀ ਇਕ ਪ੍ਰਸ਼ਨੋਤ੍ਰੀ ਵਰਣਨ ਕਰਦੇ ਹਨ:-

(ਪ੍ਰਸ਼ਨ)**"ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ॥**

(ਉੱਤਰ) **"ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ॥**
**ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ॥**
**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ॥"**

{ਵਡਹੰਸ ਮਹਲਾ ੪/੫੬੧}

ਦੇਖੋ, ਪ੍ਰਸ਼ਨ ਕਿਸ ਕੋਲ ਕੀਤਾ ਹੈ?

ਸੁਹਾਗ ਤੇ ਸੁਹਾਗ ਦੀ ਸੁਹਾਗਣ ਪਾਸ। ਸੁਹਾਗਣ (ਇਸਤ੍ਰੀ ਤੇ ਉਸ ਦਾ ਸੁਹਾਗ ਪਤੀ) ਪਾਸ, ਤੇ ਪੁਛਦੇ ਹਨ ਤੁਸਾਂ ਮੇਰਾ ਪ੍ਰਭੂ ਕਿਸ ਤਰ੍ਹਾਂ ਪਾਇਆ? ਇਕ ਪਰਮੇਸ਼ਰ ਨੂੰ ਮਿਲੀ ਹੋਈ ਦੰਪਤੀ ਜੋੜੀ (ਇਸਤ੍ਰੀ ਭਰਤਾ) ਨੂੰ ਪੁੱਛਦੇ ਹਨ, ਤੁਸਾਂ ਮੇਰਾ ਅਕਾਲ ਪੁਰਖ ਕਿਸ ਤਰ੍ਹਾਂ ਲੱਭਾ? ਅੱਗੋਂ ਉਹ ਦੋਵੇਂ ਹੁਣ 'ਤੁਸੀਂ' ਨਹੀਂ ਹਨ, ਉਹ ਤਾਂ -

**"ਏਕ ਜੋਤਿ ਦੋਇ ਮੂਰਤੀ ਧਨ ਪਿਰੁ ਕਹੀਐ ਸੋਇ॥"** {ਵਾਰ ਸੂਹੀ ਮ: ੩/੭੮੮}

ਦੇ ਹੁਕਮ ਮੂਜਬ **"ਮੈ ਛੋਡਿਅੜਾ ਮੇਰਾ ਤੇਰਾ"** ਦੀ ਸਾਧਨਾ ਸਾਧ ਕੇ, ਹਉਮੈ ਟੱਪ ਕੇ, ਇਕ ਹੋ ਗਏ; ਹਾਂ ਭਗਵੰਤ ਨਾਲ ਇਕ ਹੋ ਗਏ ਹਨ। ਉਹ ਕਹਿੰਦੇ ਹਨ, ਮੈਂ ਹਉਮੈ ਛਡੀ ਤੇ ਤਨ ਮਨ ਪਰਮੇਸ਼ਰ ਅਰਪਣ ਕਰ ਦਿਤਾ ਹੈ। ਇਉਂ ਵਾਹਿਗੁਰੂ ਦੀ ਕਿਰਪਾ ਨਾਲ ਹਰਿ ਪ੍ਰਭੂ ਦਾ ਮੇਲ ਹੋ ਗਿਆ ਹੈ; ਸੋ ਹਰੇਕ ਦੰਪਤੀ ਇਉਂ ਕਰੇ। ਉਹ ਦੰਪਤੀ ਸਿਖ ਹੈ ਅਰ ਸਿਖੀ ਦੇ ਵਿਆਹ ਦੇ ਉੱਚ ਭਾਵ ਵਿਚ ਵਸਦੀ ਹੈ।

**"ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸੰਚੈ ਤਉ ਭਉ ਮਨ ਮਾਹੀ॥ ਇਸਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥੬॥"** {ਮਾਰੂ ਮਹਲਾ ੫ ਅੰਜੁਲੀ/੧੦੧੯}

ਭਾਵ ਇਹ ਹੈ ਕਿ ਜੇ ਜੀਵ ਪਰਵਿਰਤੀ ਮਾਰਗ ਅਰਥਾਤ ਇਸਤ੍ਰੀ ਆਦਿ ਨੂੰ ਛਡਦਾ ਹੈ ਤਦ ਏਹ ਛੁਟਦੇ ਨਹੀਂ, ਮੁੜ ਮੁੜ ਉਲਟ ਫੇਰ ਖਾ ਕੇ ਉਨ੍ਹਾਂ ਦੇ ਫੇਰ ਵਿਚ ਪੈਂਦਾ ਹੈ। ਜੋ ਗ੍ਰਿਹਸਤ ਕਰਕੇ ਪਰਵਿਰਤ ਮਾਰਗ ਧਾਰਦਾ ਹੈ, ਤਦ ਧਨ ਸੰਚਦਾ ਹੈ ਤੇ ਉਸ ਮਾਯਾ ਨਾਲ ਵਿਸ਼ਿਆਂ ਵਿਚ ਲੰਪਟ ਹੁੰਦਾ ਹੈ। ਉਸ ਦਾ ਫਲ ਹੁੰਦਾ ਹੈ: 'ਮਤਾਂ ਖੋ ਜਾਵੇ' ਇਸ ਦਾ ਡਰ। ਫੇਰ ਮਨ ਨੂੰ 'ਭਉ', ਜਨਮ ਮਰਨ ਦੇ ਦੁਖ ਦਾ ਡਰ ਖਾਂਦਾ ਹੈ। ਸੁਰਤ ਖਿੰਡਦੀ ਹੈ, ਖਿੰਡੀ ਹੋਈ ਭੈ ਖਾਂਦੀ ਹੈ। ਨਿਰਭੈ ਪਦ ਨਹੀਂ ਲੱਭਦਾ। ਤਾਂ ਤੇ ਇਸ ਦੇ ਵਿੰਚੇ ਰਹੇ, ਅਰਥਾਤ ਹੋਵੇ ਗ੍ਰਿਹਸਤੀ, ਪਰ **"ਵਿਚੇ ਗ੍ਰਿਸਤ ਉਦਾਸ ਰਹਾਈ॥"** {ਗੂਜਰੀ ਮਹਲਾ ੪/੪੯੪}

ਵਾਲੀ ਕਾਰ ਕਰੇ। ਇਉਂ ਜੇ ਇਸੇ ਦੇ ਵਿਚ ਉਸ ਦੀ ਪਤਿ ਰਹਿ ਆਵੇ, ਤਦ ਉਹ ਸਾਧੂ ਹੈ। ਉਸ ਨੂੰ ਚੱਵਰ ਕਰ। ਉਹ ਸ਼ੋਭਾ ਯੋਗ ਹੈ। ਦੇਖੋ, ਜੋ ਇਸੇ ਵਿਚ ਪਤਿ ਉਜੜ ਸਕਦੀ ਹੈ, ਤਾਹੀਓਂ ਸ਼ਰਤ ਲਾਉਂਦੇ ਹਨ ਨਾਂ ਕਿ:-

**"ਇਸਹੀ ਮਹਿ ਜਿਸ ਕੀ ਪਤਿ ਰਾਖੈ॥"** {ਮਾਰੂ ਮਹਲਾ ੫/੧੦੧੯}

ਪਤਿ ਰਹਿੰਦੀ ਤਦੇ ਹੈ ਜੇ 'ਪਰਵਾਣੁ ਗ੍ਰਿਹਸਤ ਉਦਾਸ' ਹੋਵੇ॥

ਲੰਪਟ ਹੋਇਆਂ, ਖਚਿਤ ਹੋਇਆਂ ਪਰਵਾਨਗੀ ਕੋਈ ਨਹੀਂ, ਥੋਥਾ ਮਨ ਤੇ ਖਿੰਡੀ ਸੁਰਤ ਕੀ ਪਤਿ ਪਾ ਸਕਦੇ ਹਨ। ਨਾਮ ਦਾ ਵਾਸਾ ਕਿੱਥੇ ਹੋ ਸਕਦਾ ਹੈ:-

**"ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥"** {ਸਿਰੀ ਰਾਗ/੧੫}

ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਨੂੰ ਜਿਉਂ ਜਿਉਂ ਵਿਚਾਰੋ, ਇਹ ਨਿਕਲਦਾ ਹੈ ਕਿ ਵਿਆਹ ਦਾ ਸੰਬੰਧ ਇਸਤ੍ਰੀ ਪੁਰਖ ਨੂੰ ਪਾਪਾਂ ਤੋਂ ਬਚਾਉਣ ਅਰ ਗ੍ਰਿਹਸਤ ਜਤੀ ਰੱਖਣ ਵਾਸਤੇ ਹੈ। ਉਨ੍ਹਾਂ ਦੇ ਸੰਜੋਗ ਦਾ ਪ੍ਰਯੋਜਨ ਇਹ ਹੈ ਕਿ ਓਹ ਵਾਹਿਗੁਰੂ ਨੂੰ ਪ੍ਰਾਪਤ ਹੋਣ, ਪਰਮਾਰਥ ਵਿਚ ਪਰਸਪਰ ਸਹਾਈ ਹੋਣ, ਵਾਹਿਗੁਰੂ ਦੀ ਯਾਦ ਵਿਚ ਲੱਗਣ, ਸਰਬੱਤ ਦੇ ਭਲੇ ਵਿਚ ਵੱਸਣ; ਸੰਤਾਨ ਜੇ ਹੋਵੇ ਤਾਂ ਉਸ ਨੂੰ ਵਾਹਿਗੁਰੂ ਦੇ ਪਿਆਰ ਵਿਚ ਪਾਲਣ, ਸੰਤਾਨ ਦੇ ਮੋਹ ਵਿਚ ਰੁੜ੍ਹ ਨਾ ਜਾਣ, ਗੁਰਸਿਖ ਬਨਾਉਣ, ਸੰਤਾਨ ਨੂੰ ਵਾਹਿਗੁਰੂ ਦੇ ਘੱਲੇ ਪ੍ਰਾਹੁਣੇ ਸਮਝ ਕੇ ਸੇਵਾ ਕਰਨ। ਜੇ ਸੰਤਾਨ ਨਾ ਹੋਵੇ ਤਾਂ ਹੋਰਨਾਂ ਦੀ ਸੰਤਾਨ, ਜੋ ਉਨ੍ਹਾਂ ਦੀ ਸੇਵਾ ਦੀ ਮੁਥਾਜ ਹੋਵੇ, ਸੇਵਾ ਕਰਕੇ ਉਨ੍ਹਾਂ ਨੂੰ ਵਾਹਿਗੁਰੂ ਦੇ ਪਿਆਰ ਵਿਚ ਪਾਲਣ ਤੇ ਸਹਾਇਤਾ ਕਰਨ। ਸੰਸਾਰ ਵਿਚ ਜਿਤਨਾ ਭਲਾ ਪੰਥਕ ਵੀਰਾਂ, ਸੰਬੰਧੀਆਂ, ਹਮਸਾਇਆਂ, ਨਗਰ ਵਾਸੀਆਂ, ਦੇਸੀ ਭਾਈਆਂ ਤੇ ਸ੍ਰਿਸ਼ਟੀ ਮਾਤ੍ਰ ਦਾ ਹੋ ਸਕੇ ਕਰਨ ਤੇ ਸੁਰਤ ਨੂੰ ਵਾਹਿਗੁਰੂ ਦੇ ਪਿਆਰ ਵਿਚ ਲਗਾਉਣ। ਮਿਲ ਕੇ ਹਰਿ ਪ੍ਰਕਾਰ ਪਰਮਾਰਥ ਸਿੱਧੀ ਕਰਨ ਅਰ ਇਕ ਦੂਜੇ ਦੀ ਸਹਾਇਤਾ ਕਰਨ ਤੇ ਇਕ ਦੂਜੇ ਨੂੰ ਹਰ ਤਰ੍ਹਾਂ ਦੇ ਗਿਰਾਉ ਤੋਂ ਬਚਾਉਣ।

ਆਪਣੇ ਸੰਜੋਗ ਨੂੰ ਸਰੀਰਕ ਲੋੜਾਂ, ਬੀਮਾਰੀਆਂ, ਦੁੱਖਾਂ, ਸੁਖਾਂ ਵੇਲੇ ਸਾਂਝੀਵਾਲ ਹੋਣਾ ਸਮਝਣ। ਪਰਉਪਕਾਰ ਵੇਲੇ ਗ੍ਰਿਹਸਤ ਦਾ ਨਾਤਾ ਸਮਝਣ, ਪਰਸਪਰ ਮਨ ਸੰਬੋਧਨ, ਕਥਾ ਕੀਰਤਨ ਵੀਚਾਰ ਦੇ ਵੇਲੇ ਸਤਿਸੰਗ ਸਮਝਣ, ਅਰ ਆਤਮ ਅਰੂੜਤਾ ਦੀ ਪ੍ਰਾਪਤੀ ਲਈ ਆਤਮ ਸੰਜੋਗ ਸਮਝਣ। ਵਿਵਾਹ ਵਿਸ਼ਯ ਵਿਕਾਰਾਂ ਦਾ 'ਛੂਟ-ਪੱਤਰ' ਨਹੀਂ, ਵਿਵਾਹ ਠੇਕੇਦਾਰੀ ਨਹੀਂ, ਵਿਵਾਹ ਕੇਵਲ ਬੱਚੇ ਉਤਪਤ ਕਰਨ ਲਈ ਨਹੀਂ, ਵਿਵਾਹ ਗੁਲਾਮੀ ਤੇ ਕੈਦ ਨਹੀਂ, ਵਿਵਾਹ ਇਕ ਭੁੱਲ ਕੇ ਜੁੜ ਜਾਣ ਵਾਲੀ ਫਾਹੀ ਨਹੀਂ, ਵਿਵਾਹ ਪਵਿੱਤ੍ਰ ਸੰਬੰਧ ਹੈ, ਸੁਖ ਤੇ ਖੁਸ਼ੀ ਦਾ ਮੂਲ ਹੈ। ਇਹ ਪਰਮ ਪਾਵਨ ਨਾਤਾ ਹੈ, ਇਹ ਪੁਨੀਤ ਸੰਜੋਗ ਹੈ, ਜਿਸ ਦਾ ਮੁਖ ਪ੍ਰਯੋਜਨ ਵਾਹਿਗੁਰੂ ਦੇ ਚਰਨ ਕਮਲਾਂ ਦੀ ਪ੍ਰਾਪਤੀ ਹੈ। ਉਸ ਪ੍ਰਾਪਤੀ ਲਈ ਸਤਿਸੰਗ ਦੀ ਲੋੜ ਹੈ। ਸੋ ਵਿਵਾਹ ਸਤਿਸੰਗ ਹੈ। ਸੰਸਾਰਕ ਬਲਾਵਾਂ ਤੋਂ ਦੋਵੇਂ ਇਕ ਦੂਜੇ ਦੇ ਰਾਖੇ ਹੋਕੇ ਉਪਕਾਰ ਕਰਨ ਦਾ ਰਸਤਾ ਹੈ। ਇਕੱਲਾ ਮਨੁੱਖ ਕਈ ਸ਼ੁਭ ਕਰਮਾਂ ਤੋਂ ਰੁਕ ਜਾਂਦਾ ਹੈ, ਇਕੱਲੀ ਤੀਵੀਂ ਰੁਕ ਜਾਂਦੀ ਹੈ, ਪਰ ਧਰਮ ਨਾਲ ਜੋੜੇ ਗਏ ਇਸਤ੍ਰੀ ਪੁਰਖ ਹਰ ਤਰ੍ਹਾਂ ਦਾ ਉਪਕਾਰ ਕਰ ਸਕਦੇ ਹਨ। ਜੇ ਚਿਤ ਉੱਚ ਭਾਵਾਂ ਤੋਂ ਕਦੇ ਕਿਸੇ ਕਾਰਨ ਹਿੱਲੇ ਤਦ ਇਕ ਦੂਜੇ ਦੀ ਪਤਿ ਦਾ ਦੋਵੇਂ ਆਸਰਾ ਹਨ।

ਇਸ ਪ੍ਰਕਾਰ ਦੇ ਪਰਮ ਉੱਚ ਭਾਵਾਂ ਨੂੰ ਲੈਕੇ ਸਤਿਗੁਰਾਂ ਨੇ ਲਾਵਾਂ ਉਚਾਰੀਆਂ ਹਨ, ਜਿਨ੍ਹਾਂ ਵਿਚ ਕਈ ਅਤੀਤ ਲੋਕ ਤਾਂ ਨਿਰਗੁਣਤਾ ਦਾ ਉਪਦੇਸ਼ ਦੱਸਦੇ ਹਨ ਤੇ ਗ੍ਰਿਹਸਤੀ ਨਿਰਾ ਇਸਤ੍ਰੀ ਪੁਰਖ ਦੇ ਭੋਗਾਂ ਨਮਿਤ ਭਾਈਚਾਰੇ ਵਿਚ ਇਕੱਠੇ ਕੀਤੇ ਜਾਣ ਦੀ ਛੂਟ ਪੱਤ੍ਰੀ ਹੀ ਸਮਝਦੇ ਹਨ। ਪਰ ਲਾਵਾਂ ਦੇ ਅਰਥ ਦੱਸਦੇ ਹਨ ਕਿ ਉਪਰ ਕਥੇ ਪਰਮ ਉੱਚ ਹੀ ਨਹੀਂ, ਸਗੋਂ ਇਸ ਤੋਂ ਬੀ ਉਚੇ ਭਾਵਾਂ ਲਈ ਇਹ ਲਾਵਾਂ ਕਹੀਆਂ ਹਨ, ਅਰ ਇਨ੍ਹਾਂ ਦਾ ਪ੍ਰਯੋਜਨ ਸਾਫ਼ ਪਰਵਿਰਤੀ ਮਾਰਗ ਹੈ, ਪਰ ਉਹ ਪਰਵਿਰਤੀ ਮਾਰਗ ਹੈ ਜੋ ਸੱਚੀ-ਮੁਚੀ ਦੀ ਨਿਰਵਿਰਤੀ ਦਾ ਦਾਤਾ ਹੈ। ਇਹ ਉਹ ਹੀਰੇ ਦੀ ਕਣੀ ਹੈ ਜੋ ਹੀਰੇ ਨੂੰ ਛੇਕ ਕਰਦੀ ਹੈ। ਇਹ ਉਹ ਪਰਵਿਰਤੀ ਹੈ ਜੋ ਝੂਠੀ ਪਰਵਿਰਤੀ (ਵਾਹਿਗੁਰੂ ਵਿਮੁਖ ਪਰਵਿਰਤੀ) ਤੋਂ ਕੱਢ ਦੇਂਦੀ ਹੈ। ਇਹ ਮਾਇਆ ਦਾ ਕਾਰਜ ਮਲੂਮ ਦਿੰਦਾ ਹੈ, ਪਰ ਇਹ ਉਹ ਮਾਇਆ ਹੈ ਜੋ ਮਾਇਆ ਨੂੰ ਕਟਦੀ ਹੈ ਅਰ ਅਮਾਯ ਕਰਦੀ ਹੈ। ਇਹ ਗੋਰਖ-ਧੰਦੇ ਦੀ ਸੰਗਲੀ ਵਿਚ ਇਕ ਕੜੀ ਹੈ, ਪਰ ਇਹ ਉਹ ਕੜੀ ਹੈ ਜੋ ਅਖੀਰ ਵਿਚ ਉਂਞ ਤਾਂ ਪਰੋਈਦੀ ਹੈ, ਪਰ ਵੇਖੋ ਸਾਰਾ ਗੋਰਖ-ਧੰਦਾ ਉਸ ਨਾਲ ਖੁਲ੍ਹ ਜਾਂਦਾ ਹੈ। ਇਹ ਐਉਂ ਜਾਪਦਾ ਹੈ ਕਿ ਮਾਤਾ ਪਿਤਾ ਸਰੀਖੇ ਪਿਆਰਿਆਂ ਤੋਂ ਦੋ ਪ੍ਰਾਣੀ ਤੋੜ ਕੇ ਆਪੋ ਵਿਚ ਸ੍ਵਾਰਥ ਲਈ ਇਕ ਕੀਤੇ ਗਏ ਹਨ, ਪਰ ਗੁਰਮਤਿ ਇਸ ਸੰਜੋਗ ਨੂੰ ਇਹ ਬਣਾਉਂਦੀ ਹੈ ਕਿ ਉਹ ਪ੍ਰਾਣੀ ਮਾਤ੍ਰ ਨਾਲ ਮਾਤਾ ਪਿਤਾ ਦੇ ਪ੍ਰੇਮ ਤੋਂ ਬੀ ਉਚੇਰਾ ਤੇ ਨਿਰਮਲ ਪ੍ਰੇਮ, ਤੇ ਵੈਰਾਗੀਆ ਪ੍ਰੇਮ, ਕਰਨ ਦੇ ਯੋਗ ਹੋ ਗਏ ਹਨ। ਨਹੀਂ, ਨਹੀਂ, ਇਨ੍ਹਾਂ ਨੇ ਪ੍ਰੇਮ ਦੇ ਮੰਡਲ ਵਿਚੋਂ ਉਡਾਰੀ ਮਾਰ ਕੇ ਪ੍ਰੇਮ ਦੇ ਆਧਾਰ ਪ੍ਰੇਮ ਦੇ ਸੋਮੇ ਤੇ ਪ੍ਰੇਮ ਦੇ ਪੁੰਜ ਵਿਚ ਨਿਵਾਸ ਪਾਉਣਾ ਹੈ। ਏਹ ਆਪੋ ਵਿਚ ਵਿਕਾਰਾਂ ਦੀਆਂ ਰੱਸੀਆਂ ਨਾਲ ਨਹੀਂ ਬੱਝੇ, ਪਰ ਇਹ ਮੋਹ ਮਾਇਆ ਦੀ ਰੱਸੀ ਤੋਂ ਐਉਂ ਕੱਟੇ ਚਲੇ ਹਨ, ਜਿਕੂੰ ਲਾਵੀ ਲਾਵੇ ਕਰਦਾ (=ਖੇਤ ਕਟਦਾ) ਹੈ। ਇਨ੍ਹਾਂ ਨੇ ਮੋਹ ਦੀ ਛਪੜੀ ਦਾ ਵਾਸਾ ਛੱਡ ਪ੍ਰੇਮ ਦੇ ਸਮੁੰਦਰ ਵਿਚ ਨਿਵਾਸ ਪਾਇਆ ਹੈ ਅਰ ਸਰੀਰਕ ਮੇਲ ਨੂੰ ਗਿਰਾਉ ਤੋਂ ਬਚਣ ਦੀ ਢਾਲ ਬਣਾਇਆ ਹੈ।

ਹੁਣ ਅੱਗੇ ਲਾਵਾਂ ਦੇ ਅਰਥ ਲਿਖਦੇ ਹਾਂ ਜਿਨ੍ਹਾਂ ਵਿਚ ਪਰਮਾਰਥਕ ਪਉੜੀ ਦੇ ਦਰਜਿਆਂ ਨੂੰ ਪ੍ਰਾਪਤ ਕਰਨ ਦਾ ਉਪਦੇਸ਼ ਤੇ ਦੰਪਤੀ ਨੂੰ ਪ੍ਰਾਪਤੀ ਤੇ ਪ੍ਰਾਪਤੀ ਦੇ ਸਾਧਨਾਂ ਤੇ ਅੱਡ ਅੱਡ ਅਵਸਥਾ ਦਾ ਪ੍ਰਕਾਰ ਦੱਸਿਆ ਹੈ।

# ਸੂਹੀ ਮਹਲਾ ੪॥
# ਹਰੀ ਪਹਿਲੜੀ ਲਾਵ ਪਰਵਿਰਤੀ
# ਕਰਮ ਦ੍ਰਿੜਾਇਆ ਬਲਿਰਾਮ ਜੀਉ॥

**ਪਦਾਰਥ—**

**ਹਰਿ**—(ਜੋ ਮੋਹ ਲਵੇ, ਲੈ ਲਵੇ) ਅਕਾਲ।

**ਭਾਵ**—੧.('ਲੂ' ਧਾਤੂ ਕਟਣ ਅਰਥ ਵਿਚ ਹੈ) ਉਹ ਕਿਰਿਆ ਜਿਸ ਕਰਕੇ ਦੰਪਤੀ ਦਾ ਵਿਸ਼ੇਸ਼ ਸੰਬੰਧ ਹੋਰਨਾਂ ਤੋਂ ਟੁਟ ਕੇ ਪਰਸਪਰ ਦ੍ਰਿੜੇ। ੨. (ਲਾਵ=ਰੱਸਾ, ਜਿਸ ਨਾਲ ਬੇੜੀ ਨੂੰ ਬੰਨ੍ਹੀਦਾ ਹੈ), ਉਹ ਕਿਰਿਆ ਜਿਸ ਕਰਕੇ ਦੰਪਤੀ ਪਰਸਪਰ ਜੋੜੇ ਜਾਣ। ੩. (ਲਾਵ=ਫਸਲ ਕੱਟੇ ਜਾਣ ਦੇ ਬਾਦ ਭਰੀਆਂ ਵਿਛਾ ਕੇ ਜਦ ਗਾਹ ਪਾਉਂਦੇ ਹਨ ਤਦ ਬਲਦਾਂ ਦਾ ਫਲੇ ਸਮੇਤ ਗਾਹ ਉਤੇ ਫਿਰਨਾ ਲਾਵ ਕਹਾਉਂਦਾ ਹੈ) ਪਰਕ੍ਰਮਾ, ਪਰਦੱਖਣਾ। ੪. (ਲਾਉਣਾ ਧਾਤੂ ਤੋਂ 'ਲਾਵ' ਕਿਰਿਆ ਬਣਦੀ ਹੈ, ਅਰ ਇਸ ਤੇ 'ਲਾਵਾਂ' ਸੰਭਾਵਨਾ ਕਿਰਿਆ ਵਾਚਕ ਸੰਗਿਆ ਬਣਦਾ ਹੈ), ਲਾਵ ਦਾ ਬਹੁ ਵਚਨ ਲਾਵਾਂ ਹੈ, ਅਰਥ ਹੈ: ਲਗਾਉ, ਮਿਲਾਪ, ਸੰਜੋਗ।

**ਪਰਵਿਰਤੀ ਕਰਮ**—ਉਹ ਕਰਮ ਜਿਨ੍ਹਾਂ ਨਾਲ ਪ੍ਰਵਿਰਤੀ ਹੋਵੇ। ਸੰਸਾਰ ਵਿਚ ਦੋ ਪੱਖ ਹਨ: ਇਕ ਨਿਰਵਿਰਤੀ, ਦੂਜਾ ਪਰਵਿਰਤੀ। ਨਿਰਵਿਰਤੀ (ਨ੍ਰਿਵ੍ਰਿਤਿ) ਉਹ ਪੱਖ ਹੈ ਕਿ ਜਿਸ ਕਰਕੇ ਜੀਵ ਦੀਆਂ ਬ੍ਰਿਤੀਆਂ ਦਾ ਨਿਰੋਧ ਹੋਵੇ, ਅਰ ਆਤਮਾ ਸਹਿਜ ਸੁਭਾਵ ਆਪਣੇ ਆਪ ਵਿਚ ਬਿਨਾਂ ਉਥਾਨ ਹੋਏ ਦੇ ਇਸਥਿਤ ਰਹੇ। ਪਰਵਿਰਤੀ (ਪ੍ਰਵ੍ਰਿਤਿ) ਉਹ ਪੱਖ ਹੈ ਜਿਸ ਕਰਕੇ ਚਿਤ ਵਿਚੋਂ ਨਾਨਾ ਪ੍ਰਕਾਰ ਦੀਆਂ ਵ੍ਰਿਤੀਆਂ ਉਤਪਤ ਹੋਣ, ਜਿਸ ਤਰ੍ਹਾਂ ਅਡੋਲ ਜਲ ਤੋਂ ਲਹਿਰਾਂ ਉਪਜਦੀਆਂ ਹਨ। ਇਹ ਬ੍ਰਿਤੀਆਂ ਹੀ ਜੀਵ ਤੋਂ ਸੰਸਾਰ ਦੇ ਸਭ ਕਾਰਜ ਕਰਾਉਂਦੀਆਂ ਹਨ। ਜੇਕਰ ਪ੍ਰਾਣੀ ਮਾਤ੍ਰ ਦੀਆਂ ਸਾਰੀਆਂ ਬ੍ਰਿਤੀਆਂ ਦਾ ਇਕ ਦਮ ਨਿਰੋਧ ਹੋ ਜਾਏ ਤਦ ਸੰਸਾਰ ਜਾਰੀ ਨਹੀਂ ਰਹਿ ਸਕਦਾ। ਪਰਵਿਰਤੀ ਕਰਮ ਸੰਸਾਰ ਮਰਿਯਾਦਾ ਜਾਰੀ ਰਖਣ ਵਾਲੇ ਪੱਖ ਦਾ ਨਾਮ ਹੈ। ਪਰਵ੍ਰਿਤੀ ਪੱਖ ਵਿਚ ਉਹ ਸਾਰੀ ਬਿਵਸਥਾ ਸ਼ਾਮਲ ਹੈ ਜੋ ਚਿਤ ਨੂੰ ਪਿਛੇ ਹਟ ਕੇ ਨਿਰੁੱਧ ਹੋਣ ਦੀ ਥਾਂ ਬਾਹਰ ਫੈਲਾਉਂਦੀ ਅਰ ਸੰਸਾਰ ਦੀ ਸਾਰੀ ਰਚਨਾ ਦਾ ਪ੍ਰਕਾਸ਼ ਕਰ ਰਹੀ ਹੈ। ਪਰਵਿਰਤੀ ਪੱਖ ਵਿਚ ਉਹ ਪਰਵਿਰਤੀ ਕਰਮ ਉਸ ਮੁੱਖ ਕਿਰਿਆ ਦਾ ਨਾਮ ਹੈ ਜੋ ਪਰਵਿਰਤੀ ਦਾ ਮੂਲ ਕਾਰਨ ਹੈ, ਉਹ ਕਿਰਿਆ ਵਿਆਹ ਜਾਂ ਆਨੰਦ ਹੈ। ਜਿਸ ਕਰਮ ਨਾਲ ਇਸਤ੍ਰੀ ਪੁਰਖ ਇਕ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਇਕ ਹੋਣ ਤੋਂ ਸਾਰਾ ਪਰਵਿਰਤੀ ਮਾਰਗ ਚੱਲ ਰਿਹਾ ਹੈ। ਜੇ ਇਸਤ੍ਰੀ ਪੁਰਖ ਦੇ ਮਿਲਾਪ ਨੂੰ ਦੂਰ ਕਰੋ ਤਾਂ ਸੌ ਸਵਾ ਸੌ ਬਰਸ ਵਿਚ ਪ੍ਰਿਥਵੀ ਮਨੁਖ ਮਾਤ੍ਰ ਤੋਂ ਨਿਰਵਿਰਤ ਹੋ ਜਾਏਗੀ। ਸੋ ਪਰਵਿਰਤੀ ਕਰਮ ਉਸ ਮਰਿਯਾਦਾ ਦਾ ਨਾਮ ਹੈ ਕਿ ਜਿਸ ਨਾਲ ਤੀਵੀਂ ਤੇ ਮਰਦ ਧਰਮ ਅਨੁਸਾਰ ਪਰਸਪਰ ਸੰਜੋਗ ਵਿਚ ਪਰਵਿਰਤ ਕੀਤੇ ਜਾਣ। ਕੋਸ਼ ਵਿਖੇ 'ਕਰਮ' ਧਾਰਮਿਕ ਮਰਿਯਾਦਾ ਨੂੰ ਕਹਿੰਦੇ ਹਨ। ਉਹ ਕੰਮ ਜੋ ਮਤ ਦੇ ਨਿਯਮਾਂ ਅਨੁਸਾਰ ਧਰਮ ਜਾਣ ਕੇ ਕਰਨੇ ਯੋਗ ਹਨ। ਇਸੇ ਕਰਕੇ ਪਰਵਿਰਤੀ ਕਰਮ ਦੇ ਅਰਥ ਕੇਵਲ ਮਰਦ ਤੀਵੀਂ ਦਾ ਮਿਲਾਪ ਨਹੀਂ ਬਲਕਿ ਉਸ ਪਰਸਪਰ ਪਰਵਿਰਤ ਹੋਣੇ ਦਾ ਸੰਜੋਗ ਅਰ ਸੰਜੋਗ ਦੀ ਮਰਿਯਾਦਾ ਹੈ ਜੋ ਮਜ਼ਹਬ ਨੇ ਧਰਮ ਰੂਪ ਕਥਨ ਕੀਤੀ ਹੈ।

**ਬਲਿਰਾਮ ਜੀਉ**—੧. (ਬਲਿ=ਕੁਰਬਾਨ+ਰਾਮ=(ਕ੍ਰੀੜਾ) ਕੁਰਬਾਨ ਹੋਣੇ ਦੇ ਕਾਰਜ) ਹੇ, ਮੈਂ ਬਲਿਹਾਰਣੇ ਜਾਵਾਂ। ੨. (ਬਲਿਰਾਮ ਜੀਉ: ਕੋਮਲ ਆਲਾਪ। ਰੂੜ੍ਹੀ ਸੰਬੋਧਨ) ਹੇ ਭਾਈ! ੩. (ਬਲਿਰਾ=ਬਨਿਰਾ=ਦੁਲਹਾ। 'ਮ'=ਲਛਮੀ ਇਸਤ੍ਰੀ) ਹੇ ਦੰਪਤੀ! ੪.(ਬਲਿ=ਬਲੀ+ਰਾਮ=ਵਾਹਿਗੁਰੂ) ਹੇ ਸਰਬ ਸ਼ਕਤੀਮਾਨ ਵਾਹਿਗੁਰੂ[੧]!

**ਅਰਥ**— ਹੇ ਦੰਪਤੀ[੨]! ਵਾਹਿਗੁਰੂ ਨੇ (ਆਪ ਪੁਰ) ਪਰਵਿਰਤੀ ਕਰਮ ਦ੍ਰਿੜ੍ਹ ਕੀਤਾ ਹੈ, (ਉਸ ਦੀ ਇਹ) ਪਹਿਲੀ ਲਾਵ (ਹੈ)।

**ਭਾਵ**— ਇਸ ਸ਼ਬਦ ਤੋਂ ਪਹਿਲੇ ਸ਼ਬਦ ਵਿਚ ਗੁਰੂ ਜੀ **"ਕੁੜਮ ਕੁੜਮਾਈ ਆਇਆ"** ਤੁਕ ਲਿਖ ਕੇ ਪ੍ਰਗਟ ਕਰ ਚੁਕੇ ਹਨ ਕਿ ਆਪ ਵਿਆਹ ਦਾ ਪ੍ਰਸੰਗ ਚਲਾ ਰਹੇ ਹਨ। ਸ੍ਰੀ ਗੁਰੂ ਜੀ ਦੇ ਭਾਵ ਬਹੁਤ ਉੱਚੇ ਹਨ, ਜੋ ਨਿਰਮਲ ਹਿਰਦੇ ਬਿਨਾਂ ਸਮਝ ਵਿਖੇ ਨਹੀਂ ਪੈਂਦੇ; ਇਸ ਕਰਕੇ ਅਕਸਰ ਲੋਕ ਗੁਰੂ ਜੀ ਦੀ ਕਥੀ ਵਿਆਹ ਮਰਿਯਾਦਾ ਦੇ ਜਾਂ ਤਾਂ ਨਿਰੇ ਪਰਮਾਰਥ ਵਿਚ ਤੇ ਜਾਂ ਨਿਰੇ ਅਰਥ ਵਿਚ ਭਾਵ ਕਢਦੇ ਹਨ। ਸ੍ਰੀ ਗੁਰੂ ਜੀ ਅਰਥ ਨੂੰ ਹੀ ਪਰਮਾਰਥ ਰੂਪ ਬਣਾ ਦੇਂਦੇ ਸੇ। ਅਰਥ ਦਾ ਅਭਾਵ ਕਰਕੇ ਪਰਮਾਰਥ ਨਹੀਂ ਸੇ ਕਹਿੰਦੇ, ਸਗੋਂ ਅਰਥ ਨੂੰ ਪਰਮਾਰਥ ਬਣਾ ਦੇਂਦੇ ਸੇ। ਜਿਕੁਰ ਸਿਆਣਾ ਮਾਲੀ ਕਾਠੇ ਅੰਬਾਂ ਨੂੰ ਵੱਢ ਕੇ ਮਾਲਦੇਉ ਦੇ ਨਹੀਂ ਬੀਜਦਾ, ਉਹ ਕਾਠਿਆਂ ਦੇ ਉਪਰ ਹੀ ਮਾਲਦੇਉ ਦੀ ਪਿਉਂਦ ਚੜ੍ਹਾ ਕੇ ਉਸ ਨੂੰ ਮਾਲਦੇਉ ਕਰ ਦੇਂਦਾ ਹੈ। ਇਸੀ ਪ੍ਰਕਾਰ ਵਿਆਹ ਦੀ ਮਰਿਯਾਦਾ ਨੂੰ ਗੁਰੂ ਜੀ ਨੇ ਨਾਂ ਤਾਂ ਠੇਕੇਦਾਰੀ, ਨਾ ਬੱਚੇ ਪੈਦਾ ਕਰਨ ਦਾ ਯੰਤਰ; ਨਾ ਭੋਗ-ਬਿਲਾਸਾਂ ਦਾ ਸਾਧਨ, ਨਾਂ ਪਰਸਪਰ ਅਰਧੰਗ ਹੋਕੇ ਪਰਸਪਰ ਖਚਿਤ ਰਹਿਣ ਵਾਲਾ ਸਾਥ ਆਦਿ ਭਾਵਾਂ ਵਾਲਾ ਸੰਜੋਗ ਕਿਹਾ ਹੈ, ਨਾ ਹੀ ਵਿਆਹ ਦੇ ਭਾਵ ਨੂੰ ਲੈਕੇ ਇਥੇ ਆਤਮਕ ਅਵਸਥਾ ਦਾ ਕਥਨ ਕੀਤਾ ਹੈ ਤੇ ਅਸਥੂਲ ਵਿਆਹ ਨੂੰ ਝੂਠਾ ਤੇ ਬੁਰਾ ਕਿਹਾ ਹੈ ਕਿ ਇਹ ਪਵਿਤ੍ਰ ਸੰਜੋਗ ਧਰਮ ਦਾ ਅੰਗ ਨਹੀਂ। ਸਗੋਂ ਮਹਾਰਾਜ ਜੀ ਦਾ ਭਾਵ ਇਹ ਹੈ ਕਿ ਵਿਆਹ ਪਰਮਾਰਥ ਸਿੱਧੀ ਦਾ ਸਹਾਈ ਹੈ। ਇਸ ਦਾ ਪ੍ਰਯੋਜਨ ਅਕਾਲ ਪੁਰਖ ਦੀ ਪ੍ਰਾਪਤੀ ਹੈ। ਵਿਆਹ ਇਕ ਬ੍ਰਿਛ ਹੈ, ਜਿਸ ਦਾ ਫਲ ਵਾਹਿਗੁਰੂ ਦੀ ਪ੍ਰਾਪਤੀ ਹੈ। ਜਿਸਦਾ ਫਲ ਦੰਪਤੀ ਦਾ ਇਕ ਰੂਪ ਹੋਕੇ ਵਾਹਿਗੁਰੂ ਨੂੰ ਭਰਤਾ ਤੇ ਇਕ ਜੋਤ ਹੋਕੇ ਨਿਜ ਨੂੰ ਚੇਰੀ ਰੂਪ ਜਾਣ ਕੇ ਸਦੈਵ-ਭਗਤੀ ਭਾਵ ਵਿਚ ਰਹਿਣਾ ਹੈ। ਧਰਮ (ਯਥਾ: 'ਧਰਮੁ ਦ੍ਰਿੜਹੁ') ਦੇ ਅੰਗਾਂ ਨੂੰ ਧਾਰਨ ਕਰਨਾ ਇਸ ਦੇ ਪੱਤਰ ਹਨ, ਪਾਪਾਂ ਦਾ ਤ੍ਰਿਸਕਾਰ (ਯਥਾ: 'ਪਾਪ ਤਜਾਇਆ') ਕਰਨਾ ਇਸ ਦੀ ਛਾਂਗ ਹੈ, ਬਾਣੀ ਆਦਿ ਅਭਯਾਸ ਇਸ ਨੂੰ ਜਲ-ਰੂਪ ਹਨ। ਸਤਿਗੁਰੂ ਮਾਲੀ ਹਨ, ਪਰਤ੍ਰਿਯਾ ਤੇ ਪਰ ਪੁਰਖ ਤੋਂ ਕੁਦਰਤੀ ਬਚਾਉ ਹੋ ਜਾਣਾ ਕੰਡਿਆਂ ਸਮਾਨ ਹੈ, ਜੋ ਇਸ ਬ੍ਰਿਛ ਨੂੰ ਹੱਥ ਪਾਉਣ ਵਾਲੇ ਨੂੰ ਚੁਭਦੇ ਹਨ। ਪੁਤਰ ਆਦਿ ਬ੍ਰਿਛ ਦੀਆਂ ਕਲਮਾਂ ਤੇ ਦਾਬਾਂ ਹਨ ਜੋ ਇਸ ਤੋਂ ਉਤਪਤ ਹੋਕੇ ਦੂਜੀ ਥਾਂ ਤੇ ਲਗ ਕੇ ਐਸੇ ਹੋਰ ਬ੍ਰਿਛ ਉਤਪਤ ਕਰਦੀਆਂ ਹਨ। ਸੰਸਾਰ ਯਾਤਰਾ ਦਾ ਹਮਦਰਦੀ ਤੇ ਪਰਸਪਰ ਪ੍ਰੇਮ ਨਾਲ ਨਿਭ ਜਾਣਾ ਇਸ ਵਿਚ ਰਸ ਰੂਪ ਹੈ। ਇਤਆਦਿਕ ਮਹਾਨ ਭਾਵਾਂ ਦੇ ਕਾਰਨ ਸਤਿਗੁਰਾਂ ਨੇ ਵਿਆਹ ਨੂੰ ਸਰੀਰ ਤੇ ਆਤਮਕ ਸੰਜੋਗ ਵਰਣਨ ਕੀਤਾ ਹੈ। ਜੇ ਇਹ ਸ਼ੰਕਾ ਕੀਤੀ ਜਾਵੇ ਕਿ ਇਨ੍ਹਾਂ ਲਾਵਾਂ ਦਾ ਭਾਵ ਕੇਵਲ ਅੰਤ੍ਰੀਵ ਅਵਸਥਾ ਹੈ, ਤਦ ਪਰਵਿਰਤੀ ਕਰਮ ਸਾਫ਼ ਦਸ ਰਿਹਾ ਹੈ ਕਿ ਗੁਰੂ ਜੀ ਦਾ ਭਾਵ ਵਿਆਹ ਤੋਂ ਹੈ, ਅਰ ਇਸੇ ਲਾਵ ਦੀ ਛੇਕੜਲੀ ਤੁਕ ਸਪਸ਼ਟ ਕਰ ਰਹੀ ਹੈ

੧. ਜਿਕੁਰ ਰਾਮ ਹਰੀ, ਮੁਰਾਰੀ ਆਦਿ ਪਦ ਗੁਰਬਾਣੀ ਵਿਚ ਵਾਹਿਗੁਰੂ ਦੇ ਵਾਚਕ ਹਨ ਇਸੇ ਤਰ੍ਹਾਂ ਬਲਿਰਾਮ ਵੀ ਵਾਹਿਗੁਰੂ ਦਾ ਵਾਚਕ ਹੈ।

੨. ਦੰਪਤੀ=ਇਸਤ੍ਰੀ ਤੇ ਭਰਤਾ।

**'ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ'**: 'ਕਾਜ' ਬਹਾਵਲਪੁਰ ਤੋਂ ਲੈਕੇ ਲਾਹੌਰ ਤਕ ਦੇ ਸਾਰੇ ਦੇਸ਼ ਵਿਚ ਹੁਣ ਤਕ ਵਿਆਹ ਨੂੰ ਕਹਿੰਦੇ ਹਨ, ਜੇ ਗੁਰੂ ਜੀ ਦਾ ਕੇਵਲ ਅੰਤ੍ਰੀਵ ਭਾਵ ਹੁੰਦਾ ਤਦ 'ਪਰਵਿਰਤੀ' ਦੀ ਥਾਂ 'ਨਿਰਵਿਰਤੀ' ਕਹਿੰਦੇ ਅਰ 'ਕਾਜ' ਪਦ ਨਾ ਵਰਤਦੇ। ਜੇ ਕਹੋ ਕਿ ਇਨ੍ਹਾਂ ਲਾਵਾਂ ਦਾ ਭਾਵ ਕੇਵਲ ਸਥੂਲ ਵਿਆਹ ਤੋਂ ਹੀ ਹੈ, ਕਿਉਂ ਜੋ ਭੋਗ ਅਰ ਸੰਤਾਨ ਅਰਥ ਕੀਤੇ ਹਨ, ਤਦ ਬੀ ਠੀਕ ਨਹੀਂ ਕਿਉਂਕਿ ਉਪਦੇਸ਼ ਸਾਰਾ ਆਤਮਕ ਅਰ ਪਰਮ ਗੂੜ੍ਹ ਹੈ। ਇਸ ਭਾਵ ਕਰਕੇ ਸਾਨੂੰ ਪਦਾਂ ਦੇ ਮਗਰ ਲਗ ਕੇ ਸਤਿਗੁਰਾਂ ਦੇ ਭਾਵ ਨੂੰ ਖੋਜਣਾ ਚਾਹੀਏ; ਉਹ ਅਸੀਂ ਉਪਰ ਕਥਨ ਕਰ ਆਏ ਹਾਂ ਕਿ ਸਤਿਗੁਰੂ ਜੀ ਦਾ ਵਿਆਹ ਸੰਸਕਾਰ ਦਾ ਭਾਵ ਸ੍ਰੇਸ਼ਟ ਅਰ ਉਤਾਂਹ ਲੈ ਜਾਣੇ ਵਾਲਾ ਹੈ।

ਜਦ ਗੁਰਮਤਿ ਅਨੁਸਾਰ ਇਸਤ੍ਰੀ ਪੁਰਖ ਸੰਜੋਗਤ ਕੀਤੇ ਜਾਂਦੇ ਹਨ, ਤਦ ਇਹ ਲਾਵਾਂ ਉਪਦੇਸ਼ ਰੂਪ ਪੜ੍ਹੀਆਂ ਜਾਂਦੀਆਂ ਹਨ, 'ਜੋ ਚੌਥੇ ਸਤਿਗੁਰਾਂ ਨੇ ਆਪਣੇ ਪਿਆਰੇ ਸਿਖ ਦੇ ਗੁਰਮਤਿ ਵਿਆਹ ਹਿਤ ਰਚੀਆਂ ਸਨ, ਤਾਕਿ ਸਾਰੀ ਕੌਮ ਵਿਚ ਸਦਾ ਲਈ ਉਪਦੇਸ਼ ਰੂਪ ਰਹਿਣ। ਜਦ ਇਸਤ੍ਰੀ ਭਰਤਾ ਦੇ ਸੰਸਕਾਰ ਤੇ ਨਿਯਮ ਕਥਨ ਹੋ ਚੁਕਦੇ ਹਨ ਅਰ ਦੁਵੱਲੀ ਪਰਵਾਨਤਾ ਹੋ ਜਾਂਦੀ ਹੈ, ਤਦ ਲਾਵਾਂ ਦਾ ਉਪਦੇਸ਼ ਦਿਤਾ ਜਾਂਦਾ ਹੈ ਕਿ ਹੇ ਦੰਪਤੀ! ਤੁਹਾਡੇ ਲਈ ਹੁਕਮ ਇਹ ਹੈ ਅਰ ਇਸ ਮਹਾਨ ਪ੍ਰਯੋਜਨਾਰਥ ਤੁਹਾਡਾ ਵਿਆਹ ਹੋਇਆ ਹੈ, ਅਰ ਤੁਸੀਂ ਹੁਣ ਦੋਹੂੰ ਤੋਂ 'ਇਕ' ਕੀਤੇ ਗਏ ਹੋ। ਇਸੇ ਕਰਕੇ ਆਰੰਭ ਵਿਚ ਕਹਿੰਦੇ ਹਨ ਕਿ ਇਹ ਜੋ ਹੁਣ ਪਰਵਿਰਤੀ ਕਰਮ ਦ੍ਰਿੜ੍ਹ ਕਰਵਾਇਆ ਗਿਆ ਹੈ, ਇਹ ਇਸ ਵਾਸਤੇ ਨਹੀਂ ਕਿ ਪਰਵਿਰਤ ਮਾਰਗ ਵਿਚ ਹੀ ਰੁਕ ਜਾਓ, ਸਗੋਂ ਇਹ ਪਰਵਿਰਤੀ ਕਰਮ, ਪਰਵਿਰਤ ਮਾਰਗ ਵਿਚ ਦ੍ਰਿੜ੍ਹ ਰਹਿ ਕੇ ਨਿਰਵਿਰਤ ਅਵਸਥਾ ਵਿਚ ਪਹੁੰਚਣੇ ਅਰਥ ਹੈ। ਪ੍ਰਗਟ ਵਿਚ ਵਿਆਹ ਨਿਰੁੱਧ ਅਵਸਥਾ ਤੋਂ ਭੁਲਾ ਕੇ ਵਿਖੇਪਾਂ ਵਿਚ ਸਿੱਟਣੇ ਵਾਲਾ ਹੈ। ਪਰ ਵਾਹਿਗੁਰੂ ਜੀ ਦਾ ਇਹ ਪ੍ਰਯੋਜਨ ਨਹੀਂ ਸੀ, ਉਨ੍ਹਾਂ ਦਾ ਪ੍ਰਯੋਜਨ ਇਹ ਸੀ ਕਿ ਪਰਵਿਰਤੀ ਵਿਚ ਰਹਿ ਕੇ ਨਿਰਵਿਰਤੀ ਸਿੱਧ ਕਰੋ। ਯਥਾ:

**"ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥"** {ਰਾਮਕਲੀ/੯੪੧}

ਗੁਰਮੁਖ ਜਨ ਪਰਵਿਰਤ ਵਿਚ ਨਿਰਵਿਰਤ ਨੂੰ ਪਛਾਣਦਾ ਹੈ।

ਪੁਨਾ:- **"ਗੁਰਮੁਖਿ ਅਕਥੁ ਕਥੈ ਬੀਚਾਰਿ॥ ਗੁਰਮੁਖਿ ਨਿਬਹੈ ਸਪਰਵਾਰਿ॥"**

{ਰਾਮਕਲੀ ਮਹਲਾ ੧ ਗੋਸ਼ਟਿ/੯੪੧}

ਵਾਹਿਗੁਰੂ ਦੀ ਰਜ਼ਾ ਪਰਵਿਰਤ ਮਾਰਗ ਵਿਚ ਹੋਕੇ, ਤੇ ਸਣੇ ਪਰਿਵਾਰ ਹੋਕੇ ਨਿਭਣ ਦੀ ਹੈ। ਜੋ ਸਾਈਂ ਨੂੰ ਨਿਰਵਿਰਤ ਹੀ ਭਾਉਂਦਾ ਤਦ ਰਚਨਾ ਦੀ ਕੀਹ ਲੋੜ ਸੀ, ਇਸਤ੍ਰੀ ਪੁਰਖ ਦੇ ਭੇਦ ਦੀ ਕੀ ਜ਼ਰੂਰਤ ਸੀ, ਜੋ ਭੇਦ ਕਿ ਜੜ੍ਹ ਜੰਗਮ ਕੀਟ ਪਤੰਗਮ ਸਭ ਵਿਚ ਮਹਾਰਾਜ ਨੇ ਰਚਿਆ ਹੈ। ਫੇਰ ਇਸਤ੍ਰੀ ਦੀ ਪੂਰਨਤਾ ਪੁਰਖ ਅਰ ਪੁਰਖ ਦੀ ਪੂਰਨਤਾ ਇਸਤ੍ਰੀ ਰਚੀ ਹੈ। ਇਹ ਰਚਨਾ ਰਜ਼ਾ ਦਾ ਡੰਕਾ ਵਜਾ ਰਹੀ ਹੈ ਕਿ ਵਾਹਿਗੁਰੂ ਨੂੰ ਪਰਵਿਰਤ ਮਾਰਗ ਮੰਨਜ਼ੂਰ ਹੈ, ਇਸੇ ਕਰਕੇ ਸਤਿਗੁਰਾਂ ਨੇ ਜੋ ਪਰਵਿਰਤ ਵਿਚ ਹੀ ਨਿਰਵਿਰਤ ਦਾ ਉਪਦੇਸ਼ ਕਰਕੇ ਨਿਰਵਿਰਤ ਦਾ ਢੰਗ ਦਸਿਆ, ਉਹ ਉਪਦੇਸ਼ ਹੁਣ ਲਾਵਾਂ ਵਿਚ ਕਥਨ ਕਰਦੇ ਹਨ ਕਿ ਹੇ ਦੰਪਤੀ! ਤੁਸੀਂ ਜੋ ਪਰਵਿਰਤ ਮਾਰਗ ਵਿਚ ਵਾਹਿਗੁਰੂ ਦੀ ਰਜ਼ਾ ਅਨੁਸਾਰ ਦ੍ਰਿੜ੍ਹ ਹੋ ਗਏ ਹੋ, ਤੁਹਾਡਾ ਧਰਮ ਇਹ ਹੈ। ਅਗਲੀ ਤੁਕ ਵਿਚ ਧਰਮ ਦਾ ਕਥਨ ਕਰਨਗੇ। ਜਿਕੁਰ ਇਕ ਲੋਹੇ ਨੂੰ ਲੋਹਾ ਕੱਟਦਾ ਹੈ, ਤਿਵੇਂ ਹੀ ਪਰਵਿਰਤਿ ਪੱਖ ਤੋਂ ਕਟਣੇ ਲਈ ਇਹ ਵਿਆਹ ਰੂਪ ਪਰਵਿਰਤੀ ਕਰਮ ਹੈ,ਪਰ ਤਾਂ ਜੇਕਰ ਲਾਵਾਂ ਦੇ ਭਾਵ ਅਨੁਸਾਰ ਅਮਲ ਕੀਤਾ ਜਾਏ।

# ਬਾਣੀ ਬ੍ਰਹਮਾਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ॥

**ਬਾਣੀ**—ਸ਼ਬਦ, ਗੁਰਾਂ ਦੇ ਮੁਖਾਰਬਿੰਦ ਤੋਂ ਉਚਰਿਆ ਉਪਦੇਸ਼। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਹੋਈ ਬਾਣੀ ਜੋ ਪੱਕੀ ਬਾਣੀ ਹੈ। ਕਿਉਂਕਿ ਪੂਰਣ ਤੇ ਸਰਵੱਗ ਗੁਰਾਂ ਨੇ ਉਚਾਰੀ ਹੈ।

**ਬ੍ਰਹਮਾਵੇਦ ਧਰਮੁ**—(ਬ੍ਰਹਮ+ਆਵੇਦ+ਧਰਮ)=(ਬ੍ਰਹਮ=ਅਕਾਲ ਪੁਰਖ, ਪਰਮਾਤਮਾ। ਆਵੇਦ=(ਜਿਸ ਕਰਕੇ) ਜਾਣਿਆ ਜਾਵੇ, ਸਮਝਿਆ ਜਾਵੇ। ਧਰਮ=(ਧ੍ਰੀ-ਸਹਾਰਾ, ਧ੍ਰੀਯਤੇ ਲੋਕੋ ਅਨਨ, ਧਰਤਿ ਲੰਕੰਵ) ਜੋ ਸਭ ਦਾ ਸਹਾਰਾ ਹੋਵੇ, ਫਰਜ਼। ਕੱਰ। ਉਹ ਕ੍ਰਿਆ ਜਾਂ ਕੰਮ ਜਿਸ ਦਾ ਵਰਣਨ ਕਰਨਾ ਵਾਹਿਗੁਰੂ ਨੇ ਬੰਨ੍ਹਿਆ ਹੋਵੇ। ਸੰਪੂਰਨ ਨੇਕੀ। ਉਹ ਕੰਮ ਜਿਨ੍ਹਾਂ ਦੇ ਨਾ ਕੀਤਿਆਂ ਯਾ ਉਲਟ ਕੀਤਿਆਂ ਆਦਮੀ ਆਪਣੇ ਮਤਿ, ਭਾਈਚਾਰੇ ਤੇ ਈਸ਼੍ਵਰ ਤੋਂ ਬੇਮੁਖ ਕਹਿਲਾਏ। ਪੁੰਨ, ਨੇਕੀ, ਗੁਣ)। ਐਸੀ ਬਾਣੀ ਜਿਸ ਕਰਕੇ ਜਾਣਿਆ ਜਾਵੇ ਬ੍ਰਹਮ ਤੇ ਜੀਵ ਦਾ ਧਰਮ। 'ਬਾਣੀ ਬ੍ਰਹਮਾ ਵੇਦ ਧਰਮ' ਦਾ ਐਉਂ ਅਰਥ ਬੀ ਸੌਖਾ ਸਮਝਿਆ ਜਾ ਸਕਦਾ ਹੈ:- ਧਰਮ ਅਰ ਬ੍ਰਹਮ ਰੂਪ ਅਰਥਾਂ ਨੂੰ (ਵਿਦਤਿ ਅਨੇਨ) ਲਭਦੇ ਹਨ ਪੁਰਖ ਜਿਸ ਕਰਕੇ, ਯਾ ਧਰਮ ਬ੍ਰਹਮ ਨੂੰ (ਵਿਦਤਿ ਅਨੇਨ) ਜਾਣਦਾ ਹੈ ਪੁਰਖ ਜਿਸ ਕਰਕੇ ਉਹ ਬਾਣੀ। ਭਾਵ ਇਹ ਕਿ ਬ੍ਰਹਮ ਤੇ ਧਰਮ ਦਾ ਗਿਆਨ ਦੇਣ ਵਾਲੀ ਬਾਣੀ।

**ਦ੍ਰਿੜਹੁ**—ਦ੍ਰਿੜ ਕਰੋ, ਕਾਇਮ ਕਰੋ। (ਵਿਧੀ ਕ੍ਰਿਆ ਹੈ) ਹੁਕਮ ਹੈ ਦ੍ਰਿੜ ਕਰੋ।

**ਤਜਾਇਆ**—ਤਿਆਗ ਕਰੋ, ਛੁਡਾਓ। 'ਤਜਾਇਆ' ਭੂਤ ਕਾਲ ਪ੍ਰਤੀਤ ਤਾਂ ਦੇਂਦਾ ਹੈ ਪਰੰਤੂ ਦੇਸ਼ ਭਾਸ਼ਾ ਵਿਚ ਭੂਤ ਦਾ ਇਹ ਪ੍ਰੇਰਨਾਰਥ ਸਰੂਪ ਵਿਧਿ ਕ੍ਰਿਆ ਵਿਚ ਵਰਤਿਆ ਜਾਂਦਾ ਹੈ। ਜਿਥੇ ਨਰਮੀ ਤੇ ਪਿਆਰ ਨਾਲ ਹੁਕਮ ਦੇਣਾ ਹੋਵੇ ਐਉਂ ਬੋਲਦੇ ਹਨ 'ਦੌੜ ਕੇ ਹਥ ਪੁਆਇਆ ਜੇ'। ਇਸੀ ਪ੍ਰਕਾਰ 'ਤਜਾਇਆ' ਇਥੇ ਵਿਧਿ ਕ੍ਰਿਆ ਹੈ। ਜੇ ਭੂਤਕਾਲ ਵਿਚ ਹੀ ਅਰਥ ਕੀਤਾ ਜਾਵੇ ਤਦ ਬਾਣੀ ਦ੍ਰਿੜ ਕਰਨ ਦਾ ਸਿੱਟਾ ਪਾਪਾਂ ਦਾ ਤਿਆਗਣਾ ਹੋਵੇਗਾ।

**ਅਰਥ**—ਹੇ ਦੰਪਤੀ! (ਗੁਰ) ਬਾਣੀ ਨੂੰ ਦ੍ਰਿੜ ਕਰੋ, (ਜਿਸ ਬਾਣੀ ਕਰਕੇ) ਬ੍ਰਹਮ ਅਰ ਧਰਮ ਜਾਣਿਆ ਜਾਂਦਾ ਹੈ; (ਅਰ) ਪਾਪਾਂ ਦਾ ਤਿਆਗ ਕਰੋ।

**ਭਾਵ**—ਸਤਿਗੁਰੂ ਜੀ ਇਸਤ੍ਰੀ ਭਰਤਾ ਦੇ ਪਰਵਿਰਤਿ ਧਰਮ ਗ੍ਰਹਿਣ ਕਰਨੇ ਪਰ ਹੁਣ ਉਨ੍ਹਾਂ ਨੂੰ ਉਪਦੇਸ਼ ਕਰਦੇ ਹਨ; ਜਿਸ ਵਿਚ ਪਰਵਿਰਤਿ ਧਰਮ ਗ੍ਰਹਿਣ ਕਰਨ ਦਾ ਮੁਖ ਪ੍ਰਯੋਜਨ ਦੱਸਦੇ ਹਨ ਕਿ ਤੁਸੀਂ ਦੋਇ ਮੂਰਤੀ ਜੋ ਇਕ ਜੋਤ ਹੋ ਗਏ ਹੋ ਕਿਸ ਪ੍ਰਕਾਰ ਇਸ ਪਰਵਿਰਤਿ ਮਾਰਗ ਵਿਚ ਨਿਰਵਿਰਤ ਮਾਰਗ ਸਿਧ ਕਰ ਸਕਦੇ ਹੋ। ਉਸ ਮਹਾਨ ਕਠਨ ਕਾਰਜ ਦਾ ਸੁਖੱਲਾ ਸਾਧਨ ਬਾਣੀ ਦਾ ਦ੍ਰਿੜ ਕਰਨਾ ਹੈ। ਅਰਥਾਤ ਗੁਰਬਾਣੀ ਦਾ ਅਭਿਆਸ ਕਰੋ। ਤੁਹਾਨੂੰ ਦੋਹਾਂ ਨੂੰ ਗੁਰਬਾਣੀ ਨਾਲ ਐਸਾ ਪਿਆਰ ਹੋਵੇ ਕਿ ਬਾਣੀ ਦ੍ਰਿੜ ਹੋ ਜਾਏ। ਅਰ ਦੂਜਾ ਕੰਮ ਇਹ ਕਰੋ ਕਿ ਆਪਣੇ ਹੱਥ ਪਾਪਾਂ ਵਲੋਂ ਪਰੇ ਕਰੋ। ਮੂਲੋਂ ਹੀ ਪਾਪਾਂ ਦਾ ਤਿਆਗ ਕਰੋ। ਸ਼ੰਕਾ ਹੁੰਦੀ ਹੈ ਕਿ ਪਾਪਾਂ ਦਾ ਤਿਆਗ ਕਿਸ ਤਰ੍ਹਾਂ ਹੋਵੇ? ਇਸੇ ਕਰਕੇ ਸਤਿਗੁਰੂ ਜੀ ਨੇ ਪਹਿਲੇ ਕਹਿ ਦਿਤਾ ਹੈ ਕਿ ਬਾਣੀ ਦ੍ਰਿੜ ਕਰੋ, ਕਿਹੜੀ ਬਾਣੀ? ਜੋ ਧਰਮ ਸਿਖਾਵੇ, ਬ੍ਰਹਮ ਦਾ ਪਤਾ ਦੇਵੇ।

ਮਹਾਰਾਜ ਜੀ ਨੇ ਜੋ ਬਾਣੀ ਦਾ ਲਛਣ ਕੀਤਾ ਹੈ "ਧਰਮ ਦੱਸਣ ਵਾਲੀ" ਇਸ ਤੋਂ ਸਾਫ਼ ਸਾਬਤ ਹੋ ਰਿਹਾ ਹੈ ਕਿ ਬਾਣੀ ਧਰਮ ਦਾ ਥਹੁ ਦੱਸੇਗੀ, ਅਧਰਮ ਦਾ ਥਹੁ ਬੀ ਸੁਤੇ ਸਿਧ ਹੀ ਦੱਸ ਦਏਗੀ, ਜਦ ਅਧਰਮ ਦਾ ਥਹੁ ਲਗ ਗਿਆ ਤਦ ਕਹਿੰਦੇ ਹਨ ਉਸ ਦਾ ਤਿਆਗ ਕਰੋ। ਬਾਣੀ ਨੇ ਧਰਮ ਤੇ ਅਧਰਮ ਦਾ ਪਤਾ ਦੱਸਣਾ ਹੈ, ਸੋ ਗੁਰੂ ਜੀ ਇਸ ਤੁਕ ਵਿਚ ਕਹਿੰਦੇ ਹਨ ਅਧਰਮ ਦਾ ਤਿਆਗ ਕਰੋ ਅਰ ਅਗਲੀ ਵਿਚ ਕਹਿੰਦੇ ਹਨ ਧਰਮ ਦਾ ਗ੍ਰਹਿਣ ਕਰੋ (ਧਰਮੁ ਦ੍ਰਿੜਹੁ)। ਸੋ ਬਾਣੀ ਗੁਰੂ ਕੀ ਹੈ, ਸੋ ਹੀ ਕੇਵਲ ਪੱਕੀ ਹੈ। ਗੁਰੂ ਤੋਂ ਛੁਟ ਜੋ ਬਾਣੀ ਹੈ ਸੋ ਸਭ ਕੱਚੀ ਹੈ। ਉਹ ਗੁਰੂ ਬਾਣੀ ਦੱਸਦੀ ਹੈ ਕਿ ਬ੍ਰਹਮ ਦਾ ਕੀਹ ਸਰੂਪ ਹੈ, ਅਰ ਬ੍ਰਹਮ ਕਿਥੋਂ ਪ੍ਰਾਪਤ ਹੋਣਾ ਹੈ। ਤਾਂ ਤੇ ਸਰਬ ਸੁਖਾਂ ਦੀ ਦਾਤੀ ਤੇ ਸਭ ਔਖਿਆਈਆਂ ਨੂੰ ਸੌਖਾ ਕਰਨੇ ਵਾਲੀ ਬਾਣੀ ਹੈ, ਇਸੇ ਤੋਂ ਸਭ ਪਤੇ ਲਗਦੇ ਹਨ। ਇਸੇ ਕਰਕੇ ਦੰਪਤੀ ਲਈ ਪਹਿਲਾ ਉਪਦੇਸ਼ ਇਹ ਹੈ ਕਿ ਗੁਰਬਾਣੀ ਦੇ ਰਸੀਏ ਬਣਨ। ਜੋ ਗ੍ਰਿਹਸਤੀ ਗੁਰਬਾਣੀ ਤੋਂ ਮੁੱਖ ਮੋੜਦੇ ਹਨ ਉਹ ਲਾਵਾਂ ਦੇ ਪਹਿਲੇ ਹੁਕਮ ਤੋਂ ਬੇਮੁਖ ਹੋ ਰਹੇ ਹਨ। ਚਾਹੀਏ ਹਰੇਕ ਗੱਭਰੂ ਤੇ ਹਰੇਕ ਵਹੁਟੀ ਗੁਰਬਾਣੀ ਦਾ ਪੂਰਾ ਪੂਰਾ ਅਭਿਆਸ ਕਰੇ। ਕਿਉਂਕਿ ਗੁਰਬਾਣੀ ਨੇ ਬ੍ਰਹਮ ਤੇ ਧਰਮ ਦਾ ਪਤਾ ਦਿੱਤਾ ਹੈ ਤੇ ਇਨ੍ਹਾਂ ਦੋਹਾਂ ਤੋਂ ਉਲਟ ਮਾਯਾ ਅਰ ਅਧਰਮ ਦਾ ਪਤਾ ਨਾਲ ਹੀ ਲੱਗ ਗਿਆ, ਜੋ ਤਿਆਗਣੇ ਯੋਗ ਹਨ।

**ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥**
**ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥**
**ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥**
**ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥੧॥**

**ਧਿਆਵਹੁ**—(ਧਜੈ=ਸੋਚਣਾ) ਧਿਆਨ ਕਰੋ। ਚਿਤ ਨੂੰ ਹੋਰਨਾਂ ਪਾਸਿਆਂ ਤੋਂ ਰੋਕ ਕੇ ਕਿਸੇ ਇਕ ਪਰ ਲਾਉਣਾ, ਇਹ ਧਿਆਨ ਦਾ ਪਹਿਲਾ ਡੰਡਾ ਹੈ। ਜਦ ਚਿਤ ਉਸੇ ਇਕ ਪਰ ਇਕਾਗ੍ਰ ਹੋਕੇ ਹੋਰਨਾਂ ਪਾਸਿਆਂ ਵਲ ਖਿੰਡਣੋਂ ਰੁਕ ਜਾਏ ਤਦ ਧਿਆਨ ਕਹਿੰਦੇ ਹਨ। ਇਸ ਇਕਾਗ੍ਰਤਾ ਦੀ ਕਿਰਿਆ ਨੂੰ ਕਹਿੰਦੇ ਹਨ 'ਧਿਆਓ' ਅਰਥਾਤ ਧਿਆਨ ਕਰੋ। ਯਾ ਉਹ ਸੋਚੋ ਜੋ ਸੋਚੀ ਹੋਈ ਵਸਤੂ ਨੂੰ ਸਾਂਗੋ ਪਾਂਗ ਚਿਤ ਦੇ ਸਾਹਮਣੇ ਇਸਥਿਤ ਕਰੇ, ਐਸੇ ਅਭਿਆਸ ਨੂੰ 'ਧਿਆਵਹੁ' ਕਹਿੰਦੇ ਹਨ। ਇਥੇ ਨਾਮ ਦਾ ਧਿਆਵਣਾ ਕਿਹਾ ਹੈ, ਨਾਮ ਸਿਮਰੋ ਉਸ ਵਿਚ ਧਿਆਨ ਦੇ ਕੇ।

**ਸਿਮ੍ਰਿਤਿ**—(ਸਮ੍ਰੀ=ਯਾਦ ਕਰਨਾ, ਪਹਿਲੇ ਜਿਸ ਵਸਤੂ ਦਾ ਗਿਆਨ ਚਿਤ ਵਿਚ ਪ੍ਰਾਪਤ ਹੋਵੇ ਉਸ ਨੂੰ ਫੇਰ ਉਦੇ ਕਰਨ ਵਾਲੀ ਬ੍ਰਿਤੀ ਨੂੰ ਸਿਮ੍ਰਿਤਿ ਕਹਿੰਦੇ ਹਨ)। ਯਾਦ, ਚੇਤਾ, ਭੁੱਲ ਨੂੰ ਹਟਾਉਣ ਵਾਲੀ ਬ੍ਰਿਤੀ। ਚੇਤੇ ਕਰਨ ਦੀ ਕ੍ਰਿਆ ਨੂੰ 'ਸਿਮਰਨ ਕਰੋ' ਕਹਿੰਦੇ ਹਨ। ਸਿਮ੍ਰਿਤਿ ਦਾ ਅਰਥ ਕਈ ਲੋਕ 'ਸ਼ਾਸਤਰ' ਕਰਨਾ ਚਾਹੁੰਦੇ ਹਨ, ਪਰ ਉਹ ਅਸ਼ੁੱਧ ਹੈ। ਜਿਨ੍ਹਾਂ ਗ੍ਰੰਥਾਂ ਦਾ ਨਾਮ ਸਿਮ੍ਰਿਤਿ ਹੈ ਉਨ੍ਹਾਂ ਦਾ ਵਰਣ ਆਸ਼੍ਰਮਾਂ ਦੇ ਧਰਮ ਤੇ ਵਯਸਨਾਂ ਦੇ ਦੰਡ, ਹੋਰਨਾਂ ਪਾਪੀਆਂ ਲਈ ਸੂਲਾਂ, ਕੈਦ, ਕੋਟੜੇ ਆਦਿਕ ਸਜ਼ਾਵਾਂ ਦੇ ਕਾਨੂੰਨ ਵਰਣਿਤ ਹਨ, ਉਨ੍ਹਾਂ ਵਿਚ ਨਾਮ ਦਾ ਨਿਰੂਪਣ ਨਹੀਂ ਹੈ। ਹਿੰਦੂਆਂ ਦੇ ਆਤਮ ਵਿਸ਼ੈਣੀ ਗ੍ਰੰਥਾਂ ਦਾ ਨਾਉਂ ਸ਼੍ਰੁਤੀ ਹੈ। ਤਾਂ ਤੇ ਸਿਮ੍ਰਿਤਿ ਦਾ ਅਰਥ ਇਥੇ 'ਸਿਮਰਣ ਕਰੋ' ਤੋਂ ਛੁਟ ਹੋਰ ਨਹੀਂ ਹੈ।

**ਆਰਾਧਹੁ**—(ਰਾਧਨ=ਮੁਕੰਮਲ ਕਰਨਾ, ਸਿਰੇ ਚਾੜ੍ਹਨਾ। ਆਰਾਧਨ=ਪੂਜਾ ਕਰਨੀ)। ਪੂਜਾ ਕਰੋ, ਭਗਤੀ ਕਰੋ। ਪ੍ਰੇਮ ਸੰਯੁਕਤ (ਕਿਸੇ ਅਰਥ ਯਾ ਪਰਮਾਰਥ ਕਰਕੇ) ਕਿਸੇ ਪੂਜਜ ਦਾ ਚਿੰਤਨ ਕਰਨਾ ਕਿ ਕਿਵੇਂ ਵਾਂਛਤ ਫਲ ਪ੍ਰਾਪਤ ਹੋਵੇ। ਪੂਜਜ ਨਾਲ ਪ੍ਰੇਮ ਤੇ ਭਗਤੀ ਹੋਣਾ ਤੇ ਉਸ ਤੋਂ ਫਲ ਪ੍ਰਾਪਤ ਕਰਨ ਦਾ ਪ੍ਰਯੋਜਨ ਹੋਣਾ।

**ਕਿਲਵਿਖ**—ਭਾਰੀ ਪਾਪ। ਯਥਾ:-

**"ਚਾਰੇ ਕਿਲਵਿਖ ਉਨਿ ਅਘ ਕੀਏ"** {ਸਿਰੀ ਰਾਗ ਮਹਲਾ ੫/੭੦}

ਸ਼ਾਸਤ੍ਰਾਂ ਨੇ ੪ ਵਡੇ ਪਾਪ ਲਿਖੇ ਹਨ ਜੋ ਇਹ ਹਨ:-

ਬ੍ਰਾਹਮਣ ਮਾਰ ਸੁਟਣਾ, ਸ਼ਰਾਬ ਪੀਣੀ, ਪਰਾਇਆ ਧਨ ਚੁਰਾਉਣਾ, ਤੇ ਗੁਰ ਤ੍ਰਿਆ ਗਮਨ*।

**ਆਰੰਭ**—ਮੁੱਢ, ਸ਼ੁਰੂ। ਇਹ ਪਦ ਰਚਾਇਆ ਕ੍ਰਿਆ ਦਾ ਕਰਮ ਕਾਰਕ ਨਹੀਂ ਹੈ। 'ਰਚਾਇਆ' ਦਾ ਕਰਮ ਕਾਰਕ 'ਕਾਜ' ਹੈ। ਪ੍ਰੇਰਨਾਰਥ ਰੂਪ ਵਿਚ ਆਰੰਭ ਰਚਾਇਆ ਮੁਹਾਵਰੇ ਦੇ ਬੀ ਵਿਰੁਧ ਹੈ ਅਰ ਕਾਜ ਤੇ ਆਰੰਭ ਵਿਚ ਸੰਬੰਧ ਕਾਰਕ ਦੀ ਵਿਭਕਤੀ ਬੀ ਨਹੀਂ ਹੈ, ਤਾਂਤੇ ਆਰੰਭ ਜੁਦਾ ਪਦ ਹੈ।

**ਅਰਥ**—੧, ਧਰਮ ਨੂੰ ਦ੍ਰਿੜ ਕਰੋ। ੨. ਅਕਾਲ ਪੁਰਖ ਦਾ ਨਾਮ ਧਿਆਓ, ਤੇ ਨਾਮ ਨੂੰ ਸਿਮਰ ਕੇ ਦ੍ਰਿੜ ਕਰੋ। ੩. ਸਤਿਗੁਰੂ ਨੂੰ (ਜੋ) ਪੂਰਾ ਗੁਰੂ ਹੋਵੇ ਅਰਾਧਹੁ, (ਇਸ ਪ੍ਰਕਾਰ) ਸਾਰੇ ਕਿਲਵਿਖਾਂ ਅਰ ਪਾਪਾਂ ਨੂੰ ਗੁਆਓ। (ਜਦ ਇਸ ਤਰ੍ਹਾਂ ਤੁਸੀਂ) ਮਨ ਨੂੰ ਵਾਹਿਗੁਰੂ ਨਾਮ ਮਿੱਠਾ ਲਾਇਆ (ਤਦ ਜਾਣੋ ਕਿ ਤੁਸੀਂ) ਵਡਭਾਗੀ (ਹੋ ਗਏ), ਸਹਿਜੇ ਹੀ ਆਨੰਦ ਹੋ ਗਿਆ। ਕਹਿੰਦੇ ਹਨ ਗੁਰੂ ਨਾਨਕ ਜੀ (ਕਿ ਇਸ ਪ੍ਰਯੋਜਨ ਲਈ) ਤੁੰਹਾਡਾ ਵਿਆਹ ਰਚਾਇਆ ਗਿਆ ਹੈ, ਇਹ ਪਹਿਲੀ ਲਾਵ (ਹੈ, ਅਰਥਾਤ ਗ੍ਰਿਹਸਤ ਧਰਮ ਦਾ) ਮੁੱਢ (ਉਪਦੇਸ਼) ਹੈ।

**ਭਾਵ**—ਪਿਛਲੀ ਤੁਕ ਵਿਚ ਸਤਿਗੁਰਾਂ ਨੇ ਬਾਣੀ ਦ੍ਰਿੜ ਕਰਨੇ ਦਾ ਉਪਦੇਸ਼ ਕੀਤਾ ਸੀ, ਅਰ ਬਾਣੀ ਦੀ ਪਛਾਣ ਦੱਸੀ ਸੀ ਕਿ ਜੋ ਧਰਮ ਅਰ ਵਾਹਿਗੁਰੂ ਦਾ ਧਿਆਨ ਬਖਸ਼ੇ। ਧਰਮ ਜਾਣਿਆਂ ਅਧਰਮ ਦਾ ਪਤਾ ਸੁਤੇ ਹੀ ਲਗ ਜਾਂਦਾ ਹੈ, ਉਸ ਵਾਸਤੇ ਆਪ ਨੇ ਉਪਦੇਸ਼ ਕੀਤਾ ਸੀ ਕਿ ਅਧਰਮ ਦਾ ਤਯਾਗ ਕਰੋ; ਹੁਣ ਹੁਕਮ ਕਰਦੇ ਹਨ ਕਿ ਧਰਮ ਨੂੰ ਦ੍ਰਿੜ ਕਰੋ। ਭਾਵ ਕੀ ਕਿ ਪਹਿਲਾਂ ਬਾਣੀ ਪਰ ਪਹਿਰਾ ਦੇਵੋ; ਉਸ ਬਾਣੀ ਦਾ ਸਰੂਪ ਕੀਹ ਹੈ? ਬਾਣੀ ਧਰਮ ਅਧਰਮ ਦਾ ਵਿਚਾਰ ਦੱਸਦੀ ਹੈ, ਸੋ ਤੁਸੀਂ ਅਧਰਮ ਤਿਆਗੋ ਤੇ ਧਰਮ ਨੂੰ ਗ੍ਰਹਿਣ ਕਰੋ। ਦੂਜਾ ਕੰਮ ਬਾਣੀ ਨੇ ਬ੍ਰਹਮ ਦਾ ਗਿਆਨ ਦੱਸਣਾ ਹੈ, ਸੋ ਉਹ ਗਿਆਨ ਨਿਰਮਲ ਹਿਰਦੇ ਵਿਚ ਠਹਿਰਦਾ ਹੈ, ਹਿਰਦਾ ਨਿਰਮਲ ਧਰਮ ਦੀ ਧਾਰਨਾ ਨਾਲ ਹੁੰਦਾ ਹੈ। ਧਰਮ ਦੀ ਸਮਝ ਤਾਂ ਪੜ੍ਹਿਆਂ ਆਉਂਦੀ ਹੈ, ਪਰ ਧਰਮ ਦੀ ਧਾਰਨਾ ਅਮਲ ਕੀਤਿਆਂ ਆਉਂਦੀ ਹੈ। ਦੂਸਰੇ ਬ੍ਰਹਮ ਨਿਰਗੁਣ ਦਾ ਅਨੁਭਵ ਸਰਗੁਣ ਪ੍ਰਾਣੀਆਂ ਨੂੰ ਇਕ ਦਮ ਹੋਣਾ ਕਠਨ ਹੈ। ਇਸ ਕਰਕੇ ਇਕ ਐਸੇ ਪੁਲ ਦੀ ਲੋੜ ਹੈ ਕਿ ਜੋ ਨਿਰਗੁਣ ਤੇ ਸਰਗੁਣ ਦੇ ਵਿਚਕਾਰ ਹੋਵੇ। ਉਹ ਪੁਲ 'ਨਾਮ' ਹੈ। ਸੋ ਧਰਮ ਦੀ ਧਾਰਨਾ ਵਾਸਤੇ ਅਰ ਬ੍ਰਹਮ ਗਿਆਨ ਦੇ ਵਾਸਤੇ 'ਨਾਮ ਅਭਿਆਸ' ਕਰੋ। ਇਹ ਮਹਾਰਾਜ ਜੀ ਨੇ ਤੀਸਰਾ ਉਪਦੇਸ਼ ਕੀਤਾ ਹੈ। ਨਾਮ ਧਿਆਉਣ ਦਾ ਸਰੂਪ ਇਹ ਹੈ ਕਿ ਚਿਤ ਨਾਮ ਤੋਂ ਅਤ੍ਰਿਕਤ ਕਿਸੇ ਹੋਰ ਅਸਥਾਨ ਵਿਚ ਨਾ ਜਾਏ, ਨਾਮ ਪਰ ਚਿਤ ਇਕਾਗ੍ਰ ਹੋਕੇ ਲੱਗੇ। ਪਰੰਤੂ ਇਹ ਬਾਤ ਬੀ ਕਠਨ ਹੈ। ਇਸ ਲਈ ਇਸ ਦੀ ਜੁਗਤਿ ਦੰਪਤੀ ਨੂੰ ਦੱਸਦੇ ਹਨ

* ਬ੍ਰਹਮ ਹਤਯਾ, ਸੁਰਾਪਾਨੰ, ਸਤੇਯੰ, ਗੁਰਵੰਗਨਾਗਮ: ਮਹਾਂਤ ਪਾਤਕਾਨਯਾਹੂ ਸੰਸਰਗੈ ਸਚਾਪਿ ਤੈਸ਼ਹ॥

ਕਿ ਨਾਮ ਨੂੰ ਸਿਮਰਨ ਕਰਕੇ ਦ੍ਰਿੜ ਕਰੋ, ਤਦ ਨਾਮ ਦੀ ਧਿਆਨ ਅਵਸਥਾ ਪ੍ਰਾਪਤ ਹੋਵੇਗੀ। ਸਿਮਰਨ ਕਰਨ ਦਾ ਪਹਿਲਾ ਭਾਵ ਹੈ: ਕਿਸੇ ਜਾਣੀ ਹੋਈ ਵਸਤੂ ਨੂੰ ਪੁਨਾ ਪੁਨਾ ਯਾਦ ਕਰਨਾ, ਭੁੱਲ ਦਾ ਪੜਦਾ ਵਸਤੂ ਉਤੇ ਨਾ ਪੈਣ ਦੇਣਾ। ਜਾਣਨੇ ਯੋਗ ਵਸਤੂ ਨੂੰ ਸਿਮ੍ਰਤੀ ਬ੍ਰਿਤੀ ਵਿਚ ਅਰੂੜ੍ਹ ਰੱਖਣਾ ਬੀ ਸਿਮਰਣ ਹੈ। ਸੋ ਸਿਮ੍ਰਤੀ ਉਸ ਬ੍ਰਿਤੀ ਦਾ ਨਾਮ ਹੈ ਜੋ ਜਾਣੀ ਹੋਈ ਯਾ ਜਾਣਨੇ ਯੋਗ ਵਸਤੂ ਨੂੰ ਯਾਦ ਕਰਾਵੇ। ਨਾਮ ਆਪ ਕਿਸ ਨੇ ਜਾਣਿਆ ਹੈ? ਇਹ ਗੁਰੂ ਦਾ ਕੰਮ ਹੈ ਜੋ ਸਾਨੂੰ ਨਾਮ ਜਪਾਵੇ। ਫੇਰ ਅਸੀਂ ਉਸ ਦਾ ਸਿਮਰਨ ਕਰੀਏ। ਸਿਮਰਨ ਨਾਲ ਨਾਮ ਦ੍ਰਿੜ ਹੋਵੇ, ਦ੍ਰਿੜ੍ਹਤਾ ਨਾਲ ਨਾਮ ਧਿਆਇਆ ਜਾਵੇ। ਇਸ ਕਰਕੇ ਕਹਿੰਦੇ ਹਨ ਕਿ ਨਾਮ ਦੇ ਦਾਤਾ ਸਤਿਗੁਰੂ ਦੀ ਆਰਾਧਨਾ ਕਰੋ। ਜਿਸਦੀ ਆਰਾਧਨਾ ਕਰੀਦੀ ਹੈ, ਉਸ ਪਰ ਸ਼ਰਧਾ ਤੇ ਪ੍ਰੇਮ ਹੁੰਦਾ ਹੈ ਅਰ ਉਸ ਅੱਗੇ ਨਿੰਮ੍ਰ ਹੋਈਦਾ ਹੈ ਕਿ ਉਹ ਕ੍ਰਿਪਾ ਕਰਕੇ ਸਾਨੂੰ ਵਾਂਛਤ ਪਦਾਰਥ ਦੇਵੇ। ਸੋ ਵਾਂਛਤ ਪਦਾਰਥ 'ਨਾਮ' ਹੈ ਤੇ ਦਾਤਾ ਹੈ 'ਗੁਰੂ'।

'ਗੁਰੂ' ਦੱਸਦੇ ਹਨ ਜੋ ਸਤਿਗੁਰੂ ਹੋਵੇ ਅਰ ਪੂਰਾ ਹੋਵੇ। -'ਪੂਰਾ' ਅਰ 'ਸਤਜ' ਉਹ ਗੁਰੂ ਹੈ ਜੋ ਭੁੱਲ ਤੋਂ ਰਹਿਤ ਹੋਵੇ;ਅਭੁੱਲ ਗੁਰੂ ਹੀ ਸਿੱਖਾਂ ਨੂੰ ਨਾਮ ਦਾ ਸਿਮਰਨ ਦੇ ਸਕਦਾ ਹੈ। ਜੋ ਆਪ ਕਦੇ ਭੁੱਲਦਾ ਹੈ ਉਹ ਯਾਦ ਦੀ ਦਾਤ ਕਿਥੋਂ ਦੇ ਸਕਦਾ ਹੈ। ਸੋ ਐਸਾ ਗੁਰੂ, ਕਰਤਾਰ ਦੀ ਤਰ੍ਹਾਂ, ਇਕੋ ਹੈ। ਜਿਸ ਤਰ੍ਹਾਂ ਰੱਬ ਇਕ, ਇਕੁਰ ਗੁਰੂ ਇਕ। ਯਥਾ:-

**"ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥"** {ਸਿਰੀ ਰਾਗ ਮਹਲਾ ੧/੬੧}

ਉਹ ਗੁਰੂ ਨਾਨਕ ਦੇਵ ਦਸ ਜਾਮੇ ਧਾਰਨ ਵਾਲਾ ਹੈ, ਉਸ ਪੂਰੇ ਗੁਰੂ ਦਾ ਆਰਾਧਨ ਕਰੋ ਅਧੂਰੇ ਗੁਰੂਆਂ ਬਾਬਤ ਹੁਕਮ ਹੈ:-

**"ਕਾਚੇ ਗੁਰ ਤੇ ਮੁਕਤਿ ਨ ਹੂਆ॥"** {ਰਾਮਕਲੀ ਮਹਲਾ ੧/੯੩੨}

ਤਾਂ ਤੇ ਸਤਿਗੁਰੂ ਨਾਨਕ ਦੇਵ ਗੁਰੂ ਗੋਬਿੰਦ ਸਿੰਘ ਜੀ ਦੀ ਆਰਾਧਨਾ ਕਰੋ।

ਹੁਣ ਪੰਥ ਵਿਚ ਨਾਮ 'ਅੰਮ੍ਰਿਤ ਸੰਸਕਾਰ' ਨਾਲ ਮਿਲਦਾ ਹੈ, ਪੰਜ ਪਜਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੁਰੂ ਰੂਪ ਹੋਕੇ ਅੰਮ੍ਰਿਤ ਛਕਾਉਂਦੇ ਤੇ ਨਾਮ ਬਾਣੀ, ਰਹਿਤ ਤੇ ਪੰਥ ਸੇਵਾ ਦਾਨ ਕਰਦੇ ਹਨ, ਸੋ ਉਹ ਪੂਰੇ ਗੁਰੂ ਗੁਰ ਨਾਨਕ ਗੁਰੂ ਗੋਬਿੰਦ ਸਿੰਘ ਸਥਾਨੀ ਹੁੰਦੇ ਹਨ। ਸੋ ਅਕਾਲ ਪੁਰਖ ਤੇ ਪੂਰੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਅਰਾਧਨਾ ਹੈ।

ਉਸ ਗੁਰੂ ਦੀ ਆਰਾਧਨਾ, ਉਸ ਗੁਰੂ ਨੂੰ ਪੰਥ ਵਿਚ ਪੂਰਨ ਜਾਣ ਕੇ ਪੰਥ ਦੀ ਸੇਵਾ ਕਰਨੀ, ਅਰ ਗੁਰੂ ਗ੍ਰੰਥ ਸਾਹਿਬ ਨੂੰ ਉਸ ਦਾ ਸਰੂਪ ਜਾਣ ਕੇ ਪਾਠ ਤੇ ਇਸਥਿਤੀ ਕਰਨੀ ਤੇ ਸ਼ਰਧਾ ਭਗਤੀ ਨਾਲ ਬਿਨੈ ਕਰਨੀ ਸਭ ਪਾਪਾਂ ਨੂੰ ਧੋਏਗੀ ਅਰ ਨਾਮ ਦਾਨ ਕਰੇਗੀ। ਨਾਮ ਦਾਨ ਤੋਂ ਨਾਮ ਸਿਮਰਨ ਕਰੋਗੇ, ਨਾਮ ਸਿਮਰਨ ਤੋਂ ਨਾਮ ਦ੍ਰਿੜ੍ਹਤਾ ਹੋਏਗੀ, ਨਾਮ ਦ੍ਰਿੜ੍ਹਤਾ ਤੋਂ ਨਾਮ ਧਿਆਨ ਹੋਵੇਗਾ, ਨਾਮ ਧਿਆਨ ਤੋਂ ਨਾਮ ਮਿੱਠਾ ਲਗੇਗਾ, ਨਾਮ ਦੀ ਮਿਠਾਸ ਤੋਂ ਸਹਿਜ ਆਨੰਦ ਪ੍ਰਾਪਤ ਹੋਵੇਗਾ। ਗੁਰੂ ਜੀ ਕਹਿੰਦੇ ਹਨ, ਹੇ ਦੰਪਤੀ! ਤੁਹਾਡਾ ਵਿਆਹ ਇਸ ਮਹਾਨ ਕਾਰਜ ਦੇ ਸਿੱਧ ਕਰਨ ਅਰਥ ਅਸਾਂ ਨੇ ਰਚਾਇਆ ਹੈ। ਪਹਿਲੀ ਲਾਵ ਜੋ ਗ੍ਰਿਹਸਤ ਦੀ ਹੈ, ਉਹ ਅੱਗ, ਘਿਉ, ਲੱਕੜਾਂ, ਪੱਤਰਾਂ, ਵਾਂਸਾਂ, ਫੂਲੀਆਂ ਤੇ ਲੱਸੇ ਆਦਿ ਜੜ੍ਹ ਵਸਤਾਂ ਦੀ ਅਗਿਆਤ ਪ੍ਰਦੱਖਣਾ ਨਹੀਂ ਹੈ, ਪਰ ਪਹਿਲੀ ਲਾਵ ਅਸਲ ਇਹ ਹੈ ਜੋ ਅਸਾਂ ਕਹੀ ਹੈ, ਇਹ ਤੁਹਾਡੇ ਗ੍ਰਿਹਸਤ ਆਸ਼ਰਮ ਦਾ ਮੁੱਢ ਉਪਦੇਸ਼ ਹੈ॥੧॥

**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ॥**
**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ॥**
**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥**
**ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥**
**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥**
**ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥੨॥**

**ਹਦੂਰੇ**—ਪ੍ਰਗਟ, ਸਾਹਮਣੇ, ਪ੍ਰਤੱਖ। **ਰਾਮ ਹਦੂਰੇ**=ਪ੍ਰਤੱਖ ਵਾਹਿਗੁਰੂ। **ਆਤਮ ਰਾਮ** –{ਆਤਮ=ਨਿਜ ਸ੍ਵਰੂਪ+ਰਾਮ=ਵਿਆਪਕ। ਹਰ ਥਾਂ ਕ੍ਰੀੜਾ ਕਰਨ ਵਾਲਾ} ਵਿਆਪਕ ਸਰੂਪ।

**ਅਨਹਦ**—੧. (ਅਨ=ਨਾ+ਹਤ=ਵਜਿਆ) ਸ਼ਬਦ ਦੋ ਪ੍ਰਕਾਰ ਦਾ ਹੁੰਦਾ ਹੈ, ਇਕ ਉਹ ਜੋ ਵਸਤਾਂ ਦੇ ਆਪੋ ਵਿਚ ਟੱਕਰਨ ਯਾ ਪਾੜਨ ਤੋਂ ਪੈਦਾ ਹੋਵੇ, ਜੈਸੇ ਸਭ ਤਰ੍ਹਾਂ ਦੇ ਖੜਾਕ ਮਾਨੁਖ ਪਸ਼ੂ ਪੰਛੀ ਦਾ ਬੋਲਣ, ਵਾਂਸਾਂ ਦੇ ਚੀਰਨ ਲਗਿਆਂ ਜੋ ਸ਼ਬਦ ਹੁੰਦਾ ਹੈ ਆਦਿਕ। ਦੂਜਾ ਉਹ ਹੈ, ਜੋ ਸੁਤੇ ਹੀ ਹੋਵੇ। ਉਹ ਹਿਰਦੇ ਸਥਲ ਵਿਚ ਹੁੰਦਾ ਹੈ ਜੋ ਨਾਮ ਅਭਿਆਸ ਨਾਲ ਬੈਖਰੀ ਬਾਣੀ ਤੋਂ ਸੁਖਮਾ, ਪਰਾ, ਪਸੰਤੀ, ਰੂਪ ਅਜਪਾ ਸ਼ਕਲ ਅਖਤਿਆਰ ਕਰ ਲੈਂਦਾ ਹੈ, ਉਹ ਨਾਮ ਅਭਿਆਸੀ ਨੂੰ ਅਠ ਪਹਿਰ, ਇਕ ਰਸ ਧੁਨੀ ਵਿਚ ਮਗਨ ਕਰ ਲੈਂਦਾ ਹੈ, ਜੋ ਕੇਵਲ ਹਿਰਦੇ ਵਿਚ ਅਨੁਭਵ ਹੁੰਦਾ ਹੈ। ਇਸ ਨੂੰ ਅਨਹਦ, ਅਨਾਹਦ, ਅਨਾਹਤ ਆਦਿ ਕਹਿੰਦੇ ਹਨ। ੨. (ਅਨ+ਹਦ) ਜਿਸ ਦੀ ਹੱਦ ਨਾ ਹੋਵੇ,ਬੇਹਦ ਸ਼ਬਦ। ਇਹ ਉਹ ਸ਼ਬਦ ਹੈ ਜੋ ਵਾਹਿਗੁਰੂ ਅਕਾਲ ਪੁਰਖ ਨਾਲ ਅਭੇਦ ਉਸੇ ਦਾ ਸਰੂਪ, ਉਸੇ ਤੋਂ ਨਿਰੰਤਰ ਹੁੰਦਾ ਹੈ, ਜਿਸ ਨੂੰ 'ਸ਼ਬਦ ਬ੍ਰਹਮ' ਕਹਿੰਦੇ ਹਨ। ਜਦ ਮਹਾਰਾਜ ਉਦਕਰਖ ਕਰਦੇ ਹਨ ਤਦ ਇਹ ਅਨਹਦ ਸ਼ਬਦ ਹੁੰਦਾ ਹੈ, ਅਰ ਉਦਕਰਖ ਅਵਸਥਾ ਵਿਚ ਜਾਰੀ ਰਹਿੰਦਾ ਹੈ। ਜੋ ਨਾਮ ਦੇ ਪ੍ਰੇਮੀ ਵਾਹਿਗੁਰੂ ਨੂੰ ਪ੍ਰਾਪਤ ਹੁੰਦੇ ਹਨ, ਸੋ ਇਸ ਦਾ ਆਨੰਦ ਜਾਣਦੇ ਹਨ। ੩. ਯੋਗ ਮਤ ਵਾਲੇ ਕਹਿੰਦੇ ਹਨ ਕਿ ਸਮਾਧੀ ਸਥਿਤ ਨੂੰ ਪੰਜ ਪ੍ਰਕਾਰ ਦੇ ਸ਼ਬਦ ਸਮਾਧੀਂ ਵਿਚ ਸੁਣੀਂਦੇ ਹਨ, ਉਨ੍ਹਾਂ ਨੂੰ ਅਨਾਹਦ ਕਹਿੰਦੇ ਹਨ। ਪਰੰਤੂ ਅਜ ਕਲ ਕਈ ਸੱਜਣ ਕੰਨਾਂ ਵਿਚ ਉਂਗਲਾਂ ਦੇ ਕੇ ਅਨਾਹਦ ਖਿਆਲ ਕਰਦੇ ਹਨ। ਇਹ ਅਨਾਹਤ ਨਹੀਂ, ਆਹਤ ਸ਼ਬਦ ਹੈ। ਹਵਾ ਦੀ ਸ਼ਰਾਟ ਜੋ ਕੰਨਾਂ ਵਿਚ ਹੁੰਦੀ ਹੈ, ਕੰਨਾਂ ਦਿਆਂ ਪਰਦਿਆਂ ਨਾਲ ਵੱਜ ਕੇ ਆਵਾਜ਼ ਪੈਦਾ ਕਰਦੀ ਹੈ, ਤਾਂ ਤੇ ਉਹ ਆਹਤ ਹੈ, ਅਨਾਹਤ ਨਹੀਂ। ਕੁਨੀਨ ਆਦਿ ਖੁਸ਼ਕ ਦਵਾਵਾਂ ਵੀ ਇਸ ਘੂੰ ਘੂੰ ਨੂੰ ਸੁਣਾਉਂਦੀਆਂ ਹਨ। ਬਾਜ਼ ਲੋਕ ਇਸ ਮਾਮੂਲੀ ਸ਼ੈ ਨੂੰ ਅਨਾਹਤ ਸ਼ਬਦ ਕਹਿ ਲੈਂਦੇ ਹਨ।

**ਅਰਥ**— ਹੇ ਦੰਪਤੀ! ਵਾਹਿਗੁਰੂ ਨੇ (ਤੁਹਾਨੂੰ) ਸਤਿਗੁਰੂ ਪੁਰਖ ਮਿਲਾ ਦਿਤਾ ਹੈ, (ਇਹ) ਦੂਜੀ ਲਾਵ (ਹੈ); (ਜਿਸ ਕਰਕੇ ਤੁਹਾਡਾ) ਭੈ ਤੋਂ ਮਨ ਨਿਰਭਉ ਹੋ ਗਿਆ; ਹੇ ਦੰਪਤੀ! (ਗੁਰੂ ਨੇ ਤੁਹਾਡੀ) ਹਉਮੈ ਮੈਲ ਗੁਆ ਦਿਤੀ ਹੈ। (ਫੇਰ ਉਸ ਗੁਰੂ ਨੇ) ਤੁਹਾਨੂੰ ਨਿਰਮਲ ਭੈ ਪਾ ਦਿਤਾ ਹੈ (ਜਿਸ ਕਰਕੇ ਤੁਸਾਂ) ਹਰਿ ਗੁਣ ਗਾਇਆ, (ਅਰ ਉਸ) ਨੂੰ ਪ੍ਰਤੱਖ ਵਾਹਿਗੁਰੂ ਵੇਖਿਆ, (ਐਸ ਤਰ੍ਹਾਂ

ਕਿ) ਮਾਲਕ ਨੇ ਆਪਣਾ ਵਜਾਪਕ ਸਰੂਪ ਪਸਾਰਿਆ ਹੈ, ਅਰ ਸਾਰੇ ਭਰਪੂਰ ਹੋ ਰਿਹਾ ਹੈ। (ਐਸਾ ਕਿ) ਅੰਦਰ ਬਾਹਰ ਇਕੋ ਵਾਹਿਗੁਰੂ ਮਾਲਕ (ਹੈ, ਜਿਸ ਬੋਧ ਕਰਕੇ ਐਸਾ ਦੇਖਣ ਵਾਲਾ) ਹਰੀ ਜਨਾਂ ਨੂੰ ਮਿਲ ਕੇ ਮੰਗਲ ਗਾਂਵੇਂ। (ਕਹਿੰਦੇ ਹਨ ਗੁਰੂ) ਨਾਨਕ ਦੂਜੀ ਲਾਵ (ਇਹ) ਚਲਾਈ ਕਿ ਅਨਾਹਦ ਸ਼ਬਦ ਵਜਾਏ।

**ਭਾਵ**—ਪਹਿਲੀ ਲਾਵ ਵਿਚ ਗੁਰਬਾਣੀ ਦ੍ਰਿੜ ਕਰਨੇ ਦੀ ਸੁਮੱਤ ਦਿੱਤੀ ਸਾਨੇ, ਧਰਮ ਦ੍ਰਿੜ ਕਰਨ ਤੇ ਪਾਪ ਛੱਡਣ ਦੀ ਸਿਖਿਆ ਸੀ, ਨਾਮ ਧਿਆਉਣ ਦਾ ਉਪਦੇਸ਼ ਸੀ। ਇਹ ਨਾਮ ਪਾਪਾਂ ਨੂੰ ਖੈ ਕਰਨ, ਧਰਮ ਸਿਖਲਾਉਣ, ਅਰ ਬ੍ਰਹਮ ਪ੍ਰਾਪਤੀ ਦਾ ਜ਼ਾਮਨ ਹੈ। ਇਹ ਵਸੀਲਾ ਹੈ ਜਿਸ ਕਰਕੇ ਉਪਰ ਕਹੀ ਪ੍ਰਾਪਤੀ ਹੁੰਦੀ ਹੈ, ਪਰ ਨਾਮ ਦੀ ਸਿੱਧੀ ਤਦ ਹੈ ਜੇ ਨਾਮ ਸਿਮਰ ਕੇ ਦ੍ਰਿੜ ਕਰਦੇ ਹੋਏ ਨਾਮ ਦੇ ਧਿਆਨ ਵਿਚ ਮਗਨ ਹੋ ਜਾਈਏ। ਨਾਮ ਮਿੱਠਾ ਲੱਗਣ ਦਾ ਇਹੋ ਭਾਵ ਹੈ; ਤਦ ਨਾਮ ਬਾਣੀ ਦੀ ਪ੍ਰਾਪਤੀ ਕਰਾਉਂਦਾ ਹੈ। ਹੁਣ ਦੂਜੀ ਲਾਵ ਵਿਚ ਪ੍ਰਕਾਰ ਦਸਦੇ ਹਨ ਕਿ ਕਿਸ ਤਰ੍ਹਾਂ ਗੁਰੂ ਜੀ ਕਲਿਆਨ ਕਰਦੇ ਹਨ। ਪਹਿਲੀ ਤੁੱਕ ਵਿਚ ਦੱਸਦੇ ਹਨ ਕਿ ਇਹ ਵਾਹਿਗੁਰੂ ਦੀ ਕ੍ਰਿਪਾ ਹੈ ਜੋ ਉਸ ਨੇ ਤੁਹਾਨੂੰ ਸਤਿਗਰੂ ਮੇਲਿਆ ਹੈ, ਉਹ ਸਤਿਗੁਰੂ ਜਿਸ ਦੀ ਮਹਿਮਾ ਭਾਈ ਗੁਰਦਾਸ ਜੀ ਐਉਂ ਕਹਿੰਦੇ ਹਨ:-

**"ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥"** {ਭਾਈ ਗੁਰਦਾਸ ਜੀ}

ਉਸ ਗੁਰੂ ਨੇ ਕੀਹ ਕੀਤਾ? ਸੰਸਾਰ ਦੇ ਭਉ, ਮਾਇਕ ਪਦਾਰਥਾਂ ਦੇ ਚਲੇ ਜਾਣ ਦਾ ਡਰ, ਇਹ ਸਭ ਗੁਆ ਦਿੱਤੇ, ਤਦੇ ਨਾਮ ਮਿੱਠਾ ਲੱਗਾ, ਜਿਸ ਮਿੱਠੇ ਨੇ ਸਭ ਕੁੜੱਤਣਾਂ ਭੈ ਦੀਆਂ ਦੂਰ ਕਰ ਦਿੱਤੀਆਂ। ਫੇਰ ਗੁਰਾਂ ਨੇ ਨਿਰਮਲ ਭਉ ਬਖਸ਼ਿਆ। ਇਹ ਉਹ ਭਉ ਹੈ ਜਿਸ ਬਾਬਤ ਕਬੀਰ ਜੀ ਦਾ ਵਾਕ ਹੈ:-

**"ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈ ਸਭ ਭੂਲਿ॥**
**ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ॥੧੭੭॥"** {ਸਲੋਕ ਕਬੀਰ ਜੀ}

ਅਰ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:-

**"ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ॥**
**ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ॥**
**ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ॥**
**ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ॥**
**ਭੈ ਤੇ ਨਿਰਭਉ ਪਾਈਐ ਜਿਸਦਾ ਅੰਤ ਨ ਪਾਰਾਵਾਰੁ॥**
**ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ॥"**

{ਵਾ: ਮਲਾਰ ਕੀ ਮ: ੧/੧੨੮੮}

ਇਹ ਭਉ ਸੁੱਛ ਹਿਰਦਿਆਂ ਵਿਚ ਪੈਦਾ ਹੁੰਦਾ ਹੈ। ਜੋ ਲੋਕ ਪਰਮਾਰਥ ਦੀ ਸਮਝ ਪਾ ਕੇ ਉਸ ਭਉ ਤੋਂ ਖਾਲੀ ਹੁੰਦੇ ਹਨ ਓਹ ਬੱਧ ਗਿਆਨੀ ਕਹੀਦੇ ਹਨ। ਉਨ੍ਹਾਂ ਹੀ ਵਾਸਤੇ ਗੁਰੂ ਜੀ ਦਾ ਵਾਕ ਹੈ:-

**"ਨਾਨਕ ਭੈ ਵਿਣੁ ਜੋ ਮਰੈ ਮੁਹਿ ਕਾਲੈ ਉਠਿ ਜਾਇ॥"** {ਵਾਰ ਮਾਝ ਮਹਲਾ ੩/੧੪੯}

ਹਉਮੈਂ ਦੇ ਦੂਰ ਹੋਇਆ ਆਤਮਕ ਉਤਸ਼ਾਹ ਪੈਦਾ ਹੁੰਦਾ ਹੈ, ਜੋ ਕੁਸੰਗਤ ਦੀ ਹਵਾ ਮਾਤ੍ਰ ਦੇ ਲਗਦਿਆਂ ਹੀ ਹੰਕਾਰ ਵਿਚ ਪਲਟ ਜਾਂਦਾ ਹੈ। ਸੋ ਇਸ ਕਰਕੇ ਉਸ ਵੇਲੇ ਨਿਰਮਲ ਭੈ ਦੀ ਲੋੜ ਹੁੰਦੀ ਹੈ, ਜੋ ਹਰ ਪ੍ਰਕਾਰ ਦੇ ਗਿਰਾਉਂ ਤੋਂ ਬਚਾ ਰਖਦਾ ਹੈ। ਹਉਮੈ ਰਹਿਤ ਪੁਰਖ ਇਕ ਸਮ ਅਵਸਥਾ ਨੂੰ ਪਹੁੰਚਦਾ ਹੈ। ਜੋ ਨਿਰਮਲ ਭੈ ਦਾ ਜਾਣੂ ਹੋਵੇ ਤਦ ਵਾਹਿਗੁਰੂ ਦੀ ਕੀਰਤੀ ਵਿਚ ਲਗਦਾ ਤੇ ਵਿਸ਼ੈ ਵਾਸ਼ਨਾ ਤੋਂ ਦੂਰ ਰਹਿੰਦਾ ਹੈ ਤੇ ਜੇ ਨਿਰਮਲ ਭੈ ਤੋਂ ਸੱਖਣਾ ਹੋਵੇ ਤਦ ਵਿਸ਼ੇ ਭੋਗਾਂ ਵਿਚ ਪੈਂਦਾ ਤੇ ਇਹ ਕਹਿੰਦਾ ਹੈ ਕਿ ਮੈਂ ਅਲੇਪ ਹਾਂ। ਨਿਰਮਲ ਭਉ ਵਾਲੇ ਹਰਿ ਕੀਰਤੀ ਵਿਚ ਭੌਰੇ ਵਤ ਮਗਨ ਹੋਕੇ ਨਿਰੰਤਰ ਹਰੀ ਨਾਮ ਦੀ ਗੁੰਜਾਰ ਵਿਚ ਰਹਿੰਦੇ ਹਨ। ਓਹ ਅੰਤ ਨਾਮੀ ਨੂੰ ਸਾਖਜਾਤ ਕਰ ਲੈਂਦੇ ਹਨ। ਓਹ ਵਾਹਿਗੁਰੂ ਜੀ ਨੂੰ ਵਜਾਪਕ ਤੇ ਆਪਣੇ ਅੰਦਰ ਤੇ ਅਪਰੰਪਰ ਲਖ ਲੈਂਦੇ ਹਨ। ਓਹ ਇਹ ਪਦ ਪਾ ਕੇ ਮੁੜ ਫੁਰਨਿਆਂ ਤੇ ਸੰਕਲਪਾਂ ਵਿਚ ਭੁੱਲ ਨਹੀਂ ਖਾਂਦੇ, ਸਗੋਂ ਸੰਤ ਜਨਾਂ ਨਾਲ ਮਿਲ ਕੇ ਯਾ ਸੁਤੰਤ੍ਰ ਹਰੀ ਦੇ ਗੁਣ ਗਾਉਂਦੇ ਹਨ, ਤਾਂ ਜੋ ਜਦ ਹੋਰ ਬ੍ਰਿਤੀਆਂ ਕੰਮ ਕਰ ਰਹੀਆਂ ਹਨ ਤਾਂ ਸਿੰਮ੍ਰਤੀ ਬ੍ਰਿਤੀ ਨਾਮ ਤੇ ਕੀਰਤੰਨ ਨਾਲ ਸੁਭਾਗ ਰਹੇ। ਅਰ ਓਹ ਉਸੇ ਦਾ ਅਨਾਹਦ ਸ਼ਬਦ ਅਜਪਾ ਰੂਪ ਨਾਮ ਦੀ ਨਿਰੰਤਰ ਧੁਨੀ ਵਿਚ ਐਉਂ ਸੁਣਦੇ ਹਨ ਕਿ ਵਗਦੇ ਖੂਹ ਦੀ ਆਵਾਜ਼ ਬੀ ਉਨ੍ਹਾਂ ਲਈ ਇਹ ਹੁੰਦੀ ਹੈ:-

"ਹਰਹਟ ਭੀ ਤੂੰ ਤੂੰ ਕਰਹਿ॥" {ਸਲੋਕ ਮਹਲਾ ੩/੧੪੨੦}

ਪੁਨਾ:-"ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥" {ਮਲਾਰ/੧੨੬੫}

ਇਸ ਲਾਵ ਵਿਚ ਦੰਪਤੀ ਪ੍ਰਤਿ ਇਹ ਉਪਦੇਸ਼ ਹੈ ਕਿ ਸਤਿਗੁਰੂ ਨਾਨਕ ਦੇਵ ਦੀ ਆਰਾਧਨਾ ਕਰਕੇ ਨਾਮ ਧਿਆਇਆਂ ਤੁਸੀਂ ਨਿਰਭਉ ਅਵਸਥਾ ਨੂੰ ਪਹੁੰਚੋਗੇ, ਫਿਰ ਹਉਮੈਂ ਕਟੀਂਦੀ ਜਾਏਗੀ। ਹਉਮੈ ਕਟੀਂਦੀ ਜਾਣੀ ਬਸ ਨਹੀਂ, ਅਜੇ ਪੈਂਡਾ ਹੋਰ ਬਾਕੀ ਹੈ। ਉਹ ਇਹ ਕਿ ਫਿਰ ਨਿਰਮਲ ਭੈ ਧਾਰਨ ਕਰਨਾ ਅਰ ਸੁਆਮੀ ਦੇ ਕੀਰਤਨ ਤੋਂ ਕਦੇ ਮੂੰਹ ਨਾ ਮੋੜਨਾ ਹੈ। ਹਉਮੈ ਕਟਣ ਦਾ ਇਹ ਅਰਥ ਨਹੀਂ ਕਿ ਤੁਸੀਂ ਰੱਬ ਹੋ ਗਏ ਹੋ, ਸਗੋਂ ਇਹ ਭਾਵ ਹੈ ਕਿ ਤੁਸੀਂ ਮੈਲਾਂ ਤੋਂ ਧੋਤੇ ਗਏ ਹੋ, ਨਿਰੋਲ ਆਤਮਾ ਹੋ ਗਏ ਹੋ। ਹੁਣ ਵਾਹਿਗੁਰੂ ਨਿਰਮਲ ਦੇ ਜਸ ਕਰਨੇ ਦੇ ਲਾਇਕ ਹੋ ਗਏ ਹੋ। ਸੋ ਫੇਰ ਜਸ ਕਰਦਿਆਂ ਤੁਹਾਨੂੰ ਇਹ ਗਿਆਨ ਹੋਊ ਕਿ ਵਾਹਿਗੁਰੂ ਸਾਰੇ ਪਰੀ ਪੂਰਨ ਹੈ। ਪਰ, ਇਹ ਜਾਣ ਕੇ ਬੀ ਨਾ ਥੱਕ ਬੈਠਣਾ, ਫੇਰ ਬੀ ਸੰਤ ਜਨਾਂ ਦੇ ਨਾਲ ਮਿਲ ਕੇ ਮੰਗਲ ਗਾਉਣੇ; ਫੇਰ ਤੁਸੀਂ ਸ਼ਬਦ ਰੂਪ ਵਾਹਿਗੁਰੂ ਦੀ ਅਟੁਟ ਧੁਨੀ ਵਿਚ ਮਗਨ ਹੋਕੇ ਹਰ ਪਾਸਿਓਂ ਉਸੇ ਦੇ ਆਵਾਜ਼ੇ ਸੁਣੋਗੇ। ਹੁਣ ਅਗਲੀ ਪ੍ਰਾਪਤੀ ਦੱਸਦੇ ਹਨ॥੨॥

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ॥**
**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥**
**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥**
**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗਿ ਜੀਉ॥**
**ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗ ਜੀਉ॥੩॥**

**ਬੈਰਾਗੀਆ**—ਵੈਰਾਗ ਵਾਲਾ।

**ਅਰਥ**—ਹੇ ਦੰਪਤੀ! ਹਰੀ (ਦੀ ਕ੍ਰਿਪਾ ਕਰਕੇ ਤੁਹਾਡੇ) ਮਨ ਵਿਚ ਵੈਰਾਗ ਵਾਲਾ ਚਾਉ ਹੋਇਆ ਹੈ, (ਇਹ) ਤੀਜੀ ਲਾਵ (ਹੈ)। ਵਾਹਿਗੁਰੂ ਨੇ ਸੰਤ ਜਨ ਤੁਹਾਨੂੰ ਮੇਲਕੇ, (ਉਸ) ਵਡਭਾਗੀ (ਮੇਲ ਤੋਂ) ਹਰੀ ਦੀ ਪ੍ਰਾਪਤੀ ਕਰਾਈ, ਹੇ ਦੰਪਤੀ! (ਜਾਂ ਤੁਸਾਂ) ਨਿਰਮਲ ਵਾਹਿਗੁਰੂ ਨੂੰ ਪਾ ਲਿਆ (ਤਾਂ ਤੁਸਾਂ ਨਿਰਮਲ) ਵਾਹਿਗੁਰੂ ਦੇ ਗੁਣ ਗਾਏ, (ਅਰ) ਮੁਖੋਂ (ਉਸ) ਵਾਹਿਗੁਰੂ ਦੀ ਬਾਣੀ ਉਚਾਰੀ। ਸੰਤ ਜਨਾਂ (ਦਾ ਮੇਲ) ਵਡੇ ਭਾਗਾਂ ਕਰਕੇ ਮਿਲਿਆ ਹੈ, (ਤਾਂ ਤੇ ਉਨ੍ਹਾਂ ਨਾਲ ਮਿਲ ਕੇ) ਵਾਹਿਗੁਰੂ ਦੀ ਅਕਥ ਵਾਰਤਾ ਕਥਨ ਕਰੀਏ, (ਇਸ ਦੁਆਰਾ) ਵਾਹਿਗੁਰੂ ਨੂੰ ਮੱਥੇ ਦੇ ਉੱਤਮ ਭਾਗ ਜਾਣ ਕੇ ਜਪੀਏ। ਕਹਿੰਦੇ ਹਨ (ਗੁਰੂ) ਨਾਨਕ ਦੇਵ ਜੀ ਤੀਸਰੀ ਲਾਂਵ ਕਰਕੇ ਹੇ ਹਰੀ! (ਦੰਪਤੀ ਦੇ) ਮਨ ਵਿਖੇ (ਚਾਉ ਵਾਲਾ) ਵੈਰਾਗ ਉਪਜੇ।

**ਭਾਵ**—ਦੂਜੀ ਲਾਵ ਵਿਚ ਗੁਰੂ ਦੇ ਮਿਲਾਪ, ਨਿਰਮਲ ਭੈ ਦੀ ਪ੍ਰਾਪਤੀ, ਹਉਮੈ ਦੀ ਨਵਿਰਤੀ, ਹਰੀ ਗੁਣ ਗਾਉਣ, ਵਾਹਿਗੁਰੂ ਨੂੰ ਵਿਆਪਕ ਵੇਖਣ, ਹਰੀ ਜਨਾਂ ਨਾਲ ਮਿਲਕੇ ਮੰਗਲ ਗਾਉਣ ਅਰ ਅਨਾਹਦ ਸ਼ਬਦ ਸੁਣਨ ਦਾ ਸਮਾਚਾਰ ਗੁਰੂ ਜੀ ਨੇ ਦੱਸਿਆ ਸੀ। ਹੁਣ ਇਸ ਤੋਂ ਅਗਲੀ ਅਵਸਥਾ ਵਰਣਨ ਕਰਦੇ ਹਨ ਤੇ ਇਸ ਅਵਸਥਾ ਵਿਚ ਪਹੁੰਚ ਕੇ ਜਦ ਸਾਰੇ ਸੁਆਮੀ ਹੀ ਪਰੀਪੂਰਨ ਦਿਸਦਾ ਹੈ ਤੇ 'ਵਾਹਿਗੁਰੂ' 'ਵਾਹਿਗੁਰੂ' ਦੀ ਧੁਨੀ ਸੁਣਾਈ ਦੇਂਦੀ ਹੈ, ਤਦ ਸੁਤੇ ਹੀ ਚਾਉ ਪੈਦਾ ਹੁੰਦਾ ਹੈ, ਭਾਵ ਪ੍ਰਸੰਨਤਾ ਉਤਪਤ ਹੁੰਦੀ ਹੈ। ਉਹ ਪ੍ਰਸੰਨਤਾ ਯਾ 'ਆਨੰਦ' ਉਸ ਅਵਸਥਾ ਦੀ ਕੁਦਰਤੀ ਵਸਤੂ ਹੈ। ਯਾ ਆਪਣਾ ਆਪ ਮਾਨੋਂ ਆਨੰਦ ਮੰਡਲ ਵਿਚ ਹੁੰਦਾ ਹੈ ਯਾ ਆਨੰਦ ਦੇ ਕੋਸ਼* ਵਿਚ ਲਹਿਰੇ ਲੈਂਦਾ ਹੈ, ਇਸ ਆਨੰਦ ਦੀ ਅਵਸਥਾ ਵਿਚ ਆਨੰਦ ਦਾ ਬਦਲ ਕੇ ਹੰਕਾਰ ਆਦਿ ਵਿਚ ਹੋ ਜਾਣਾ ਕੁਝ ਕਠਨ ਨਹੀਂ ਹੁੰਦਾ। ਇਸ ਕਰਕੇ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਚਾਉ "ਬੈਰਾਗੀਆ" ਚਾਹੀਦਾ ਹੈ। ਅਰਥਾਤ ਇਸ ਆਨੰਦ ਦੇ ਨਾਲ ਵੈਰਾਗ ਦਾ ਪ੍ਰਭਾਵ ਹਰ ਵੇਲੇ ਚਾਹੀਦਾ ਹੈ। ਜੇ ਅੰਦਰੋਂ ਵੈਰਾਗ ਗੁੰਮ ਹੋ ਗਿਆ ਤਦ ਇਹ ਚਾਉ, ਸਥੂਲ ਖੁਸ਼ੀ ਤੇ ਇਹ ਖੁਸ਼ੀ ਹੰਕਾਰ ਸਰੂਪ ਹੋ ਜਾਏਗੀ। ਇਸ ਕਰਕੇ ਆਗਿਆ ਕਰਦੇ ਹਨ ਕਿ ਹੇ ਦੰਪਤੀ! ਹੁਣ ਵਾਹਿਗੁਰੂ ਨੇ ਆਪ ਨੂੰ ਵੈਰਾਗਮਈ ਆਨੰਦ ਬਖਸ਼ਿਆ ਹੈ, ਜੋ ਕਦੇ ਵੈਰਾਗ ਵਿਹੂਨ ਨਾ ਹੋਵੇ, ਇਸ ਲਈ ਹੁਕਮ ਕਰਦੇ ਹਨ ਕਿ ਇਹ ਸਭ ਕੁਝ ਗੁਰਮੁਖਾਂ ਦੇ ਮੇਲ ਤੋਂ ਹੁੰਦਾ ਹੈ। ਤਾਂ ਤੇ ਸੰਤਾਂ ਗੁਰਮੁਖਾਂ ਦਾ ਮੇਲ ਰਖੋ ਕਿਉਂਕਿ ਇਨ੍ਹਾਂ ਦੇ ਮੇਲ ਤੋਂ ਹੀ ਵਾਹਿਗੁਰੂ ਦੀ ਪ੍ਰਾਪਤੀ ਹੈ ਤੇ ਇਹ ਮੇਲ ਵਡੇ ਭਾਗਾਂ ਕਰਕੇ ਹੁੰਦਾ ਹੈ। ਪੂਰਬ ਪੁੰਨਾ ਦਾ ਅੰਕੁਰ ਫੁਟਿਆ, ਸੰਤ ਜਨਾਂ ਦਾ ਮੇਲ ਹੋਇਆ, ਫੇਰ ਹਰੀ ਪਾ ਲਿਆ। ਸੰਤ ਹੀ ਹਰੀ ਮਿਲਣੇ ਦੇ ਰਸਤੇ ਪਾਉਂਦੇ ਹਨ। ਜਦ ਹਰੀ ਦੇ ਮਿਲਾਪ ਦਾ ਪਤਾ ਲੱਗੇ ਤਦ ਵੈਰਾਗ ਆਰੂੜ ਚਾਉ ਦੀ ਅਵਸਥਾ ਵਿਚ ਹਰੀ ਗੁਣ ਹੋਰ ਆਨੰਦ ਨਾਲ ਗਾਂਵੇ ਅਰ ਬਾਣੀ ਪੜ੍ਹੇ। ਪਹਿਲੇ ਬਾਣੀ ਪੜ੍ਹਨੇ ਤੋਂ ਕੁਝ ਥਹੁ ਪਿਆ ਸੀ ਅਰ ਇਥੇ ਪਹੁੰਚੇ ਸੀ; ਹੁਣ ਚਾਉ ਭਰੇ ਵੈਰਾਗੀ ਹੋਕੇ ਫੇਰ ਪੜ੍ਹੋ। ਇਸ ਦਸ਼ਾ ਵਿਚ ਪੜ੍ਹਨੇ ਦਾ ਸੁਆਦ ਕਥਿਆ ਨਹੀਂ ਜਾਂਦਾ ਕਿਉਂਕਿ ਵਾਹਿਗੁਰੂ ਦੀ ਅਖੰਡਾਕਾਰ ਧੁਨੀ ਹਿਰਦੇ ਵਿਚ ਗਠ ਗਈ ਹੁੰਦੀ ਹੈ ਜੈਸੇ ਵਾਕ ਹੈ:-

**"ਬਿਸਰਤ ਨਾਹਿ ਮਨ ਤੇ ਹਰੀ॥ ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ॥"**

{ਕੇਦਾਰਾ ਮਹਲਾ ੫/੧੧੨੦}॥੩॥

* ਆਨੰਦਮਯ ਕੋਸ਼।

ਹੁਣ ਇਸ ਮਾਰਗ ਦੀ ਅੰਤਮ ਪ੍ਰਾਪਤੀ ਸਹਜ ਅਵਸਥਾ ਯਾ ਸਹਜ-ਯੋਗ ਦਾ ਵੇਰਵਾ ਚਲਦਾ ਹੈ:-

**"ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿਨਾਮਿ ਵਜੀ ਵਾਧਾਈ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ"॥੪॥੨॥**

**ਸਹਜ**—ਜੀਵ ਆਤਮਾ ਦੀ ਅਸਲੀ ਆਤਮਿਕ ਅਵਸਥਾ। ਸਗੋਂ ਸਰਬ ਅਵਸਥਾ ਤੋਂ ਪਰੇ 'ਪਰਮਾਤਮ ਸਰੂਪ ਵਿਚ ਮਿਲਾਪ ਦੀ ਯਥਾਰਥਤਾ'।

**ਸੁਭਾਇ**—ਸੁਭਾਵਕ, ਸਹਜੇ। (ਅ) ਸੁਭਾਉ।

**ਅਨਦਿਨੁ**—ਹਰ ਦਿਨ, ਭਾਵ ਦਿਨ ਰਾਤ।

**ਚਿੰਦਿਆ**—ਚਿੰਤਨ ਕੀਤਾ ਹੋਇਆ, ਚਾਹਿਆ ਹੋਇਆ।

**ਕਾਜੁ**—ਵਿਵਾਹ। **ਵਿਗਾਸੀ**—ਖਿੜਿਆ, ਪ੍ਰਕਾਸ਼ਮਾਨ।

**ਅਵਿਨਾਸੀ**—ਨਾਸ਼ ਰਹਿਤ ਵਾਹਿਗੁਰੂ।

**ਅਰਥ**—ਹੇ ਦੰਪਤੀ! ਹਰੀ (ਦੀ ਕ੍ਰਿਪਾ ਕਰਕੇ) ਚੌਥੀ ਲਾਵ (ਇਹ ਹੈ ਕਿ) ਅਕਾਲ ਪੁਰਖ ਪ੍ਰਾਪਤ ਹੋ ਗਿਆ ਹੈ, (ਜਿਸ ਕਰਕੇ) ਮਨ (ਵਿਚ) ਸਹਜ (-ਪਦ ਪ੍ਰਾਪਤ) ਹੋ ਗਿਆ ਹੈ। (ਹਰੀ) ਗੁਰੂ ਦੁਆਰਾ ਸੁਭਾਵਕ ਹੀ ਮਿਲਿਆ ਪਿਆ ਹੈ (ਅਥਵਾ ਮਨ ਵਿਚ ਸਹਜ ਹੋਣ ਕਰਕੇ) ਗੁਰਮੁਖ ਸੁਭਾਵ ਬੀ ਪ੍ਰਾਪਤ ਹੋ ਗਿਆ; ਹੇ ਦੰਪਤੀ! (ਇਹ ਸਭ ਇਸ ਕਰਕੇ ਹੋਇਆ ਕਿ ਹਰੀ ਨੇ) ਵਾਹਿਗੁਰੂ (ਨਾਮ) ਤਨ ਤੇ ਮਨ ਨੂੰ ਮਿਠਾ ਲਾ ਦਿਤਾ ਸੀ। (ਏਹ ਉਸ) ਮੇਰੇ ਪਰਮੇਸ਼ਰ ਨੂੰ ਚੰਗਾ ਲਗਾ (ਕਿ ਪਹਿਲੋਂ) ਹਰੀ ਮਿਠਾ ਲੁਆਇਆ (ਫੇਰ) ਦਿਨ ਰਾਤ ਵਾਹਿਗੁਰੂ ਨਾਲ ਹੀ ਲਿਵ ਲੁਆ ਦਿਤੀ। (ਗਲ ਕੀ) ਕਿ ਮਨ ਦਾ ਇਛਿਆ ਫਲ (ਅਰਥਾਤ ਆਪਣਾ) ਮਾਲਕ ਪਾ ਲਿਆ; (ਉਸ ਮਾਲਕ) ਵਾਹਿਗੁਰੂ ਦੇ ਨਾਮ ਦੁਆਰਾ ਵਧਾਈ ਵਜ ਰਹੀ ਹੈ। ਅਕਾਲ ਪੁਰਖ ਮਾਲਕ ਨੇ (ਇਹ ਆਤਮਕ)

ਵਿਆਹ (ਆਪ) ਰਚ ਦਿਤਾ ਸੀ ਤਾਂ ਇਸਤ੍ਰੀ (ਦੇ) ਹਿਰਦੇ ਵਿਚ ਨਾਮ ਪ੍ਰਕਾਸ਼ਮਾਨ (ਹੋਇਆ ਸੀ। ਜਿਸ ਕਰਕੇ ਉਹ) ਹਰੀ ਪਾ ਲਿਆ ਹੈ ਜੋ ਅਵਿਨਾਸ਼ ਸੁਆਮੀ ਹੈ, ਦਾਸ ਨਾਨਕ ਚਉਥੀ ਲਾਵ ਦੁਆਰਾ (ਇਹ ਗਜਾਨ) ਬੋਲਦਾ ਹੈ।

**ਭਾਵ**—ਪਿਛਲੀ ਲਾਵ ਵਿਚ ਵੈਰਾਗਮਈ ਚਾਉ ਦੀ ਅਵਸੰਥਾ ਤੇ ਸਤਿਸੰਗ ਨਾਲ ਮਿਲ ਕੇ ਗਿਆਨ ਪ੍ਰਕਾਸ਼ ਵਿਚ ਹਰਿ ਜਸ ਦੀ ਅਵਸਥਾ ਤੇ ਰਿਦੇ ਵਿਖੇ ਹਰਿ ਧੁਨੀ ਉਪਜਣ ਦੀ ਅਵਸਥਾ ਕਥਨ ਕੀਤੀ ਸਾਨੇ। ਹੁਣ ਚੌਥੀ ਲਾਵ ਵਿਚ ਦੰਪਤੀ ਨੂੰ ਦੱਸਦੇ ਹਨ ਕਿ ਤੁਸਾਂ ਵਿਆਹ ਦੇ ਬਾਅਦ ਸੰਸਾਰ ਯਾਤ੍ਰਾ ਤਿੰਨ ਲਾਵਾਂ ਵਿਚ ਉਪਰ ਕਥੇ ਤਰੀਕੇ ਨਾਲ ਤੈ ਕਰਕੇ ਇਸ ਚੋਥੀ ਲਾਂਵ ਵਿਚ ਕਹੀ ਥਾਂ ਪਹੁੰਚ ਕੇ ਸੰਪੂਰਨ ਹੋਣਾ ਹੈ। ਪਿਛੇ ਜੋ ਸਾਧਨ ਕਹੇ ਸਨ ਉਨ੍ਹਾਂ ਸਭਨਾਂ ਦਾ ਫਲ ਹੈ ਅਕਾਲ ਪੁਰਖ ਦੀ ਪ੍ਰਾਪਤੀ ਤੇ ਅਕਾਲ ਪੁਰਖ ਦੀ ਪ੍ਰਾਪਤੀ ਦਾ ਲੱਛਣ ਹੈ: ਹਿਰਦੇ ਵਿਖੇ ਸਹਿਜ ਦਾ ਪ੍ਰਾਪਤ ਹੋਣਾ। ਸੋਈ ਕਹਿੰਦੇ ਹਨ ਕਿ ਜਦ ਹਿਰਦੇ ਵਿਚ ਹਰਿ ਧੁਨੀ ਗੂੰਜੇ ਤਦ ਵਾਹਿਗੁਰੂ ਦੀ ਪ੍ਰਾਪਤੀ ਹੋਊ। ਜਦ ਏਹ ਪ੍ਰਾਪਤੀ ਹੋਵੇ ਤਾਂ ਉਹ ਸਹਜ ਪਦ ਹੈ। ਸਹਿਜ ਅਵਸਥਾ ਐਉਂ ਹੈ ਜਿਕੁਰ ਕੋਈ ਛੰਭ ਅਡੋਲ ਹੋ ਜਾਏ, ਕੋਈ ਝੱਗ ਲਹਿਰ, ਤਰੰਗ ਨਾ ਪੈਦਾ ਹੋਵੇ। ਤਿਵੇਂ ਚਿਤ ਆਪਣੇ ਅਸਲੀ ਸਰੂਪ ਵਿਚ ਅਡੋਲ ਹੋ ਜਾਏ। ਬ੍ਰਿਤੀਆਂ ਲਹਿਰਾਂ ਵਾਂਗੂੰ ਉਤਪਤ ਹੋਕੇ ਉਸ ਨੂੰ ਨਾ ਹਿਲਾਉਣ। ਐਸਾ ਚਿਤ ਜੋ ਪ੍ਰੇਮ ਨਾਲ ਆਪਣੇ ਸਿਰਜਣਹਾਰ ਨੂੰ ਪ੍ਰਾਪਤ ਹੁੰਦਾ ਹੈ, ਉਹ ਪ੍ਰਾਪਤੀ ਦੇ ਸੁਖ ਨੂੰ ਪਾਕੇ ਆਤਮਕ ਸਹਿਜ ਵਿਚ ਖੇਡਦਾ ਹੈ। 'ਪ੍ਰਾਪਤੀ' ਆਤਮਾ ਦਾ ਅਕਾਲ ਪੁਰਖ ਨਾਲ ਮੇਲ ਹੈ। ਉਹ ਸੁਤੇ ਸੁਭਾਵਕ ਆਤਮਾ ਦੀ ਯਥਾਰਥਤਾ ਹੈ। ਉਹ "ਸਹਜ" ਹੈ। ਇਹ ਮਿਲਾਪ ਗੁਰੂ ਦੁਆਰਾ ਹੁੰਦਾ ਹੈ ਤੇ ਸੁਭਾਵਕ ਹੁੰਦਾ ਹੈ, ਹਠ ਜੋਰ ਨਾਲ ਨਹੀਂ।

ਦੂਜੀ ਤੁਕ ਦਾ ਭਾਵ ਐਉਂ ਵਧੇਰੇ ਸੁਖਦਾਈ ਲਗਦਾ ਹੈ:- ਪਰਮੇਸ਼ੁਰ ਨੂੰ ਮਿਲੇ ਹੋਏ ਸਹਿਜ ਨੂੰ ਮਾਣਨ ਵਾਲੇ ਲੋਕਾਂ ਨਾਲ ਜੋ ਵਰਤਾਉ ਕਰਦੇ ਹਨ, ਉਸ ਵਰਤਾਉ ਦੇ ਸੁਭਾਵ ਦਾ ਨਾਮ "ਗੁਰਮੁਖ ਸੁਭਾਵ" ਹੈ। ਅਰਥਾਤ ਉਨ੍ਹਾਂ ਦਾ ਸੁਭਾਵ ਗੁਰੂ ਦਾ ਸਨਮੁਖੀ ਹੋ ਜਾਂਦਾ ਹੈ। ਉਸ ਵਿਚ ਕੋਈ ਰਿਜ਼ਮ ਐਸੀ ਨਹੀਂ ਹੁੰਦੀ ਕਿ ਜੋ ਗੁਰੂ ਤੋਂ ਬੇਮੁਖ ਕਰ ਸਕੇ। ਜਿਸ ਤਰ੍ਹਾਂ ਤਾਊਸ ਦੀ ਵੱਡੀ ਤਾਰ 'ਬਾਜ਼' ਜਿਸ ਪਰ ਗਜ਼ ਫਿਰਦਾ ਹੈ, ਬੋਲਦੀ ਹੈ, ਉਸੇ ਤਰ੍ਹਾਂ ਹੇਠਲੀਆਂ ਤਰਬਾਂ ਬੋਲਦੀਆਂ ਹਨ, ਪਰ ਉਹ ਤਰਬਾਂ ਜੋ ਸੁਰ ਕੀਤੀਆਂ ਹੋਈਆਂ ਹੋਣ, ਬੇ-ਸੁਰੀਆਂ ਨਹੀਂ ਬੋਲਦੀਆਂ। ਸੋ ਸੁਰ ਕੀਤੀਆਂ ਤਰਬਾਂ ਦਾ ਸੁਭਾਵ ਜਿੰਕੁਰ ਬਾਜ਼ ਦੀ ਸੁਰ ਨਾਲ ਗੁਰਮੁਖੀ ਹੋ ਜਾਂਦਾ ਹੈ, ਉਕਰ ਪਰਮੇਸ਼ੁਰ ਨੂੰ ਮਿਲੇ ਸਹਜ ਮਾਣਨ ਵਾਲੇ ਦਾ ਸੁਭਾਵ ਆਪਣੇ ਵਾਹਿਗੁਰੂ ਨਾਲ ਇਕ ਸੁਰ ਹੋਣ ਤੇ ਗੁਰਮੁਖੀ ਹੋ ਜਾਂਦਾ ਹੈ। ਤਰਬਾਂ ਉਹੋ ਸੁਰ ਬੋਲਦੀਆਂ ਹਨ ਜੋ ਬਾਜ਼ ਬੋਲੇ। ਇਕੁਰ ਉਹ ਪੂਰਨ ਰਜ਼ਾ ਤੇ ਕਾਇਮ ਸੰਸਾਰ ਨਾਲ ਉਹੋ ਬੋਲ ਬੋਲਦੇ ਹਨ ਜੋ ਵਾਹਿਗੁਰੂ ਬੋਲੇ, ਆਮ ਬੋਲ ਚਾਲ ਵਿਚ ਗੁਰਮੁਖ ਸੁਭਾਉ ਉਸ ਨੂੰ ਕਹਿੰਦੇ ਹਨ ਜੋ ਸਰਲ, ਨਿਸ਼ਕਪਟ, ਦਿਆਲੂ ਤੇ ਪਰਉਪਕਾਰੀ ਹੋਵੇ। ਇਹ ਤਿੰਨੇ ਦਸ਼ਾ ਇਸ ਬਾਤ ਦਾ ਫਲ ਹਨ ਕਿ ਬਾਣੀ ਪੜ੍ਹਦਿਆਂ, ਨਾਮ ਜਪਦਿਆਂ, ਧਰਮ ਧਾਰਦਿਆਂ, ਪਾਪ ਤਜਾਉਂਦਿਆਂ ਮਨ ਤਨ ਵਿਚ ਨਾਮ ਮਿੱਠਾ ਲੱਗਣ ਲੱਗ ਗਿਆ ਸੀ, ਕੇਵਲ ਸਾਧਨ ਮਾਤ੍ਰ ਨਹੀਂ ਸੀ, ਸਗੋਂ "ਰਸ ਰੂਪ" ਹੋ ਗਿਆ ਸੀ, ਅਰ ਮਿੱਠਾ ਐਉਂ ਨਹੀਂ ਸੀ ਲੱਗਾ ਜਿਕੁਰ ਮਿੱਠੀ ਚੀਜ਼ ਮੂੰਹ ਵਿਚ ਰਹੀ ਤਾਂ ਮਿੱਠੀ, ਸੰਘੋਂ

ਹੇਠ ਢੱਠੀ ਤਾਂ ਜਿਹੀ ਕੌੜੀ ਤਿਹੀ ਮਿੱਠੀ। ਸਗੋਂ ਇਹ ਮਿਠਾਸ ਦਿਨ ਰਾਤ ਬੱਝ ਗਈ। ਇਹ ਸੁਆਦ ਅਭੁੱਲ ਹੋ ਗਿਆ। ਫੇਰ ਵੱਡੀ ਭਾਰੀ ਬਾਤ ਇਹ ਹੋਈ ਕਿ ਇਹ ਮੇਰੀ "ਨਾਮ ਰਹਸਜ" ਦੀ ਦਸ਼ਾ ਤਾਂ ਮੈਨੂੰ ਮਿੱਠੀ ਸੀ ਹੀ, ਮੇਰੇ ਪ੍ਰਭੂ ਨੂੰ ਭੀ ਭਾ ਗਈ। ਪਹਿਲਾ ਸਭ ਕੁਛ ਇਸਤ੍ਰੀ ਦੇ ਸ਼ਿੰਗਾਰ ਵਤ ਹੈ, ਸ਼ਿੰਗਾਰ ਤਦ ਸਫ਼ਲ ਹੈ ਜਦ ਪਤੀ ਨੂੰ ਭਾ ਜਾਏ। ਸੋ ਦੱਸਦੇ ਹਨ ਕਿ ਇਹ ਸਭ ਕੁਝ ਸਾਡੇ ਮਾਲਕ ਨੂੰ ਭਾ ਗਿਆ ਹੈ। ਉਸ ਨੇ ਪ੍ਰਸੰਨ ਹੋਕੇ ਮਨ-ਚਿੰਦਿਆ ਫਲ ਇਹ ਦਿੱਤਾ ਕਿ ਆਪ ਸਾਨੂੰ ਮਿਲ ਪਿਆ। ਇਹੋ ਸਾਨੂੰ ਚਾਹੀਦਾ ਸੀ, ਇਹੋ ਉਸ ਬੇ-ਪ੍ਰਵਾਹ ਨੇ ਤ੍ਰੁਠ ਕੇ ਬਖ਼ਸ਼ ਦਿੱਤਾ। ਹੁਣ ਕੀ ਹੋਇਆ?

**"ਹਰਿ ਨਾਮਿ ਵਜੀ ਵਧਾਈ॥"**

ਉਹ ਹਰੀ ਦਾ ਨਾਮ ਜੋ ਪਹਿਲੇ ਬੇਨਤੀ ਰੂਪ ਸੀ, ਜਿਸ ਨੂੰ ਇਸ ਕਰਕੇ ਗ੍ਰਹਣ ਕੀਤਾ ਸੀ ਕਿ ਇਹ ਪ੍ਰਭੂ ਨੂੰ ਮਿਲਾਵੇਗਾ, ਹੁਣ ਮੇਲ ਹੋਣ ਤੇ ਸ਼ੁਕਰ ਰੂਪ ਹੋ ਗਿਆ। ਦੇਹ-ਧਾਰੀ ਨੂੰ ਪ੍ਰਾਪਤੀ ਪਰ ਬੀ ਨਾਮ ਤਿਆਗਣ ਦੀ ਆਗਿਆ ਨਹੀਂ ਹੈ। ਜਿਸ ਨਾਮ ਨੇ ਨਾਮੀ ਦਾ ਮੇਲ ਕਰਾਇਆ, ਮੇਲ ਕਰਾਉਣ ਤੇ ਉਹ ਨਾਮ ਵਧਾਈ ਰੂਪ ਹੋਕੇ ਵੱਜਿਆ। ਨਾਮ ਪਹਿਲਾਂ ਦੂਤੀ ਦੀ ਤਰ੍ਹਾਂ ਵਿਚੋਲਾ ਸੀ, ਮੇਲ ਹੋਣੇ ਤੇ ਉਹੋ ਵਿਚੋਲਾ ਸ਼ਾਦੀਆਨੇ ਵਜਾਉਣ ਵਾਲਾ ਹੋ ਗਿਆ। ਭਾਵ ਇਹ ਕਿ ਜਦ ਪਹਿਲੇ ਜਪੀਦਾ ਸੀ ਤਾਂ ਸਾਧਨ ਜਾਣੀਦਾ ਸੀ, ਜਦ ਸਿੱਧੀ ਹੋ ਗਈ, ਤਦ ਉਹ ਸ਼ੁਕਰ, ਧੰਨਵਾਦ, ਅਸੀਸ ਰੂਪ ਹੋ ਗਿਆ। ਇਸੇ ਕਰਕੇ ਦਸਾਂ ਸਤਿਗੁਰਾਂ ਨੇ ਮਾਲਕ ਨਾਲ ਮਿਲੇ ਹੋਏ ਹੋਕੇ ਬੀ ਨਾਮ ਨਹੀਂ ਛੱਡਿਆ*। ਨਾਮ ਉਨ੍ਹਾਂ ਦੇ ਅੰਤਹਕਰਣ ਵਿਚ ਪ੍ਰਾਪਤ ਮਾਲਕ ਦੇ ਅੱਗੇ ਐਉਂ ਵਧਾਈ ਵਜਾਉਂਦਾ ਸੀ, ਜਿਕੁਰ ਰਾਣੀ ਦੇ ਮਹਿਲਾਂ ਵਿਚ ਪ੍ਰਾਪਤ ਹੋਏ ਰਾਜਾ ਦੇ ਸ਼ਾਦੀਆਨੇ ਵਜਾਉਂਦੇ ਹਨ। ਹੁਣ ਖੋਲ੍ਹਦੇ ਹਨ ਉਹ ਬਾਤ ਜੋ ਅਸੀਂ ਪਹਿਲੀ ਲਾਂਵ ਦੇ ਭਾਵ ਵਿਚ ਦੱਸੀ ਸੀ। ਕਹਿੰਦੇ ਹਨ, ਹਰਿ ਪ੍ਰਭੂ ਠਾਕਰ ਹੈ, ਉਸ ਠਾਕਰ ਨੇ ਵਿਆਹ ਕੀਤਾ "ਧਨ" ਇਸਤ੍ਰੀ ਨਾਲ, ਤਦ ਇਸਤ੍ਰੀ ਪਰਮ ਪ੍ਰਸੰਨ ਹੋਈ। ਵਾਕ ਹੈ:-

**"ਠਾਕੁਰੁ ਏਕੁ ਸਬਾਈ ਨਾਰਿ॥"**

{ਰਾਮਕਲੀ ਦ: ਓਅੰਕਾਰ ਮਹਲਾ ੧/੯੩੩}

ਉਸ ਠਾਕੁਰ ਨੇ ਇਸ ਦੰਪਤੀ ਰੂਪ 'ਨਾਰਿ' ਨਾਲ ਕਾਜ ਰਚਾਇਆ ਹੈ। ਇਹ ਵਿਆਹ ਗੁਰੂ ਨੇ ਦੰਪਤੀ ਨੂੰ "ਨਾਰਿ" ਰੂਪ ਬਣਾ ਕੇ ਜਗਿਆਸੂ ਪਦਵੀ ਦਿੱਤੀ ਹੈ, ਤੇ ਆਪ ਪ੍ਰਭ ਰੂਪ ਠਾਕਰ ਬਣ ਕੇ ਇਹ ਵਿਆਹ ਰਚਾਇਆ ਹੈ। ਦੰਪਤੀ ਨਾਰਿ ਕਿਸ ਤਰ੍ਹਾਂ ਹਨ? ਇਸ ਪ੍ਰਮਾਣ ਕਰਕੇ

**"ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥"**

{ਸੂਹੀ ਵਾਰ ਮਹਲਾ ੩/੭੮੮}

ਦੰਪਤੀ ਇਕ ਜੋਤ ਤਾਂ ਹੋਏ, ਪਰ ਇਕ ਜੋਤ ਹੋਕੇ ਨਾਰਿ ਰੂਪ ਕਿਸ ਤਰ੍ਹਾਂ ਹੋਏ? ਇਸ ਪ੍ਰਮਾਣ ਕਰਕੇ: **"ਠਾਕੁਰੁ ਏਕੁ ਸਬਾਈ ਨਾਰਿ॥"** ਪਰਮੇਸ਼ੁਰ ਪੁਰਖ ਹੈ ਹੋਰ ਸਭ ਨਾਰਾਂ ਹਨ। ਸੋ ਇਹ ਪਰਵਿਰਤੀ ਕਰਮ ਜੋ ਦ੍ਰਿੜਾਇਆ ਹੈ ਅਰ ਦੋਹਾਂ ਦਾ ਵਿਵਾਹ ਕਰਕੇ ਇਕ ਜੋਤ ਕੀਤਾ ਹੈ, ਸੋ ਉਸ ਮਹਾਨ ਵਿਵਾਹ ਲਈ ਹੈ ਜੋ ਤੁਹਾਡਾ ਵਾਹਿਗੁਰੂ ਨਾਲ ਹੈ ਉਸ ਲਈ **"ਇਸਤ੍ਰੀ ਰੂਪ ਚੇਰੀ**

* ਬ੍ਰਹਮ ਗਿਆਨੀ ਕੈ ਨਾਮੁ ਅਧਾਰੁ॥ (ਗਉੜੀ ਸੁਖਮਨੀ)

**ਕੀ ਨਜਾਈ''** ਹੋਕੇ ''ਭਰਤਾ'' ਵਾਹਿਗੁਰੂ ਨਾਲ ਵਰੇ ਜਾਓ। ਸੋ ਇਸ ਤੁਕ ਵਿਚ ਇਹ ਭਾਵ ਦੱਸਦੇ ਹਨ ਕਿ ਵਾਹਿਗੁਰੂ ਨੇ ਇਹ ਕਾਜ ਰਚਾਇਆ ਹੈ। ਜਿਹੜੇ ''ਪ੍ਰਾਪਤੀ'' ''ਸਹਿਜ'' ਤੇ ''ਗੁਰਮੁਖ ਸੁਭਾਵ'' ਪ੍ਰਗਟ ਹੋਏ ਹਨ, ਇਸ ਪਰ ਜਗਿਆਸੂ ਸਰੂਪ ਦੰਪਤੀ ਵਿਚ ਪਰਮ ਪ੍ਰਸੰਨਤਾ ਹੋਈ। ਸੋ ਚੌਥੀ ਲਾਵ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਇਹ ਹੈ ਕਿ ਦੰਪਤੀ ਨੂੰ ਹਰੀ ਦੀ ਪ੍ਰਾਪਤੀ ਹੋਈ। 'ਹਰੀ' ਪਦ ਦੇ ਅਨੇਕ ਅਰਥ ਤੇ ਭਾਵ ਹੋਣ ਕਰਕੇ ਸਤਿਗੁਰਾਂ ਨੇ ਹਰੀ ਦਾ ਅਰਥ ਆਪ ਕਰ ਦਿੱਤਾ ਹੈ:- 'ਪ੍ਰਭੁ ਅਵਿਨਾਸੀ'। ਅਰਥਾਤ ਲਾਵਾਂ ਵਿਚ ਜੋ 'ਹਰਿ' ਪਦ ਵਰਤਿਆ ਗਿਆ ਹੈ, ਉਸ ਦਾ ਅਰਥ ਨਾਸ਼ ਤੋਂ ਰਹਿਤ ਅਕਾਲ ਪੁਰਖ ਪਾਰਬ੍ਰਹਮ ਪਰਮੇਸੁਰ ਹੈ॥੪॥

--ਇਤਿ--



(੪.)

# ਬਿਲਾਵਲ ਕੀ ਵਾਰ

## ਬਿਲਾਵਲ ਕੀ ਵਾਰ ਮਹਲਾ ੪

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਸਲੋਕ ਮਃ ੪ ॥**<br>**ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥ ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥ ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ ॥ ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥ ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ ॥ ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥ ੧ ॥** | ਵਾਹਿਗੁਰੂ ਦਾ ਸ੍ਰੇਸ਼ਟ ਨਾਮ (ਉਚਾਰਨ ਕੀਤਾ) ਗਾਇਨ ਕੀਤਾ ਬਿਲਾਵਲ ਰਾਗ ਦਾ ਨਾਦ (ਅਲਾਪ) ਕਰਕੇ। (ਇਸ ਕੀਰਤਨ ਵਿਚੋਂ) ਗੁਰੂ ਦਾ ਉਪਦੇਸ਼ ਸੁਣ ਕੇ ਮੰਨਨ ਕੀਤਾ, ਧੁਰ ਮਸਤਕ (ਦੇ ਲਿਖੇ) ਪੂਰੇ ਭਾਗ (ਦੇ ਸੰਜੋਗ ਕਰਕੇ)। ਸਭ ਦਿਨ ਰਾਤਾਂ ਵਿਚ ਗੁਣ ਉਚਾਰਨ ਕੀਤੇ, ਹਰਿ ਹਰਿ ਨਾਮ ਦੀ ਹਿਰਦੇ ਵਿਖੇ ਲਿਵ ਲਗ ਗਈ, (ਤਾਂ) ਸਭ ਤਨ ਮਨ ਪ੍ਰਫੁੱਲਤ ਹੋ ਗਿਆ (ਅਰ) ਮਨ ਹਰੇ ਬਾਗ (ਵਤ) ਖਿੜ ਗਿਆ, ਤੇ ਅਗਜਾਨ ਦਾ ਅੰਧੇਰਾ ਮਿਟ ਗਿਆ ਗੁਰੂ ਗਜਾਨ (ਰੂਪੀ) ਦੀਵੇ ਦੇ ਚਾਨਣ (ਨਾਲ)। ਦਾਸ ਨਾਨਕ (ਜੀ ਉਸ ਪ੍ਰੀਤਮ) ਹਰਿ ਨੂੰ ਦੇਖ ਜੀਉਂਦੇ ਹਨ, ਇਕ ਘੜੀ ਪਲ (ਹੀ) ਮੂੰਹ ਲੱਗੇ (ਭਾਵ ਦਰਸ਼ਨ ਹੋਣ)॥੧॥ |

**ਭਾਵ**—ਵਾਰ ਦੇ ਆਰੰਭ ਵਿਚ ਮੂਲ ਮੰਗਲਾਚਰਨ ਕਰਦੇ ਹੋਏ ਵਾਰ ਦੀ ਉਥਾਨਕਾ ਰੂਪ ਸਲੋਕ ਉਚਾਰਨ ਕੀਤਾ ਹੈ। ਅਕਾਲ ਪੁਰਖ ਦੇ ਗੁਣਾਨੁਵਾਦ ਕਰਨ ਵੇਲੇ ਆਪਣੇ ਧੰਨ ਭਾਗ ਜਾਣ ਕੇ ਉਸ ਦੀ ਕ੍ਰਿਪਾਲਤਾ ਦੀ ਯਾਚਨਾ ਕੀਤੀ ਅਰ ਉਸ ਸੱਚੇ ਸੁਾਮੀ ਦੇ ਦਰਸ਼ਨ ਦੀ ਲੋਚਾ ਵਿਚ ਜੋ ਬੇਨਤੀ ਆਰੰਭੀ ਹੈ, ਉਸ ਨਾਲ ਆਪਣੇ ਆਪ ਨੂੰ, ਜੋ ਪ੍ਰਸੰਨਤਾ ਤੇ ਉਤਸ਼ਾਹ ਹੋਇਆ ਹੈ, ਉਸ ਨੂੰ ਹਰੇ ਬਾਗ ਦੀ ਪਰਫੁੱਲਤਾ ਨਾਲ ਉਪਮਾ ਦਿੱਤੀ ਹੈ।

**ਪਦਾਰਥ**—ਬਿਲਾਵਲੁ = ਇਕ ਰਾਗਨੀ ਦਾ ਨਾਮ ਹੈ, ਜੋ ਮੰਗਲ ਸਮਿਆਂ ਤੇ ਗਾਵੀਂਦੀ ਹੈ।

ਇਸੇ ਤੇ ਇਸ ਦਾ ਅਰਥ ਖੁਸ਼ੀ ਬੀ ਹੈ। ਚਰਾਗੁ=ਦੀਵਾ।

**ਮੂਲ**

**ਮਃ ੩ ॥ ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥ ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥ ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥ ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥ ੨ ॥**

**ਅਰਥ**

ਬਿਲਾਵਲ (ਆਨੰਦ) ਤਦ ਹੀ ਕਰੀਏ ਜਦ ਮੂੰਹ ਵਿਚ (ਪਰਮੇਸ਼ਰ ਦਾ) ਨਾਮ ਹੋਵੇ। ਰਾਗ ਵਾਜੇ (ਅਰ) ਗਾਉਣ (ਤਦੇ ਹੀ) ਸੋਹਣੇ (ਲੱਗਦੇ ਹਨ) ਜਦ (ਵਾਹਿਗੁਰੂ ਦੇ ਪ੍ਰੇਮ ਵਿਚ) ਮਨ ਦੀ ਮਗਨਤਾ ਦੀ ਤਾੜੀ ਲੱਗੇ। (ਝੂਠੇ) ਰਾਗਾਂ ਵਾਜਿਆਂ (ਅਰ) ਗੀਤਾਂ ਦਾ ਤਿਆਗ ਕਰਕੇ ਵਾਹਿਗੁਰੂ ਚਿੰਤਨ ਕਰੀਏ ਤਦ ਦਰਗਾਹ ਵਿਚ ਮਾਨ ਪਾਈਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਗੁਰਮੁਖਾਂ (ਦੀ ਸੰਗਤ ਵਿਚ ਬੈਠ ਕੇ) ਬ੍ਰਹਮ (ਅਕਾਲ ਪੁਰਖ ਦੀ ਅਗਾਧ ਰਚਨਾਂ) ਦਾ ਵੀਚਾਰ ਕਰੀਏ (ਤਦ) ਮਨ ਦਾਂ ਅਭਿਮਾਨ ਟੁੱਟਦਾ ਹੈ॥੨॥

**ਭਾਵ**—ਮੂਲ ਮੰਗਲਾਚਰਨ ਦੇ ਸ਼ਲੋਕ ਦੀ ਤਰ੍ਹਾਂ ਇਸ ਸਲੋਕ ਵਿਚ ਭੀ ਉਥਾਨਕਾ ਉਠਾਈ ਹੈ, ਪਿੱਛੇ ਦੱਸਿਆ ਸੀ ਕਿ ਗਾਇਨ ਅਰ ਰਾਗ ਰੰਗ ਨੂੰ ਹਰੀ ਰੰਗ ਵਿਚ ਰੰਗ ਕੇ ਗਾਉਂਦੇ ਹਾਂ, ਪਰ ਇਸ ਵਿਚ ਉਲਟਾ ਕੇ ਦੱਸਿਆ ਹੈ ਕਿ ਹਰੀ ਰੰਗ ਵਿਚ ਰੰਗੇ ਹੋਏ ਬਿਨਾਂ ਰਾਗ ਨਾਦ ਆਨੰਦ ਅਰ ਵਾਜੇ ਗਾਜੇ ਵਜਰਥ ਹਨ, ਸੁਖ ਅਰ ਆਨੰਦ ਮੋਖ ਅਰ ਸਥਿਰਤਾ ਅਕਾਲ ਪੁਰਖ ਦੇ ਚਿੰਤਨ ਅਰ ਸਤਿਸੰਗਤ ਦੇ ਮੇਲ ਤੋਂ ਹੀ ਪ੍ਰਾਪਤ ਹੁੰਦੀ ਹੈ, ਰਾਗ ਨਾਦ ਉਹੀ ਸੋਹਣੇ ਹਨ ਜਿਨ੍ਹਾਂ ਦਵਾਰਾ ਅਕਾਲ ਪੁਰਖ ਚਿੱਤ ਆਵੇ। ਭਾਵੇਹ ਕਿ ਰਾਗ ਦਾ ਕੀਰਤਨ ਰੂਪ ਵਰਤਾਉ ਸ੍ਰੇਸ਼ਟ ਹੈ। ਚੰਚਲਤਾ ਤੇ ਵਿਕਾਰ ਵਧਾਉਣ ਵਾਲਾ ਰਾਗ ਦਾ ਵਰਤਾਉ ਤਜਾਗਣੇ ਯੋਗ ਹੈ।

ਦੂਸਰਾ ਇਸ਼ਾਰਾ ਇਹ ਬੀ ਹੈ ਕਿ ਜਦ ਲਿਵ ਲਗ ਜਾਂਦੀ ਹੈ ਤਾਂ ਆਹਤ ਰਾਗ ਤੋਂ ਉੱਠ ਕੇ, ਦੇਸ ਕਾਲ ਦੇ ਲੇਖੇ ਤੋਂ ਪਰੇ ਹੋਕੇ, ਆਤਮਾ ਅਲੇਖ ਵਿਚ ਟਿਕਦਾ ਹੈ। ਇਸ ਤੇ ਅਗਲੀ ਪਉੜੀ ਵਿਚ ਸਫੁੱਟ ਕਰਨਗੇ ਕਿ ਅਕਾਲ ਪੁਰਖ ਦਾ ਚਿੰਤਨ ਰਾਗਾਂ ਨਾਦਾਂ ਵਿਚ ਕਿਸ ਤਰ੍ਹਾਂ ਕਰਨਾ ਚਾਹੀਏ।

**ਪਦਾਰਥ**—ਬਿਲਾਵਲ=ਆਨੰਦ, ਖੁਸ਼ੀ ਦਾ ਰਾਗ। ਨਾਦ=ਵਾਜੇ।

**ਮੂਲ**

**ਪਉੜੀ ॥ ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ॥ ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ ॥ ਤੁਧੁ ਆਪੇ ਤਾੜੀ ਲਾਈਐ ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥ ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥ ੧ ॥**

**ਅਰਥ**

(ਹੇ ਪ੍ਰਤਿਪਾਲਕ) ਵਾਹਿਗੁਰੂ! ਤੂੰ ਆਪ ਤਾਂ ਗੰਮਤਾ (ਪਹੁੰਚ) ਤੋਂ ਪਰੇ ਹੈਂ (ਪਰ) ਸਭ (ਬ੍ਰਹਮੰਡ) ਤੇਰਾ ਬਨਾਯਾ ਹੋਯਾ ਹੈ, ਤੂੰ ਆਪ ਹੀ ਆਪ ਸਾਰੀਆਂ ਲੀਲ੍ਹਾ ਕਰ ਰਿਹਾ ਹੈਂ ਸਾਰੇ ਸੰਸਾਰ (ਵਿਚ)। ਤੂੰ ਆਪੇ ਹੀ ਸਮਾਧੀ ਲਾਈ ਹੈ (ਅਰ) ਆਪ ਹੀ ਗੁਣ ਗਾ ਰਿਹਾ ਹੈਂ। ਵਾਹਿਗੁਰੂ ਦਾ ਸਿਮਰਨ ਕਰੋ ਹੇ ਭਗਤੋ ਦਿਨ ਤੇ ਰਾਤ (ਜੋ) ਅੰਤ ਛੁਡਾ ਲਵੇ (ਆਵਾ-ਗਵਨ ਦੇ ਦੁਖਾਂ ਤੋਂ)। ਜਿਨ੍ਹਾਂ ਨੇ ਸੇਵਨ ਕੀਤਾ (ਜਪਿਆ) ਤਿਨ੍ਹਾਂ ਨੇ ਸੁਖ ਪਾਇਆ (ਅਰ) ਵਾਹਿਗੁਰੂ (ਦੇ) ਨਾਮ ਵਿਚ ਲੀਨ ਹੋ ਗਏ॥੧॥

**ਭਾਵ**—ਅਕਾਲ ਪੁਰਖ ਜੀ ਦੀ ਉਪਮਾ ਕਰਨ ਦਾ ਉਪਦੇਸ਼ ਹੈ ਕਿ ਉਸ ਦੇ ਹਜ਼ੂਰ ਇਸ ਤਰ੍ਹਾਂ ਬੇਨਤੀ ਕਰੋ ਜੋ ਹੇ ਵਾਹਿਗੁਰੂ! ਤੇਰੀ ਅਗੰਮਜ ਲੀਲ੍ਹਾ, ਅਪਾਰ ਸ਼ਕਤੀ ਅਰ ਸੁਤੰਤਰ ਇੱਛਾ ਹੈ, ਜਦ ਕੋਈ ਤੇਰੇ ਧਯਾਨ ਵਿਚ ਮਗਨ ਹੈ, ਤਾਂ ਭੀ ਤੂੰ ਅਰ ਜਦ ਕੋਈ ਤੇਰੇ ਗੁਣ ਗਾ ਰਿਹਾ ਹੈ ਤਦ ਭੀ ਤੂੰ ਆਪ ਉਸ ਦਾ ਪ੍ਰੇਰਕ ਹੁੰਦਾ ਹੈਂ। ਹੇ ਭਗਤੋ! ਦਿਨ ਰਾਤ ਇਸ ਪ੍ਰਕਾਰ ਪ੍ਰਾਰਥਨਾ ਅਰ ਸਿਮਰਨ ਕਰੋ ਜੋ ਅੰਤ ਵਿਚ ਉਹ ਦੁੱਖਾਂ ਤੋਂ ਬਚਾ ਲਵੇ, ਕਿਉਂਕਿ ਜੋ ਸਿਮਰਦੇ ਹਨ ਉਹਨਾਂ ਨੂੰ ਅੰਤ ਆਤਮਾਂ ਦੀ ਸ਼ਾਂਤੀ ਅਰ ਵਾਹਿਗੁਰੂ ਵਿਚ ਪ੍ਰਾਪਤੀ ਦੀ ਬਖ਼ਸ਼ਿਸ਼ ਹੁੰਦੀ ਹੈ, ਜਿਸ ਨਾਲ ਅਵਾਗਵਨ ਦੇ ਦੁੱਖਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਐਸੀ ਦਾਤ ਪ੍ਰਾਪਤ ਕਰਨ ਵਾਸਤੇ ਵਾਹਿਗੁਰੂ ਦਾ ਚਿੰਤਨ ਅਰ ਪ੍ਰਾਰਥਨਾ (ਜਿਸ ਦਾ ਢੰਗ ਉੱਪਰ ਕਥਨ ਹੋਇਆ ਹੈ) ਸ਼ੁੱਧ ਮਨ, ਸ੍ਰਛ ਭਾਵਨਾ ਅਰ ਅਡੋਲ ਬ੍ਰਿਤੀ ਨਾਲ ਹੋਣੀ ਚਾਹੀਏ, ਬਿਨਾਂ ਇਕਾਗਰਤਾ ਇਨ੍ਹਾਂ ਵਿਚ ਸਫਲਤਾ ਨਹੀਂ।

**ਪਦਾਰਥ**—ਅਗੰਮੁ=ਗੰਮਤਾ (ਪਹੁੰਚ) ਤੋਂ ਪਰੇ।

{ਖਿੰਡਵੇਂ ਮਨ ਦੀ ਪ੍ਰਾਰਥਨਾ ਦਾ ਅਗਲੇ ਸਲੋਕ ਵਿਚ ਨਿਖੇਧ ਕੀਤਾ ਹੈ:-}

**ਮੂਲ**

**ਸਲੋਕ ਮਃ ੩ ॥ ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥ ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ ॥ ਮਨਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ ॥ ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ ॥ ਆਪੇ ਆਪਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਵਸਿਆ ਮਨਿ ਆਇ ॥ ਜੰਮਣੁ ਮਰਣਾ ਕਟਿਆ ਜੋਤੀ ਜੋਤਿ ਮਿਲਾਇ॥੧॥**

**ਅਰਥ**

ਦੂਈ ਦੀ ਭਾਵਨਾ (ਨਾਲ) ਬਿਲਾਵਲ (ਆਨੰਦ) ਨਹੀਂ ਹੁੰਦਾ, (ਕਿਉਂਕਿ) ਮਨਮੁਖ ਥਾਉਂ (ਅਡੋਲਤਾ) ਨਹੀਂ ਪਾਉਂਦੇ। ਪਾਖੰਡ ਦੀ ਭਗਤੀ (ਫਲੀ ਭੂਤ) ਨਹੀਂ ਹੁੰਦੀ, (ਉਸ ਨਾਲ) ਪਾਰਬ੍ਰਹਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮਨ ਨੂੰ ਕਰੜਿਆਂ ਕਰਕੇ ਕਰਮ ਕਮਾਉਣੇ (ਪੁੱਠੇ ਲਟਕਣਾ, ਆਂਦਰਾਂ ਖਿੱਚਣੀਆਂ ਅਰ ਧੂਣੀਆਂ ਤਪਣੀਆਂ ਆਦਿ) ਨਾਲ (ਭੀ) ਕਿਸੇ ਨੇ ਅਡੋਲਤਾ ਨਹੀਂ ਪਾਣੀ। (ਕਹਿੰਦੇ ਹਨ ਗੁਰੂ) ਨਾਨਕ (ਜੀ) ਗੁਰਮੁਖ (ਹੋਕੇ) ਆਪਣਾ ਆਪ ਵਿਚਾਰੀਏ (ਅਰ) ਵਿਚੋਂ ਆਪਾ (ਹੰਕਾਰ) ਨਾਸ਼ ਕਰੀਏ, (ਅਰ ਇਹ ਸਮਝ ਪੈ ਜਾਵੇ ਕਿ) ਪਾਰਬ੍ਰਹਮ ਆਪੇ ਆਪ ਹੈ, (ਦੂਜਾ ਕੋਈ ਨਹੀਂ, ਇਸ ਸ੍ਰਛ ਭਾਵਨਾ ਦੇ ਉਤਪਤਿ ਹੋਇਆਂ) ਪਾਰਬ੍ਰਹਮ ਮਨ ਵਿਖੇ ਆ ਵਸਦਾ ਹੈ, (ਅਰ ਫਲ ਇਹ ਹੁੰਦਾ ਹੈ ਕਿ) ਜਨਮ ਮਰਨ (ਆਵਾਗਵਨ ਦਾ ਦੁੱਖ) ਕੱਟਿਆ (ਜਾਕੇ) (ਵਾਹਿਗੁਰੂ ਦੀ) ਜੋਤ ਵਿਚ ਜੋਤ ਮਿਲ ਜਾਂਦੀ ਹੈ॥੧॥

**ਭਾਵ**—ਪਿਛਲੀ ਪਉੜੀ ਵਿਚ ਵਾਹਿਗੁਰੂ ਦੀ ਏਕਤਾ ਤੇ ਉਸ ਦੀ ਉਪਾਸ਼ਨਾ ਦਾ ਢੰਗ ਦੱਸਿਆ ਸੀ, ਇਸ ਵਿਚ ਦੱਸਦੇ ਹਨ ਕਿ ਜਦ ਉਸ ਅਕਾਲ ਪੁਰਖ ਪਰ ਪੱਕ ਨਿਸ਼ਚਾ ਹੋ ਜਾਵੇ ਕਿ ਉਸ ਇਕ ਤੋਂ ਬਿਨਾਂ ਦੂਜਾ ਕੋਈ ਨਹੀਂ ਤਦ ਹੀ ਆਨੰਦ (ਸ਼ਾਂਤੀ) ਪ੍ਰਾਪਤ ਹੁੰਦੀ ਹੈ। ਦ੍ਵੈਤ ਭਾਵਨਾ, ਦਿਖਾਵੇ ਦੀ ਭਗਤੀ ਅਰ ਸਰੀਰ ਨੂੰ ਕਲੇਸ਼ ਦੇਣ ਨਾਲ ਪਾਰਬ੍ਰਹਮ ਨਹੀਂ ਲੱਭ ਪੈਂਦਾ, ਉਸ ਦੀ ਪ੍ਰਾਪਤੀ ਵਾਸਤੇ ਆਪਣੇ ਆਪ ਦੀ ਤੁੱਛਤਾ ਅਰ ਉਸ ਦੀ ਮਹਾਨਤਾ ਦੋ ਗੱਲਾਂ ਦੇ ਸਮਝਣ ਦੀ ਲੋੜ ਹੈ। ਵਾਹਿਗੁਰੂ ਦੀ ਏਕਤਾ ਦਾ ਨਿਸਚਾ ਹੋ ਜਾਵੇ, ਮਨ ਵਿਚੋਂ ਹੰਕਾਰ ਦੂਰ ਹੋਕੇ ਆਪਣੇ ਆਪਨੂੰ ਵੱਖਰਾ

ਕੁਛ ਹਉਂ ਵਾਲਾ; 'ਮੈਂ ਹਾਂ' ਇਹ ਸਮਝ ਹਟਾਵੇ, ਤਦ ਆਨੰਦ, ਅਡੋਲਤਾ, ਨਿਕਟਤਾ, ਮੁਕਤੀ, ਆਵਾਗਵਨ ਤੋਂ ਛੁਟਕਾਰਾ ਅਰ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋ ਜਾਣਾ ਸੁਖੈਨ ਹੋ ਜਾਂਦਾ ਹੈ। ਤਾਂਤੇ ਚਾਹੀਏ ਕਿ ਹੋਰ ਭਰਮਾਂ ਵਹਿਮਾਂ ਨੂੰ ਤਜਾਗਕੇ ਕ੍ਰਿਤਮ ਚੀਜ਼ਾਂ ਵਲੋਂ ਤਿਣਕਾ ਤੋੜ ਕੇ ਉਸ ਸੱਚੇ ਨਾਲ ਲਿਵ ਜੋੜੀਏ, ਹੰਕਾਰ ਅਗਨੀ ਨੂੰ ਬੁਝਾ ਕੇ ਠੰਢੇ ਹੋਵੀਏ ਅਰ ਉਸ ਦੀ ਏਕਤਾ ਦਾ ਨਿਸਚਾ ਕਰਕੇ ਜਨਮ ਮਰਨ ਦੇ ਦੁਖਾਂ ਤੋਂ ਛੁਟਕਾਰਾ ਪ੍ਰਾਪਤ ਕਰੀਏ। ਅਗਲੇ ਸਲੋਕ ਵਿਚ ਭੀ ਇਸੇ ਦੀ ਪੁਸ਼ਟੀ ਹੈ।

| ਮੂਲ | ਅਰਥ |
|---|---|
| **ਮਃ ੩ ॥ ਬਿਲਾਵਲੁ ਕਰਿਹੁ ਤੁਮ੍ ਪਿਆਰਿਹੋ ਏਕਸੁ ਸਿਉ ਲਿਵ ਲਾਇ ॥ ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ ॥ ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ ॥ ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥ ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ ॥ ੨ ॥** | ਆਨੰਦ ਕਰੋ ਤੁਸੀਂ (ਹੇ) ਪਜਾਰਿਓ! ਇਕ (ਵਾਹਿਗੁਰੂ) ਨਾਲ ਪ੍ਰੀਤੀ ਜੋੜ ਕੇ; (ਜਿਸ ਨਾਲ) ਜਨਮ ਮਰਨ ਦਾ ਦੁੱਖ ਕੱਟਿਆ ਜਾਵੇ ਅਰ ਸੱਚੇ ਵਿਚ ਸਮਾਈ ਹੋਵੇ। (ਕਿਉਂਕਿ ਉਨ੍ਹਾਂ ਨੂੰ) ਸਦਾ ਹੀ ਆਨੰਦ ਮੰਗਲਾਚਾਰ ਹੈ ਜੇਹੜੇ ਸਤਿਗੁਰਾਂ ਦੀ ਸਿੱਖਜਾ ਅਨੁਸਾਰ ਚਲਦੇ ਹਨ। (ਤਾਂਤੇ) ਸਤਿਸੰਗਤ ਵਿਚ ਬੈਠਕੇ (ਅਕਾਲ ਪੁਰਖ ਦੇ ਚਰਨਾਂ ਨਾਲ) ਪ੍ਰੀਤ ਕਰਕੇ ਸਦਾ ਵਾਹਿਗੁਰੂ ਦੇ ਗੁਣ ਗਾਵੀਏ। ਕਹਿੰਦੇ ਹਨ ਗੁਰੂ) ਨਾਨਕ, ਉਹ ਪੁਰਸ਼ ਸ੍ਰੇਸ਼ਟ ਹਨ ਜਿਨ੍ਹਾਂ ਨੂੰ (ਵਾਹਿਗੁਰੂ ਨੇ) ਗੁਰਮੁਖਾਂ ਦਾ ਮੇਲ ਮਿਲਾ ਦਿਤਾ ਹੈ॥੨॥ |

**ਭਾਵ**—ਸਿੱਖਜਾ ਹੈ ਕਿ ਆਨੰਦ (ਸੁਖ, ਸ਼ਾਂਤੀ, ਸੀਤਲਤਾ ਅਰ ਮੋਖਜ) ਦੀ ਜੇ ਇੱਛਾ ਹੈ ਤਾਂ ਇਤਰ ਸਾਧਨਾ ਨੂੰ ਛੱਡੋ ਅਰ ਇਕੋ ਨਾਲ ਲਿਵ ਜੋੜ ਲਓ, ਆਵਾਗਵਨ ਦੇ ਦੁੱਖਾਂ ਤੋਂ ਛੁਟਕਾਰਾ ਹੋਕੇ ਉਸ ਆਨੰਦ ਸ੍ਵਰੂਪ ਵਿਚ ਮਿਲ ਜਾਓਗੇ। ਐਸੇ ਆਨੰਦ ਦੇ ਪ੍ਰਾਪਤ ਕਰਨ ਦਾ ਵਸੀਲਾ ਸੱਚੇ ਸਤਿਗੁਰੂ ਹਨ, ਜਿਨ੍ਹਾਂ ਨੇ ਸਿੱਖਜਾ ਪਰ ਅਮਲ ਕੀਤਾ, ਉਨ੍ਹਾਂ ਦੇ ਘਰ ਸਦਾ ਆਨੰਦ ਦੇ ਵਾਜੇ ਵਜਦੇ ਹਨ। ਸਤਿਗੁਰਾਂ ਤੋਂ ਸਿੱਖਜਾ ਲੈਕੇ ਸਤਿਸੰਗਤ ਵਿਚ ਬੈਠੋ ਅਰ ਪ੍ਰੇਮ ਸੰਯੁਕਤ ਅਕਾਲ ਪੁਰਖ ਦੀ ਆਰਾਧਨਾ ਕਰੋ, ਫਿਰ ਸੱਚੀ ਸ਼ਾਂਤੀ ਅਰ ਆਨੰਦ ਪਾਓਗੇ, ਪਰੰਤੂ ਫਿਰ ਦੱਸਦੇ ਹਨ ਕਿ ਇਹ ਗੁਰ ਸਿੱਖਜਾ ਅਰ ਸਤਿਸੰਗ ਭੀ ਅਕਾਲ ਪੁਰਖ ਦੀ ਮੇਹਰ ਹੋਇਆਂ ਹੀ ਨਸੀਬ ਹੁੰਦਾ ਹੈ, ਉਹ ਜੀਵ ਧੰਨ ਹਨ ਅਰ ਸ੍ਰੇਸ਼ਟ ਹਨ ਜਿਨ੍ਹਾਂ ਨੂੰ ਅਕਾਲ ਪੁਰਖ ਨੇ ਗੁਰਮੁਖਾਂ ਦੀ ਸੰਗਤ ਸੁਲੱਭ ਕਰਕੇ, ਉਨ੍ਹਾਂ ਨੂੰ ਸੱਚੇ ਮਾਰਗ ਅਰ ਆਨੰਦ ਪ੍ਰਾਪਤ ਕਰਨ ਦਾ ਅਵਕਾਸ਼ ਦਿੱਤਾ ਹੈ।

**ਪਦਾਰਥ**— ਲਿਵ=ਲਗਨ। ਭਾਉ=ਪ੍ਰੇਮ।

| ਮੂਲ | ਅਰਥ |
|---|---|
| **ਪਉੜੀ ॥ ਸਭਨਾ ਜੀਆ ਵਿਚਿ ਹਰਿ ਆਪਿ ਸੋ ਭਗਤਾ ਕਾ ਮਿਤੁ ਹਰਿ ॥ ਸਭੁ ਕੋਈ ਹਰਿ ਕੈ ਵਸਿ ਭਗਤਾ ਕੈ ਅਨੰਦੁ ਘਰਿ ॥ ਹਰਿ ਭਗਤਾ ਕਾ ਮੇਲੀ ਸਰਬਤ ਸਉ** | ਸਭਨਾਂ ਜੀਵਾਂ ਵਿਚ (ਜੋ) ਵਾਹਿਗੁਰੂ ਆਪ (ਰਮਿਆ ਹੋਇਆ ਹੈ) ਸੋ ਵਾਹਿਗੁਰੂ ਭਗਤਾਂ ਦਾ ਮਿਤ੍ਰ ਹੈ। ਸਭ ਕੋਈ ਵਾਹਿਗੁਰੂ ਦੇ ਅਧੀਨ ਹੈ, ਸੋ ਭਗਤਾਂ ਦੇ ਘਰ (ਹਿਰਦੇ ਵਿਚ ਵੱਸਕੇ) ਆਨੰਦ (ਦੇਂਦਾ ਹੈ)। ਵਾਹਿਗੁਰੂ ਭਗਤਾਂ ਦਾ ਸੰਗੀ ਹੈ (ਇਸ ਕਰਕੇ) ਸਾਰੇ (ਉਸ ਦੇ) ਦਾਸ |

**ਨਿਸੁਲ ਜਨ ਟੰਗ ਧਰਿ ॥ ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ ॥ ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ ॥੨॥**

ਸੌਂਦੇ ਹਨ ਨਿੱਸਲ ਹੋ ਟੰਗ ਤੇ ਟੰਗ ਧਰ ਕੇ। (ਜੋ) ਹਰੀ ਸਰਬ ਦਾ ਸੁਆਮੀ ਹੈ ਉਸ ਨੂੰ ਭਗਤ ਜਨ ਚਿੱਤ ਵਿਖੇ (ਸਿਮਰਨ) ਕਰਕੇ (ਬੇਨਤੀ ਕਰਦੇ ਹਨ; ਹੇ ਵਾਹਿਗੁਰੂ!) ਤੈਨੂੰ ਕੋਈ ਅੱਪੜ ਨਹੀਂ ਸਕਦਾ, ਸਾਰੇ ਖਪ ਖਪ ਕੇ ਝੜ ਪੈਂਦੇ ਹਨ॥੨॥

**ਭਾਵ**—ਵਾਹਿਗੁਰੂ ਦੀ ਦਿਆਲਤਾ ਅਰ ਭਗਤਾਂ ਦੀ ਉੱਚ ਪਦਵੀ ਦਾ ਵਰਣਨ ਹੈ, ਜੋ ਵਾਹਿਗੁਰੂ ਸਾਰੀ ਸ੍ਰਿਸ਼ਟੀ ਪਰ ਆਗਜਾ ਤੋਰਦਾ ਹੈ, ਸਰਬੱਤ ਨੂੰ ਨੱਥ ਕੇ ਰੱਖਦਾ ਹੈ, ਉਹ ਵਾਹਿਗੁਰੂ ਅਪਣੇ ਭਗਤਾਂ ਨਾਲ ਮਿੱਤ੍ਰਾਨਾ ਪਾਲਦਾ ਹੈ, ਉਹ ਭਗਤਾਂ ਦਾ ਸੰਗੀ (ਸਖਾ) ਬਣ ਜਾਂਦਾ ਹੈ, ਹਰ ਸਮੇਂ ਉਨ੍ਹਾਂ ਦੇ ਹਿਰਦੇ ਮੰਦਰ ਵਿੱਚ ਨਿਵਾਸ ਕਰਕੇ ਅਨੰਦ ਦਾ ਦਾਤਾ ਬਣਦਾ ਹੈ। ਭਗਤ ਜਨ ਉਸ ਦੀ ਦਾਤ ਪਾਕੇ ਜਨਮ ਮਰਨ ਦੇ ਦੁਖਾਂ ਤੋਂ ਬੇਫ਼ਿਕਰ ਹੋ ਜਾਂਦੇ ਹਨ। ਟੰਗ ਤੇ ਟੰਗ ਧਰਕੇ ਸੌਣ ਤੋਂ ਇਹ ਭਾਵ ਨਹੀਂ ਕਿ ਉਹ ਵਾਹਿਗੁਰੂ ਦੀ ਨਜਾਇ ਸ਼ਕਤੀ ਨੂੰ ਭੁੱਲ ਜਾਂਦੇ ਹਨ, ਯਾ ਨਾਮ ਤੋਂ ਗਾਫ਼ਲ ਹੋ ਜਾਂਦੇ ਹਨ, ਸਗੋਂ ਨਿਕਟ ਵਾਸੀ ਹੋਕੇ ਭੀ ਉਹ ਅਭਿਮਾਨ ਦਾ ਤਿਆਗ ਰੱਖਦੇ ਹਨ, ਅਰ ਨਿੰਮ੍ਰਤਾ ਸਹਿਤ ਪ੍ਰਾਰਥਨਾ ਕਰਦੇ ਹਨ ਕਿ ਹੇ ਅਪਰੰਪਰ! ਆਪ ਦਾ ਪਾਰਾਵਾਰ ਪਾਉਣ ਨੂੰ ਕੋਈ ਸਮਰੱਥ ਨਹੀਂ। ਜੋ ਇਹ ਕੂੜਾ ਦਾਵਾ ਕਰਦੇ ਹਨ ਓਹ ਝਖਾਂ ਮਾਰਦੇ ਹਨ ਅਰ ਖਪ ਖਪ ਕੇ ਝੜ ਪੈਂਦੇ ਹਨ (ਗਿਰਾਉ ਨੂੰ ਪ੍ਰਾਪਤ ਹੁੰਦੇ ਹਨ)। ਭਗਤ ਜਨ ਸਾਵਧਾਨ ਰਹਿਕੇ **'ਆਸ ਅੰਦੇਸੇ ਤੇ ਨਿਹਕੇਵਲ'** {ਆਸਾ/੪੬੮} ਹੋ ਜਾਂਦੇ ਹਨ।

<u>ਮੂਲ</u> <u>ਅਰਥ</u>

**ਸਲੋਕ ਮਃ ੩ ॥**

**ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥ ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥ ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ ॥ ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ ॥ ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ ॥੧॥**

(ਜੋ) ਬ੍ਰਹਮ ਨੂੰ ਜਾਣਦੇ ਹਨ ਓਹ ਬ੍ਰਾਹਮਣ ਹਨ, ਜੇਹੜੇ ਕਿ ਚਲਦੇ ਹਨ ਸਤਿਗੁਰਾਂ ਦੀ ਆਗਿਆ ਵਿਚ। ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਵਸਦਾ ਹੈ (ਅਤੇ) ਹਉਮੈ ਰੋਗ (ਹੰਕਾਰ) ਦਾ ਨਾਸ਼ ਕੀਤਾ ਹੈ (ਜਿਨ੍ਹਾਂ ਨੇ)। (ਵਾਹਿਗੁਰੂ ਦੇ) ਗੁਣਾਂ ਦਾ ਸਿਮਰਨ ਕਰਦੇ ਹਨ ਅਰ ਗੁਣਾਂ ਨੂੰ ਹੀ ਇਕੱਤ੍ਰ ਕਰਦੇ ਹਨ, (ਐਸੇ ਬ੍ਰਾਹਮਣ ਅਕਾਲ ਪੁਰਖ ਦੀ) ਜੋਤਿ ਵਿਚ (ਅਪਣੀ) ਜੋਤਿ ਮਿਲਾ ਲੈਂਦੇ ਹਨ। ਇਸ ਸੰਸਾਰ ਵਿਚ (ਯਾ ਸਮੇਂ ਵਿਚ) ਵਿਰਲੇ (ਕੋਈ ਕੋਈ) ਬ੍ਰਾਹਮਣ (ਹਨ, ਜੋ) ਚਿੱਤ ਲਾ ਕੇ ਬ੍ਰਹਮ ਨੂੰ ਲਖਦੇ ਹਨ। (ਕਹਿੰਦੇ ਹਨ ਗੁਰੂ) ਨਾਨਕ ਜਿਨ੍ਹਾਂ ਪਰ ਸੱਚਾ ਵਾਹਿਗੁਰੂ ਕਿਰਪਾ ਕਰੇ ਸੋ ਨਾਮ ਵਿਚ ਬ੍ਰਿਤੀ ਨੂੰ ਜੋੜਦੇ ਹਨ॥੧॥

**ਭਾਵ**—ਬ੍ਰਾਹਮਣ ਦੇ ਲੱਛਣ ਦੱਸਦੇ ਹਨ। ਬ੍ਰਾਹਮਣ ਓਹ ਹਨ ਜੋ ਬ੍ਰਹਮ ਨੂੰ ਪਛਾਣਦੇ ਹਨ। ਸਤਿਗੁਰਾਂ ਦੀ ਆਗਿਆ ਅਨੁਸਾਰ ਚਲਦੇ ਹਨ, ਹਿਰਦੇ ਜਿਨ੍ਹਾਂ ਦੇ ਵਿਚ ਵਾਹਿਗੁਰੂ ਸਦੀਵ ਵੱਸਦਾ ਹੈ, ਜਾਤੀ ਅਭਿਮਾਨ ਨਾਲ ਲੂਠੇ ਹੋਏ ਨਹੀਂ ਹੁੰਦੇ, ਸਗੋਂ ਹਉਮੈ ਦੀ ਬੀਮਾਰੀ ਨੂੰ ਉਨ੍ਹਾਂ ਨੇ ਜਿੱਤ ਲਿਆ ਹੁੰਦਾ ਹੈ। ਵਾਹਿਗੁਰੂ ਦੇ ਗੁਣਾਂ ਨੂੰ ਸਿਮਰਨ ਕਰਦੇ ਅਰ ਗੁਣਾਂ ਨੂੰ ਹੀ ਇਕੱਤ੍ਰ ਕਰਦੇ ਹਨ, ਐਸੇ ਬ੍ਰਹਮ ਦੇ ਜਾਣੂ ਬ੍ਰਾਹਮਣ ਮੋਖ ਨੂੰ ਪ੍ਰਾਪਤ ਹੁੰਦੇ ਹਨ। ਪਰ ਇਸ ਸਮੇਂ ਵਿਚ ਨਾਮ ਮਾਤ੍ਰ ਜਾਤਿ

ਅਭਿਮਾਨਿ ਵਿਚ ਫਸੇ ਹੋਏ ਬ੍ਰਾਹਮਣ ਭਾਵੇਂ ਬਹੁਤ ਹੋਣ ਪਰ ਬ੍ਰਹਮ ਨੂੰ ਪਛਾਨਣ ਵਾਲੇ ਬ੍ਰਾਹਮਣ ਗਿਣਤੀ ਦੇ ਹੀ ਹਨ। ਐਸੀ ਉੱਤਮ ਪਦਵੀ ਦਾ (ਨਾਮ ਵਿਚ ਬ੍ਰਿਤੀ ਨੂੰ ਜੋੜ ਕੇ ਬ੍ਰਾਹਮਣ ਬਣਨ ਦਾ) ਭਾਗੀ ਉਹੋ ਹੋ ਸਕਦਾ ਹੈ ਜਿਸ ਪਰ ਆਪ ਕ੍ਰਿਪਾਲੂ ਵਾਹਿਗੁਰੂ ਕਿਰਪਾ ਕਰਨ।

**ਪਦਾਰਥ**—ਬ੍ਰਹਮ=ਅਕਾਲ ਪੁਰਖ। ਬਿੰਦਹਿ=ਜਾਣਦੇ ਹਨ। ਭਾਇ=ਭਾਵਨਾ, ਇੱਛਾ, ਆਗਜਾ। ਰਵਹਿ=ਸਿਮਰਦੇ ਹਨ। ਸੰਗ੍ਰਹਹਿ=ਕੱਠੇ ਕਰਦੇ ਹਨ।

| ਮੂਲ | ਅਰਥ |
|---|---|
| **ਮਃ ੩ ॥ ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ ॥ ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ ॥ ਮਨਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ॥ ਗੁਰਮੁਖਿ ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ ॥ ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ ॥ ੨ ॥** | (ਜਿਸ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ (ਅਰ) ਸ਼ਬਦ (ਨਾਮ) ਨਾਲ ਪ੍ਰੇਮ ਨਹੀਂ ਪਾਇਆ, (ਉਨ੍ਹਾਂ ਨੇ) ਹਉਮੈਂ (ਹੰਕਾਰ) ਦਾ ਰੋਗ ਵਧਾ ਲਿਆ (ਇਕੱਤ੍ਰ ਕਰ ਲਿਆ) ਬਹੁਤ ਲੰਮੀਆਂ ਤੇ ਬਹੁਤੇ ਸੁਆਰਤਾਂ (ਦੀਆਂ ਇਛਾਂ ਵਿਚ)। ਮਨ ਦੇ (ਝੂਠੇ) ਹਠ ਨਾਲ ਕਮਾਏ ਹੋਏ ਕਰਮ ਮੁੜ ਮੁੜ ਜੂਨੀਆਂ ਪਾਉਂਦੇ ਹਨ। ਗੁਰਮੁਖ ਦਾ ਜਨਮ ਸਫ਼ਲ ਹੈ ਜਿਸ ਨੂੰ (ਵਾਹਿਗੁਰੂ) ਆਪ (ਅਪਣੇ ਨਾਲ) ਮਿਲਾ ਲੈਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ ਜੀ ਕਿਰਪਾਲੂ (ਵਾਹਿਗੁਰੂ) ਕ੍ਰਿਪਾ ਕਰੇ ਤਦ ਨਾਮ ਧਨ ਪੱਲੇ ਪੈਂਦਾ (ਪ੍ਰਾਪਤ ਹੁੰਦਾ) ਹੈ॥੨॥ |

**ਭਾਵ**—ਪਿਛਲੇ ਸ਼ਲੋਕ ਵਿਚ ਬ੍ਰਹਮ ਨੂੰ ਬਿੰਦਨ ਵਾਲੇ ਬ੍ਰਾਹਮਣ ਦਾ ਵਰਣਨ ਕੀਤਾ ਸੀ, ਏਥੇ ਦੱਸਦੇ ਹਨ ਕਿ ਸਤਿਗੁਰਾਂ ਦੀ ਸੇਵਾ ਅਰ ਵਾਹਿਗੁਰੂ ਨਾਮ ਵਿਚ ਪ੍ਰੇਮ ਬਾਝ ਮਨ ਹਠ ਕਰਮ ਕੀਤੇ ਹੋਏ ਆਵਾਗਵਨ ਤੋਂ ਛੁਟਕਾਰਾ ਨਹੀਂ ਦੇ ਸਕਦੇ। ਇਸ ਨਾਲ ਸ੍ਵਾਰਥ ਪ੍ਰਤਾ ਅਰ ਅਭਿਮਾਨ ਨੂੰ ਪੁਸ਼ਟੀ ਹੁੰਦੀ ਹੈ। ਵਾਹਿਗੁਰੂ ਜਿਨ੍ਹਾਂ ਨੂੰ ਆਪਣੇ ਨਾਲ ਅਭੇਦ ਕਰਦਾ ਹੈ, ਉਨ੍ਹਾਂ ਦਾ ਹੰਕਾਰ ਨਾਸ਼ ਹੋਕੇ ਜਨਮ ਸਫ਼ਲ ਹੋ ਜਾਂਦਾ ਹੈ ਉਹ ਨਾਮ ਧਨ, ਜਿਸ ਦੇ ਪ੍ਰੇਮ ਬਿਨਾਂ ਆਵਾਗਵਨ ਮਿਟ ਨਹੀਂ ਸਕਦਾ, ਵਾਹਿਗੁਰੂ ਹੀ ਕਿਰਪਾ ਕਰੇ ਤਾਂ ਪੱਲੇ ਪੈ ਸਕਦਾ ਹੈ। ਮਨ ਹਠ ਕਰਮ (ਕਸ਼ਟ ਸਾਧਜ ਤਪ ਆਦਿਕ) ਜਿਨ੍ਹਾਂ ਵਿਚ ਸ੍ਵਾਰਥ ਮੁੱਖ ਹੁੰਦਾ ਹੈ, ਅਰ ਹੰਕਾਰ ਜਿਨ੍ਹਾਂ ਤੋਂ ਉਤਪਤ ਹੋ ਜਾਂਦਾ ਹੈ, ਫਿਰ ਫਿਰ ਜੂਨਾਂ ਵਿਚ ਫਿਰਾਉਂਦੇ ਹਨ, ਤਾਂਤੇ ਵਾਹਿਗੁਰੂ ਪਾਸੋਂ ਸਤਿਗੁਰਾਂ ਦੀ ਸੇਵਾ, ਸ਼ਬਦ ਦਾ ਪ੍ਰੇਮ, ਹੰਕਾਰ ਦੀ ਨਵਿਰਤੀ ਅਰ ਸ੍ਵਾਰਥ ਇੱਛਾ ਦੇ ਅਭਾਵ ਲਈ ਯਾਚਨਾ ਕਰਨੀ ਚਾਹੀਏ, ਉਹ ਕ੍ਰਿਪਾਲੂ ਆਪ ਕਿਰਪਾ ਕਰੇ ਤਾਂ ਕੁਝ ਬਣ ਸਕਦਾ ਹੈ।

**ਪਦਾਰਥ**—ਭਾਉ=ਪ੍ਰੀਤੀ। ਸੁਆਉ=ਸੁਆਰਥ। ਨਦਰਿ=ਕਿਰਪਾ

| ਮੂਲ | ਅਰਥ |
|---|---|
| **ਪਉੜੀ ॥ ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥ ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ** | ਸਭ ਵਡਿਆਈਆਂ ਵਾਹਿਗੁਰੂ ਨਾਮ ਵਿਚ (ਹਨ, ਜੋ) ਵਾਹਿਗੁਰੂ ਨਾਮ (ਕਿ) ਗੁਰਾਂ ਦ੍ਵਾਰੇ ਸਿਮਰੀਦਾ ਹੈ। ਜਿਹੜੀ ਚੀਜ਼ ਮੰਗੀਏ ਸੋਈ ਪ੍ਰਾਪਤ ਹੋ ਜਾਂਦੀ ਹੈ ਜੇਕਰ ਨਾਮ ਵਿਚ ਚਿਤ ਲਗਾਈਏ। ਹਿਰਦੇ ਦੀ ਗੁਪਤ ਗੱਲ ਸਤਿਗੁਰੂ ਪਾਸ |

| | |
|---|---|
| **ਲਾਈਐ ॥ ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥ ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥ ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ ॥ ੩ ॥** | ਕਰੀਏ ਤਾਂ ਸਰਬ ਸੁਖ ਪਾਈਦੇ ਹਨ। ਪੂਰਾ ਗੁਰੂ ਵਾਹਿਗੁਰੂ ਨਾਮ ਦਾ ਉਪਦੇਸ਼ ਦੇਵੇ ਤਾਂ ਸਾਰੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, ਜਿਸ ਦੇ (ਮੱਥੇ ਪਰ) ਪਹਿਲੇ ਲਿਖਿਆ ਹੋਇਆ ਹੋਵੇ ਸੋਈ ਵਾਹਿਗੁਰੂ ਦੇ ਗੁਣ ਗਾਉਂਦਾ ਹੈ॥੩॥ |

**ਭਾਵ**—ਪਿਛਲੇ ਸ਼ਲੋਕ ਵਿਚ ਵਰਣਨ ਸੀ ਕਿ ਸਤਿਗੁਰਾਂ ਦੀ ਸੇਵਾ ਤੋਂ ਵਿਰਵੇ ਅਰ ਸ਼ਬਦ ਤੋਂ ਵਿਪ੍ਰੀਤ ਰਹਿਣ ਵਾਲੇ ਹਉਮੈ ਰੋਗ ਵਿਚ ਫਸਦੇ ਹਨ। ਇਥੇ ਦੱਸਦੇ ਹਨ ਕਿ ਸਾਰੇ ਸੁਖਾਂ ਦਾ ਸੋਮਾਂ ਵਾਹਿਗੁਰੂ ਦਾ ਨਾਮ ਹੈ, ਨਾਮ ਉਹ ਜੋ ਪ੍ਰੇਮ ਪ੍ਰੀਤ ਸਹਿਤ ਜਪਿਆ ਜਾਵੇ, ਪਰ ਉਹ ਕਿਸ ਤਰ੍ਹਾਂ ਜਪਿਆ ਜਾਂਦਾ ਹੈ? ਸਤਿਗੁਰਾਂ ਦ੍ਵਾਰਾ। ਜਦ ਸਤਿਗੁਰ ਦੀ ਸਿੱਖਜਾ ਅਨੁਸਾਰ ਨਾਮ ਵਿਚ ਗੱਡੇ ਗਏ, ਫਿਰ ਜਿਸ ਚੀਜ਼ ਦੀ ਇੱਛਾ ਹੋਵੇ ਪ੍ਰਾਪਤ ਹੋ ਜਾਂਦੀ ਹੈ। ਸਤਿਗੁਰਾਂ ਪਾਸ ਆਪਣੇ ਮਨ ਦੀ ਘੁੰਡੀ ਖੋਲ੍ਹੀਏ ਤਾਂ ਉਹ ਐਸੀ ਸੁਖੈਨ ਬਿਧੀ ਨਾਲ ਸੁਲਝਾ ਦੇਂਦੇ ਹਨ ਕਿ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਉਨ੍ਹਾਂ ਦੇ ਸੱਚੇ ਉਪਦੇਸ਼ ਨੂੰ ਪ੍ਰਾਪਤ ਕਰਕੇ ਕੋਈ ਦੁੱਖ ਭੁੱਖ ਤ੍ਰਿਸ਼ਨਾ ਆਦਿ ਬਾਕੀ ਨਹੀਂ ਰਹਿ ਜਾਂਦੇ, ਪਰ ਏਹ ਸਤਿਗੁਰ ਦ੍ਵਾਰਾ ਨਾਮ ਜਪਣਾ ਭੀ ਉੱਤਮ ਭਾਗਾਂ ਕਰਕੇ ਹੀ ਹੋ ਸਕਦਾ ਹੈ, ਅਰ ਭਾਗ ਉਹ ਹਨ ਜੋ ਅਸੀਂ ਹਰ ਵੇਲੇ ਅਪਣੀ ਵਾਸ਼ਨਾ ਤੇ ਅਪਣੇ ਕਰਮਾਂ ਨਾਲ ਬਣਾ ਰਹੇ ਹਾਂ।

| ਮੂਲ | ਅਰਥ |
|---|---|
| **ਸਲੋਕ ਮਃ ੩ ॥**<br>**ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ ॥ ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥ ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥ ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ ॥ ਸਚੋ ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥ ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥ ੧ ॥** | ਸਤਿਗੁਰ ਪਾਸੋਂ ਖਾਲੀ ਕੋਈ ਨਹੀਂ (ਜਾਂਦਾ ਜੇਹੜਾ) ਮੇਰੇ ਪ੍ਰਭੂ ਨੇ ਮੇਲ ਮਿਲਾ ਦਿੱਤਾ ਹੈ। ਸਤਿਗੁਰਾਂ ਦਾ ਦਰਸ਼ਨ ਸਫ਼ਲ ਹੈ, ਜੈਸੀ ਕੋਈ ਇੱਛਾ ਕਰਕੇ (ਆਉਂਦਾ ਹੈ) ਤੈਸਾ ਹੀ ਫਲ ਪਾਉਂਦਾ ਹੈ। ਗੁਰੂ ਦਾ ਵਾਕ ਅੰਮ੍ਰਿਤ (ਰੂਪ) ਹੈ (ਜੋ) ਸਭ ਤ੍ਰਿਸ਼ਨਾ (ਅਰ) ਭੁੱਖ ਦੂਰ ਕਰ ਦੇਂਦਾ ਹੈ। ਵਾਹਿਗੁਰੂ (ਨਾਮ ਦਾ) ਰਸ ਪੀਕੇ ਸੰਤੋਖ ਹੋ ਗਿਆ ਅਰ ਸੱਚ ਮਨ ਵਿਚ ਆ ਵੱਸਿਆ, (ਉਸ) ਸੱਚ ਨੂੰ ਸਿਮਰਨ ਕਰਕੇ ਅਮਰ ਪਦਵੀ ਪਾ ਲਈ (ਜਦ ਗੁਰਾਂ ਦਾ) ਅਨਹਦ ਸ਼ਬਦ ਵਜਾਇਆ (ਉਸ ਪਰ ਅਮਲ ਕੀਤਾ, ਉਹੋ) ਸੱਚ ਦਸੋ ਦਿਸ਼ਾ ਵਿਚ ਪਸਰਿਆ (ਦਿੱਸਿਆ) ਗੁਰੂ ਦੇ (ਉਪਦੇਸ਼ ਨਾਲ) ਸਹਿਜ ਸਭਾਉ (ਹੀ)। (ਕਹਿੰਦੇ ਹਨ ਗੁਰੂ) ਨਾਨਕ ਜਿਨ੍ਹਾਂ ਦੇ ਅੰਦਰ ਸੱਚ (ਵਸ ਗਿਆ) ਹੈ, ਓਹ (ਵਾਹਿਗੁਰੂ ਦੇ) ਦਾਸ ਕਿਸੇ ਦੇ ਲੁਕਾਏ ਹੋਏ ਲੁਕਦੇ ਨਹੀਂ॥੧॥ |

**ਭਾਵ**—ਪਿੱਛੇ ਵਾਹਿਗੁਰੂ ਨਾਮ ਦੀ ਵਡਿਆਈ ਦੱਸੀ ਸੀ ਇਸ ਚੌਥੀ ਪਉੜੀ ਦੇ ਆਰੰਭ ਵਿਚ ਸਤਿਗੁਰਾਂ ਦੀ ਵਡਿਆਈ ਦਾ ਵਰਨਨ ਹੈ। ਸਤਿਗੁਰੂ ਕੈਸੇ ਹਨ; ਜਿਨ੍ਹਾਂ ਪਾਸ ਜਾ ਕੇ ਕੋਈ ਵਿਰਵਾ ਨਹੀ ਰਹਿ ਸਕਦਾ? ਸਤਿਗੁਰਾਂ ਦਾ ਦਰਸ਼ਨ ਮਾਤ੍ਰ ਭੀ ਫਲ ਤੋਂ ਖਾਲੀ ਨਹੀਂ ਹੁੰਦਾ। ਜੈਸੀ ਕੋਈ

ਮਨ ਵਿਚ ਸ਼ਰਧਾ ਭਾਵਨਾ ਲੈਕੇ ਉਨ੍ਹਾਂ ਦੇ ਚਰਨੀਂ ਡਿਗਦਾ ਹੈ ਉਹ ਵੈਸੀ ਹੀ ਉਸ ਨੂੰ ਮੁਕਤੀ ਭੁਗਤੀ ਭੀ ਦੇਂਦੇ ਹਨ। ਗੁਰੂ ਦਾ ਵਾਕ ਅੰਮ੍ਰਿਤ ਤੁੱਲ ਹੈ, ਜਿਸ ਨਾਲ ਸਭ ਪ੍ਰਕਾਰ ਦੀਆਂ ਵਾਸ਼ਨਾਂ ਦਾ ਅਭਾਵ ਹੋਕੇ ਹਰੀ ਰਸ ਵਿਚ ਮਨ ਗੱਡਿਆ ਜਾਂਦਾ ਹੈ। ਮਨ ਗਡੀਣ ਦਾ ਅਸਰ ਇਹ ਹੁੰਦਾ ਹੈ ਕਿ ਸੱਚ, ਜੋ ਸਾਰ ਵਸਤੂ ਹੈ, ਉਸ ਦਾ ਪ੍ਰਕਾਸ਼ ਮਨ ਵਿਚ ਲਸਨ ਲਗ ਜਾਂਦਾ ਹੈ, ਇਸ ਤਰ੍ਹਾਂ ਗੁਰੂ ਦੀ ਅਕਸਮਾਤ ਕ੍ਰਿਪਾ ਨਾਲ ਹੀ ਉਸ ਸੱਚ ਦੇ ਜਾਣੂ ਹੋਕੇ ਉਹ ਅਮਰ ਪਦ (ਮੋਖਜ) ਦੇ ਭਾਗੀ ਹੋ ਜਾਂਦੇ ਹਨ ਅਰ ਸਭ ਪਾਸੀਂ ਉਨ੍ਹਾਂ ਨੂੰ ਉਸੇ ਸੱਚ ਦਾ ਦਰਸ਼ਨ ਹੁੰਦਾ ਹੈ। ਐਸੇ ਸ੍ਰੇਸ਼ਟ ਜਨ, ਜਿਨ੍ਹਾਂ ਦੇ ਅੰਦਰ ਉਸ 'ਸੱਚ' ਦਾ ਸੂਰਜ ਚਮਕਣ ਲੱਗ ਜਾਂਦਾ ਹੈ, ਕਿਸੇ ਦੇ ਲੁਕਾਏ ਹੋਏ ਲੁਕ ਨਹੀਂ ਸਕਦੇ, ਭਾਵ ਜੇ ਕੋਈ ਉਨ੍ਹਾਂ ਦੀ ਨਿੰਦਾ ਕਰਕੇ ਬਦਨਾਮ ਕਰਨਾ ਚਾਹੇ ਤਾਂ ਉਸ ਦਾ ਯਤਨ ਫਲੀਭੂਤ ਨਹੀਂ ਹੋ ਸਕਦਾ। ਤਾਂਤੇ ਸਤਿਗੁਰੂ ਹੀ ਇਕ ਬੋਹਿਥ ਹਨ ਜਿਨ੍ਹਾਂ ਦੇ ਵਸੀਲੇ ਉਸ ਸੱਚੇ 'ਸੱਚ' ਦੀ ਪਛਾਣ ਹੁੰਦੀ ਹੈ ਅਰ ਜਿਸ ਦੇ ਆਸਾਰੇ ਜਨਮ ਮਰਨ ਦੇ ਦੁੱਖਾਂ ਤੋਂ ਛੁਟਕਾਰਾ ਹੋ ਸਕਦਾ ਹੈ।

| ਮੂਲ | ਅਰਥ |
|---|---|
| **ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥ ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ॥ ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ ॥ ੨ ॥** | ਗੁਰੂ ਦੀ ਸੇਵਾ ਨਾਲ ਵਾਹਿਗੁਰੂ ਪ੍ਰਾਪਤ ਹੁੰਦਾ ਹੈ, ਜਿਸ ਪਰ (ਉਹ) ਕਿਰਪਾ ਕਰੇ। (ਓਹ) ਮਨੁੱਖ ਤੋਂ ਦੇਵਤੇ ਹੋ ਗਏ ਜਿਨ੍ਹਾਂ ਨੂੰ (ਗੁਰੂ ਨੇ ਵਾਹਿਗੁਰੂ ਦੀ) ਸੱਚੀ ਭਗਤੀ ਦਾਨ ਕੀਤੀ। (ਉਨ੍ਹਾਂ ਦੀ) ਹਉਮੈ (ਹੰਕਾਰ) ਨਾਸ਼ ਕਰਕੇ (ਵਾਹਿਗੁਰੂ ਨਾਲ) ਜੋੜ ਦਿੱਤਾ ਹੈ ਗੁਰੂ ਦੇ ਉਪਦੇਸ਼ ਨੇ ਪਵਿੱਤ੍ਰ ਕਰਕੇ। (ਕਹਿੰਦੇ ਹਨ ਗੁਰੂ) ਨਾਨਕ (ਉਹ) ਸੁਖੈਨ ਹੀ ਜੁੜ ਰਹੇ ਹਨ (ਜਿਨ੍ਹਾਂ ਨੂੰ ਗੁਰੂ ਨੇ) ਨਾਮ ਦੀ ਮਹਿਮਾ (ਦਾ ਉਪਦੇਸ਼ ਅਥਵਾ ਨਾਮ ਜਪਣ ਦੀ ਵਡਿਆਈ) ਦਿੱਤੀ ਹੈ॥੨॥ |

**ਭਾਵ**—ਪਿਛਲੇ ਸ਼ਲੋਕ ਵਿਚ ਗੁਰੂ ਦੇ ਉਪਦੇਸ਼ ਦੀ ਮਹਿਮਾ ਸੀ, ਇਸ ਵਿਚ ਉਸੇ ਦੀ ਪ੍ਰੋਢਤਾ ਹੈ, ਗੁਰੂ ਦੀ ਸੇਵਾ ਕੈਸੀ ਹੈ? ਵਾਹਿਗੁਰੂ ਨਾਲ ਮੇਲਣੇ ਵਾਲੀ ਹੈ, ਮਨੁੱਖ ਤੋਂ ਦੇਵਤੇ ਬਣਾ ਦੇਂਦੀ ਹੈ, ਮਨੁੱਖ ਦਾ ਸਰੀਰਕ ਸੁਭਾਵ ਤਮੋ ਰਜੋ ਗੁਣ ਹੈ, ਉਹ ਵਿਕਾਰਾਂ ਵਿਚ ਫਸਦਾ ਹੈ, ਪਰ ਦੇਵਤੇ ਦਾ ਸੁਭਾਵ ਸਤੋ ਗੁਣੀ ਹੈ, ਪਵਿੱਤ੍ਰਤਾ ਉਸ ਦਾ ਕਰਤੱਵਜ ਹੈ; ਗੁਰੂ ਮੇਹਰ ਕਰੇ ਤਾਂ ਮਨੁੱਖ ਦੀ ਕਾਇਆਂ ਪਲਟ ਦੇਂਦਾ ਹੈ, ਤਮੋ ਗੁਣੀ ਬ੍ਰਿਤੀ ਦਾ ਨਾਸ਼ ਹੋਕੇ ਸਤੋਗੁਣ ਦਾ ਪ੍ਰਵੇਸ਼ ਹੋ ਜਾਂਦਾ ਹੈ। ਹੰਕਾਰ ਅਸਲੋਂ ਨਾਸ਼ ਹੋ ਜਾਂਦਾ ਹੈ। ਗੁਰੂ ਦਾ ਪਵਿੱਤ੍ਰ ਉਪਦੇਸ਼ ਪਰਮੇਸ਼ੁਰ ਨਾਲ ਮਿਲ ਜਾਣਾ ਸੁਲੱਭ ਕਰ ਦੇਂਦਾ ਹੈ ਅਰ ਆਦਮੀ ਵਾਸਤੇ ਮੁਕਤ ਹੋ ਜਾਣਾ ਸਹਿਜ ਹੋ ਜਾਂਦਾ ਹੈ। ਸਤਿਗੁਰੂ ਅਕਾਲ ਪੁਰਖ ਦੇ ਨਾਮ ਦੀ ਵਡਿਆਈ ਦਾ ਉਪਦੇਸ਼ ਕਰਕੇ ਮੁਕਤ ਕਰ ਦੇਂਦੇ ਹਨ।

**ਪਦਾਰਥ**—ਨਦਰਿ=ਕ੍ਰਿਪਾ। ਸੁਚੇਇ=ਪਵਿੱਤ੍ਰ ਕਰਕੇ।

{ਅਗਲੀ ਪਉੜੀ ਵਿਚ ਦੱਸਦੇ ਹਨ ਕਿ ਨਾਮ ਦੀ ਵਡਿਆਈ ਸਤਿਗੁਰਾਂ ਵਿੱਚ ਇੰਨੀ ਬਾਹੁੱਲਤਾ ਨਾਲ ਕਿਸ ਵਾਸਤੇ ਹੈ।}

| ਮੂਲ | ਅਰਥ |
|---|---|
| **ਪਉੜੀ ॥ ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ** | ਗੁਰੂ ਸਤਿਗੁਰੂ ਵਿਚ ਨਾਮ ਦੀ ਵਡਿਆਈ ਬਹੁਤ ਹੈ (ਜੋ) ਵਾਹਿਗੁਰੂ ਸਿਰਜਣਹਾਰ ਨੇ ਆਪ ਵਧਾਈ ਹੋਈ ਹੈ; (ਇਸ |

**ਕਰਤੈ ਆਪਿ ਵਧਾਈ ॥ ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨਿ੍ ਓਨ੍ਾ ਅੰਦਰਿ ਹਿਰਦੈ ਭਾਈ ॥ ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਾ ਪਰਾਇਆ ਭਲਾ ਨ ਸੁਖਾਈ ॥ ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ॥ ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ ॥ ੪ ॥**

ਵਡਿਆਈ ਨੂੰ ਗੁਰੂ ਕੇ) ਸੇਵਕ ਅਤੇ ਸਿੱਖ ਸਭ ਵੇਖ ਵੇਖਕੇ ਜੀਉਂਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਚੰਗੀ ਲਗਦੀ ਹੈ, (ਪਰ) ਨਿੰਦਕ (ਅਤੇ) ਦੁਸ਼ਟ (ਇਸ) ਵਡਿਆਈ ਨੂੰ ਦੇਖ ਨਹੀਂ ਸਕਦੇ, ਉਨ੍ਹਾਂ ਨੂੰ (ਅਪਣੇ ਤੋਂ ਸਿਵਾ) ਕਿਸੇ ਹੋਰ ਦਾ ਭਲਾ ਸੁਖਾਉਂਦਾ (ਹੀ) ਨਹੀਂ। (ਪਰ) ਕਿਸੇ ਦੇ ਝਖ ਮਾਰਿਆਂ (ਨਿੰਦਾ ਕੀਤਿਆਂ) ਕੀ ਹੁੰਦਾ ਹੈ, ਜਦ ਸੱਚੇ (ਵਾਹਿਗੁਰੂ) ਨਾਲ ਬਣ ਆਈ ਹੋਵੇ। ਜੇਹੜੀ ਗੱਲ ਵਾਹਿਗੁਰੂ ਨੂੰ ਹੱਛੀ ਲੱਗੇ ਉਹ ਦਿਨ ਦਿਨ ਸਵਾਈ ਵਧਦੀ ਹੈ (ਭਾਵੇਂ) ਸਾਰਾ ਸੰਸਾਰ ਝਖ ਝਖ (ਨਿੰਦਾ ਕਰ ਕਰ) ਮਰੇ॥੪॥

**ਭਾਵ**—ਪਿੱਛੇ ਸਤਿਗੁਰ ਦੀ ਉਪਮਾ ਕੀਤੀ ਸੀ ਕਿ ਉਨ੍ਹਾਂ ਦੇ ਦਰਸ਼ਨ ਮਾਤ੍ਰ ਨਾਲ ਭੀ ਬਹੁਤ ਲਾਭ ਹੁੰਦਾ ਹੈ, ਇਥੇ ਦੱਸਿਆ ਹੈ ਕਿ ਉਨ੍ਹਾਂ ਵਿਚ ਕੀ ਵਾਧਾ ਹੋਰਨਾਂ ਨਾਲੋਂ ਹੁੰਦਾ ਹੈ? ਉਹ ਵਡਿਆਈ ਜਾਂ ਵਾਧਾ ਨਾਮ ਦਾ ਹੈ ਜੋ ਉਨ੍ਹਾਂ ਦੇ ਹਿਰਦੇ ਵਿਚ ਸਮਾਇਆ ਹੁੰਦਾ ਹੈ ਅਰ ਏਹ ਨਾਮ ਦੀ ਵਡਿਆਈ ਉਨ੍ਹਾਂ ਨੂੰ ਵਾਹਿਗੁਰੂ ਵਲੋਂ ਸੌਂਪਣਾ ਹੋਈ ਹੁੰਦੀ ਹੈ। ਵਾਹਿਗੁਰੂ ਕੁਮਾਰਗੀ ਸੰਸਾਰ ਦੇ ਸੁਧਾਰ ਹਿਤ ਉਨ੍ਹਾਂ ਦੇ ਅੰਦਰ ਆਪਣਾ ਪਵਿਤ੍ਰ ਪ੍ਰਕਾਸ਼ ਪਾਉਂਦਾ ਹੈ ਅਰ ਉਨ੍ਹਾਂ ਨੂੰ ਸੰਸਾਰ ਦੀ ਮੁਕਤੀ ਦਾ ਵਸੀਲਾ ਬਣਾਉਂਦਾ ਹੈ, ਜਿਨ੍ਹਾਂ ਪਰ ਐਸੀ ਕ੍ਰਿਪਾ ਨਹੀਂ ਹੋਈ, ਉਹ ਇਸ ਕਠਨਭਾਰ ਨੂੰ ਚੁੱਕ ਨਹੀਂ ਸਕਦੇ। ਜੇ ਚੁੱਕਦੇ ਹਨ ਤਾਂ ਮੂੰਹ ਦੇ ਭਾਰ ਡਿਗਦੇ ਹਨ। ਸੱਚੇ ਸਤਿਗੁਰਾਂ ਨੂੰ ਸੰਗਤਾਂ ਵੇਖ ਵੇਖ ਕੇ ਜੀਉਂਦੀਆਂ ਹਨ, ਅਰਥਾਤ ਉਨ੍ਹਾਂ ਦੇ ਆਤਮਾ ਅਰ ਪ੍ਰਾਣਾਂ ਦਾ ਆਸਰਾ ਰੂਪ ਸੰਸਾਰ ਸਾਗਰ ਦੇ ਬੋਹਿਥ ਹੁੰਦੇ ਹਨ, ਪਰ ਐਸੀ ਵਡਿਆਈ ਉੱਲੂ ਬ੍ਰਿਤੀ ਨਿੰਦਕ ਅਤੇ ਪਾਪੀ ਦੇਖ ਕੇ ਸੜਦੇ ਹਨ, ਉਹ ਯਤਨ ਕਰਦੇ ਹਨ ਕਿ ਕਿਸੇ ਤਰ੍ਹਾਂ ਏਹ ਆਤਮ ਪ੍ਰਕਾਸ਼ ਲੋਪ ਹੋ ਜਾਵੇ, ਉਹ ਅਪਣਾ ਭਲਾ ਕਰਨੋਂ ਅਸਮਰੱਥ ਹੁੰਦੇ ਹਨ ਪਰ ਪਰਾਇਆ ਭਲਾ ਹੁੰਦਾ ਭੀ ਉਨ੍ਹਾਂ ਨੂੰ ਹੱਛਾ ਨਹੀਂ ਲੱਗਦਾ। ਓਹ ਸਿੱਖ ਸੇਵਕ ਸੰਗਤਾਂ ਦੇ ਮਨ ਫਿਰਾਉਂਦੇ ਹਨ ਅਰ ਉਨ੍ਹਾਂ ਦੀ ਭਲਾਈ ਵਿਚ ਬਾਧਕ ਹੁੰਦੇ ਹਨ, ਉਨ੍ਹਾਂ ਦੀ ਝਖ ਮਾਰੀ ਹੋਈ ਦਾ ਫਲ ਕੁਛ ਨਹੀਂ ਹੁੰਦਾ, ਕਿਉਂਕਿ ਵਾਹਿਗੁਰੂ ਨਾਲ ਬਣੀ ਹੋਈ ਹੁੰਦੀ ਹੈ, ਵਾਹਿਗੁਰੂ ਸ੍ਵੈਛਾ ਅਨੁਸਾਰ ਉਨ੍ਹਾਂ ਨੂੰ ਗੁਰੂ ਥਾਪਦਾ ਹੈ ਅਰ ਉਹ ਦਿਨ ਦਿਨ ਚੰਦ੍ਰਮਾਂ ਦੀ ਕਲਾ ਵਾਂਙ ਵਧਦੇ ਹਨ, ਉਨ੍ਹਾਂ ਦਾ ਪ੍ਰਤਾਪ ਸੰਸਾਰ ਵਿਚ ਫੈਲਦਾ ਹੈ, ਇਸ ਦੇ ਉਲਟ ਯਤਨ ਕਰਨ ਵਾਲੇ ਭਾਵੇਂ ਲੱਖ ਤ੍ਰਾਣ ਲਾਉਣ ਕੁਝ ਨਹੀਂ ਹੋ ਸਕਦਾ। ਗੁਰੂ ਰਾਮਦਾਸ ਜੀ ਦੇ ਨੇਤ੍ਰਾਂ ਵਿਚ ਇਨ੍ਹਾਂ ਕਥਨਾਂ ਦੇ ਵੇਲੇ ਗੁਰੂ ਅਮਰ ਦਾਸ ਜੀ ਬਿਰਾਜ ਰਹੇ ਹਨ।

<u>ਮੂਲ</u> <u>ਅਰਥ</u>

**ਸਲੋਕ ਮਃ ੩ ॥**

**ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ ॥ ਹਰਿ ਸੁਖੁ ਪਲ੍ਹਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ ॥ ਮਨਮੁਖ**

ਧ੍ਰਿਗ ਹੈ ਏਹ ਦ੍ਵੈਤ ਭਾਵਨਾਂ ਦੀ ਆਸ ਜਿਸ ਕਰਕੇ (ਜੀਵ) ਮੋਹ ਅਰ ਮਾਯਾ ਵਿਚ ਜੀ ਲਗਾਉਂਦਾ ਹੈ। ਵਾਹਿਗੁਰੂ ਨਾਮ ਦੇ ਸੁਖ ਨੂੰ ਵਜਰਥ ਜਾਣਕੇ ਤਿਆਗ ਦੇਂਦਾ ਹੈ (ਅਰ) ਨਾਮ ਨੂੰ ਵਿਸਾਰਕੇ ਦੁੱਖ ਪਾਉਂਦਾ ਹੈ। ਓਹ ਮਨਮੁਖ

| | |
|---|---|
| **ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਏ ॥ ਕਾਰਜ ਸਿਧਿ ਨ ਹੋਵਨੀ ਅੰਤਿ ਗਇਆ ਪਛੁਤਾਏ॥ ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ॥ ਨਾਮਿ ਰਤੇ ਜਨ ਸਦਾ ਸੁਖੁ ਪਾਇਨਿ੍ ਜਨ ਨਾਨਕ ਤਿਨ ਬਲਿ ਜਾਏ॥੧॥** | ਅਜਾਣ ਅੰਨ੍ਹੇ ਹੋਕੇ ਜਨਮਦੇ ਮਰਦੇ ਤੇ (ਸੰਸਾਰ ਵਿਚ) ਫਿਰ ਫਿਰ ਆਉਂਦੇ ਜਾਂਦੇ ਹਨ। (ਉਨ੍ਹਾਂ ਦੇ) ਕਾਰਜ (ਮੋਖ, ਮਨੋਰਥ) ਸਿੱਧ ਨਹੀਂ ਹੁੰਦੇ, (ਓਹ) ਅੰਤ ਸਮੇਂ (ਦਰਗਾਹ ਵਿਚ) ਗਿਆਂ ਪਛੁਤਾਉਂਦੇ ਹਨ। ਜਿਸ ਪਰ (ਵਾਹਿਗੁਰੂ ਦੀ) ਦਯਾ ਹੋਵੇ, ਉਸ ਨੂੰ ਸਤਿਗੁਰੂ ਦਾ ਮਿਲਾਪ ਹੁੰਦਾ ਹੈ (ਉਨ੍ਹਾਂ ਸਤਿਗੁਰਾਂ ਦੇ ਉਪਦੇਸ਼ ਅਨੁਸਾਰ) ਉਹ ਵਾਹਿਗੁਰੂ ਦਾ ਨਾਮ ਸਿਮਰਦਾ ਹੈ। (ਉਸ) ਨਾਮ ਵਿਚ ਰੱਤੇ ਹੋਏ ਜਨ (ਭਗਤ) ਸਦਾ ਦਾ ਸੁਖ (ਮੋਖ) ਪ੍ਰਾਪਤ ਕਰਦੇ ਹਨ, (ਦਾਸ) ਨਾਨਕ ਤਿਨ੍ਹਾਂ (ਮੋਖ ਪ੍ਰਾਪਤ ਭਗਤਾਂ) ਤੋਂ ਬਲਿਹਾਰ ਜਾਂਦਾ ਹੈ॥੧॥ |

**ਭਾਵ**—ਪਾਪਾਤਮਾ ਜੀਵਾਂ ਦੀ ਦਸ਼ਾ ਪਰ ਅਫਸੋਸ ਕਰਦੇ ਹੋਏ ਗੁਰੂ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਸਭਨਾਂ ਦੁੱਖਾਂ ਦਾ ਮੂਲ ਕਾਰਨ ਦ੍ਵੈਤ ਭਾਵਨਾ ਹੈ, ਜਦ ਆਦਮੀ ਇਕ ਅਕਾਲ ਪੁਰਖ ਤੋਂ ਬੇਮੁਖ ਹੋਕੇ ਹੋਰ ਹੋਰ ਪਾਸੇ ਰੁੱਝਦਾ ਹੈ, ਤਦ ਅਨੇਕਾਂ ਆਤਮਕ ਰੋਗ ਆ ਗ੍ਰੱਸਦੇ ਹਨ। ਕਰਤਾ ਨੂੰ ਛੱਡਕੇ ਕ੍ਰਿਤਮ ਪਦਾਰਥ ਨਾਲ ਮੋਹ ਪੈਂਦਾ ਹੈ ਤੇ ਜੀਵ ਵਾਹਿਗੁਰੂ ਦੀ ਥਾਂ ਮਾਇਆ ਵਿਚ ਜਾ ਫਸਦਾ ਹੈ, ਉਹ ਮਾਇਆ ਦਾ ਮੋਹ ਐਸਾ ਰਸਦਾਇਕ ਪ੍ਰਤੀਤ ਹੁੰਦਾ ਹੈ ਕਿ ਜੀਵ ਨੂੰ ਅੰਨ੍ਹਿਆਂ ਕਰ ਦੇਂਦਾ ਹੈ, ਉਸ ਵੇਲੇ ਪਰਮੇਸ਼ਰ ਅਰ ਉਸ ਦੇ ਭਜਨਾਂ ਨੂੰ ਭੀ ਜੀਵ ਵਿਅਰਥ ਸਮਝ ਕੇ ਛੱਡ ਦੇਂਦਾ ਹੈ। ਐਸਾ ਮਨਮੁਖ ਅਗਿਆਨੀ ਤੇ ਅੰਨ੍ਹਾਂ ਪੁਰਸ਼ ਸੰਸਾਰ ਵਿਚ ਤਰ੍ਹਾਂ ਤਰ੍ਹਾਂ ਦੇ ਦੁੱਖ ਭੋਗਕੇ ਪ੍ਰਲੋਕ ਵਿਚ ਧੱਕੇ ਖਾਂਦਾ, ਆਸ ਤੋਂ ਨਾ-ਮੁਰਾਦ ਫਿਰ ਸੰਸਾਰ ਵਿਚ ਦੁੱਖ ਭੋਗਣ ਵਾਸਤੇ ਚੁਰਾਸੀ ਵਿਚ ਆ ਪੈਂਦਾ ਹੈ, ਤਾਂਤੇ ਐਸੀ ਦ੍ਵੈਤ ਭਾਵਨਾ ਜਿਸ ਦੇ ਛੋਹਣ ਮਾਤ੍ਰ ਨਾਲ ਐਨੇ ਦੁੱਖ ਪ੍ਰਾਪਤ ਹੁੰਦੇ ਹਨ, ਧ੍ਰਿਕਾਰ ਯੋਗ ਲਿਖੀ ਹੈ।

ਇਸ ਦੇ ਦੂਸਰੇ ਪੱਖ ਵਿਚ ਨਾਮ ਦੇ ਯਾਦ ਰਹਿਣੇ ਅਰ ਦ੍ਵੈਤ ਭਾਵਨਾ ਤੋਂ ਬਚਣ ਦੀ ਪ੍ਰਾਪਤੀ ਦੇ ਸਾਧਨਾਂ ਦਾ ਕਥਨ ਹੈ, ਜਿਸ ਪਰ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ ਉਸ ਨੂੰ ਸਤਿਗੁਰੂ ਮਿਲ ਕੇ ਨਾਮ ਦਾ ਉਪਦੇਸ਼ ਕਰਦੇ ਹਨ ਅਰ ਉਸ ਨਾਮ ਦੀ ਬਦੌਲਤ ਉਹ ਮੁਕਤੀ ਦਾ ਭਾਗੀ ਬਣਦਾ ਹੈ, ਤਾਂਤੇ ਦ੍ਵੈਤ ਭਾਵਨਾਂ ਤੋਂ ਬਚਕੇ ਸੱਚੇ ਸਤਿਗੁਰਾਂ ਦੀ ਢੂੰਡ ਕਰਨੀ ਮਾਨੋਂ ਲੋਕ ਪ੍ਰਲੋਕ ਦੇ ਸੁਖਾਂ ਦਾ ਮੂਲ ਹੈ।

| ਮੂਲ | ਅਰਥ |
|---|---|
| **ਮਃ ੩ ॥ ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥ ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ ॥ ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ ॥** | ਆਸਾ ਮਨਸਾ (ਲੋਭ ਬ੍ਰਿਤਿ) ਜਗਤ ਨੂੰ ਮੋਹਣ ਵਾਲੀ ਹੈ, ਜਿਸ ਨੇ (ਸਾਰੇ) ਸੰਸਾਰ ਨੂੰ ਮੋਹਿਆ (ਹੋਇਆ) ਹੈ। ਸਭ ਕੋਈ ਜਮ (ਕਾਲ) ਦੇ ਚੀਰੇ ਵਿਚ ਹੈ, (ਉਸ ਦੇ ਅਖਤਿਆਰੋਂ ਬਾਹਰ ਨਹੀਂ) ਜਿੰਨੀ ਸਾਰੀ (ਸ੍ਰਿਸ਼ਟੀ) ਆਕਾਰ ਵਿਚ (ਦਿੱਸ ਰਹੀ ਹੈ)। ਵਾਹਿਗੁਰੂ ਦੇ ਹੁਕਮ ਦੇ ਨਾਲ ਹੀ ਜਮ (ਪਾਪ ਦਾ ਫਲ ਭੁਗਤਾਉਣ ਲਈ) ਗ੍ਰਸਦਾ ਹੈ, (ਅਰ) ਜਿਸ ਨੂੰ ਕਰਤਾਰ ਬਖ਼ਸ਼ ਦੇਵੇ ਸੋਈ ਬਚ ਸਕਦਾ ਹੈ। |

| | |
|---|---|
| **ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ ॥ ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ ॥ ੨ ॥** | (ਕਹਿੰਦੇ ਹਨ ਗੁਰੂ) ਨਾਨਕ ਇਹ ਮਨ (ਗੁਰੂ ਦੀ ਮਿਹਰ ਨਾਲ) ਤਦ ਤਰਦਾ ਹੈ (ਆਸਾ ਮਨਸਾ ਤੋਂ ਉਪਰਾਮ ਹੋ ਸਕਦਾ ਹੈ) ਜਦ ਹੰਕਾਰ ਦਾ ਤਿਆਗ ਕਰੇ। ਆਸਾ ਮਨਸਾ (ਲੋਭ) ਨੂੰ ਮਾਰ ਦੇਵੇ ਤੇ ਨਿਰਾਸ ਹੋ ਜਾਵੇ (ਕੋਈ ਆਸ਼ਾ ਨਾ ਰੱਖੇ) ਗੁਰੂ ਉਪਦੇਸ਼ ਨੂੰ ਵਿਚਾਰ ਕੇ॥੨॥ |

**ਭਾਵ**—ਪਿਛਲੇ ਸ਼ਲੋਕ ਵਿਚ ਆਸਾ ਦੇ ਦ੍ਵੈਤ ਭਾਵਨਾ ਅੰਗ ਦੀ ਨਿਖੇਧੀ ਸੀ, ਇਸ ਵਿਚ ਸੰਸਾਰਕ ਲੋਭ ਲਾਲਚ ਅਰ ਤ੍ਰਿਸ਼ਨਾ ਅੰਗ ਦੀ ਨਿਖੇਧੀ ਹੈ। ਇਸ ਤ੍ਰਿਸ਼ਨਾ ਨੇ ਸੰਸਾਰ ਨੂੰ ਕੜਿਆ ਹੋਇਆ ਹੈ, ਜਦ ਜੀਵ ਤ੍ਰਿਸ਼ਨਾ ਅਰ ਲੋਭ ਦੇ ਵੱਸ ਹੁੰਦਾ ਹੈ, ਤਦ ਹੰਕਾਰ ਭੀ ਆ ਡੇਰੇ ਜਮਾਉਂਦਾ ਹੈ:- ਮੈਂ ਅਮਕਾ ਇਲਾਕਾ ਲੈ ਲਵਾਂਗਾ ਤਾਂ ਮੇਰਾ ਬੜਾ ਨਾਮ ਹੋ ਜਾਵੇਗਾ।

ਪ੍ਰਾਪਤੀ ਵੇਲੇ ਜੋ ਹੰਕਾਰ ਹੋਣਾ ਹੈ ਉਹ ਤਾਂ ਕੁਝ ਮਾਨਸਕ ਸੁਭਾਵ ਹੀ ਹੈ, ਪਰ ਉਮੈਦਵਾਰੀ ਵਿਚ ਆਕੜ ਕੇ ਫੋਕੀਆਂ ਬੰਦੂਕਾਂ ਚਲਾਇਆਂ ਨਿਰਾ ਦੁੱਖ ਹੀ ਦੁੱਖ ਹੁੰਦਾ ਹੈ, ਕਾਲ ਹੁਰੀਂ ਆਨ ਗੱੁਸਦੇ ਹਨ, ਅਰ ਸਾਰੀਆਂ ਦਲੀਲਾਂ ਮਨ ਦੀਆਂ ਮਨ ਵਿਚ ਰਹਿ ਜਾਂਦੀਆਂ ਹਨ। ਉਸ ਵੇਲੇ ਜਮ ਦਾ ਡੰਡਾ ਸਿਰ ਪਰ ਪੈਂਦਾ ਹੈ, ਅਰ ਕਰਤਾਰ ਦੀ ਬਖਸ਼ਿਸ਼ ਬਿਨਾਂ ਕੋਈ ਆਸਰਾ ਨਹੀਂ ਹੁੰਦਾ। ਤਾਂਤੇ ਉਪਦੇਸ਼ ਹੈ ਕਿ ਇਸ ਜੀਵ ਦੇ ਨਿਸਤਾਰੇ ਵਾਸਤੇ ਹੰਕਾਰ ਦਾ ਤਿਆਗ ਜ਼ਰੂਰੀ ਹੈ। ਤ੍ਰਿਸ਼ਨਾ ਨੂੰ ਮਾਰ ਕੇ ਸੰਤੋਖ ਧਾਰਨ ਕਰੇ, ਜੋ ਕਰਤਾਰ ਦੇਵੇ ਉਸ ਨੂੰ ਉਸ ਕ੍ਰਿਪਾਲੂ ਦੀ ਦਾਤ ਜਾਣ ਕੇ ਧੰਨਜਵਾਦ ਨਾਲ ਅੰਗੀਕਾਰ ਕਰੇ; ਪਰ ਮਨ ਦੀ ਐਸੀ ਸੁੱਛਤਾ ਲਈ ਗੁਰੂ ਦੀ ਕਿਰਪਾ ਅਰ ਗੁਰੂ ਦੇ ਉਪਦੇਸ਼ ਦੀ ਡਾਢੀ ਅਵੱਸ਼ਜਕਤਾ ਹੈ। ਗੁਰੂ ਉਪਦੇਸ਼ ਦੇ ਵੀਚਾਰ ਬਿਨਾਂ ਮਨ ਦਾ ਤ੍ਰਿਸ਼ਨਾ ਦੇ ਟੋਏ ਵਿਚੋਂ ਨਿਕਲਣਾ ਕਠਨ ਹੈ, ਤਾਂਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਲੈਕੇ, ਆਸਾ ਮਨਸਾ ਅਰ ਹੰਕਾਰ ਦਾ ਤਿਆਗ ਕਰਕੇ ਮਨ ਨੂੰ ਪ੍ਰਲੋਕ ਵਿਚ ਸੁਰਖ਼ਰੋਈ ਹਾਸਲ ਕਰਨ ਦਾ ਭਾਗੀ ਬਨਾਉਣਾ ਚਾਹੀਏ।

**ਪਦਾਰਥ**—ਚੀਰੇ=ਦਫਤ੍ਰ, ਪਰਵਾਨਾ, ਚਿੱਠੀ, ਹੁਕਮ।

| ਮੂਲ | ਅਰਥ |
|---|---|
| **ਪਉੜੀ ॥ ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥ ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ ॥ ਕੂੜਿਆਰਾ ਕੇ ਮੂਹ ਫਿਟਕੀਅਹਿ ਸਚੁ ਭਗਤਿ ਵਡਿਆਈ ॥ ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥ ਜਨ ਨਾਨਕ ਸਚੁ ਅਰਾਧਿਆ ਗੁਰਮੁਖਿ ਸੁਖੁ ਪਾਈ ॥ ੫ ॥** | ਸੰਸਾਰ ਵਿਚ ਜਿੱਥੇ ਜਾਈਏ ਤਿੱਥੇ (ਹੀ) ਵਾਹਿਗੁਰੂ ਸੁਆਮੀ (ਮੌਜੂਦ ਹੈ)। ਅੱਗੇ (ਪ੍ਰਲੋਕ ਵਿਚ ਭੀ) ਆਪ ਹੀ ਸਭ ਖੇਲ ਕਰ ਰਿਹਾ ਹੈ (ਉਹ) ਸੱਚਾ ਨਿਆਇਕਾਰੀ ਵਾਹਿਗੁਰੂ। (ਉੱਥੇ) ਝੂਠਿਆਂ (ਕਪਟੀਆਂ) ਦੇ ਮੂੰਹ ਫਿਟਕਾਰੀਦੇ (ਅਰ) ਸੱਚੇ ਦੇ ਆਰਾਧਣੇ ਵਾਲਿਆਂ ਨੂੰ ਵਡਿਆਈ ਦਿੱਤੀ ਜਾਂਦੀ ਹੈ। (ਉਹ) ਸੁਆਮੀ ਸੱਚਾ ਹੈ (ਅਰ) ਸੱਚਾ ਹੀ ਉਸ ਦਾ ਇਨਸਾਫ਼ ਹੈ, (ਉਸ ਦੇ ਇਨਸਾਫ਼ ਦੀ) ਨਿੰਦਾ ਕਰਨ ਵਾਲੇ ਦੇ ਸਿਰ ਸੁਆਹ; (ਤਾਂਤੇ ਕਹਿੰਦੇ ਹਨ ਗੁਰੂ) ਨਾਨਕ ਸੱਚ ਦੀ ਆਰਾਧਨਾ ਕਰਕੇ ਗੁਰਮੁਖ ਜਨ ਸੁਖ ਪ੍ਰਾਪਤ ਕਰਦੇ ਹਨ॥੫॥ |

**ਭਾਵ**—ਸੱਚ ਦੀ ਵਡਿਆਈ ਤੇ ਕਪਟ ਦੀ ਨਿਖੇਧੀ ਹੈ, ਦਿਖਾਵੇ ਦੇ ਪੂਜਾ ਪਾਠ ਔਰ ਧੋਖੇ ਦੇ ਭਜਨ ਸਿਮਰਨ ਕਿਸੇ ਕੰਮ ਨਹੀਂ ਆਉਣੇ, ਕਿਉਂਕਿ ਉਹ ਅੰਤਰਯਾਮੀ ਹਰ ਜਗ੍ਹਾ ਹਰ ਸਥਾਨ

ਵਿਚ ਮੌਜੂਦ ਹੈ, ਕੋਈ ਐਸੀ ਜਗ੍ਹਾ ਨਹੀਂ ਜਿੱਥੇ ਉਸ ਪਾਸੋਂ ਚੋਰੀ ਕੋਈ ਕੰਮ ਕੀਤਾ ਜਾਏ, ਅਰ ਅੱਗੇ ਚੱਲ ਕੇ ਭੀ ਉਸ ਨਿਆਇਕਾਰੀ ਨੇ ਸ਼ੁਭ ਅਸ਼ੁਭ ਕਰਮਾਂ ਅਨੁਸਾਰ ਫਲ ਭੁਗਾਵਣਾ ਹੈ, ਉਸ ਦੀ ਅੰਸ਼ ਸਾਰੇ ਕੰਮਾਂ ਵਿਚ ਕਾਰਕ ਰੂਪ ਹੋਵੇਗੀ। ਫਿਰ ਉਸ ਦਾ ਨਿਆਉਂ ਭੀ ਐਸਾ ਨਹੀਂ ਜਿਸ ਵਿਚ ਕਿਸੇ ਧੋਖੇ ਛਲ ਦੀ ਗੁੰਜਾਇਸ਼ ਹੋਵੇ, ਸਗੋਂ ਉਸ ਸੱਚੇ ਦਾ ਸੱਚਾ ਹੀ ਇਨਸਾਫ਼ ਹੈ, ਦੁੱਧੋਂ ਪਾਣੀ ਨਿਖੇੜਦਾ ਹੈ, ਤਾਂਤੇ ਜ਼ਰੂਰੀ ਹੈ ਕਿ ਸੱਚੇ ਇਨਸਾਫ਼ ਵੇਲੇ ਸੱਚ ਦਾ ਹੀ ਮੁੱਲ ਪਵੇਗਾ। ਕੂੜਿਆਰ, ਜਿਨ੍ਹਾਂ ਦੇ ਮਨ ਵਿਚ ਕੁਝ ਹੋਰ ਸੀ ਅਰ ਬਾਹਰੋਂ ਦਿਖਾਵੇ ਮਾਤ੍ਰ ਕਰਮ ਕਰਦੇ ਸਨ, ਫਿਟਕਾਰਾਂ ਦੇ ਭਾਗੀ ਬਣਨਗੇ। ਸੱਚ ਦੇ ਪ੍ਰੇਮੀਆਂ ਨੂੰ ਹੀ ਵਡਿਆਈ ਮਿਲ ਸਕੇਗੀ। **"ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ"**।{ਸ੍ਰਿਰੀ/੧੬} ਤਾਂਤੇ ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਝੂਠ ਕਪਟ ਤਿਆਗ ਕੇ ਸੱਚ ਦੀ ਆਰਾਧਨਾ ਕੀਤਿਆਂ ਹੀ ਗੁਰਮੁਖਤਾ ਦਾ ਸੁਖ ਪ੍ਰਾਪਤ ਹੁੰਦਾ ਹੈ। ਜੋ ਸੱਚ ਦਾ ਸੇਵਨ ਨਹੀਂ ਕਰਦੇ ਉਨ੍ਹਾਂ ਨੂੰ ਮਨਮੁਖਤਾ ਦੀ ਮੁਕਾਲਕ ਲਗੇਗੀ, ਦਰਗਾਹ ਵਿਚ ਫਿਟਕਾਰਾਂ ਪੈਣਗੀਆਂ।

| <u>ਮੂਲ</u> | <u>ਅਰਥ</u> |
|---|---|
| **ਸਲੋਕ ਮਃ ੩ ॥** | |
| **ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥ ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥ ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥ ੧ ॥** | ਪੂਰਨ ਭਾਗਾਂ ਨਾਲ ਸਤਿਗੁਰੂ ਪਾਈਦਾ ਹੈ ਜੇ ਹਰੀ ਵਾਹਿਗੁਰੂ (ਆਪਣੀ ਵਲੋਂ) ਬਖਸ਼ਿਸ਼ ਕਰੇ। (ਸਾਰੇ) ਉਪਾਵਾਂ ਦਾ ਸਿਰ ਉਪਾਉ (ਪਰਮਾਰਥ ਸਿੱਧੀ ਵਾਸਤੇ ਇਹ) ਹੈ (ਕਿ ਵਾਹਿਗੁਰੂ ਦਾ) ਨਾਮ ਪ੍ਰਾਪਤ ਹੋ ਜਾਵੇ। (ਇਸ ਨਾਮ ਦੀ ਪ੍ਰਾਪਤੀ ਦੇ ਪ੍ਰਭਾਵ ਨਾਲ) ਅੰਤਹਕਰਨ ਸੀਤਲ (ਅਤੇ) ਸ਼ਾਂਤਮਯ (ਹੋ ਜਾਂਦਾ ਹੈ ਅਰ) ਹਿਰਦੇ ਨੂੰ ਸਦੈਵੀ (ਅਟੱਲ) ਸੁਖ ਪ੍ਰਾਪਤ ਹੁੰਦਾ ਹੈ। (ਜਿਸ ਨੂੰ) ਨਾਮ (ਜਪਣ ਦੀ) ਉੱਚ ਅਵਸਥਾ (ਪ੍ਰਾਪਤ) ਹੋ ਜਾਵੇ (ਉਸ ਦਾ) ਖਾਣਾ (ਅਰ) ਪਹਿਨਣਾ (ਕਹਿੰਦੇ ਹਨ ਗੁਰੂ) ਨਾਨਕ ਅੰਮ੍ਰਿਤ ਤੁੱਲ ਹੋ ਜਾਂਦਾ ਹੈ॥੧॥ |

**ਭਾਵ**—ਨਾਮ ਦੀ ਪ੍ਰਾਪਤੀ ਦੇ ਸਾਧਨ ਅਰ ਲਾਭ ਦੱਸੇ ਹਨ। ਭਾਗਾਂ ਦੀ ਪੂਰਨਤਾ ਅਰ ਵਾਹਿਗੁਰੂ ਦੀ ਅਪਣੀ ਕ੍ਰਿਪਾਲਤਾ ਬਿਨਾਂ ਨਾਮ ਦੇ ਦਾਤੇ ਸਤਿਗੁਰੂ ਦਾ ਮਿਲਣਾ ਔਖਾ ਹੈ। ਜਦ ਉੱਪਰ ਲਿਖੇ ਸਾਧਨਾਂ ਨਾਲ ਸਤਿਗੁਰੂ ਮਿਲ ਜਾਣ ਤਦ ਉਹ ਮੋਖ ਹੋਣ ਵਾਸਤੇ ਸਰਬ ਸਾਧਨਾਂ ਦੇ ਮੁੱਖ ਸਾਧਨ 'ਨਾਮ ਸਿਮਰਨ' ਦਾ ਦਾਨ ਕਰਕੇ ਨਿਹਾਲ ਕਰ ਦੇਂਦੇ ਹਨ। ਜਿਸ ਨੂੰ ਨਾਮ ਪ੍ਰਾਪਤ ਹੋ ਜਾਵੇ, ਉਸਨੂੰ ਹੋਰ ਕਿਸੇ ਉਪਾਉ ਦੀ ਲੋੜ ਨਹੀਂ ਰਹਿ ਜਾਂਦੀ। ਐਸੇ ਭਜਨੀਕ ਪੁਰਸ਼ਾਂ ਦਾ ਵਾਹਿਗੁਰੂ ਦੀ ਯਾਦ ਨਾਲ ਦ੍ਰਵਿਆ ਹੋਇਆ ਹਿਰਦਾ ਠੰਢਾ ਹੋਕੇ ਨਾਸ਼-ਰਹਿਤ ਅਨੰਦ ਦਾ ਭਾਗੀ ਬਣ ਜਾਂਦਾ ਹੈ, ਉਨ੍ਹਾਂ ਦਾ ਰਵੱਯਾ ਐਸਾ ਸੂੱਛ ਹੋ ਜਾਂਦਾ ਹੈ ਕਿ ਹਰ ਚੀਜ਼ ਵਿਚ ਆਤਮ ਰਸ, ਜੋ ਅੰਮ੍ਰਿਤ ਤੁੱਲ ਹੈ, ਭਾਨ ਹੋਣ ਲੱਗ ਜਾਂਦਾ ਹੈ, ਖਾਣੇ ਅਰ ਪਹਿਨਣੇ ਵਿੱਚ ਭੀ ਉਨ੍ਹਾਂ ਦਾ ਮਨ ਐਸਾ ਲਿਪਾਇਮਾਨ ਨਹੀਂ ਹੋ ਜਾਂਦਾ ਕਿ ਮਾੜੇ ਚੰਗੇ ਦੀ ਪਰਖ ਕਰਨ ਦੀ ਤਕਲੀਫ ਪਸੰਦ ਕਰੇ। ਉਨ੍ਹਾਂ ਨੂੰ ਵਾਹਿਗੁਰੂ ਦੀ ਜੈਸੀ ਭੀ ਦਾਤ ਪ੍ਰਾਪਤ ਹੋਵੇ ਅੰਮ੍ਰਿਤ ਸਮਝਕੇ ਛਕਦੇ ਅਰ ਅੰਮ੍ਰਿਤ ਸਮਝ ਕੇ ਪਹਿਨਦੇ ਹਨ। ਐਸੇ ਆਤਮ ਰਸ ਦੇ ਰਸੀਏ ਉਹੀ ਹੋ ਸਕਦੇ ਹਨ ਜਿਨ੍ਹਾਂ ਨੂੰ ਨਾਮ ਜਪਣ ਦੀ ਉੱਚ ਅਵਸਥਾ ਪ੍ਰਾਪਤ ਹੋ ਗਈ ਹੋਵੇ, ਉਸ ਉੱਚ ਅਵਸਥਾ ਦਾ ਵਰਣਨ ਅਗਲੇ ਸ਼ਲੋਕ ਵਿਚ ਕੀਤਾ ਹੈ।

| ਮੂਲ | ਅਰਥ |
|---|---|
| **ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ ॥ ਸੁਖਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ ॥ ਨਾਨਕ ਨਦਰੀ ਪਾਈਐ ਅੰਮ੍ਰਿਤੁ ਗੁਣੀ ਨਿਧਾਨੁ ॥ ੨ ॥** | ਹੇ ਮਨ! ਗੁਰੂ ਦਾ ਉਪਦੇਸ਼ ਸੁਣ (ਜਿਸ ਕਰਕੇ) ਪਾਵੇਂਗਾ ਤੂੰ ਗੁਣਾਂ ਦੀ ਨਿਧਿ (ਉੱਤਮਤਾ ਦਾ ਭੰਡਾਰ ਵਾਹਿਗੁਰੂ)। (ਜਦ) ਸੁਖ ਦਾ ਦੇਣ ਵਾਲਾ (ਵਾਹਿਗੁਰੂ ਨਾਮ) ਤੇਰੇ ਮਨ ਵਿਚ ਵੱਸੇਗਾ (ਤਦ) ਹਉਮੈ ਦਾ ਹੰਕਾਰ ਦੂਰ ਹੋ ਜਾਵੇਗਾ। (ਕਹਿੰਦੇ ਹਨ ਗੁਰੂ) ਨਾਨਕ (ਉਸ) ਗੁਣੀ ਨਿਧਾਨ (ਵਾਹਿਗੁਰੂ ਦੀ) ਕਿਰਪਾ ਦ੍ਰਿਸ਼ਟੀ ਨਾਲ ਅੰਮ੍ਰਿਤ (ਕਦੀ ਨਾ ਨਾਸ਼ ਹੋਣ ਵਾਲੀ ਮੋਖ) ਪਦਵੀ ਮਿਲਦੀ ਹੈ॥੨॥ |

**ਭਾਵ**—ਆਵਾਗਉਣ ਤੋਂ ਬਚਕੇ ਸਦਾ ਸਥਿਰ ਰਹਿਣ ਵਾਲੀ ਮੋਖ (ਵਾਹਿਗੁਰੂ ਨਾਲ ਤਦਰੂਪ ਹੋ ਜਾਣ ਵਾਲੀ ਦਸ਼ਾ) ਦੀ ਪ੍ਰਾਪਤੀ ਦਾ ਸੁਖੈਨ ਤੇ ਸੰਖੇਪ ਉਪਦੇਸ਼ ਹੈ। ਮੋਖ ਪ੍ਰਾਪਤ ਕਰਨ ਵਾਸਤੇ ਮੋਖ ਦਾਤਾ ਵਾਹਿਗੁਰੂ ਦਾ ਕ੍ਰਿਪਾ ਪਾਤ੍ਰ ਹੋਣਾ ਜ਼ਰੂਰੀ ਹੈ। ਕ੍ਰਿਪਾ ਪਾਤ੍ਰ ਹੋਣ ਵਾਸਤੇ ਆਪਾ ਭਾਵ ਦੇ ਨਾਸ਼ ਹੋਣ ਦੀ ਲੋੜ ਹੈ, ਅਰ ਆਪਾ ਭਾਵ ਤਦ ਮਿਟਦਾ ਹੈ ਜਦ ਗਜਾਨ ਹੋਵੇ। ਉਸ ਸੁਖਦਾਈ ਗਜਾਨ ਦੇ ਵਸੇਰੇ ਵਾਸਤੇ ਗੁਰੂ ਉਪਦੇਸ਼ ਦੀ ਅਵਸ਼ਜਕਤਾ ਹੈ। ਤਾਂਤੇ ਮਨ ਪ੍ਰਤੀ ਉਪਦੇਸ਼ ਹੈ ਕਿ ਪਹਿਲੇ ਸੱਚੇ ਸਤਿਗੁਰਾਂ ਦੀ ਸ਼ਰਨ ਫੜੇ ਤਾਂਕਿ ਉਨ੍ਹਾਂ ਦੇ ਉਪਦੇਸ਼ ਨਾਲ ਵਾਹਿਗੁਰੂ ਸਿਮਰਨ ਅਰ ਗਜ਼ਾਨ ਮਨ ਵਿਚ ਵੱਸੇ, ਗਜਾਨ ਤੇ ਆਪਾ ਭਾਵ ਦੀ ਨਵਿਰਤੀ ਤੇ ਵਾਹਿਗੁਰੂ ਕ੍ਰਿਪਾ ਅਰ ਫਿਰ ਕ੍ਰਿਪਾ ਦਾ ਫਲ/ਮੋਖ ਆਪਣੇ ਆਪ ਦਰਜੇਵਾਰ ਪ੍ਰਾਪਤ ਹੋ ਜਾਣਗੇ।

| ਮੂਲ | ਅਰਥ |
|---|---|
| **ਪਉੜੀ ॥ ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥ ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ॥ ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ ਹਰਿ ਆਪਣੀ ਕਿਰਪਾ** | ਜਿੰਨੇ ਮਹਾਰਾਜੇ, ਰਾਜੇ, ਸ਼ਾਹੂਕਾਰ, ਖਾਨ, ਅਮੀਰ ਅਰ ਅਹਿਲਕਾਰ ਹਨ, ਸੋ ਸਭ ਵਾਹਿਗੁਰੂ ਦੇ ਬਣਾਏ ਹੋਏ ਹੀ ਹਨ। ਜੋ ਕੁਛ ਵਾਹਿਗੁਰੂ ਦੀ ਇਛਾ ਹੁੰਦੀ ਹੈ ਸੋਈ ਕਾਰ ਓਹ ਕਰਦੇ ਹਨ, (ਇਸ ਤੇ ਹਰ ਵਕਤ ਓਹ) ਸਾਰੇ ਵਾਹਿਗੁਰੂ ਦੀ ਸੱਤਾ ਦੇ ਅਰਥੀਏ (ਮੁਹਤਾਜ) ਹਨ। ਐਸਾ ਸਰਬ ਸ਼ਕਤੀਮਾਨ ਵਾਹਿਗੁਰੂ ਸਤਿਗੁਰ ਦੇ ਵੱਲੋਂ ਹੈ (ਭਾਵ ਉਨ੍ਹਾਂ ਦੀ ਹਰ ਤਰ੍ਹਾਂ ਸਹਾਇਤਾ ਕਰਦਾ ਹੈ) ਉਸ ਨੇ ਸੱਭੇ ਵਰਨ (ਜਾਤਾਂ) ਚਾਰੇ ਖਾਣੀਆਂ (ਅੰਡਜ, ਜੇਰਜ, ਉਤਭਜ, ਸੇਤਜ) ਤੋਂ ਉਤਪਤ ਹੋਈ ਸਾਰੀ ਸ੍ਰਿਸ਼ਟਿ ਨੂੰ ਖਿਦਮਤਗਾਰ ਬਣਾ ਕੇ ਸਤਿਗੁਰਾਂ ਦੀ ਸੇਵਾ ਕਰਨ ਵਾਸਤੇ (ਉਨ੍ਹਾਂ ਦੇ ਅਧੀਨ ਕਰ) ਦਿੱਤੇ ਹਨ। ਵਾਹਿਗੁਰੂ ਦੀ ਸੇਵਾ ਕਰਨ ਦੀ ਐਨੀ ਵਡਿਆਈ ਹੈ ਕਿ ਦੇਖੋ ਵਾਹਿਗੁਰੂ ਦੇ ਪੁਜਾਰਿਆਂ ਨੂੰ, ਜਿਨ੍ਹਾਂ ਨੇ (ਅਪਣੇ) ਵਿਚੋਂ ਕਾਇਆਂ (ਰੂਪੀ) ਨਗਰੀ ਦੇ ਦੁਸ਼ਮਨ (ਚੋਰ) ਦੂਤ (ਦੋਖੀ ਕਾਮ ਕ੍ਰੋਧਾਦਿ ਪੰਚ ਵਿਕਾਰ) ਮਾਰਕੇ (ਨਿਰਬਲ ਕਰਕੇ) ਕੱਢ ਦਿਤੇ ਹਨ। (ਤਦ) ਵਾਹਿਗੁਰੂ ਕ੍ਰਿਪਾਲ ਹੋ ਗਿਆ, |

| | |
|---|---|
| **ਕਰਿ ਹਰਿ ਆਪਿ ਰਖਿ ਲੀਏ॥ ੬ ॥** | (ਉਨ੍ਹਾਂ) ਭਗਤ ਜਨਾਂ ਉਪਰ (ਉਸ) ਵਾਹਿਗੁਰੂ ਨੇ ਅਪਣੀ ਕਿਰਪਾ ਕਰਕੇ (ਹਾਂ), ਹਰੀ ਨੇ ਆਪ ਉਨ੍ਹਾਂ ਦੀ (ਸਰਬ ਦੁੱਖਾਂ ਤੋਂ) ਰੱਖਿਆ ਕਰ ਲਈ ਹੈ॥੬॥ |

**ਭਾਵ**—ਵਾਹਿਗੁਰੂ ਭਜਨ ਦੀ ਮਹਿਮਾ ਅਰ ਅਪਣੇ ਸਤਿਗੁਰੂ ਸ੍ਰੀ ਗੁਰੂ ਅਮਰ ਦਾਸ ਜੀ ਦੇ ਉੱਚ ਪ੍ਰਤਾਪ ਦਾ ਵਰਣਨ ਹੈ, ਕਿ ਵਾਹਿਗੁਰੂ ਉਨ੍ਹਾਂ ਦੇ ਵੱਲ ਹੈ ਤੇ ਤਾਕਤਾਂ ਉਨ੍ਹਾਂ ਦੇ ਵੱਸ ਕਰ ਦਿਤੀਆਂ ਹਨ। ਫੇਰ ਭਗਤ ਜਨਾਂ ਦੀ ਵਡਜਾਈ ਹੈ ਕਿ ਜਿਨ੍ਹਾਂ ਭਗਤ ਜਨਾਂ ਨੇ ਆਪਾ ਭਾਵ ਗਵਾਇਆ, ਪੰਚ ਵਿਕਾਰ ਮਾਰ ਲਏ, ਉਨ੍ਹਾਂ ਦੀ ਵਾਹਿਗੁਰੂ ਨੇ ਪ੍ਰਸੰਨ ਹੋਕੇ ਆਪ ਰੱਖਜਾ ਕਰ ਲਈ ਅਰ ਆਤਮ ਉੱਚ ਪਦਵੀ ਦੇਕੇ ਸਾਰੀ ਸ੍ਰਿਸ਼ਟੀ ਉਨ੍ਹਾਂ ਦੇ ਅਧੀਨ ਕਰ ਦਿੱਤੀ। ਉਹ ਮਹਾਨ ਸ਼ਕਤੀ ਵਾਲਾ ਵਾਹਿਗੁਰੂ, ਜਿਸ ਦੇ ਬਣਾਏ ਹੋਏ ਰਾਜੇ ਮਹਾਰਾਜੇ ਅਮੀਰ ਅਹਿਲਕਾਰ ਸਾਰੇ ਹੁਕਮਾਂ ਵਿਚ ਚਲ ਰਹੇ ਹਨ, ਉਹ ਵਾਹਿਗੁਰੂ ਸਤਿਗੁਰੂ ਤੇ ਦਿਆਲ ਹੈ, ਉਨ੍ਹਾਂ ਦਾ ਪੱਖ ਲੈਂਦਾ ਹੈ, ਅਰ ਸਾਰੀ ਸ੍ਰਿਸ਼ਟੀ ਨੂੰ ਉਨ੍ਹਾਂ ਦਾ ਗੋੱਲਾਪੁਣਾ ਕਰਨ ਵਾਸਤੇ ਸੇਵਕ ਬਣਾ ਦੇਂਦਾ ਹੈ।

| <u>ਮੂਲ</u> | <u>ਅਰਥ</u> |
|---|---|
| **ਸਲੋਕ ਮਃ ੩ ॥** | |
| **ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥ ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥ ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ ॥ ੧ ॥** | (ਜਿਸ ਦੇ) ਅੰਦਰ ਕਪਟ (ਹੈ ਉਸ ਨੂੰ) ਸਦਾ ਦੁੱਖ (ਪ੍ਰਾਪਤ ਹੁੰਦਾ ਹੈ, ਕਿਉਂਕਿ ਵਾਹਿਗੁਰੂ ਤੋਂ ਬੇਮੁਖ ਹੁੰਦਾ ਹੈ, ਐਸੇ) ਮਨਮੁਖ ਦਾ ਧਿਆਨ (ਵਾਹਿਗੁਰੂ ਚਰਨਾਂ ਵਿਚ) ਨਹੀਂ ਲੱਗਦਾ। ਦੁੱਖ ਵਿਚ (ਉਨ੍ਹਾਂ ਨੇ ਪਿਛਲੀ) ਕਾਰ ਕਮਾਈ, ਦੁੱਖ ਹੀ (ਹੁਣ) ਵਰਤਦਾ ਹੈ (ਅਰ) ਦੁੱਖ ਹੀ ਅੱਗੇ (ਭੀ ਹੋਵੇਗਾ)। ਭਾਗਾਂ ਅਨੁਸਾਰ (ਜੇਕਰ ਸੱਚੇ) ਸਤਿਗੁਰ ਦੀ ਭੇਟ (ਮਿਲਾਪ) ਹੋ ਜਾਵੇ ਤਾਂ ਸੱਚੇ ਨਾਮ ਵਿਚ ਲਿਵ ਲੱਗ ਜਾਂਦੀ ਹੈ। (ਉਸ ਲਿਵ ਦੇ ਆਸਰੇ, ਕਹਿੰਦੇ ਹਨ ਗੁਰੂ) ਨਾਨਕ ਸੁਖੈਨ ਹੀ ਸੁਖ (ਪ੍ਰਾਪਤ) ਹੁੰਦਾ ਹੈ (ਅਰ) ਅੰਦਰੋਂ ਭਰਮ ਭਉ ਦੂਰ ਹੋ ਜਾਂਦੇ ਹਨ॥੧॥ |

**ਭਾਵ**—ਕਪਟੀ ਪੁਰਸ਼ਾਂ ਦੀ ਅਵਿਗਤੀ ਦਾ ਵਰਣਨ ਹੈ। ਜਿਨ੍ਹਾਂ ਦਾ ਮਨ ਸਾਫ ਨਹੀਂ ਓਹ ਸਦਾ ਦੁਖੀ ਰਹਿੰਦੇ ਹਨ, ਉਨ੍ਹਾਂ ਦਾ ਮਨ ਟਿਕ ਕੇ ਨਹੀਂ ਬੈਠਦਾ। ਨਾਂ ਟਿਕਣ ਕਰਕੇ ਵਾਹਿਗੁਰੂ ਵਿਚ ਬ੍ਰਿਤੀ ਨਹੀਂ ਜੁੜਦੀ। ਪਿੱਛੇ ਹੁਣ ਅਰ ਅੱਗੇ ਤਿੰਨ ਕਾਲ ਵਿਚ ਉਨ੍ਹਾਂ ਦੇ ਹਿੱਸੇ ਦੁੱਖ ਹੀ ਦੁੱਖ ਹੈ, ਕਦੀ ਸੁਖੀ ਨਹੀਂ ਹੋ ਸਕਦੇ। ਹਾਂ, ਉਨ੍ਹਾਂ ਦੇ ਇਸ ਆਤਮਕ ਰੋਗ ਕੱਟਣ ਨੂੰ ਜੇ ਭਾਗਜ ਵਸ ਸਤਿਗੁਰਾਂ ਦੀ ਭੇਟ ਹੋ ਜਾਵੇ ਤਦ ਸਾਰੇ ਧੋਣੇ ਧੋਤੇ ਜਾਂਦੇ ਹਨ। ਓਹ ਕਪਟੀ ਮਨ ਨੂੰ ਸ਼ੁੱਧ ਕਰ ਦੇਂਦੇ ਹਨ ਅਰ ਸੱਚੇ ਨਾਮ ਵਿਚ ਬ੍ਰਿਤੀ ਨੂੰ ਲਗਾ ਦੇਂਦੇ ਹਨ, ਜਿਸ ਕਰਕੇ ਉਹ ਸਹਿਜੇ ਹੀ ਸੁਖ ਪ੍ਰਾਪਤ ਕਰ ਲੈਂਦੇ ਹਨ, ਅਰ ਉਨ੍ਹਾਂ ਦੇ ਮਨ ਵਿਚੋਂ ਕਪਟ ਜਨਿਤ ਭਰਮ ਅਰ ਭਰਮ ਜਨਿਤ ਭਉ ਸਾਰੇ ਨਸ਼ਟ ਹੋ ਜਾਂਦੇ ਹਨ ਅਰ ਮਨ ਵਿਚ ਸ੍ਵੱਛਤਾ, ਸ਼ਾਂਤੀ ਅਰ ਠੰਢਕ ਵਰਤ ਜਾਂਦੀ ਹੈ। ਇਸ ਸ਼ਲੋਕ ਵਿਚ ਭੀ ਸਤਿਗੁਰਾਂ ਦੀ ਭੇਟ ਦਾ ਗੁਣ ਦੱਸਿਆ ਹੈ ਕਿ ਕਪਟੀ, ਜਿਨ੍ਹਾਂ ਦਾ ਅੱਗਾ ਪਿੱਛਾ ਵਿਗੜਿਆ ਹੋਇਆ ਹੋਵੇ; ਸਤਿਗੁਰਾਂ ਦੀ ਸ਼ਰਨ ਆ ਕੇ ਸ਼ਾਂਤੀ ਪ੍ਰਾਪਤ ਕਰ ਸਕਦੇ ਹਨ।

| ਮੂਲ | ਅਰਥ |
|---|---|
| **ਮਃ ੩ ॥ ਗੁਰਮੁਖਿ ਸਦਾ ਹਰਿ ਰੰਗੁ ਹੈ ਹਰਿ ਕੇ ਨਾਉ ਮਨਿ ਭਾਇਆ ॥ ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥ ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ॥੨॥** | ਗੁਰਮੁਖਾਂ ਨੂੰ ਸਦਾ ਵਾਹਿਗੁਰੂ ਦਾ ਰੰਗ (ਆਨੰਦ ਯਾ ਰਸ ਚੜ੍ਹਿਆ ਰਹਿੰਦਾ) ਹੈ, (ਉਨ੍ਹਾਂ ਦੇ) ਮਨ ਨੂੰ ਵਾਹਿਗੁਰੂ ਦਾ ਨਾਮ ਹੀ ਹੱਛਾ ਲੱਗਾ ਹੈ। ਗੁਰਮੁਖ ਵੇਖਣ ਅਰ ਬੋਲਣ (ਵਿਚ) ਨਾਮ ਜਪਦੇ, ਸੁਖ ਪ੍ਰਾਪਤ ਕਰਦੇ ਹਨ। (ਕਹਿੰਦੇ ਹਨ ਗੁਰੂ) ਨਾਨਕ ਗੁਰਮੁਖਾਂ (ਦੇ ਮਨ ਵਿਚ ਐਸਾ ਸੂਛ) ਗਿਆਨ ਪ੍ਰਕਾਸ਼ ਹੋਇਆ ਹੈ, (ਜਿਸ ਨੇ) ਮੂਰਖਤਾ ਤੇ ਅਗਿਆਨਤਾ ਦਾ ਅੰਧੇਰਾ ਦੂਰ ਕਰ ਦਿੱਤਾ ਹੈ॥੨॥ |

**ਭਾਵ**—ਵਾਹਿਗੁਰੂ ਵਿਚ ਜੁੜੇ ਹੋਏ ਗੁਰਮੁਖਾਂ ਦੀ ਉਸਤੁਤੀ ਪਰਥਾਇ ਸਲੋਕ ਹੈ। ਗੁਰਮੁਖਾਂ ਨੇ ਹੋਰ ਸਾਰੇ ਸੰਕਲਪਾਂ ਨੂੰ ਪਿੱਛੇ ਹਟਾਕੇ ਵਾਹਿਗੁਰੂ ਨਾਮ ਨਾਲ ਪ੍ਰੀਤ ਜੋੜ ਲਈ ਹੈ, ਅਰ ਉਸੇ ਰਸ ਦੇ ਵਿਚ ਸਦਾ ਮੱਤੇ ਰਹਿੰਦੇ ਹਨ। ਅੱਖੀਆਂ ਦੁਆਰਾ ਜੋ ਗਿਆਨ ਪ੍ਰਾਪਤ ਕਰਦੇ ਹਨ, ਅਰ ਜੀਭ ਦੁਆਰਾ ਜੋ ਖਿਆਲ ਪ੍ਰਗਟ ਕਰਦੇ ਹਨ ਸੋ ਸਭ ਉਸ ਪ੍ਰੇਮ ਰੰਗ ਦੇ ਭਿੱਜੇ ਹੋਏ, ਅਰ ਸੁਖ ਦੇ ਦਾਤੇ ਹੁੰਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਐਸਾ ਨਿਰਮਲ ਗਜਾਨ ਪ੍ਰਕਾਸ਼ਮਾਨ ਹੋਇਆ ਹੈ ਕਿ ਜਿਸ ਨੇ ਸਾਰੇ ਅਗਜਾਨ ਦਾ ਨਾਸ਼ ਕਰ ਦਿੱਤਾ ਹੈ।

| ਮੂਲ | ਅਰਥ |
|---|---|
| **ਮਃ ੩ ॥ ਮਨਮੁਖ ਮੈਲੇ ਮਰਹਿ ਗਵਾਰ ॥ ਗੁਰਮੁਖਿ ਨਿਰਮਲ ਹਰਿ ਰਾਖਿਆ ਉਰ ਧਾਰਿ ॥ ਭਨਤਿ ਨਾਨਕੁ ਸੁਣਹੁ ਜਨ ਭਾਈ ॥ ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ॥ ਅੰਦਰਿ ਸੰਸਾ ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ ॥ ਦੂਜੈ ਭਾਇ ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ ॥ ਹਰਿ ਨਾਮੁ ਨ ਭਾਇਆ ਬਿਰਥਾ ਜਨਮੁ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥ ੩ ॥** | ਮਨਮੁਖ ਗਵਾਰ (ਹਨ ਓਹ ਹਉਮੈ ਦੀ ਮੈਲ ਨਾਲ) ਮੈਲੇ (ਜੰਮਦੇ) ਮਰਦੇ ਹਨ। ਗੁਰਮੁਖ ਨਿਰਮਲ ਹਨ (ਉਨ੍ਹਾਂ) ਨੇ ਵਾਹਿਗੁਰੂ ਨੂੰ ਹਿਰਦੇ ਵਿਖੇ ਧਾਰਨ ਕਰ ਰਖਿਆ ਹੈ। ਕਹਿੰਦੇ ਹਨ (ਗੁਰੂ) ਨਾਨਕ ਸੁਣੋ ਹੇ ਭਾਈ! ਸਤਿਗੁਰ ਦੀ ਸ਼ਰਨ ਲਓ, (ਤਾਂਕਿ) ਹਉਮੈ ਦੀ ਮੈਲ ਦੂਰ ਹੋ ਜਾਵੇ, (ਕਿਉਂਕਿ ਮਨਮੁਖਤਾ ਦਾ ਜੀਵਨ ਬੜਾ ਦੁਖਦਾਈ ਹੈ)। ਹਿਰਦੇ ਵਿੱਚ ਸੰਸੇ ਦਾ ਦੁਖ ਰੜਕਦਾ (ਰਹਿੰਦਾ) ਹੈ, (ਮਨ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ), ਧੰਦਿਆਂ ਵਿੱਚ ਸਦਾ ਸਿਰ ਮਾਰਦੇ (ਰਹਿੰਦੇ) ਹਨ। ਦ੍ਵੈਤ ਭਾਵਨਾ (ਦੀ ਨੀਂਦਰ ਵਿਚ) ਸੁੱਤੇ ਹੋਏ ਕਦੀ ਨਹੀਂ ਜਾਗਦੇ, ਮਾਇਆ ਦਾ ਮੋਹ ਪਿਆਰ (ਟੁੱਟ ਨਹੀਂ ਸਕਦਾ)। (ਅਕਾਲ ਪੁਰਖ ਦਾ) ਨਾਮ ਸਿਮਰਦੇ ਨਹੀਂ (ਅਰ) ਸ਼ਬਦ ਦਾ ਵੀਚਾਰ ਨਹੀਂ ਕਰਦੇ, ਇਹ ਮਨਮੁਖਾਂ ਦਾ ਵੀਚਾਰ ਹੈ। (ਜੇ) ਵਾਹਿਗੁਰੂ ਦਾ ਨਾਮ ਹੱਛਾ ਨਾ ਲੱਗਾ (ਤਦ ਜਾਣ ਲਓ ਕਿ) ਜਨਮ ਵਿਅਰਥ ਗਵਾ ਲਿਆ, (ਇਸ ਦਾ ਫਲ ਇਹ ਹੋਵੇਗਾ ਕਿ) ਜਮ ਮਾਰਕੇ ਖਰਾਬ ਕਰੇਗਾ (ਕਹਿੰਦੇ ਹਨ ਗੁਰੂ) ਨਾਨਕ॥੩॥ |

**ਭਾਵ**—ਮਨਮੁਖਤਾ ਦੇ ਜੀਵਨ ਦੀ ਦਸ਼ਾ ਸਫੁੱਟ ਕਰਕੇ ਸਤਿਗੁਰਾਂ ਦੀ ਸ਼ਰਨ ਆਉਣ ਦਾ

ਉਪਦੇਸ਼ ਹੈ। ਮਨਮੁਖਤਾ ਦਾ ਜੀਵਨ ਕੈਸਾ ਬੁਰਾ ਹੈ? ਨਿਰਬੁੱਧਿ ਅਰ ਹੰਕਾਰੀ ਮਨ ਉਨ੍ਹਾਂ ਦਾ ਅਨਿਸਚਿਤ ਹੋਣ ਕਰਕੇ ਡੱਕੋ ਡੋਲਿਆਂ ਵਿਚ ਰਹਿੰਦਾ ਹੈ। ਸੰਸਾਰ ਦੇ ਧੰਦਾਲਾਂ ਵਿਚ ਸਿਰ ਧਸਾਈ ਚਲੇ ਜਾਂਦੇ ਹਨ, ਪਰਮੇਸੁਰ ਤੇ ਭੁੱਲਿਆਂ ਨੂੰ ਸੁਧ ਆ ਨਹੀਂ ਸਕਦੀ, ਜਿਸ ਕਰਕੇ ਮਾਇਆ ਜਾਲ ਵਿਚ ਫਸੇ ਹੋਏ ਨਾਮ ਨੂੰ ਚੇਤਦੇ ਨਹੀਂ, ਅਰ ਗੁਰੂ ਦੇ ਉਪਦੇਸ਼ ਨੂੰ ਵਿਚਾਰਦੇ ਨਹੀਂ। ਐਸੀ ਬੁਰੀ ਹਾਲਤ ਵਾਲੇ, ਜਿਨ੍ਹਾਂ ਨੇ ਵਾਹਿਗੁਰੂ ਨਾਮ ਨਾਲ ਪਿਆਰ ਹੀ ਨਹੀਂ ਪਾਇਆ, ਜਨਮ ਨੂੰ ਭੰਗ ਦੇ ਭਾੜੇ ਰੋੜ੍ਹ ਕੇ ਜਮਾਂ ਦੇ ਡੰਡੇ ਸਹਿਣ ਵਾਸਤੇ ਮਰਦੇ ਹਨ ਅਰ ਆਵਾਗਵਨ ਦੇ ਚੱਲਦੇ ਰਹਿਣ ਦੀ ਮਾਹਲ ਨੂੰ ਹੋਰ ਭਾਰੀ ਕਰਦੇ ਹਨ। ਐਸੇ ਮਨਮੁਖਾਂ ਦੇ ਛੁਟਕਾਰੇ ਦਾ ਸਾਧਨ ਵਿਚੇ ਆ ਗਿਆ ਹੈ ਕਿ ਸਤਿਗੁਰ ਦੀ ਸ਼ਰਨ ਲਓ, ਜਿਨ੍ਹਾਂ ਨੇ ਉਸ ਸੱਚੇ ਦਾ ਨਾਮ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ, ਉਨ੍ਹਾਂ ਦੇ ਸੁਆਸ ਸੁਆਸ ਵਿਚੋਂ ਵਾਹਿਗੁਰੂ ਦੇ ਭਯ ਅਰ ਪ੍ਰੀਤੀ ਦੀ ਧੁੰਨਿ ਨਿਕਲਦੀ ਹੈ, ਜਿਸ ਨਾਲ ਭੁੱਜੇ ਹੋਏ ਆਤਮਾ ਠੰਢਕ ਅਰ ਅਡੋਲਤਾ ਪ੍ਰਾਪਤ ਕਰ ਸਕਦੇ ਹਨ।

| ਮੂਲ | ਅੰਰਥ |
| --- | --- |
| **ਪਉੜੀ ॥ ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥ ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥ ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ ॥ ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥ ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ ॥ ੭ ॥** | ਜਿਸ ਨੂੰ ਵਾਹਿਗੁਰੂ ਨੇ (ਅਪਣੀ) ਸੱਚੀ ਭਗਤੀ (ਪ੍ਰੇਮ) ਬਖ਼ਸ਼ੀ ਹੈ ਸੋਈ ਸੱਚਾਂ ਸ਼ਾਹੂਕਾਰ (ਅਥਵਾ ਬਪਾਰੀ) ਹੈ। ਉਸੇ ਦੀ ਮੁਹਤਾਜੀ ਲੋਕ ਕਰਦੇ ਹਨ (ਆਸਰਾ ਤੱਕਦੇ ਆਉਂਦੇ ਹਨ) ਹੋਰ ਹੱਟੀ ਪਰ ਨਾਂ (ਨਾਮ ਰੂਪੀ) ਸੌਦਾ ਹੁੰਦਾ ਹੈ ਨਾਂ (ਉਹਨਾਂ ਬਪਾਰੀਆਂ ਨੂੰ ਕਿਸੇ ਪਰ) ਨਿਸਚਾ ਆਉਂਦਾ ਹੈ। (ਐਸੇ) ਭਗਤ ਜਨਾਂ (ਬਪਾਰੀਆਂ) ਦੇ ਸਨਮੁਖ (ਜੇਹੜੇ ਜਗਜਾਸੂ) ਹੁੰਦੇ ਹਨ ਓਹ ਵਾਹਿਗੁਰੂ (ਨਾਮ ਦੀ) ਰਾਸ ਪੂੰਜੀ ਲੈਂਦੇ ਹਨ, (ਪਰ ਜੋ) ਬੇਮੁਖ (ਰਹਿੰਦੇ) ਹਨ ਸੋ ਸੁਆਹ ਦੇ ਅਧਿਕਾਰੀ ਹੁੰਦੇ ਹਨ (ਵਿਰਵੇ ਰਹਿ ਜਾਂਦੇ ਹਨ)। ਵਾਹਿਗੁਰੂ ਦੇ ਭਗਤ ਵਾਹਿਗੁਰੂ ਨਾਮ ਦੇ ਵਪਾਰੀ ਹਨ, ਜਮ ਜਗਾਤੀ (ਮਸੂਲੀਆਂ) ਉਨ੍ਹਾਂ ਦੇ ਨੇੜੇ ਨਹੀਂ ਜਾ ਸਕਦਾ। (ਕਹਿੰਦੇ ਹਨ ਗੁਰੂ) ਨਾਨਕ ਭਗਤਾਂ ਨੇ ਹਰਿ ਨਾਮ (ਰੂਪੀ) ਧਨ ਲੱਦਿਆ ਹੈ (ਜੋ ਕੋਈ ਚੁੱਕ ਚੁਰਾ ਨਹੀਂ ਸਕਦਾ, ਇਸ ਲਈ ਓਹ) ਸਦਾ ਬੇਪ੍ਰਵਾਹ (ਰਹਿੰਦੇ) ਹਨ॥੭॥ |

**ਭਾਵ**—ਨਾਮ ਧਨ ਦੇ ਵਪਾਰੀਆਂ ਦੀ ਉਪਮਾ ਹੈ, ਉਨ੍ਹਾਂ ਵਪਾਰੀਆਂ ਦੀ ਦੁਕਾਨ ਪੁਰ ਸੱਚਾ ਸੌਦਾ ਹੈ, ਜਿਸ ਦੇ ਗਾਹਕ ਭੀ ਸੱਚੇ ਜਗਜਾਸੂ ਹੀ ਹੋ ਸਕਦੇ ਹਨ। ਜੋ ਲੋਕ ਉਨ੍ਹਾਂ ਦੀ ਸ਼ਰਨ ਲੈਂਦੇ ਹਨ, ਓਹ ਨਾਮ ਧਨ ਹਾਸਲ ਕਰ ਲੈਂਦੇ ਹਨ, ਜੋ ਸਨਮੁਖ ਨਹੀਂ ਆਉਂਦੇ ਓਹ ਵਿਰਵੇ ਰਹਿ ਜਾਂਦੇ ਹਨ। ਇਸ ਨਾਮ ਧਨ ਦੀ ਵਡਿਆਈ ਓਨ੍ਹਾਂ ਅਨਿਸਥਿਰ ਧਨਾਂ ਤੋਂ ਵਡੀ ਕਿਉਂ ਹੈ? ਇਸ ਲਈ ਕਿ ਜਿਸਦੇ ਪੱਲੇ ਇਹ ਧਨ ਹੋਵੇ ਉਸ ਨੂੰ ਮਸੂਲੀਆਂ ਜਮ ਆਕੇ ਤੰਗ ਨਹੀਂ ਕਰ ਸਕਦਾ, ਭਾਵ ਓਹ ਮੁਕਤ ਹੋ ਜਾਂਦੇ ਹਨ। ਉਸ ਸੱਚੇ ਧਨ ਨੂੰ ਕੋਈ ਚੁਰਾਕੇ, ਖੋਹਕੇ ਉਨ੍ਹਾਂ ਨੂੰ ਨਿਰਧਨ ਨਹੀਂ ਬਣਾ ਸਕਦਾ। ਐਸਾ ਸਦਾ ਸਥਿਰ ਪਦਾਰਥ ਜਿਨ੍ਹਾਂ ਦੇ ਪੱਲੇ ਹੋਵੇ ਉਨ੍ਹਾਂ ਦਾ ਕਿਸੇ ਚੋਰ ਚਕਾਰ ਤੋਂ ਡਰਨਾ ਅਸੰਭਵ ਹੈ, ਤਾਂਤੇ ਆਤਮਾ ਦੀ ਅਡੋਲਤਾ, ਮਨ ਦੀ ਸਥਿਰਤਾ, ਪਰਮਾਰਥ ਦੀ ਸੁਰਖਰੋਈ ਅਰ ਸੰਸਾਰ ਵਿਚ

ਵਡਿਆਈ ਪ੍ਰਾਪਤ ਕਰਨ ਵਾਸਤੇ ਜਿਸ ਧਨ ਦੀ ਲੋੜ ਹੈ ਓਹ ਕੇਵਲ 'ਵਾਹਿਗੁਰੂ' ਨਾਮ ਹੈ, ਜਿਸਦੇ ਪ੍ਰਾਪਤ ਕੀਤਿਆਂ ਇਸ ਨਾਸ਼ਮਾਨ ਧਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ।

| ਮੂਲ | ਅਰਥ |
|---|---|
| **ਸਲੋਕ ਮਃ ੩ ॥** | |
| **ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥ ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥ ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ ਜਲਾਇਆ ॥ ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ ॥ ਸਦਾ ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ ॥** | ਇਸ ਸੰਸਾਰ ਵਿਚ ਭਗਤਾਂ ਨੇ ਵਾਹਿਗੁਰੂ (ਦੇ ਨਾਮ ਦਾ) ਧਨ ਖੱਟਿਆ ਹੈ, ਹੋਰ ਸਭ ਜਗਤ ਭਰਮਾਂ ਵਿਚ ਭੁੱਲ ਗਿਆ। ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਦੇ) ਮਨ ਵਿਚ ਨਾਮ ਵੱਸਿਆ (ਅਰ) ਦਿਨ ਰਾਤ (ਉਨ੍ਹਾਂ) ਨੇ ਨਾਮ ਦੀ ਆਰਾਧਨਾ ਕੀਤੀ। (ਉਹ) ਬਿਖਿਆਂ (ਜ਼ਹਿਰ ਰੂਪ ਸੰਸਾਰਕ ਛਲਾਵਿਆਂ) ਵਿਚ (ਮਨ ਨਾਂ ਦਿੰਦੇ ਹੋਏ) ਉਦਾਸ ਰਹਿੰਦੇ ਹਨ, ਅਰ ਹਉਮੈ (ਹੰਕਾਰ) ਨੂੰ (ਗੁਰੂ ਦੇ) ਉਪਦੇਸ਼ ਨਾਲ ਸਾੜ ਦਿੱਤਾ ਹੈ। (ਐਸਾ ਭਗਤ) ਆਪ ਤਰ ਗਿਆ ਅਰ ਕੁਲਾਂ ਦਾ ਉਧਾਰ ਕਰ ਗਿਆ (ਉਨ੍ਹਾਂ ਦੇ) ਜਣਨ ਵਾਲੀ ਮਾਤਾ ਧੰਨ ਹੈ। ਸਦੀਵ ਕਾਲ ਰਹਿਣ ਵਾਲਾ (ਅਬਿਨਾਸ਼ੀ ਅਰ) ਸਹਜ ਪਦ ਦਾ ਸੁਖ (ਉਸ ਦੇ) ਹਿਰਦੇ ਵਿਚ ਵੱਸਿਆ ਅਰ ਸੱਚੇ (ਵਾਹਿਗੁਰੂ) ਨਾਲ (ਉਸ ਨੇ) ਲਿਵ ਲਾ ਲਈ। |
| **ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ॥ ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ॥ ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥ ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥ ੧ ॥** | ਬ੍ਰਹਮਾ ਵਿਸ਼ਨੂੰ (ਅਰ) ਮਹਾਂਦੇਉ ਤਿੰਨਾਂ ਗੁਣਾਂ ਵਿਚ (ਭਰਪੂਰ ਹੋਕੇ) ਭੁੱਲ ਗਏ, ਹੰਕਾਰ (ਅਰ) ਮੋਹ ਵਧਾ ਲਿਆ। ਪੜ੍ਹ ਪੜ੍ਹਕੇ ਪੰਡਿਤ (ਅਰ ਚੁੱਪ ਰਹਿਕੇ) ਮੋਨੀ ਭੁੱਲ ਗਏ, ਦੂਜੀ ਭਾਵਨਾ ਨਾਲ ਮਨ ਜੋੜ ਲਿਆ। ਜੋਗੀ (ਜੋਗ ਕਰਨ ਵਾਲੇ), ਫਿਰ ਕੇ ਉਪਦੇਸ਼ ਕਰਨ ਵਾਲੇ (ਅਰ) ਸੰਨਿਆਸ (ਸੰਸਾਰ ਤੋਂ ਉਪਰਾਮਤਾ) ਧਾਰਨ ਕਰਨੇ ਵਾਲੇ (ਭੀ) ਭੁੱਲ ਗਏ, ਗੁਰੂ ਬਿਨਾਂ ਤੱਤ (ਸਾਰ ਵਸਤੂ ਦਾ ਗਜਾਨ) ਨਾ ਪਾ ਸਕੇ। ਮਨਮੁਖ (ਆਤਮਾ ਰੋਗ ਕਰਕੇ) ਦੁਖੀ ਸਦਾ ਭਰਮ ਵਿਚ ਭੁੱਲੇ ਰਹੇ, ਉਨ੍ਹਾਂ ਨੇ ਜਨਮ ਨੂੰ ਵਿਅਰਥ ਗੁਆ ਦਿੱਤਾ। (ਕਹਿੰਦੇ ਹਨ ਗੁਰੂ) ਨਾਨਕ (ਜੇਹੜੇ) ਨਾਮ ਵਿਚ ਰੱਤੇ ਹੋਏ ਜਨ ਹਨ ਸੋਈ ਸਮਝੇ (ਅਥਵਾ ਸਾਧੇ ਗਏ) ਹਨ, ਜੇਕਰ ਆਪ (ਵਾਹਿਗੁਰੂ ਨੇ) ਬਖ਼ਸ਼ਕੇ ਆਪਣੇ ਨਾਲ ਮੇਲ ਲਏ ਹਨ॥੧॥ |

**ਭਾਵ**—ਭਗਤੀ ਦੀ ਉਪਮਾ ਹੈ, ਸਾਰ ਵਸਤੂ ਭਗਤਾਂ ਨੇ ਹੀ ਪਾਈ ਹੈ, ਹੋਰ ਸੰਸਾਰ ਭਰਮਾਂ ਵਿਚ ਭੁੱਲਾ ਹੋਇਆ ਹੈ। ਭਗਤ ਸਾਰ ਵਸਤੂ 'ਨਾਮ' ਗੁਰੂ ਦੀ ਕ੍ਰਿਪਾ ਨਾਲ ਧਿਆਉਂਦੇ ਹਨ। ਓਹ ਸੰਸਾਰ ਵਿਚ ਰਹਿੰਦੇ ਹੋਏ ਭੀ ਉਪ੍ਰਾਮਤਾ ਨੂੰ ਛੱਡਦੇ ਨਹੀਂ, ਹੰਕਾਰ ਨੂੰ ਭੀ ਉਨ੍ਹਾਂ ਨੇ ਜਿੱਤ ਲਿਆ ਹੈ। ਮੋਹ ਅਰ ਹੰਕਾਰ ਐਸੇ ਪ੍ਰਬਲ ਰੋਗ ਹਨ ਜਿਨ੍ਹਾਂ ਤੋਂ ਬ੍ਰਹਮਾ, ਵਿਸ਼ਨੂੰ ਅਰ ਸ਼ਿਵ ਜੈਸੇ ਦੇਵਤੇ ਬੀ ਬਚ ਨਾ ਸਕੇ। ਬ੍ਰਹਮਾ ਆਪਣੀ ਪੁੱਤ੍ਰੀ ਪਰ, ਵਿਸ਼ਨੂੰ ਜਲੰਧਰ ਦੈਤ ਦੀ ਇਸਤ੍ਰੀ ਪਰ, ਸ਼ਿਵ ਮੋਹਨੀ ਸਰੂਪ

ਪਰ ਪ੍ਰੇਮੀ ਹੋਏ। ਇਹ ਹਾਲ ਤਾਂ ਦੇਵਤਿਆਂ ਦਾ ਹੋਇਆ, ਵਿੱਦਜਾ ਅਧੈਨੀ ਪੰਡਤ ਅਰ ਮੋਨ ਸਾਧੀ ਮੁਨੀ ਤਪੱਸਜਾ ਕਰਨ ਵਾਲੇ, ਵਿਚਰਨ ਵਾਲੇ ਅਰ ਪਰੇਡੇ ਰਹਿਣ ਵਾਲੇ ਤਿਆਗੀ ਬੀ ਦ੍ਵੈਤ ਭਾਵਨਾ, ਵਿਚ ਪੈਕੇ ਅਸਲੀ ਨੁਕਤੇ ਨੂੰ ਭੁੱਲ ਗਏ, ਗੁਰੂ ਬਿਨਾਂ ਸਾਰ ਵਸਤੂ ਪ੍ਰਾਪਤ ਨਾ ਕਰ ਸਕੇ। ਮੂਰਖਾਂ ਮਨਮੁਖਾਂ ਦੀ ਤਾਂ ਗੱਲ ਹੀ ਕੀ ਹੋਈ, ਉਨ੍ਹਾਂ ਨੇ ਆਪਣੇ ਤਰੰਗ ਵਿਚ ਗ਼ੋਤੇ ਖਾ ਖਾ ਕੇ ਹੀ ਉਮਰ ਗਵਾ ਲਈ। ਨਾਮ ਵਿਚ ਜੇਹੜੇ ਰੱਤੇ ਹੋਏ ਉਹ ਨਜਿੱਠੇ ਗਏ, ਆਉਣ ਜਾਣ ਤੋਂ ਵੇਹਲੇ ਹੋ ਗਏ।

| ਮੂਲ | ਅਰਥ |
|---|---|
| **ਮਃ ੩ ॥ ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸਹਿ ਸਰੇਵਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ ਅੰਤਰਿ ਮਨਿ ਵਸੈ ਸਦਾ ਸਦਾ ਸੁਖੁ ਹੋਇ ॥ ੨ ॥** | (ਕਹਿੰਦੇ ਹਨ ਗੁਰੂ) ਨਾਨਕ, ਉਸ (ਵਾਹਿਗੁਰੂ) ਦੀ ਉਪਮਾਂ ਕਹੀਏ, ਜਿਸ ਦੇ ਅਧੀਨ ਸਭ ਕੁਝ ਹੋ ਰਿਹਾ ਹੈ। ਉਸੇ (ਅਕਾਲ ਪੁਰਖ) ਨੂੰ ਆਰਾਧੋ ਹੇ ਪ੍ਰਾਣੀਓਂ! ਉਸ ਦੇ ਬਿਨਾਂ ਹੋਰ ਕੋਈ (ਪੂਜਜ) ਨਹੀਂ ਹੈ। (ਜਿਨ੍ਹਾਂ) ਗੁਰਮੁਖਾਂ ਦੇ ਮਨ ਅੰਦਰ (ਇਸ ਵਾਹਿਗੁਰੂ ਦਾ) ਵਾਸਾ ਹੋਵੇ ਉਨ੍ਹਾਂ ਨੂੰ ਸਦੀਵ ਕਾਲ ਸੁਖ ਹੁੰਦਾ ਹੈ॥੨॥ |

**ਭਾਵ**—ਇਕ ਅਕਾਲ ਪੁਰਖ ਦੀ ਸ਼ਰਨ ਲੈਣ ਦੀ ਸਿਖਿਆ ਹੈ, ਜਿਸ ਦੇ ਅਧੀਨ ਸਭ ਕੁਝ ਹੈ। ਜਿਸ ਦੇ ਬਿਨਾਂ ਕੋਈ ਦੂਸਰਾ ਉਸ ਸਰੀਖਾ ਨਹੀਂ ਹੈ। ਐਸੇ ਅਕਾਲ ਪੁਰਖ ਨੂੰ ਮਨ ਵਿਚ ਵਸਾਇਆ ਲੋਕ ਪ੍ਰਲੋਕ ਦੇ ਸੁਖਾਂ ਦਾ ਭਾਗੀ ਬਣੀਦਾ ਹੈ।

| ਮੂਲ | ਅਰਥ |
|---|---|
| **ਪਉੜੀ॥ ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ ॥ ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥ ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ ॥ ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ ॥ ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥ ੮ ॥** | ਜਿਨ੍ਹਾਂ ਨੇ ਗੁਰੂ ਦੁਆਰੇ ਵਾਹਿਗੁਰੂ ਨਾਮ (ਰੂਪੀ) ਧਨ ਨਹੀਂ ਖੱਟਿਆ ਸੋ ਸੰਸਾਰ ਵਿਚ ਦਿਵਾਲੀਏ (ਹੀ ਰਹਿੰਦੇ) ਹਨ। ਓਹ ਸਾਰੇ ਸੰਸਾਰ ਵਿਚ ਮੰਗਦੇ ਫਿਰਦੇ ਹਨ (ਭਿੱਛਕਾਂ ਦੀ ਤਰ੍ਹਾਂ ਪਰ) ਕੋਈ ਉਨ੍ਹਾਂ ਦੇ ਮੂੰਹ ਤੇ ਥੁੱਕ (ਭੀ) ਨਹੀਂ ਪਾਉਂਦਾ। (ਓਹ ਇਸ ਧਨ ਵਾਸਤੇ) ਪਰਾਈ ਨਿੰਦਾ ਕਰਦੇ ਹਨ (ਪਰ ਇਸ ਤਰ੍ਹਾਂ ਉਹ) ਆਪਣਾ ਇਤਬਾਰ ਗੁਆ ਲੈਂਦੇ ਹਨ, ਸਗੋਂ ਆਪਣਾ ਆਪ ਜਣਾਉਂਦੇ (ਮੂਰਖਤਾ ਪ੍ਰਗਟ ਕਰਦੇ) ਹਨ। (ਅਰ) ਜਿਸ ਧਨ ਵਾਸਤੇ ਚੁਗਲੀ (ਨਿੰਦਾ) ਕਰਦੇ ਹਨ ਉਹ ਧਨ ਨਿੰਦਾ ਨਾਲ ਹੱਥ ਨਹੀਂ ਆਉਂਦਾ, ਉਹ ਭਾਵੇਂ ਕਿਤੇ ਪਏ ਜਾਣ। ਗੁਰਮੁਖਾਂ ਨੂੰ ਸੇਵਾ ਭਾਉ ਨਾਲ (ਉਹ) ਵਾਹਿਗੁਰੂ (ਨਾਮ) ਧਨ ਪ੍ਰਾਪਤ ਹੁੰਦਾ ਹੈ, ਉਨ੍ਹਾਂ ਪਾਸੋਂ ਕਰਮ ਹੀਨ (ਜਿਨ੍ਹਾਂ ਨੇ ਸ਼ਰਧਾਂ, ਸੇਵਾ, ਭਗਤੀ ਆਦਿ ਕੋਈ ਕਰਮ ਨਹੀਂ ਕੀਤਾ) ਪ੍ਰਾਪਤ ਨਹੀਂ ਕਰ ਸਕਦੇ (ਏ ਸਤਿਗੁਰਾਂ ਤੋਂ ਬਿਨਾਂ) ਹੋਰ ਦੇਸ਼ ਦੇਸ਼ਾਂਤਰਾਂ ਵਿਚ (ਫਿਰਿਆਂ) ਹਰੀ ਨਾਮ ਧਨ (ਪ੍ਰਾਪਤ) ਨਹੀਂ ਹੁੰਦਾ॥੮॥ |

**ਭਾਵ**—ਨਾਮ ਧਨ ਦੀ ਪ੍ਰਾਪਤੀ ਦੇ ਸਾਧਨਾਂ ਅਰ ਵਿਰਵੇ ਰਹਿਣ ਦੇ ਕਾਰਨਾਂ ਦਾ ਵਰਣਨ ਹੈ। ਇਹ ਪਵਿੱਤਰ ਅਰ ਸੁੱਚਾ ਧਨ ਸਤਿਗੁਰਾਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। ਬਿਨਾਂ ਸੱਚੇ ਉਪਦੇਸ਼ਕਾਂ ਦੇ ਦੇਸ਼ ਦੇਸ਼ਾਂਤਰਾਂ ਵਿਚ ਫਿਰਿਆਂ ਸਿੱਧੀ ਨਹੀਂ ਹੁੰਦੀ। ਕਈ ਮੂਰਖ ਇਸ ਉੱਚ ਪਦਵੀ ਦੀ ਪ੍ਰਾਪਤੀ ਵਾਸਤੇ ਅਕਾਲ ਪੁਰਖ ਦੇ ਸਾਜੇ ਹੋਏ ਸੁਪਾਤ੍ਰ ਗੁਰਮੁਖਾਂ ਦੀ ਨਿੰਦਾ ਆਰੰਭ ਦੇਂਦੇ ਹਨ, ਪਰ ਉਨ੍ਹਾਂ ਦੇ ਪੱਲੇ ਪੈਣਾ ਤਾਂ ਇਕ ਪਾਸੇ ਰਿਹਾ ਉਲਟੇ ਉਹ ਸੰਸਾਰ ਵਿਚ ਮੂਰਖ ਸਿੱਧ ਹੁੰਦੇ ਹਨ ਅਰ ਆਪਣੀ ਪ੍ਰਤੀਤ ਵੀ ਗੁਆ ਬੈਠਦੇ ਹਨ। ਨਿੰਦਾ ਚੁਗਲੀ ਨਾਲ ਉਹ ਸੱਚਾ ਧਨ ਹੱਥ ਨਹੀਂ ਆਉਂਦਾ। ਅੰਤ ਵਿਚ ਦੱਸਿਆ ਹੈ ਕਿ ਉਹ ਪਵਿੱਤਰ ਪਦਾਰਥ ਸਤਿਗੁਰਾਂ ਪਾਸੋਂ ਲੱਭਦਾਂ ਹੈ, ਪਰ ਕਰਮਹੀਣਾਂ ਨੂੰ ਨਹੀਂ, ਸਗੋਂ ਉਨ੍ਹਾਂ ਨੂੰ, ਜਿਨ੍ਹਾਂ ਨੇ ਪ੍ਰੇਮ ਦੀ ਸੇਵਾ ਸਿਰ ਤੇ ਚੁੱਕੀ ਹੋਵੇ; ਤਨ ਅਰ ਮਨ ਨਾਲ ਸ੍ਰੇਸ਼ਟ ਕਰਮ ਦਯਾ, ਧਰਮ, ਪ੍ਰੇਮ, ਨੇਮ, ਸੇਵਾ, ਸ਼ਰਧਾ, ਭਜਨ, ਕੀਰਤਨ ਆਦਿ ਕੀਤੇ ਹੋਣ। ਐਸੇ ਸੇਵਕ ਭਾਇ ਵਾਲੇ ਨਾਮ ਧਨ ਦੇ ਭਾਗੀ ਬਣਦੇ ਹਨ।

| ਮੂਲ | ਅਰਥ |
| --- | --- |
| **ਸਲੋਕ ਮਃ ੩ ॥** | |
| **ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ ॥ ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥ ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥ ੧ ॥** | ਗੁਰਮੁਖਾਂ ਨੂੰ ਸੰਸਾ (ਭਰਮ) ਬਿਲਕੁਲ ਨਹੀਂ (ਪੈਦਾ) ਹੁੰਦਾ, (ਉਨ੍ਹਾਂ ਦੇ ਮਨ) ਵਿਚੋਂ ਚਿੰਤਾ ਚਲੀ ਜਾਂਦੀ ਹੈ। ਜੋ ਕੁਝ ਹੁੰਦਾ ਹੈ ਸੋ ਸੁਭਾਵਕ ਹੁੰਦਾ ਰਹਿੰਦਾ ਹੈ, ਕਹਿਣ (ਸੁਣਨ) ਦੀ ਕੋਈ ਜਾਇ (ਥਾਉਂ) ਨਹੀਂ। (ਕਹਿੰਦੇ ਹਨ ਗੁਰੂ) ਨਾਨਕ ਤਿਨ੍ਹਾਂ ਦਾ ਆਖਿਆ (ਵਾਹਿਗੁਰੂ) ਆਪ ਸੁਣਦਾ ਹੈ ਜਿਨ੍ਹਾਂ ਨੂੰ (ਉਸ ਨੇ ਆਪਣੇ) ਪੰਨੇ (ਪੇਟੇ) ਪਾਇਆ ਹੈ (ਭਾਵ ਆਪਣੀ ਸ਼ਰਨ ਬਖਸ਼ੀ ਹੈ)॥੧॥ |

**ਭਾਵ**—ਗੁਰਮੁਖਾਂ ਦੀ ਉੱਚ ਪਦਵੀ ਪਰਥਾਇ ਸ਼ਲੋਕ ਹੈ ਕਿ ਉਨ੍ਹਾਂ ਨੂੰ ਸੰਸੇ ਭਰਮ ਮੂਲੋਂ ਨਹੀਂ ਉਪਜਦੇ ਕਿ ਇਹ ਚੰਗਾ ਹੈ ਯਾ ਬੁਰਾ। ਉਨ੍ਹਾਂ ਨੂੰ ਕਿਸੇ ਦੁੱਖ ਕਲੇਸ਼ ਦੇ ਆਉਣ ਦੀ ਚਿੰਤਾ ਭੀ ਕਦੇ ਨਹੀਂ ਉਪਜਦੀ। ਉਨ੍ਹਾਂ ਦਾ ਨਿਸ਼ਚਾ ਹੁੰਦਾ ਹੈ ਕਿ ਜੋ ਹੋ ਰਿਹਾਂ ਹੈ ਸੋ ਬਿਲਕੁਲ ਠੀਕ ਅਰ ਯੋਗ ਹੋ ਰਿਹਾ ਹੈ। ਇਸ ਕਰਕੇ ਨਾ ਤਾਂ ਉਹ ਕਿਸੇ ਈਸ਼੍ਵਰੀ ਕੰਮ ਵਿਚ ਭਰਮ ਨੂੰ ਦਖ਼ਲ ਦੇਣ ਦੇਂਦੇ ਹਨ ਅਰ ਨਾ ਕਿਸੇ ਅਯੋਗ ਕੰਮ ਨੂੰ ਦੇਖਕੇ ਚਿੰਤਾ ਕਰਦੇ ਹਨ। ਉਨ੍ਹਾਂ ਪਰ ਜੋ ਦੁੱਖ ਤਕਲੀਫਾਂ ਆਉਣ ਉਨ੍ਹਾਂ ਨੂੰ ਬੜੇ ਸੰਤੋਖ ਅਰ ਸਹਾਰੇ ਨਾਲ ਸਹਿ ਲੈਂਦੇ ਹਨ, ਕਦੀ ਵਾਹਿਗੁਰੂ ਪਾਸ ਗਿੱਲਾਂ ਗੁਜ਼ਾਰੀ ਲੈਕੇ ਨਹੀਂ ਜਾਂਦੇ, ਸਗੋਂ ਧੰਨਵਾਦ ਦੀ ਮੂਰਤ ਹੋਏ ਰਹਿੰਦੇ ਹਨ, ਅਰ ਇਹੋ ਬਿਨੈ ਉਚਾਰਦੇ ਹਨ ਕਿ ਹੇ ਵਾਹਿਗੁਰੂ! ਆਪ ਦੇ ਕੰਮਾਂ ਵਿਚ ਕੋਈ ਵਾਕ ਕਹਿਣ ਦੀ ਜਾ ਨਹੀਂ। ਆਪ ਜੋ ਕੁਝ ਕਰਦੇ ਹੋ ਸੋ ਭਲਾ ਹੈ। ਇਸੇ ਤਰ੍ਹਾਂ ਭਾਣਾ ਮੰਨਣ ਨਾਲ ਉਹ ਸੱਚੇ ਪਿਤਾ ਦੇ ਕ੍ਰਿਪਾ ਪਾਤ੍ਰ ਬਣ ਜਾਂਦੇ ਹਨ। ਉਨ੍ਹਾਂ ਦੇ ਮਨ ਦੇ ਮਨੋਰਥਾਂ ਨੂੰ ਵਾਹਿਗੁਰੂ ਆਪ ਲਖਦਾ ਹੈ, ਅਰ ਆਪ ਹੀ ਉਨ੍ਹਾਂ ਦੇ ਮੰਗੇ ਬਾਝ ਪੂਰਨ ਕਰਦਾ ਹੈ। ਇਸ ਤਰ੍ਹਾਂ ਆਪਣੀ ਸ਼ਰਨ ਆਯਾਂ ਗੁਰਮੁਖਾਂ ਨੂੰ ਨਿਵਾਜਕੇ ਆਪਣੇ ਪੇਟੇ ਪਾ ਲੈਂਦਾ ਹੈ। ਆਪਣਿਆਂ ਦੀ ਸੂਚੀ ਵਿਚ ਦਾਖ਼ਲ ਕਰ ਲੈਂਦਾ ਹੈ।

| ਮੂਲ | ਅਰਥ |
| --- | --- |
| **ਮਃ ੩ ॥ ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥ ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥ ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥ ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥ ੨ ॥** | (ਗੁਰਮੁਖਾਂ ਨੇ) ਕਾਲ ਨੂੰ ਜਿੱਤ ਲਿਆ ਹੈ (ਮਨ ਦੀਆਂ) ਵਾਸ਼ਨਾ ਮਨ ਵਿਚ (ਹੀ) ਸਮਾਣੀਆਂ (ਲੈ ਹੋ ਗਈਆਂ) ਹਨ; ਅੰਦਰ (ਉਹਨਾਂ ਦੇ ਵਾਹਿਗੁਰੂ ਦਾ) ਨਿਰਮਲ ਨਾਮ (ਵੱਸਿਆ ਹੋਇਆ) ਹੈ। (ਓਹ) ਦਿਨ ਰਾਤ ਜਾਗਦੇ ਹਨ, ਕਦੀ ਨਹੀਂ ਸੌਂਦੇ, ਸੁਭਾਵਕ ਹੀ (ਉਨ੍ਹਾਂ ਨੂੰ) ਅੰਮ੍ਰਿਤ ਦਾ ਅਹਾਰ ਪ੍ਰਾਪਤ ਹੁੰਦਾ ਹੈ। (ਓਹ) ਮਿੱਠੇ ਅੰਮ੍ਰਿਤ (ਰੂਪ) ਬਚਨ ਬੋਲਦੇ ਹਨ (ਅਰ) ਦਿਨ ਰਾਤ ਵਾਹਿਗੁਰੂ ਦਾ ਜ਼ਸ ਗਾਉਂਦੇ ਹਨ। (ਉਨ੍ਹਾਂ ਦਾ) ਨਿਜ ਘਰ (ਆਤਮ ਮਹਲ) ਵਿਚ ਵਾਸਾ ਹੁੰਦਾ ਹੈ (ਅਰ) ਸਦਾ (ਉਸ ਘਰ ਵਿਚ) ਸ਼ੋਭਾਇਮਾਨ ਰਹਿੰਦੇ ਹਨ; (ਕਹਿੰਦੇ ਹਨ ਗੁਰੂ) ਨਾਨਕ ਤਿਨ੍ਹਾਂ ਦੇ ਮਿਲਾਪ ਨਾਲ ਸੁਖ ਪ੍ਰਾਪਤ ਹੁੰਦਾ ਹੈ॥੨॥ |

**ਭਾਵ**—ਪਿਛਲੇ ਸ਼ਲੋਕ ਵਿਚ ਗੁਰਮੁਖਾਂ ਦੀ ਉੱਚ ਅਵਸਥਾ ਦਾ ਵਰਣਨ ਸੀ, ਇਸ ਵਿਚ ਉਨ੍ਹਾਂ ਦੇ ਲੱਛਣ ਦੱਸੇ ਹਨ:

(੧) ਕਾਲ ਨੂੰ ਮਾਰ ਲਿਆ, ਕਾਲ ਸਭ ਨੂੰ ਖੈ ਕਰਦਾ ਹੈ, ਪਰ ਗੁਰਮੁਖ ਕਾਲ ਨੂੰ ਖੈ ਕਰ ਸਕਦੇ ਹਨ। ਉਨ੍ਹਾਂ ਨੂੰ ਮੌਤ ਦਾ ਡਰ ਉੱਕਾ ਨਹੀਂ ਰਹਿੰਦਾ, ਕਾਲ ਨੂੰ ਉਹ ਸਮੇਂ ਦਾ ਭੋਗ ਸਮਝਦੇ ਹਨ, ਅਰ ਅਕਾਲ ਪੁਰਖ ਦੀ ਆਗਜਾ ਜਾਣ ਕੇ ਉਸ ਤੋਂ ਕੰਬਦੇ ਨਹੀਂ ਹਨ।

(੨) ਮਨ ਦੀਆਂ ਵਾਸ਼ਨਾ ਨੂੰ ਮਨ ਵਿਖੇ ਹੀ ਲੋਪ ਕਰ ਲੈਂਦੇ ਹਨ; ਓਹ ਆਪਣੀਆਂ ਲੋੜਾਂ ਦੂਸਰਿਆਂ ਪਾਸ ਲਿਜਾਣੀਆਂ ਪਸੰਦ ਨਹੀਂ ਕਰਦੇ, ਓਹ ਜਾਣਦੇ ਹਨ ਕਿ ਸਰਬ ਮਨੋਰਥ ਪੂਰਨ ਕਰਨ ਵਾਲਾ ਸੱਚਾ ਪਿਤਾ ਹੈ, ਇਸ ਵਾਸਤੇ ਓਹ ਮਨ ਦੀਆਂ ਮਨਸ਼ਾਂ ਨੂੰ ਮਨ ਵਿਚ ਹੀ ਲਯ ਕਰ ਦਿੰਦੇ ਹਨ।

(੩) ਅਨ ਦਿਨ (ਦਿਨ ਰਾਤ) ਜਾਗਦੇ ਹਨ, ਕਦੇ ਵਾਹਿਗੁਰੂ ਭਜਨ ਵੱਲੋਂ ਗਾਫ਼ਲ ਨਹੀਂ ਹੁੰਦੇ, ਸਦਾ ਚੈਤੰਨ ਅਰ ਤਿਆਰ ਹਨ, ਵਿਕਾਰਾਂ ਦੀ ਨੀਂਦ ਨੂੰ ਨੇੜੇ ਨਹੀਂ ਢੁੱਕਣ ਦਿੰਦੇ।

(੪) ਉਨ੍ਹਾਂ ਦੇ ਬੋਲ ਮਿੱਠੇ ਤੇ ਵਾਕ ਅੰਮ੍ਰਿਤ ਰੂਪ ਹੁੰਦੇ ਹਨ। ਓਹ ਜੋ ਕੁਝ ਬੋਲਦੇ ਹਨ, ਉਹ ਵਾਹਿਗੁਰੂ ਦਾ ਗੁਣਾਨੁਵਾਦ ਹੁੰਦਾ ਹੈ; ਸ਼ੁਕਰ ਤੇ ਧੰਨਵਾਦ-ਮਈ ਪ੍ਰਾਰਥਨਾ ਹੁੰਦੀ ਹੈ।

(੫) ਗੁਰਮੁਖ ਸਦਾ ਹੀ ਆਪਣੇ ਘਰ ਵਿਖੇ ਸ਼ੋਭਦੇ ਹਨ, ਕਦੇ ਭੀ ਆਪਣੇ ਸਥਾਨ ਤੋਂ ਥਿੜਕਦੇ ਭਟਕਦੇ ਨਹੀਂ, ਭਾਵ ਮਨ ਨੂੰ ਐਸਾ ਅਚੱਲ ਰਖਦੇ ਹਨ ਕਿ ਉਹ ਵਾਸ਼ਨਾਂ ਦੇ ਮਗਰ ਦੌੜਿਆ ਨਹੀਂ ਕਰਦੇ, ਸਗੋਂ ਇੱਕ ਰਸ ਵਾਹਿਗੁਰੂ ਦੇ ਪ੍ਰੇਮ ਵਿਚ ਮਗਨ ਉਨ੍ਹਾਂ ਦਾ ਆਪਾ ਅਪਣੇ ਸਥਾਨ ਵਿਚ ਅਡੋਲ ਟਿਕਿਆ ਰਹਿੰਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਐਸੇ ਲੱਛਣਾਂ ਵਾਲੇ ਸੱਚੇ ਗੁਰਮੁਖਾਂ ਦਾ ਦਰਸ਼ਨ ਸਫ਼ਲ ਹੈ। ਐਸੇ ਦਰਸ਼ਨ ਦਾ ਫਲ ਸ਼ਾਂਤੀ ਸੁਖ ਅਰ ਸ੍ਰੁੱਛਤਾ ਹੈ, ਐਸੇ ਗੁਰਮੁਖਾਂ ਦਾ ਮਿਲਾਪ ਸੁਖ ਦਾ ਕਾਰਣ ਹੁੰਦਾ ਹੈ, ਉਨ੍ਹਾਂ ਦੇ ਮਿਲਾਪ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ।

| ਮੂਲ | ਅਰਥ |
|---|---|
| **ਪਉੜੀ ॥ ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥ ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੂਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥ ੯ ॥** | ਵਾਹਿਗੁਰੂ (ਨਾਮ ਦਾ) ਧਨ (ਜੋ) ਰਤਨ ਜਵਾਹਰਾਂ ਵਤ (ਉੱਤਮ ਧਨ) ਹੈ, ਸੋ ਹਰਿ ਧਨ ਸਤਿਗੁਰਾਂ ਨੇ ਵਾਹਿਗੁਰੂ ਪਾਸੋਂ ਦਿਵਾਇਆ ਹੈ। ਜੇ (ਸਤਿਗੁਰਾਂ ਤੋਂ ਬਾਝ) ਕਿਸੇ ਪਾਸ ਕੁਝ (ਇਹ ਧਨ) ਦਿਸੇ ਤਦ ਕੋਈ ਕੁਝ ਮੰਗਕੇ ਲੈ ਲਵੇ, ਅਥਵਾ ਕੁਝ (ਕਿਸੇ ਪਾਸੋਂ) ਦਿਵਾ ਦੇਵੇ, (ਪਰ) ਇਹ ਨਾਮ ਧਨ ਜੋਰ ਕੀਤਿਆਂ ਕਿਸੇ ਨਾਲ ਵੰਡਾਇਆ ਨਹੀਂ ਜਾਂਦਾ। ਜਿਸ ਨੂੰ (ਆਪ) ਅਕਾਲ ਪੁਰਖ ਸਤਿਗੁਰਾਂ ਨਾਲ ਸ਼ਰਧਾ ਲਾਵੇ ਤਿਸ ਨੂੰ ਨਾਮ ਧਨ ਦੀ ਵੰਡ ਹੱਥ ਆਉਂਦੀ ਹੈ, ਜਿਸ ਦੇ ਭਾਗਾਂ ਵਿਚ ਕਰਤਾਰ ਨੇ ਆਪਣੀ ਦਰਗਾਹੋਂ ਲਿਖਿਆ ਹੋਵੇ। ਇਸ ਨਾਮ ਧਨ ਦਾ ਕੋਈ ਹਿੱਸੇਦਾਰ ਨਹੀਂ, ਕਿਸੇ ਦੀ ਲਿਖਤ (ਪਟਾ) ਨਹੀਂ, ਕਿਸੇ ਦਾ ਹੱਦ ਬੰਨੇ ਦਾ ਰੌਲਾ ਨਹੀਂ (ਇਸ ਲਈ) ਜੇ ਕੋਈ ਇਸ ਨਾਮ ਧਨ ਬਾਬਤ ਬਖੀਲੀ ਨਿੰਦਾ ਕਰੇ ਤਾਂ ਉਸ ਦਾ ਚਹੁੰ ਕੁੰਡਾਂ ਵਿਚ ਵਾਹਿਗੁਰੂ ਮੂੰਹ ਕਾਲਾ ਕਰਦਾ ਹੈ। ਵਾਹਿਗੁਰੂ ਦੀ ਦਿੱਤੀ ਦਾਤ ਨਾਲ ਕਿਸੇ ਦੇ ਜ਼ੋਰ ਅਰ ਨਿੰਦਾ ਦੀ ਪੇਸ਼ ਨਹੀਂ ਜਾਂਦੀ (ਉਹ) ਦਿਨੋਂ ਦਿਨ ਨਿੱਤ ਨਿੱਤ ਹੀ ਸਵਾਇਆ ਚੜ੍ਹਦਾ ਹੈ॥੯॥ |

**ਭਾਵ**—ਨਾਮ ਧਨ ਦੀ ਵਡਿਆਈ ਅਰ ਉਸ ਦੀ ਪ੍ਰਾਪਤੀ ਦੇ ਪਾਤ੍ਰਾਂ ਦਾ ਵਰਣਨ ਹੈ। ਇਹ ਪਵਿੱਤ੍ਰ ਧਨ ਕੇਵਲ ਸਤਿਗੁਰਾਂ ਦੁਆਰੇ ਹੀ ਪ੍ਰਾਪਤ ਹੋ ਸਕਦਾ ਹੈ, ਬਿਨਾਂ ਸਤਿਗੁਰਾਂ ਦੇ ਨਾ ਕਿਤੋਂ ਮਿਲ ਸਕਦਾ ਹੈ ਅਰ ਨਾ ਕੋਈ ਲੈ ਸਕਦਾ ਹੈ। ਸ੍ਵਾਕਾਗੀਰੀ ਅਰ ਭਾਈਚਾਰੇ ਦੀ ਵੰਡ ਵਾਂਗ ਨਾਮ ਦੀ ਵੰਡ ਨਹੀਂ ਹੋ ਸਕਦੀ। ਇਹ ਧਨ ਜੱਦੀ ਵਿਰਾਸਤ, ਵਸੀਅਤ, ਹੱਕ ਸ਼ੁਫੇ, ਜ਼ਮੀਨ ਦੀ ਵੰਡ, ਭਾਈਵਾਲੀ ਆਦਿਕ ਦੀ ਤਰ੍ਹਾਂ ਅੱਗੇ ਨਹੀਂ ਚੱਲ ਸਕਦਾ, ਸਗੋਂ ਇਹ ਧਨ ਠੀਕ ਕੁਦਰਤੀ ਨਿਯਮਾ-ਨੁਸਾਰ **"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ"** ਕੇਵਲ ਅਧਿਕਾਰੀ ਅਰ ਭਾਗਾਂ ਵਾਲਿਆਂ ਦੇ ਪੱਲੇ ਹੀ ਪੈ ਸਕਦਾ ਹੈ। ਜਿਨ੍ਹਾਂ ਨੂੰ ਵਾਹਿਗੁਰੂ ਇਸ ਧਨ ਦੀ ਚੇਟਕ ਲਾਕੇ ਸਤਿਗੁਰਾਂ ਦੀ ਸ਼ਰਨ ਪਾ ਦਿੰਦਾ ਹੈ ਉਨ੍ਹਾਂ ਨੂੰ ਇਸ ਦੀ ਵੰਡ ਮਿਲ ਜਾਂਦੀ ਹੈ। ਇਸ ਨਾਮ ਧਨ ਦੇ ਸ਼ਾਹੂਕਾਰਾਂ ਦੀ ਚੁਗਲੀ ਬਖੀਲੀ ਕੀਤੀ ਹੋਈ ਕੁਝ ਲਾਭ ਨਹੀਂ ਦੇਂਦੀ, ਸਗੋਂ ਅਕਾਲ ਪੁਰਖ ਅੱਗੇ ਉਹ ਲੋਗ ਪਾਪੀ ਠਹਿਰਾਏ ਜਾਂਦੇ ਹਨ। ਕਰਤਾ ਦੀ ਦਾਤ ਨੂੰ ਰੱਦਣ ਵਾਲਾ ਕੋਈ ਹੈ ਨਹੀਂ; ਨਿੰਦਾ ਕਰਨ ਵਾਲੇ ਝਖ ਮਾਰਕੇ ਰਹਿ ਜਾਂਦੇ ਹਨ, ਉਨ੍ਹਾਂ ਦਾ ਜ਼ੋਰ ਖੋਹ ਨਹੀਂ ਸਕਦਾ, ਉਨ੍ਹਾਂ ਦੀ ਬਖੀਲੀ ਖੁਹਾ ਨਹੀਂ ਸਕਦੀ, ਸਗੋਂ ਇਹ ਈਸ਼੍ਵਰੀ ਦਾਤ ਉਨ੍ਹਾਂ ਦੇ ਝਖ ਮਾਰਦਿਆਂ ਹੋਇਆਂ ਭੀ ਦਿਨੋਂ ਦਿਨ ਆਪਣਾ ਚਮਤਕਾਰ ਵਧਾਈ ਜਾਂਦੀ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥** | |
| **ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ ਸਤਿ-ਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥ ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥ ੧ ॥** | ਸੰਸਾਰ (ਤ੍ਰਿਸ਼ਨਾ ਰੂਪੀ ਅੱਗ ਵਿਚ) ਸੜਦਾ ਹੈ (ਹੇ ਵਾਹਿਗੁਰੂ!) ਅਪਣੀ ਕਿਰਪਾ ਧਾਰਕੇ ਇਸ ਦੀ ਰਖਜਾ ਕਰੋ, ਜਿਸ ਦੁਆਰੇ (ਇਸ ਦਾ) ਉਧਾਰ ਹੋ ਸਕੇ ਤਿਸੇ ਦੁਆਰੇ ਉਬਾਰ ਲਓ। ਸਤਿਗੁਰਾਂ ਨੇ ਸੱਚੇ ਸਬਦ ਦਾ ਵੀਚਾਰ ਦੱਸ ਕੇ ਸੁਖ ਵਿਖਾਇਆ ਹੈ। ਕਹਿੰਦੇ ਹਨ (ਗੁਰੂ) ਨਾਨਕ ਵਾਹਿਗੁਰੂ ਬਿਨਾਂ ਹੋਰ (ਕੋਈ) ਬਖਸ਼ਣਹਾਰ ਸੁਝਦਾ ਨਹੀਂ॥੧॥ |

**ਭਾਵ**—ਅਕਾਲ ਪੁਰਖ ਅਗੇ ਬਖਸ਼ਿਸ਼ ਦੀ ਪ੍ਰਾਰਥਨਾ ਹੈ, ਹੇ ਕਰਤਾਰ! ਸੰਸਾਰ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਨਾਲ ਸੜ ਰਿਹਾ ਹੈ, ਇਸ ਨੂੰ ਠੰਢ ਪਾਉਣ ਨੂੰ ਆਪ ਸਮਰੱਥ ਹੋ, ਆਪ ਰੱਖਜਾ ਕਰੋ। ਆਪ ਕ੍ਰਿਪਾਲ ਹੋ, ਕਿਰਪਾ ਕਰਕੇ ਰਖ ਲਓ। ਇਸ ਵਿਚ ਆਪਣੀ ਨਿਰਮਾਣਤਾ ਭੀ ਜਤਾਈ ਹੈ ਕਿ ਜਿਸ ਤਰ੍ਹਾਂ ਹੋ ਸਕਦਾ ਹੈ ਉਸੇ ਤਰ੍ਹਾਂ ਰਖਜਾ ਕਰੋ। ਇਹ ਮਾਣ ਨਹੀਂ ਕਿ ਭਜਨ ਨਾਲ, ਪਾਠ ਨਾਲ, ਦਾਨ ਨਾਲ ਯਾ ਸ਼ਨਾਨ ਨਾਲ, ਬਲਕਿ ਜਿਸ ਤਰ੍ਹਾਂ ਉਬਰ ਸਕਦਾ ਹੈ ਉਸੇ ਤਰ੍ਹਾਂ ਕਿਰਪਾ ਕਰੋ। ਇਸ਼ ਤੋਂ ਅਗੇ ਯਾਚਨਾ ਹੈ ਕਿ ਆਪਣੀ ਕ੍ਰਿਪਾਲਤਾ ਨਾਲ ਉਨ੍ਹਾਂ ਸਤਿਗੁਰਾਂ ਦੀ ਸ਼ਰਨ ਪ੍ਰਦਾਨ ਕਰੋ ਜੋ ਉਪਦੇਸ਼ ਦੇਕੇ ਸੀਤਲ ਕਰ ਦੇਣ। ਆਪ ਹੀ ਸਾਡੇ ਕਿਰਪਾਲੂ ਹੋ ਅਰ ਆਪ ਦੇ ਦੁਆਰੇ ਬਿਨਾਂ ਹੋਰ ਕੋਈ ਬਖਸ਼ਿਸ਼ ਦਾ ਦਰਵਾਜ਼ਾ ਨਹੀਂ ਹੈ।

| ਮੂਲ | ਅਰਥ |
|---|---|
| **ਮਃ ੩ ॥ ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥ ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ ॥ ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥ ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ ॥ ੨ ॥** | ਹਉਮੈਂ ਮਾਇਆ ਮੋਹਤ ਕਰ ਲੈਣ ਵਾਲੀ ਹੈ (ਇਸ ਦਾ ਮੁੱਠਾ ਜੀਵ ਅਕਾਲ ਪੁਰਖ ਨੂੰ ਭੁੱਲਕੇ) ਦੂਜੇ ਵਲ ਜਾ ਲਗਦਾ ਹੈ। ਨਾ ਇਹ ਮਾਰਿਆਂ ਮਰਦੀ ਹੈ ਨਾ (ਅਪਣੇ ਆਪ ਹੀ) ਮਰਦੀ ਹੈ (ਅਰ) ਨਾ ਹੱਟੀ ਪਰ ਵਿਕ ਸਕਦੀ ਹੈ। (ਇਸ ਦੇ ਤਯਾਗ ਦਾ ਸਾਧਨ ਇਹੋ ਹੈ ਕਿ) ਗੁਰੂ ਦੇ ਉਪਦੇਸ਼ ਨਾਲ (ਇਸ ਦਾ) ਨਾਸ਼ ਕਰੀਏ, ਤਦ ਇਹ (ਜੀਵ ਦੇ) ਵਿਚੋਂ ਦੂਰ ਹੁੰਦੀ ਹੈ। (ਇਸ ਦੇ ਨਾਸ਼ ਹੋਇਆਂ) ਸਰੀਰ ਅਰ ਮਨ ਉੱਜਲਾ ਹੋ ਜਾਂਦਾ ਹੈ (ਅਰ) ਨਾਮ ਦਾ ਵਾਸਾ ਮਨ ਵਿਚ ਹੋ ਆਉਂਦਾ ਹੈ। (ਕਹਿੰਦੇ ਹਨ ਗੁਰੂ ਨਾਨਕ) ਮਾਇਆ ਦਾ ਮਾਰਨਹਾਰ ਮਸਾਲਾ ਸ਼ਬਦ ਹੈ (ਅਰ ਉਹ ਸ਼ਬਦ) ਗੁਰਮੁਖਾਂ ਪਾਸੋਂ ਪਾਇਆ ਜਾਂਦਾ ਹੈ॥੨॥ |

**ਭਾਵ**—ਹਉਮੈਂ ਜਿਸ ਦਾ ਦੂਸਰਾ ਨਾਮ ਸੰਸਾਰਕ ਮਮਤਾ ਯਾ ਮੋਹ ਹੈ ਉਸ ਮੋਹ ਦੀ ਪਸਾਰੀ ਹੋਈ ਮਾਇਆ ਦਾ ਜਾਲਾ ਮੋਹਨੀ ਰੂਪ ਹੋਕੇ ਜੀਵ ਨੂੰ ਅਕਾਲ ਪੁਰਖ ਵਲੋਂ ਬੇਮੁਖ ਕਰਕੇ ਅਪਣੇ ਵਲ ਖਿੱਚਦਾ ਹੈ ਅਰ ਐਸਾ ਅਸ਼ੱਕਤ ਕਰ ਦੇਂਦਾ ਹੈ ਕਿ ਜੀਵ ਅਪਣੇ ਰਚਣੇਹਾਰੇ ਸੱਚੇ ਪਿਤਾ ਦੇ ਪ੍ਰੇਮ ਨੂੰ ਸੰਸਾਰਕ ਤੁੱਛ ਮਮਤਾ ਪਰ ਕੁਰਬਾਨ ਕਰ ਦੇਂਦਾ ਹੈ, ਉਹ ਸ੍ਰਿਸ਼ਟਾ ਨੂੰ ਛਡਕੇ

ਸ੍ਰਿਸ਼ਟੀ ਦਾ ਭਗਤ ਬਣ ਜਾਂਦਾ ਹੈ। ਇਸ ਅਸਾਧਜ ਰੋਗ ਜੀਵ ਪਰ ਐਸੀ ਪ੍ਰਬਲਤਾ ਪਾਉਂਦਾ ਹੈ ਕਿ ਦੂਰ ਹੋਣ ਦੀ ਆਸ ਨਹੀਂ ਰਹਿੰਦੀ। ਇਸ ਦੇ ਆਪਣੇ ਆਪ ਸਮਾਪਤ ਹੋਣ ਦੀ ਅਵਧੀ ਕੋਈ ਨਹੀਂ ਕਿ ਇੰਨਾ ਚਿਰ ਰਹਿਕੇ ਆਪ ਹੀ ਦੂਰ ਹੋ ਜਾਵੇਗਾ। ਨਾ ਇਹ ਯਤਨ ਕੀਤਿਆਂ ਦੂਰ ਹੁੰਦਾ ਹੈ, ਜੀਵ ਜਾਣਦਾ ਹੈ ਕਿ ਇਹ ਦੁਖਦਾਈ ਰੋਗ ਮੈਨੂੰ ਅੰਦਰੇ ਅੰਦਰ ਖਾ ਰਿਹਾ ਹੈ ਪਰ ਉਸ ਤੋਂ ਛੁਟਕਾਰਾ ਪਾਉਣ ਵਾਸਤੇ ਅਸਮਰੱਥ ਹੋ ਜਾਂਦਾ ਹੈ। ਰੋਗ ਦੀ ਪ੍ਰਬਲਤਾ ਹੱਦੋਂ ਵਧ ਜਾਂਦੀ ਹੈ, ਇਹ ਰੋਗ ਕਿਸੇ ਨੂੰ ਦਿੱਤਾ ਭੀ ਨਹੀਂ ਜਾਂਦਾ ਕਿ ਕਿਸੇ ਨੂੰ ਦੇ ਦਿੱਤਾ ਜਾਵੇ। ਹਾਂ ਇਸ ਦੇ ਦਗਧ ਕਰਨ ਦਾ ਮਹਾਂ ਮੰਤ੍ਰ ਜੇਕਰ ਹੈ ਤਾਂ ਉਹ ਗੁਰੂ ਕਾ.ਸ਼ਬਦ ਹੈ, ਉਸ ਗੁਰੂ ਉਪਦੇਸ਼ ਨਾਲ ਇਹ ਭੂਤ ਸੁਖੈਨ ਹੀ ਭਸਮ ਹੋਕੇ ਸਰੀਰ ਛਡ ਜਾਂਦਾ ਹੈ। ਸਿਵਾਏ ਸਤਿਗੁਰਾਂ ਦੀ ਸ਼ਰਨ ਪਿਆਂ ਦੇ ਇਸ ਰੋਗ ਦੀ ਨਵਿਰਤੀ ਅਸੰਭਵ ਹੈ। ਗੁਰੂ ਉਪਦੇਸ਼ ਨਾਲ ਜਦ ਹਉਮੈਂ ਦੀ ਮਾਇਆ ਦਾ ਨਾਸ਼ ਹੋਇਆ ਬੱਸ ਮਨ ਉੱਜਲਾ ਤੇ ਸਰੀਰ ਕੰਚਨ ਵਰਗਾ ਹੋ ਜਾਂਦਾ ਹੈ, ਅਸਲੀ ਅਰ ਨਕਲੀ ਦੀ ਸਮਝ ਪੈ ਜਾਂਦੀ ਹੈ ਕਿ ਸੰਸਾਰਕ ਮੋਹ ਕਿੰਨਾ ਕੁ ਚਿਰ ਠੱਗਣ ਵਾਲੇ ਹਨ ਅਰ ਉਸ ਸੱਚੇ ਪਿਤਾ ਦੇ ਚਰਨਾਂ ਦੀ ਪ੍ਰੀਤਿ ਕੇਹੀਕੁ ਅਬਿਨਾਸ਼ੀ ਹੈ। ਤਾਂਤੇ ਇਸ ਮਾਇਆ ਦੇ ਜਾਲ ਤੋਂ ਛੁਟਕਾਰਾ ਪਾਉਣ ਵਾਸਤੇ ਸ਼ਬਦ (ਨਾਮ) ਦਾ ਧਾਰਨ ਕਰਨਾ ਤੇ ਗੁਰਬਾਣੀ ਨੂੰ ਪੜ੍ਹਕੇ ਵਿਚਾਰਨਾ ਅਰ ਫਿਰ ਉਸ ਪਰ ਤੁਰਨਾ ਹੀ ਸੱਚਾ ਸਾਧਨ ਹੈ।

## ਮੂਲ

**ਪਉੜੀ ॥ ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥ ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ॥ ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ ॥ ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥ ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥ ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥**

## ਅਰਥ

(ਸਾਡੇ) ਸਤਿਗੁਰਾਂ ਨੂੰ (ਉਨ੍ਹਾਂ ਦੇ) ਸਤਿਗੁਰਾਂ ਨੇ ਵਡਿਆਈ ਦਿੱਤੀ, ਅਕਾਲ ਪੁਰਖ ਵਲੋਂ ਹੁਕਮ ਬੁੱਝਕੇ ਤੇ ਨੀਸ਼ਾਨ (ਪਛਾਣਕੇ। ਉਨ੍ਹਾਂ ਦੇ ਸਤਿਗੁਰਾਂ) ਨੇ ਪੁਤ੍ਰਾਂ, ਭਤੀਜਿਆਂ, ਜਵਾਈ ਸਾਕਾਂ ਅਗਲਿਆਂ ਪਿਛਲਿਆਂ ਵਿਚੋਂ ਲੱਭ ਡਿਠਾ (ਸਭ ਨੂੰ ਅਯੋਗ ਦੇਖਕੇ) ਸਭਨਾਂ ਦਾ ਅਭਿਮਾਨ ਦੂਰ ਕੀਤਾ (ਅਰਥਾਤ ਉਹਨਾਂ ਨੂੰ ਇਨ੍ਹਾਂ ਉੱਪਰ ਜੋ ਦਾਹਵਾ ਸੀ ਸੋ ਨਿਵਿਰਤ ਕਰ ਦਿੱਤਾ)। ਜਿੱਥੇ ਕੋਈ ਵੇਖੇ ਉਥੇ ਹੀ ਮੇਰੇ ਸਤਿਗੁਰ (ਦਾ ਜਸ ਹੁੰਦਾ ਹੈ) ਵਾਹਿਗੁਰੂ ਨੇ ਉਨ੍ਹਾਂ ਨੂੰ ਸਾਰੇ ਸੰਸਾਰ (ਵਿਚ ਪ੍ਰੋਢਤਾ) ਬਖਸ਼ੀ ਹੈ। ਜੋ ਸਤਿਗੁਰਾਂ ਦੀ ਸ਼ਰਨ ਆਵੇ (ਅਰ ਉਨ੍ਹਾਂ ਨੂੰ ਸਤਿਗੁਰ) ਮੰਨ ਲਵੇ ਸੋ ਹਲਤ ਪਲਤ (ਲੋਕ ਪ੍ਰਲੋਕ ਵਿਚ) ਸਿੱਝਦਾ (ਮੁਕਤੀ ਦਾ ਭਾਗੀ ਹੁੰਦਾ) ਹੈ, ਜੇਹੜਾ (ਉਹਨਾਂ ਤੋਂ) ਬੇਮੁਖ ਹੋਵੇ ਉਹ ਭ੍ਰਿਸ਼ਟ ਸਥਾਨਾਂ (ਟੇਢੀਆਂ ਜੂਨਾਂ) ਵਿਚ ਭਟਕਦਾ ਹੈ। (ਕਹਿੰਦੇ ਹਨ ਗੁਰੂ) ਨਾਨਕ (ਅਪਣੇ) ਜਨ (ਸੇਵਕ) ਦੇ ਵੱਲ ਹੋਇਆ (ਜਦ) ਮੇਰਾ ਵਾਹਿਗੁਰੂ (ਤਦ ਉਸ ਵਾਹਿਗੁਰੂ) ਸੱਜਣ ਨੇ (ਅਪਣੇ ਸੇਵਕ) ਪੁਰਖ ਨੂੰ ਸੁਜਾਨ ਕੀਤਾ[1] (ਭਾਵ ਸੰਸਾਰ ਵਿਚ ਉੱਘਾ ਕੀਤਾ। ਉਨ੍ਹਾਂ ਦੇ ਦੁਆਰਿਓਂ) ਭਿੱਛਾ ਪੈਂਦੀ ਦੇਖਕੇ ਸਤਿਗੁਰਾਂ ਦੀ ਪੈਰੀ ਆ ਪਏ ਸਾਰੇ, (ਇਸ ਤਰ੍ਹਾਂ ਅਕਾਲ ਪੁਰਖ ਨੇ) ਸਭਨਾਂ ਦੇ ਮਨਾਂ ਤੋਂ ਗੁਮਾਨ (ਹੰਕਾਰ ਦਾ ਪੜਦਾ) ਲਾਹ ਦਿੱਤਾ॥੧੦॥

੧. ਜਾਂ, ਪੁਰਖ ਸੁਜਾਨ ਮੇਰੇ ਗੁਰੂ ਦਾ ਹਰਿ ਸਜਣ ਬਣਿਆ।

**ਭਾਵ**—ਸੰਪ੍ਰਦਾਈ ਟੀਕਾਕਾਰ ਇਸ ਪਉੜੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਾਨ ਵਿਚ ਸ੍ਰੀ ਗੁਰੂ ਰਾਮਦਾਸ ਜੀ ਵਲੋਂ ਉਚਾਰਨ ਕੀਤਾ ਹੋਇਆ ਦੱਸਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਾਰੇ ਪਰਿਵਾਰ ਵਿਚੋਂ ਕਿਸੇ ਨੂੰ ਗੁਰਿਆਈ ਜੋਗ ਨਾ ਦੇਖਿਆ, ਤਦ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਇਹ ਅਕਾਲ ਪੁਰਖ ਦੀ ਦਾਤ ਸੌਂਪੀ। ਆਪ ਦੀ ਮੁਖ਼ਾਲਫਤ ਸ੍ਰੀ ਦਾਸੂ ਸ੍ਰੀ ਦਾਤੂ ਜੀ ਆਦਿਕਾਂ ਨੇ ਬਹੁਤ ਕੀਤੀ ਪਰ ਅਕਾਲ ਪੁਰਖ ਦੀ ਇੱਛਾ ਅੱਗੇ ਇਨ੍ਹਾਂ ਦੀ ਵਾਹ ਕੁਛ ਨਾ ਚੱਲੀ। ਸ੍ਰੀ ਗੁਰੂ ਅਮਰ ਦਾਸ ਜੀ ਨੇ ਅੰਨ ਅਰ ਨਾਮ ਦਾ ਅਟੁੱਟ ਭੰਡਾਰ ਵਰਤਾਇਆ ਤਾਂ ਉਹ ਮੁਖ਼ਾਲਫ਼ਤ ਕਰਨ ਵਾਲੇ ਭੀ ਇਸੇ ਦੁਆਰਿਓਂ ਭਿੱਛ ਪੈਂਦੀ ਦੇਖਕੇ ਸ਼ਰਨੀ ਆ ਪਏ, ਬਾਕੀ ਭਾਵ ਸਪਸ਼ਟ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੧ ॥** | |
| **ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ ॥ ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥੧॥** | ਕੋਈ (ਜ਼ਮੀਨ) ਵਾਹੁੰਦਾ ਹੈ, ਕੋਈ (ਫ਼ਸਲ ਨੂੰ) ਕੱਟਦਾ ਹੈ (ਅਰ) ਕੋਈ ਗਾਹ ਪਾਉਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਇਹ ਨਹੀਂ ਜਾਪਦਾ (ਭਾਵ ਨਿਸਚਾ ਹੋ ਸਕਦਾ) ਕਿ ਕਿਸਦੇ ਭਾਗਾਂ ਵਿਚ (ਉਹ ਅਨਾਜ) ਅੰਤ ਨੂੰ ਖਾਣਾ ਲਿਖਿਆ ਹੈ॥੧॥ |
| **ਮਃ ੧ ॥ ਜਿਸੁ ਮਨਿ ਵਸਿਆ ਤਰਿਆ ਸੋਇ ॥ ਨਾਨਕ ਜੋ ਭਾਵੈ ਸੋ ਹੋਇ ॥ ੨ ॥** | ਜਿਸਦੇ ਮਨ ਵਿਚ (ਅਕਾਲ ਪੁਰਖ) ਵੱਸਿਆ ਸੋ ਤਰ ਗਿਆ। (ਕਹਿੰਦੇ ਹਨ ਗੁਰੂ) ਨਾਨਕ (ਉਸ ਕਰਤੇ ਨੂੰ) ਜੋ ਭਾਵੇ ਸੋਈ ਹੁੰਦਾ ਹੈ॥੨॥ |
| **ਪਉੜੀ ॥ ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥ ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ॥ ਕਾਮ ਕ੍ਰੋਧੁ ਬਿਕਰਾਲੁ ਦੂਤ ਸਭਿ ਹਾਰਿਆ ॥ ਅੰਮ੍ਰਿਤ ਨਾਮੁ ਨਿਧਾਨੁ ਕੰਠਿ ਉਰਿ ਧਾਰਿਆ ॥ ਨਾਨਕ ਸਾਧੂ ਸੰਗਿ ਜਨਮੁ ਮਰਣੁ ਸਵਾਰਿਆ॥੧੧॥** | ਪਾਰਬ੍ਰਹਮ (ਵਾਹਿਗੁਰੂ) ਨੇ ਦਿਆਲ ਹੋਕੇ (ਸੰਸਾਰ) ਸਾਗਰ ਤੋਂ (ਜੀਵ ਨੂੰ) ਤਾਰਿਆ, ਅਤੇ ਕ੍ਰਿਪਾਲੂ ਪੂਰੇ ਗੁਰੂ ਨੇ ਭਰਮ (ਅਰ) ਭਉ ਦੂਰ ਕਰ ਦਿੱਤਾ, ਕਾਮ (ਅਰ) ਕ੍ਰੋਧ ਦੁਖਦਾਈ ਦੋਖੀ ਸਾਰੇ ਹਾਰ ਗਏ। (ਜਦ) ਅੰਮ੍ਰਿਤ ਰੂਪੀ ਖਜ਼ਾਨਾ (ਅਕਾਲ ਪੁਰਖ ਦਾ) ਨਾਮ ਹਿਰਦੇ ਵਿਖੇ ਧਾਰਨ ਕਰ ਲੀਤਾ (ਕਹਿੰਦੇ ਹਨ ਗੁਰੂ) ਨਾਨਕ ਸੰਤਾਂ ਦੀ ਸੰਗਤ ਕਰਕੇ ਜਨਮ ਮਰਨ ਸਵਾਰ ਲੀਤਾ॥੧੧॥ |

**ਭਾਵ**—ਪਹਿਲੇ ਸਲੋਕ ਵਿਚ ਜ਼ੀਵ ਦੇ ਆਪਣੇ ਯਤਨਾਂ ਦੇ ਫਲੀਭੂਤ ਹੋਣ ਨੂੰ ਅਨਿਸਚਯ ਜਤਾਯਾ ਹੈ। ਕੋਈ ਭਗਤੀ ਕਰਦਾ ਹੈ, ਕੋਈ ਯਤਨ ਕਰਦਾ ਹੈ, ਕੋਈ ਤਪਸਜਾ ਸਾਧਨਾਂ ਵਿਚ ਉਮਰ ਬਿਤਾ ਦਿੰਦਾ ਹੈ, ਪਰ ਇਹ ਨਿਸਚਾ ਕੋਈ ਨਹੀਂ ਕਰ ਸਕਦਾ ਕਿ ਕਰਤਾਰ ਦੇ ਦਰਵਾਜਿਓਂ ਕੌਣ ਨਿਵਾਜਿਆ ਜਾਵੇਗਾ ਅਰ ਕੌਣ ਉਸ ਦੀ ਮਿਹਰ ਤੋਂ ਅਪਾਤ੍ਰ ਰਹੇਗਾ। ਇਸ ਵਾਸਤੇ ਦੂਸਰੇ ਸਲੋਕ ਵਿਚ ਫ਼ੁਰਮਾਯਾ ਹੈ ਕਿ ਜਿਸ ਜੀਵ ਦੇ ਹਿਰਦੇ ਵਿਚ ਉਹ ਅਕਾਲ ਪੁਰਖ ਆਪ ਵਾਸਾ ਕਰੇ ਉਸ ਦੇ ਮੁਕਤ ਹੋਣ ਦੀ ਸੰਭਵਤਾ ਹੈ, ਤਾਂਤੇ ਸਿਰੇ ਦੀ ਗੱਲ ਇਹੋ ਕਹਿਣੀ ਬਣਦੀ ਹੈ ਕਿ **"ਜੋ ਭਾਵੈ ਸੋ ਹੋਇ"** ਜੋ ਉਸ ਦੀ ਆਪਣੀ ਭਾਵੀ ਹੈ ਸੋਈ ਹੋਵੇਗੀ। ਬੀਜਣਾ, ਵਾਹੁਣਾ, ਕੱਟਣਾ ਜੀਵ ਦਾ ਧਰਮ ਹੈ, ਫਲ ਖਾਣਾ ਅਰ ਨਾ ਖਾਣਾ ਉਸ ਦੇ ਆਪਣੇ ਵੱਸ ਦੀਆਂ ਗੱਲਾਂ ਨਹੀਂ ਹਨ। ਇਹ ਜੋ ਕੁਝ ਅਕਾਲ ਪੁਰਖ ਦੀ ਆਪਣੀ ਇੱਛਾ ਹੈ ਸੋਈ ਹੋ ਸਕਦਾ ਹੈ। ਇਸ ਵਿਚੋਂ ਇਹ ਉਪਦੇਸ਼ ਗ੍ਰਹਿਣ ਕਰਨ ਜੋਗ ਹੈ ਕਿ

ਜੀਵ ਜੇਕਰ ਕੁਝ ਭਲਿਆਈ ਕਰੇ ਤਾਂ ਆਪਣੇ ਆਪ ਨੂੰ ਉਸ ਦਾ ਕਰਤਾ ਨਾ ਸਮਝੇ, ਸਗੋਂ ਸੱਚੇ ਪਿਤਾ ਨੂੰ ਉਸ ਦਾ ਪ੍ਰੇਰਕ ਸਮਝਕੇ ਆਪਣੇ ਵਿਚ ਹੰਕਾਰ ਨੂੰ ਉਤਪਤ ਹੋਣ ਨਾ ਦੇਵੇ ਅਰ ਉਸ ਕੀਤੇ ਕਰਮ ਦੇ ਘਮੰਡ ਵਿਚ ਇਹ ਭੀ ਨਾਂ ਸਮਝ ਬੈਠੇ ਕਿ ਹੁਣ ਮੈਂ ਆਪਣੇ ਜਨਮ ਨੂੰ ਸਫ਼ਲ ਕਰ ਲਿਆ ਹੈ। ਇਸ ਗੱਲ ਦਾ ਨਿਬੇੜਾ ਦਰਗਾਹ ਹੈ ਕਿ ਕੌਣ ਜਿੱਤਿਆ ਅਰ ਕੌਣ ਹਾਰਿਆ ਹੈ। ਅਕਾਲ ਪੁਰਖ ਦੀ ਕ੍ਰਿਪਾ ਦੀ ਆਸ ਰੱਖਕੇ ਉਸੇ ਨੂੰ ਆਪਣਾ ਪ੍ਰੇਰਕ ਜਾਣਕੇ ਭਲੇ ਕੰਮਾਂ ਵਿਚ ਪਰਵਿਰਤ ਹੋਏ ਰਹਿਣਾ ਜੀਵ ਦਾ ਪਰਮ ਧਰਮ ਹੈ, ਉਸ ਦਾ ਫਲ ਦੇਣਾ ਕਰਤਾਰ ਦੇ ਵੱਸ ਹੈ। ਅਗਲੀ ਪਉੜੀ ਵਿਚ ਅਕਾਲ ਪੁਰਖ ਦੀ ਕ੍ਰਿਪਾਲਤਾ ਦਾ ਨਤੀਜਾ ਦੱਸਿਆ ਹੈ ਕਿ ਜੇਕਰ ਉਹ ਕ੍ਰਿਪਾਲੂ ਕਿਰਪਾ ਕਰੇ ਤਾਂ ਉਸ ਦਾ ਅੰਤ ਇਹ ਹੋਵੇਗਾ ਕਿ ਸੰਸਾਰ ਸਾਗਰ ਦੇ ਬੰਧਨ ਤੋਂ ਛੁਟ ਜਾਵੇਗਾ।

ਸੰਸਾਰ ਸਾਗਰ ਵਿਚ ਸੰਸਾ ਅਰ ਡਰ ਦੋ ਵਸਤਾਂ ਹਨ, ਖ਼ਬਰੇ ਅੱਗੇ ਕੀ ਹੈ ਤੇ ਕੀ ਨਹੀਂ ਇਹ ਭਰਮ ਹੈ ਅਰ ਅੱਗੇ ਜਾਕੇ ਹਾਏ ਖ਼ਬਰੇ ਕੀ ਦੁੱਖ ਮਿਲਣੇ ਹਨ, ਅਰ ਰੱਬ ਕਿੱਡਾ ਕੁ ਡਰਾਊ ਹਊਆ ਹੈ, ਇਹ "ਭਉ" ਹੈ। ਸੋ ਇਸ ਦੀ ਨਵਿਰਤੀ ਵਾਸਤੇ ਪੂਰਾ ਤੇ ਮਿਹਰਬਾਨ ਗੁਰੂ ਹੈ ਜੋ ਗਜਾਨ ਦੀ ਮਿਸਾਲ ਹੱਥ ਵਿਚ ਫੜਾਕੇ ਸਗਜਾਤ ਕਰ ਦੇਂਦਾ ਹੈ ਕਿ ਨੇਕੀ ਦਾ ਫਲ ਸੁਖ ਅਰ ਬਦੀ ਦਾ ਨਤੀਜਾ ਦੁੱਖ ਹੈ। ਇਸ ਤਰ੍ਹਾਂ ਉਹ ਬਦੀਆਂ ਵੱਲੋਂ ਮੋੜਕੇ ਸ਼ੁਭ ਕੰਮਾਂ ਵਿਚ ਪ੍ਰਵਿਰਤ ਕਰ ਦਿੰਦੇ ਹਨ, ਤਥਾ ਉਹ ਦੱਸ ਦੇਂਦੇ ਹਨ ਕਿ ਦਿਆਲੂ ਪਿਤਾ ਹਊਆ ਨਹੀਂ ਉਹ ਮਾਤਾ ਦੀ ਗੋਦ ਅਰ ਪਿਤਾ ਦੇ ਪ੍ਰੇਮ ਭਰੇ ਹੱਥ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਪਿਆਰ ਕਰਨ ਵਾਲਾ ਹੈ। ਸੰਸਾਰਿਕ ਮਾਪੇ ਉਸ ਪਰਮ ਪਿਤਾ ਦੀ ਕ੍ਰਿਪਾ ਦਾ ਕ੍ਰੋੜਵਾਂ ਹਿੱਸਾ ਭੀ ਪਿਆਰ ਨਹੀਂ ਦਿਖਾ ਸਕਦੇ। ਜਦ ਗੁਰੂ ਜੀ ਭਰਮ ਅਰ ਭਉ ਨਿਵਿਰਤ ਕਰ ਦੇਂਦੇ ਹਨ ਤਦ ਕਾਮ ਕ੍ਰੋਧ ਆਦਿਕ ਦੁਖਦਾਈ ਦੂਤ ਆਪਣਾ ਬਲ ਕਰਨੋਂ ਅਸਮਰਥ ਹੋ ਜਾਂਦੇ ਹਨ, ਇਸ ਤਰ੍ਹਾਂ ਜੀਵ ਅਕਾਲ ਪੁਰਖ ਦਾ ਕ੍ਰਿਪਾ ਪਾਤ੍ਰ ਅਰ ਗੁਰੂ ਦੀ ਮੇਹਰ ਨਾਲ ਸਗਜਾਤ ਹੋਯਾ ਅੰਤਰੀਵ ਦੁਸ਼ਮਨਾਂ ਤੋਂ ਬਚਦਾ ਹੋਯਾ ਅਰ ਅਕਾਲ ਪੁਰਖ ਦਾ ਅੰਮ੍ਰਿਤ ਰੂਪੀ ਨਾਮ ਹਿਰਦੇ ਵਿਖੇ ਧਾਰਨ ਕਰਦਾ ਹੋਯਾ ਭਲੇ ਪੁਰਸ਼ਾਂ ਦੀ ਸੰਗਤ ਵਿਚ ਰਹਿਕੇ ਆਪਣਾ ਜਨਮ ਮਰਨ ਸਵਾਰ ਲੈਂਦਾ ਹੈ। ਜਨਮ ਇਸ ਤਰ੍ਹਾਂ ਕਿ ਭਲੇ ਪੁਰਖਾਂ ਦੀ ਸੰਗਤ ਵਿਚ ਧੀਰਜ, ਸੰਤੋਖ, ਦਯਾ, ਮੈਤ੍ਰੀ ਆਦਿ ਸਿੱਖ ਕੇ ਜੱਸ ਦਾ ਭਾਗੀ ਬਣਦਾ ਹੈ ਅਰ ਮਰਨ ਇਸ ਤਰ੍ਹਾਂ ਕਿ ਉਹ ਆਪਣੇ ਕਰਮਾਂ ਦਾ ਹੰਕਾਰ ਉੱਕਾ ਤਜਾਗਕੇ ਅਕਾਲ ਪੁਰਖ ਦੀ ਮੇਹਰ ਦਾ ਅਕਾਂਖੀ ਬਣ ਜਾਂਦਾ ਹੈ। ਵਾਹਿਗੁਰੂ ਬਿਰਦ ਪਾਲ ਹੈ "**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ**"। {ਬਿਹਾ/੫੪੪} ਬਸ ਇਸ ਉਪਦੇਸ਼ ਦਾ ਸਮੁੱਚਾ ਭਾਵ ਇਹ ਹੈ ਕਿ ਆਪਣੇ ਆਪ ਨੂੰ ਤੁੱਛ ਸਮਝਕੇ ਅਕਾਲ ਪੁਰਖ ਦੀ ਮੇਹਰ ਵਾਸਤੇ ਆਪਣੇ ਆਪ ਨੂੰ ਸੁਪਾਤ੍ਰ ਬਨਾਉਣ ਦਾ ਯਤਨ ਕੀਤਾ ਜਾਵੇ ਅਰ ਸੱਚੇ ਗੁਰਾਂ ਦੀ ਸਹਾਇਤਾ ਨਾਲ ਮਨ ਦੇ ਸੰਸੇ ਨੂੰ ਦੂਰ ਕਰਦਿਆਂ ਹੋਯਾਂ ਸਤਿ ਸੰਗਤ ਵਿਚ ਜੀਵਨ ਬਿਤੀਤ ਕੀਤਾ ਜਾਵੇ।

| ਮੂਲ | ਅਰਥ |
|---|---|
| **ਸਲੋਕ ਮः ੩ ॥** | |
| **ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ ॥ ਪੰਚ ਚੋਰ ਤਿਨਾ ਘਰੁ ਮੁਹਨਿ ਹਉਮੈ ਅੰਦਰਿ ਸੰਨਿ ॥ ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨਿ ॥ ਜਿਨੀ ਅੰਮ੍ਰਿਤੁ ਭਰਮਿ** | ਜਿਨ੍ਹਾਂ ਨੇ (ਵਾਹਿਗੁਰੂ) ਨਾਮ ਨੂੰ ਵਿਸਾਰਿਆ ਹੈ ਉਹ ਝੂਠੀਆਂ ਗੱਲਾਂ ਕਹਿੰਦੇ ਕਹਾਂਦੇ ਹਨ। ਪੰਜ (ਕਾਮ ਕ੍ਰੋਧਾਦਿ) ਚੋਰ ਉਨ੍ਹਾਂ ਦਾ ਘਰ ਲੁੱਟਦੇ ਹਨ (ਅਰ) ਹੰਕਾਰ ਅੰਦਰ ਸੰਨ੍ਹ ਲਗਾਉਂਦਾ ਹੈ। ਪਰਮੇਸ਼ਰ ਤੋਂ ਭੁੱਲੇ ਹੋਏ ਖੋਟੀਆਂ ਮੱਤਾਂ ਵਿਚ ਮੋਹੇ ਜਾ ਕੇ ਹਰੀ ਰਸ ਨੂੰ ਨਹੀਂ ਜਾਣਦੇ। ਜਿਨ੍ਹਾਂ ਨੇ |

**ਲੁਟਾਇਆ ਬਿਖੁ ਸਿਉ ਰਚਹਿ ਰਚੰਨਿ੍ ॥ ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ੍ ॥ ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ੍ ॥ ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ੍ ॥ ੧ ॥**

(ਇਹ ਨਾਮ) ਅੰਮ੍ਰਿਤ ਭਰਮ (ਬੇਖ਼ਬਰੀ) ਵਿਚ ਲੁਟਾ ਦਿਤਾ ਹੈ ਉਹ ਜ਼ਹਿਰ (ਅਧਰਮ) ਵਿਚ ਰਚਦੇ (ਅਰ ਹੋਰਨਾਂ ਨੂੰ) ਰਚਾਉਂਦੇ ਹਨ। (ਉਨ੍ਹਾਂ ਦਾ) ਦੁਸ਼ਟਾਂ ਨਾਲ ਤਾਂ ਪ੍ਰੇਮ ਹੁੰਦਾ ਹੈ (ਅਰ ਵਾਹਿਗੁਰੂ ਦੇ) ਭਗਤਾਂ ਨਾਲ ਝਗੜੇ ਕਰਦੇ ਹਨ। (ਕਹਿੰਦੇ ਹਨ ਗੁਰੂ) ਨਾਨਕ ਸਾਕਤ ਲੋਕ ਨਰਕਾਂ ਵਿਚ ਜਮਾਂ ਦੇ ਬੱਧੇ ਦੁੱਖ ਸਹਾਰਦੇ ਹਨ। (ਓਹ) ਭਾਗਾਂ ਅਨੁਸਾਰ ਕਰਮ ਕਰਦੇ ਹਨ (ਅਰ) ਜਿਵੇਂ (ਵਾਹਿਗੁਰੂ) ਰਖਦਾ ਹੈ ਤਿਸੇ ਤਰ੍ਹਾਂ ਰਹਿੰਦੇ ਹਨ॥੧॥

**ਭਾਵ**—ਵਾਹਿਗੁਰੂ ਤੋਂ ਬੇਮੁਖਾਂ ਦੀ ਦੁਰਗਤੀ ਦਾ ਵਰਣਨ ਹੈ। ਉਨ੍ਹਾਂ ਦੇ ਬਚਨ ਥੋਥੇ ਤੇ ਕੱਚੇ ਹੁੰਦੇ ਹਨ, ਕਾਮ ਕ੍ਰੋਧ ਆਦਿ ਵਿਸ਼ਿਆਂ ਦੇ ਅਧੀਨ ਹੋਏ ਆਪਣਾ ਜੀਵਨ ਧਨ ਲੁਟਾ ਦੇਂਦੇ ਹਨ। ਹੰਕਾਰ ਉਨ੍ਹਾਂ ਦੇ ਮਨ ਵਿਚ ਖਪ ਪਾਈ ਚਲਿਆ ਜਾਂਦਾ ਹੈ। ਖੋਟੀ ਸੰਗਤ ਦੇ ਪੱਟੇ ਹੋਇਆਂ ਨੂੰ ਵਾਹਿਗੁਰੂ ਨਾਮ ਸੁਣਨਾ ਪ੍ਰਾਪਤ ਭੀ ਹੋ ਜਾਵੇ ਤਾਂ ਉਨ੍ਹਾਂ ਨੂੰ ਅੱਛਾ ਨਹੀਂ ਲਗਦਾ, ਉਹ ਇਸ ਅੰਮ੍ਰਿਤ ਰਸ ਤੋਂ ਅਸੂਝ ਹੁੰਦੇ ਹਨ। ਐਸਾ ਉੱਤਮ ਅੰਮ੍ਰਿਤ ਨਾਮ ਜਦ ਉਹ ਲੁਟਾ ਬੈਠਦੇ ਹਨ ਤਦ ਖੋਟੇ ਕਰਮਾਂ ਵਿਚ ਸੁਤੇ ਹੀ ਖਚਿਤ ਹੋ ਜਾਂਦੇ ਹਨ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਬੁਰੇ ਪੁਰਖਾਂ ਨਾਲ ਉਨ੍ਹਾਂ ਦੀ ਪ੍ਰੀਤਿ ਹੋ ਜਾਂਦੀ ਹੈ ਅਰ ਨਾਮ ਵਾਲਿਆਂ ਨਾਲ ਈਰਖਾ ਵਾਦ ਕਰਨ ਲਗ ਜਾਂਦੇ ਹਨ। ਐਸੇ ਅਧਰਮੀ-ਜੀਵ ਜਮਾਂ ਦੇ ਬੱਧੇ ਹੋਏ ਨਰਕਾਂ ਵਿਚ ਦੁੱਖ ਭੋਗਦੇ ਹਨ। ਅੰਤ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜੀਵ ਵਾਹਿਗੁਰੂ ਦੇ ਭਾਣੇ ਅੰਦਰ ਕਿਰਤ ਕਮਾਉਂਦੇ ਹਨ, ਜਿਉਂ ਉਸ ਦੀ ਇੱਛਾ ਹੁੰਦੀ ਹੈ ਤਿਉਂ ਰਹਿੰਦੇ ਹਨ। ਇਸ ਤੋਂ ਭਾਵ ਇਹ ਕਿ ਅਕਾਲ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਬਿਨਾਂ ਕੋਈ ਭਲੇ ਕਰਮਾਂ ਵਿਚ ਪਰਵਿਰਤ ਹੋਵੇ ਤਦ ਨਿਭ ਨਹੀਂ ਸਕਦਾ, ਤਾਂ ਤੇ ਉਸ ਪਿਤਾ ਦੀ ਮੇਹਰ ਦੀ ਸਦਾ ਅਕਾਂਖਜਾ ਕਰਦੇ ਹੋਏ ਉਸ ਦੇ ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ।

**ਮੂਲ**

**ਮਃ ੩ ॥ ਜਿਨੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥ ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥ ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ ॥ ਹਰਿ ਦਾਸਾ ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ ॥ ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ ॥ ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ ॥ ੨ ॥**

**ਅਰਥ**

ਜਿਨ੍ਹਾਂ ਨੇ ਸਤਿਗੁਰ ਦੀ ਸੇਵਾ ਕੀਤੀ ਉਹਨਾਂ ਨਿਤਾਣਿਆਂ (ਨਿਰਬਲਾਂ) ਵਿਚ ਤ੍ਰਾਣ ਹੋ ਗਿਆ। ਤਿਨ੍ਹਾਂ ਦੇ ਸਾਸ ਗ੍ਰਾਸ (ਸਦਾ) ਮਨ ਵਿਚ (ਵਾਹਿਗੁਰੂ) ਵੱਸਦਾ ਹੈ (ਅਰ) ਉਨ੍ਹਾਂ ਨੂੰ ਜਮ (ਨਜ਼ਰ ਭਰ ਕੇ) ਤੱਕ ਬੀ ਨਹੀਂ ਸਕਦਾ। (ਜਿਨ੍ਹਾਂ ਦੇ) ਹਿਰਦੇ ਵਿਚ ਵਾਹਿਗੁਰੂ ਨਾਮ ਦਾ ਰਸ (ਪ੍ਰਾਪਤ ਹੋਯਾ) ਹੈ ਕਵਲਾ (ਲੱਛਮੀ) ਉਨ੍ਹਾਂ ਦੀ ਸੇਵਾ ਕਰਦੀ ਹੈ। (ਜੋ) ਅਕਾਲ ਪੁਰਖ ਦੇ ਦਾਸਾਂ ਦਾ ਟਹਿਲੀਆ ਬਣਦਾ ਹੈ ਤਿਸਨੂੰ ਉੱਤਮ ਪਦਾਰਥ (ਮੋਖ ਦੀ ਪ੍ਰਾਪਤੀ ਹੁੰਦੀ ਹੈ)। (ਕਹਿੰਦੇ ਹਨ ਗੁਰੂ) ਨਾਨਕ ਜਿਸਦੇ ਤਨ ਮਨ ਵਿਚ ਵਾਹਿਗੁਰੂ ਵਸਦਾ ਹੈ ਮੈਂ ਤਿਸਦੇ ਸਦਾ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਦੇ ਭਾਗਾਂ ਵਿਚ ਪਹਿਲੇ ਲਿਖਿਆ ਹੈ ਉਨ੍ਹਾਂ ਨੂੰ ਸੰਤ ਜਨਾਂ ਤੋਂ ਰਸ ਆਉਂਦਾ ਹੈ॥੨॥

**ਭਾਵ**—ਸਤਿ ਸੰਗਤ ਦਾ ਫਲ। ਜੋ ਪੁਰਸ਼ ਸਤਿਗੁਰਾਂ ਦੀ ਸ਼ਰਨ ਆਉਂਦੇ ਹਨ ਉਨ੍ਹਾਂ ਦੀ ਕਾਯਾਂ ਪਲਟ ਜਾਂਦੀ ਹੈ, ਨਿਮਾਣਿਆਂ ਤੋਂ ਮਾਣ ਵਾਲੇ ਅਰ ਕੰਗਾਲ ਤੋਂ ਸ਼ਾਹੂਕਾਰ ਹੋ ਜਾਂਦੇ ਹਨ। ਕਾਸ ਦੇ? ਉਸ ਪਿਤਾ ਦੀ ਯਾਦ ਦੇ। ਉਨ੍ਹਾਂ ਨੂੰ ਸੁਆਸ ਸੁਆਸ ਖਾਂਦਿਆਂ ਪੀਂਦਿਆਂ, ਉਠਦਿਆਂ ਬਹਿੰਦਿਆਂ ਨਾਮ ਚਿਤ ਆਉਂਦਾ ਹੈ। ਨਾਮ ਚਿਤ ਆਉਣ ਦਾ ਸਦਕਾ ਉਹ ਜਨਮ ਮਰਨ ਦੇ ਦੁਖ ਅਰ ਜਮਾਂ ਦੀ ਤਾੜਨਾ ਤੋਂ ਬਚ ਜਾਂਦੇ ਹਨ। ਨਾਮ ਦਾ ਰਸ ਉਨ੍ਹਾਂ ਦੇ ਮਨ ਵਿਚ ਐਸਾ ਸਮਾਉਂਦਾ ਹੈ ਕਿ ਕਿਸੇ ਮਾਯਕ ਵਸਤੂ ਦਾ ਪ੍ਰੇਮ ਉਸ ਰੰਗ ਵਿਚ ਭੰਗ ਪਾ ਨਹੀਂ ਸਕਦਾ। ਕਵਲਾ (ਮਾਯਾ) ਜਿਸ ਦੇ ਵਾਸਤੇ ਸੰਸਾਰ ਖੂਹਾਂ ਤਲਾਵਾਂ ਨਦੀਆਂ ਵਿਚ ਛਾਲਾਂ ਮਾਰਦਾ ਤੇ ਜੰਗਲਾਂ, ਪਹਾੜਾਂ ਮੈਦਾਨਾਂ ਦੀ ਖ਼ਾਕ ਛਾਣਦਾ ਹੈ, ਉਨ੍ਹਾਂ ਅੱਗੇ ਤੁੱਛ ਹੋ ਜਾਂਦੀ ਹੈ, ਓਹ ਆਪੇ ਮਗਰ ਮਗਰ ਪਈ ਫਿਰਦੀ ਹੈ। ਓਹ ਉਸ ਨੂੰ ਦਾਸੀ ਮਾਤ੍ਰ ਸਮਝਣ ਲਗ ਜਾਂਦੇ ਹਨ। ਅਥਵਾ ਮਾਯਾ ਉਨ੍ਹਾਂ ਦੇ ਮਨ ਵਿਚ ਇਕ ਟਹਿਲ ਵਾਲੀ ਨਾਲੋਂ ਵਧੀਕ ਪ੍ਰੇਮ ਪੈਦਾ ਨਹੀਂ ਕਰ ਸਕਦੀ, ਕਿਉਂਕਿ ਉਨ੍ਹਾਂ ਨੇ ਵਾਹਿਗੁਰੂ ਦੇ ਦਾਸਾਂ (ਸੰਤ ਜਨਾਂ) ਦੀ ਟਹਿਲ ਕਰਕੇ ਪਰਮ ਪਦਾਰਥ (ਆਤਮ ਰਸ) ਪ੍ਰਾਪਤ ਕਰ ਲਿਆ ਹੁੰਦਾ ਹੈ, ਜਿਸ ਦਾ ਰਸ ਗੁਣ ਅਰ ਆਨੰਦ ਇੰਨੀ ਬਹੁੱਲਤਾ ਨਾਲ ਆਉਂਦਾ ਹੈ ਜੋ ਕਿਸੇ ਮਾਯਕ ਪਦਾਰਥ ਦੇ ਰਸ ਵਲ ਮਨ ਦੌੜ ਨਹੀਂ ਸਕਦਾ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਐਸੇ ਰਸੀਏ, ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਸੁਆਸ ਗਿਰਾਸ ਨਾਮ ਸੰਭਾਲਿਆ ਅਰ ਮਾਯਾ ਤੋਂ ਅਤੀਤ ਹੋਕੇ ਪਰਮ ਪਦਾਰਥਾਂ ਦੇ ਭਾਗੀ ਹੋ ਗਏ ਹਨ, ਅਸੀਂ ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ। ਓਹ ਪ੍ਰਤਿਸ਼ਟਾ ਯੋਗ ਹਨ, ਜਿਨ੍ਹਾਂ ਦੇ ਮਨ ਵਿਚ ਅਰ ਸਰੀਰ ਵਿਚ ਵਾਹਿਗੁਰੂ ਹੈ, ਮਨ ਵਿਚ ਯਾਦ ਨਾਲ ਅਰ ਤਨ ਵਿਚ ਭਜਨ ਸਿਮਰਨ ਉਪਦੇਸ਼ ਦਯਾ ਦਾਨ ਮੈਤ੍ਰੀ ਨਾਲ। ਅਖ਼ੀਰ ਵਿਚ ਫੁਰਮਾਉਂਦੇ ਹਨ ਕਿ ਐਸੀ ਉੱਚ ਪਦਵੀ ਦੀ ਪ੍ਰਾਪਤੀ ਅਤਜੰਤ ਸੁਖੈਨ ਨਹੀਂ, ਅਕਾਲ ਪੁਰਖ ਦੀ ਦਯਾਲਤਾ ਦੀ ਬੜੀ ਲੋੜ ਹੈ, ਜਿਨ੍ਹਾਂ ਦੇ ਪੂਰਬ ਕਰਮ ਇਸ ਯੋਗ ਸਨ ਕਿ ਇਸ ਜਨਮ ਵਿਚ ਐਸੇ ਆਤਮ ਸੁਖ ਦੇ ਭਾਗੀ ਬਣ ਸਕਣ ਉਨ੍ਹਾਂ ਨੂੰ ਇਹ ਉੱਤਮ ਦਾਤ ਦਾਨ ਹੁੰਦੀ ਹੈ। ਜਿਨ੍ਹਾਂ ਦੇ ਉੱਗਰ ਪੁੰਨ ਹੋਣ ਉਨ੍ਹਾਂ ਨੂੰ ਸੰਤ ਜਨਾਂ ਤੋਂ ਰਸ ਆਉਂਦਾ ਹੈ; ਉਨ੍ਹਾਂ ਨੂੰ ਸੰਤ ਜਨਾਂ ਪਾਸ ਪਹੁੰਚਣ ਦੀ ਉਮੰਗ ਪੈਦਾ ਹੁੰਦੀ ਹੈ, ਅਰ ਉਨ੍ਹਾਂ ਦਾ ਸੰਗ ਕਰਕੇ ਆਤਮਕ ਸੁਆਦ ਓਹੀ ਪ੍ਰਾਪਤ ਕਰ ਸਕਦੇ ਹਨ, ਜਿਨ੍ਹਾਂ ਪਰ ਕ੍ਰਿਪਾਲੂ ਪਿਤਾ ਆਪ ਕ੍ਰਿਪਾ ਦ੍ਰਿਸ਼ਟੀ ਦਾ ਪਰਤੌ ਪਾਉਂਦਾ ਹੈ।

| ਮੂਲ | ਅਰਥ |
|---|---|
| **ਪਉੜੀ ॥ ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥ ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥ ਬਹੁਤੁ ਵਡਿ-ਆਈਆ ਸਾਹਿਬੈ ਨਹ ਜਾਹੀ ਗਣੀਆ ॥ ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥ ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ॥ ੧੨ ॥** | ਜੋ ਕੁਝ ਪੂਰੇ ਸਤਿਗੁਰੂ ਨੇ ਬਚਨ ਕੀਤਾ ਸੋ ਵਾਹਿਗੁਰੂ ਨੇ ਸੁਣ ਕੇ (ਪੂਰਾ ਕੀਤਾ)। ਸੋਈ ਕੁਝ ਸੰਸਾਰ ਵਿਚ ਕੌਤਕ ਹੋਇਆ (ਅਰ ਉਸ ਨੂੰ) ਹਰੇਕ ਹਿਰਦੇ ਨੇ (ਲਖਿਆ ਤੇ) ਹਰੇਕ ਮੂੰਹ ਨੇ ਉਚਾਰਨ ਕੀਤਾ। (ਇਤਯਾਦ) ਬਹੁਤ ਵਡਿਆਈਆਂ (ਉਸ) ਸੱਚੇ ਗੁਰੂ ਵਿਚ ਹਨ ਜੋ ਗਿਣਨ ਗੋਚਰੀਆਂ ਨਹੀਂ ਹਨ। ਸਤਿਗੁਰੂ ਪਾਸ ਸਚ, ਸਹਜੁ, ਆਨੰਦ (ਆਦਿ ਅਨੇਕ) ਸੱਚੀਆਂ ਗੁਰ-ਮਣੀਆਂ (ਮਹਾਨ ਰਤਨ) ਹਨ। (ਕਹਿੰਦੇ ਹਨ ਗੁਰੂ) ਨਾਨਕ ਪਾਰਬ੍ਰਹਮ ਨੇ (ਅਪਣੇ) ਸੰਤਾਂ ਨੂੰ ਸਵਾਰ ਲਿਆ ਹੈ, ਜੋ ਸੱਚੇ ਵਰਗੇ ਹੀ ਬਣ ਗਏ ਹਨ॥੧੨॥ |

**ਭਾਵ**—ਸਤਿਗੁਰਾਂ ਦੀ ਉਪਮਾਂ ਪਰਥਾਇ ਪਉੜੀ ਹੈ, ਅਕਾਲ ਪੁਰਖ ਸਤਿਗੁਰਾਂ ਦੇ ਵੱਲ ਹੁੰਦੇ ਹਨ। ਜੋ ਕੁਝ ਸਤਿਗੁਰਾਂ ਦੇ ਮਨੋਂ ਸੰਕਲਪ ਫੁਰਦਾ ਹੈ ਉਸ ਨੂੰ ਅਕਾਲ ਪੁਰਖ ਅਨੁਭਵ ਕਰਦੇ ਹਨ, ਅਨੁਭਵ ਕਰਕੇ ਉਸਨੂੰ ਪੂਰਨ ਕਰਦੇ ਹਨ ਅਰਥਾਤ ਉਨ੍ਹਾਂ ਦੇ ਫੁਰਨੇ ਮਾਤ੍ਰ ਨਾਲ ਕਾਰਜ ਸਿੱਧ ਹੁੰਦੇ ਹਨ। ਜੋ ਕੁਝ ਸੰਕਲਪ ਉਨ੍ਹਾਂ ਦੇ ਮਨ ਵਿਚ ਫੁਰਦਾ ਹੈ, ਸੋਈ ਅਕਾਲ ਪੁਰਖ ਦੀ ਕ੍ਰਿਪਾ ਨਾਲ ਵਰਤਦਾ ਹੈ, ਭਾਵ ਉਨ੍ਹਾਂ ਦਾ ਸੰਕਲਪ ਮਾਤ੍ਰ ਭੀ ਵਿਅਰਥ ਨਹੀਂ ਜਾਂਦਾ। ਇਸ ਤੋਂ ਬਿਨਾਂ ਗੁਰੂ ਸਾਹਿਬਾਂ ਵਿਚ ਅਨੇਕ ਵਡਿਆਈਆਂ ਗਿਣਤੀਓਂ ਬਾਹਰੀਆਂ ਹਨ:- ਯਥਾ: 'ਸਚੁ' ਸਚਾਈ ਅਰ ਸਚਾਈ ਤੋਂ ਉਤਪਤ ਹੋਏ ਸ਼ੁਭ ਲੱਛਨ 'ਸਹਜੁ'। ਇਥੇ ਸਹਜ ਪਦ ਸ਼ਾਂਤੀ ਲਈ ਹੈ, ਚਿਤ ਦੀ ਅਡੋਲਤਾ, ਮਨ ਦੀ ਇਕਾਗ੍ਰਤਾ ਤੇ ਫੁਰਨਿਆਂ ਦੀ ਸਥਿਰਤਾ ਅਰ ਇਨ੍ਹਾਂ ਤੋਂ ਉਤਪਤ ਹੋਇਆ 'ਆਨੰਦ' ਭਾਵ ਆਤਮਿਕ ਰਸ। ਇਨ੍ਹਾਂ ਅੰਮ੍ਰਿਤ ਵਸਤਾਂ ਦਾ ਸਾਗਰ ਸਤਿਗੁਰੂ ਹੀ ਹਨ। ਵਾਹਿਗੁਰੂ ਨਾਲ ਉਨ੍ਹਾਂ ਦੀ ਬਣ ਆਈ ਹੋਣ ਕਰਕੇ ਵਾਹਿਗੁਰੂ ਅਪਨੇ ਭਗਤਾਂ ਨੂੰ ਸਵਾਰਦਾ ਹੈ ਅਰਥਾਤ ਜਗਤ ਵਿਚ ਉਨ੍ਹਾਂ ਦੀ ਪੈਜ ਰਖਦਾ ਤੇ ਪ੍ਰਲੋਕ ਵਿਚ ਅਪਨੇ ਨਾਲ ਅਭੇਦ ਕਰ ਲੈਂਦਾ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥** | |
| **ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥ ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥ ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ ॥ ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥ ੧ ॥** | (ਮਨਮੁਖਾਂ ਨੇ) ਅਪਣਾ ਆਪ ਪਛਾਣਿਆਂ ਨਹੀਂ (ਅਰ) ਕ੍ਰਿਪਾਲੂ ਵਾਹਿਗੁਰੂ ਨੂੰ ਦੂਰ ਸਮਝਿਆ ਹੈ। (ਉਨ੍ਹਾਂ ਨੂੰ) ਗੁਰਾਂ ਦੀ ਸੇਵਾ (ਜਦ) ਵਿਸਰ ਗਈ (ਫਿਰ) ਮਨ (ਉਨ੍ਹਾਂ ਦਾ) ਕਿਸ ਤਰ੍ਹਾਂ ਸਨਮੁਖ ਰਹੇ? ਮਨਮੁਖਾਂ ਨੇ ਜਨਮ ਝੂਠੇ ਤੇ ਕੂੜੇ ਲਾਲਚ (ਲੋਭ) ਵਿਚ ਲੱਗਕੇ ਗੁਆ ਲਿਆ। (ਕਹਿੰਦੇ ਹਨ ਗੁਰੂ) ਨਾਨਕ (ਸਤਿਗੁਰਾਂ ਨੇ ਐਸਿਆਂ ਵਿਚੋਂ ਬੀ ਸ਼ਰਨ ਆਇਆਂ ਨੂੰ) ਬਖਸ਼ਕੇ ਸੱਚੇ ਨਾਮ ਨਾਲ (ਅਕਾਲ ਪੁਰਖ ਦੇ) ਹਜ਼ੂਰ ਜੋੜ ਦਿਤਾ ਹੈ (ਮੁਕਤ ਦੇ ਰਸਤੇ ਪਾ ਦਿੱਤਾ ਹੈ)॥੧॥ |

**ਭਾਵ**—ਆਪਣੇ ਆਪ ਤੋਂ ਭੁੱਲੇ ਹੋਏ ਮਨਮੁਖਾਂ ਦੀ ਦਸ਼ਾ ਦਾ ਵਰਣਨ ਹੈ। ਉਨ੍ਹਾਂ ਨੂੰ ਅਪਣੀ ਅਸਲੀਅਤ ਦੀ ਖੋਜ ਕਰਨ ਦੀ ਸੁਧ ਨਹੀਂ ਆਉਂਦੀ, ਓਹ ਨਹੀਂ ਸਮਝਦੇ ਕਿ ਅਸੀਂ ਕੀ ਤੁੱਛ ਵਸਤੂ ਸਾਂ ਅਰ ਕਿਸ ਤਰ੍ਹਾਂ ਕਿਰਪਾਲੂ ਪਿਤਾ ਨੇ ਮਾਨੁਖ ਜਾਮਾ ਦੇਕੇ ਸ੍ਰਿਸ਼ਟੀ ਦਾ ਸ਼ਿਰੋਮਣੀ ਬਣਾਇਆ ਹੈ। ਓਹ ਆਪਣੇ ਅਧਿਕਾਰਾਂ ਨੂੰ ਭੁੱਲ ਜਾਂਦੇ ਹਨ, ਓਹ ਅਪਣੇ ਅੰਦਰ ਝਾਤੀ ਮਾਰਕੇ ਉਸ ਜਾਗਦੀ ਜੋਤ ਦਾ ਦਰਸ਼ਨ ਕਰਨ ਤੋਂ ਅਸਮਰਥ ਹੁੰਦੇ ਹਨ। ਉਨ੍ਹਾਂ ਨੂੰ ਉਹ ਘਟ ਘਟ ਵਾਸੀ ਦੂਰ ਨਜ਼ਰ ਆਉਂਦਾ ਹੈ, ਸਤਿਗੁਰਾਂ ਦੀ ਸੇਵਾ ਦਾ ਉਨਾਂ ਨੂੰ ਚੇਤਾ ਹੀ ਨਹੀਂ ਹੁੰਦਾ, ਸਤਿਗੁਰਾਂ ਬਿਨਾਂ ਸਮਝਾਵੇ ਕੌਣ, ਬਸ ਮਨ ਨੇ ਸਨਮੁਖ ਕਿਸ ਤਰਾਂ ਰਹਿਣਾ ਹੋਇਆ? ਮਨ ਸਨਮੁਖ ਨਾ ਰਿਹਾ ਤਾਂ ਮਨਮੁਖਤਾ ਦਾ ਜੀਵਨ ਕੀ ਹੈ, ਵਿਅਰਥ ਹੈ, ਝੂਠੇ ਸੰਸਾਰਕ ਲੋਭ ਲਾਲਚ ਵਿਚ ਹੀ ਉਮਰ ਬੀਤ ਜਾਂਦੀ ਹੈ। ਅੰਤ ਵਿਚ ਫੁਰਮਾਉਂਦੇ ਹਨ ਕਿ ਐਸੇ ਪਾਪੀ ਮਨਮੁਖ ਭੀ ਅਸਾਧਜ ਨਹੀਂ ਕਹੇ ਜਾਂਦੇ, ਜੇਕਰ ਉਹ ਸ਼ਰਧਾ ਭਾਵਨਾ ਲੈਕੇ ਸਤਿਗੁਰਾਂ ਦੀ ਚਰਨੀ ਆ ਲੱਗਣ ਤਾਂ ਉਹ ਕਿਰਪਾਲੂ ਗੁਰੂ ਫਿਰ ਭੀ **"ਜੀਅਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ"**। {ਸੂਹੀ/੭੪੯} ਉਹ ਸਮਰੱਥ ਗੁਰੂ ਟੁੱਟੀ ਗੰਢ ਲੈਂਦੇ ਹਨ, ਵਿਛੜੇ ਮੇਲ ਲੈਂਦੇ ਹਨ:- **"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥"** {ਬਿਹਾ/੫੪੪}

| ਮੂਲ | ਅਰਥ |
|---|---|
| **ਮਃ ੩ ॥ ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥ ੨ ॥** | (ਜਿਨ੍ਹਾਂ ਨੇ) ਕ੍ਰਿਪਾਲੂ ਵਾਹਿਗੁਰੂ ਦਾ ਸੱਚਾ ਸੋਹਿਲਾ (ਜਸ ਅਰ ਗੁਰਾਂ ਦਾ ਉਪਦੇਸ਼ ਪਾਕੇ) ਵਾਹਿਗੁਰੂ ਦਾ ਨਾਮ (ਜਪ) ਜਪਿਆ ਹੈ, ਓਹ ਦਿਨ ਰਾਤ ਨਾਮ ਦੀ ਸਲਾਹਣਾ ਕਰਦੇ ਹਨ ਅਰ ਵਾਹਿਗੁਰੂ ਦਾ ਜਾਪ ਕਰਕੇ ਮਨ ਵਿਖੇ ਆਨੰਦ ਪ੍ਰਤੀਤ ਕਰਦੇ ਹਨ। (ਉਨ੍ਹਾਂ ਨੇ ਅਪਣੇ) ਵਡੇ ਭਾਗਾਂ ਨਾਲ ਪੂਰਨ ਪ੍ਰਮਾਨੰਦ ਵਾਹਿਗੁਰੂ ਨੂੰ ਪਾਇਆ ਹੈ। (ਕਹਿੰਦੇ ਹਨ ਗੁਰੂ) ਨਾਨਕ, ਜਨ (ਭਗਤ ਵਾਹਿਗੁਰੂ) ਨਾਮ ਦੀ ਉਪਮਾ ਵਿਚ ਐਸੇ ਲੀਨ ਹੁੰਦੇ ਹਨ ਕਿ ਫਿਰ ਮਨ ਅਥਵਾ ਤਨ ਦ੍ਵਾਰਾ (ਇਸ ਲਿਵ ਵਿਚ ਕਿਸੇ ਪ੍ਰਕਾਰ ਦਾ) ਭੰਗ ਨਹੀਂ ਪੈਂਦਾ॥੨॥ |

**ਭਾਵ**—ਅਕਾਲ ਪੁਰਖ ਦੇ ਚਰਨਾਂ ਨਾਲ ਜਿਨ੍ਹਾਂ ਪ੍ਰੇਮੀਆਂ ਦੀ ਲਿਵ ਲਗੀ ਹੈ ਤਿਨ੍ਹਾਂ ਦੀ ਉੱਚ ਅਵਸਥਾ ਦਾ ਵਰਣਨ ਹੈ। ਉੱਚੇ ਭਾਗਾਂ ਦੇ ਸੰਗਮ ਅਰ ਸੱਚੇ ਸਤਿਗੁਰਾਂ ਦੇ ਮੇਲ ਨਾਲ ਜਿਨ੍ਹਾਂ ਨੂੰ ਸਿਮਰਣ ਵਾਸਤੇ ਨਾਮ ਅਰ ਕਹਿਣ ਵਾਸਤੇ ਅਕਾਲ ਪੁਰਖ ਦਾ ਜਸ ਪ੍ਰਾਪਤ ਹੋਇਆ ਹੈ ਉਨ੍ਹਾਂ ਦੀ ਅਵਸਥਾ ਕੈਸੀ ਹੁੰਦੀ ਹੈ? ਅਨਦਿਨ, ਹਰ ਘੜੀ, ਹਰ ਖਿਨ ਅਰ ਹਰ ਸੁਆਸ ਉਨ੍ਹਾਂ ਦੇ ਮੁਖਾਰਬਿੰਦ ਤੋਂ ਅਕਾਲ ਪੁਰਖ ਦੀ ਸਲਾਹਣਾ (ਸਿਫਤ) ਦਾ ਉਚਾਰ ਹੁੰਦਾ ਹੈ; ਜਿਸ ਕਰਕੇ **"ਸੁਣਤੇ ਪੁਨੀਤ ਕਹਤੇ ਪਵਿਤੁ"**{ਅਨੰਦੁ ਸਾਹਿਬ} ਗੁਰ ਵਾਕ ਅਨੁਸਾਰ ਆਪ ਭੀ ਪਵਿੱਤ੍ਰ ਹੁੰਦੇ ਹਨ, ਅਰ ਹੋਰਨਾਂ ਦੇ ਹਿਰਦੇ ਵਿਚ ਵੀ ਚਾਨਣਾ ਪਹੁੰਚਾਉਂਦੇ ਹਨ, ਅਰ ਦੂਸਰੇ ਨਾਮ ਦੇ ਆਸਰੇ ਨਾਲ ਮਨ ਵਿਚ ਸਦਾ ਆਨੰਦ ਰਹਿੰਦੇ ਹਨ। ਸੱਚੇ ਨਾਮ ਦਾ ਆਧਾਰ ਉਨ੍ਹਾਂ ਨੂੰ ਤ੍ਰਿਪਤ ਕਰਦਾ ਹੈ। ਉਨ੍ਹਾਂ ਦਾ ਮਨ ਹੋਰ ਵਾਸ਼ਨਾ ਵਲ ਚਲਾਇਮਾਨ ਨਹੀਂ ਹੁੰਦਾ, ਹੋਰ ਦੁੱਖਾਂ ਨਾਲ ਦੁਖੀ ਨਹੀਂ ਹੁੰਦਾ ਅਰ ਕੱਚੇ ਸੁਖਾਂ ਪਰ ਲੱਟੂ ਨਹੀਂ ਹੁੰਦਾ। ਉਨ੍ਹਾਂ ਦਾ ਆਨੰਦ ਸਦਾ ਸਥਿਰ ਆਨੰਦ ਹੁੰਦਾ ਹੈ, ਉਨ੍ਹਾਂ ਦਾ ਉੱਤਮ ਭਾਗਾਂ ਨਾਲ ਘਟ ਘਟ ਵਾਸੀ ਪਿਤਾ ਦੀ ਪ੍ਰਭੁਤਾ ਦਾ ਗ੍ਯਾਨ ਉਨ੍ਹਾਂ ਦੇ ਹਿਰਦੇ ਵਿਚ ਸਮਾਕੇ ਕਦੇ ਨਾ ਭੰਗ ਹੋਣ ਵਾਲਾ ਪ੍ਰੇਮ ਪੈਦਾ ਕਰ ਦੇਂਦਾ ਹੈ। ਜੋ ਗੱਲਾਂ ਬਿਨਾਂ ਨਿਸਚੇ ਦੇ ਮਨ ਵਿਚ ਬੈਠਣ ਉਨ੍ਹਾਂ ਦੇ ਮਨ ਤੋਂ ਮਿਟ ਜਾਣ ਦਾ ਸੰਸਾ ਹੁੰਦਾ ਹੈ, ਪਰ ਜਿਸ ਚੀਜ਼ ਦਾ ਪੂਰਨ ਗ੍ਯਾਨ ਹੋ ਜਾਵੇ ਉਸ ਦੀ ਬਾਬਤ ਕਤਈ ਰਾਇ ਹੋਕੇ ਪੱਥਰ ਪਰ ਲਕੀਰ ਉੱਕਰੀ ਜਾਂਦੀ ਹੈ। ਇਸੇ ਤਰ੍ਹਾਂ ਸਤਿਗੁਰਾਂ ਦ੍ਵਾਰਾ ਲਖਾਏ ਹੋਏ ਗ੍ਯਾਨ ਨਾਲ ਅਕਾਲ ਪੁਰਖ ਦੀ ਮਹਾਨ ਸ਼ਕਤੀ ਦਾ ਨਿਸਚਾ ਅਡੋਲ ਨਿਸਚਾ ਹੋਕੇ ਕਦੀ ਨਾ ਭੰਗ ਹੋਣ ਵਾਲੇ ਪ੍ਰੇਮ ਦਾ ਰੂਪ ਅੰਗੀਕਾਰ ਕਰ ਲੈਂਦਾ ਹੈ, ਉਹ ਮਨ ਦੇ ਕਿਸੇ ਵਿਕਲਪ ਯਾ ਤਨ ਦੇ ਕਿਸੇ ਵਿਖੇਪ ਨਾਲ ਬਦਲ ਨਹੀਂ ਸਕਦਾ, ਉਸ ਦੀ ਪ੍ਰੇਮ ਦੀ ਤਾਰ ਕਦੇ ਟੁੱਟ ਨਹੀਂ ਸਕਦੀ ਅਰ ਅੰਤ ਤੀਕ ਨਿਭ ਕੇ ਪਰਲੋਕ ਵਿਚ ਮੋਖ ਦਾ ਭਾਗੀ ਬਣਾ ਦੇਂਦੀ ਹੈ।

| ਮੂਲ | ਅਰਥ |
|---|---|
| **ਪਉੜੀ ॥ ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ** | ਕੋਈ ਸਤਿਗੁਰਾਂ ਦਾ ਨਿੰਦਕ ਹੋਵੇ ਫਿਰ (ਭੀ ਜੇ) ਸਤਿਗੁਰਾਂ ਦੀ ਸ਼ਰਨ ਆ ਜਾਵੇ (ਤਾਂ) ਸਤਿਗੁਰੂ ਪਿਛਲੇ ਔਗੁਣ |

**ਆਵੈ ॥ ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥ ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤੁ ਪਾਵਨੁ ਹੋਇ ਜਾਵੈ॥ ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥ ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ੧੩ ॥ ੧ ॥ ਸੁਧੁ ॥**

ਬਖ਼ਸ਼ ਕੇ ਸਤਿਸੰਗਤ ਵਿਚ ਮੇਲ ਕਰ ਲੈਂਦੇ ਹਨ। ਜਿਸ ਤਰ੍ਹਾਂ ਮੀਂਹ ਵੱਸਿਆਂ ਗਲੀਆਂ ਨਾਲਿਆਂ ਟੋਭਿਆਂ (ਤੋਂ ਲੰਘਦਾ ਹੋਯਾ) ਜਲ ਨਦੀ ਵਿਚ ਜਾ ਪੈਂਦਾ ਹੈ (ਅਰ) ਨਦੀ ਵਿਚ ਮਿਲਣੇ ਕਰਕੇ (ਸਾਰਾ ਜਲ ਨਦੀ ਰੂਪ ਹੋਕੇ) ਪਾਵਨ ਪਵਿੱਤਰ ਹੋ ਜਾਂਦਾ ਹੈ। ਇਹ ਨਿਰਵੈਰ ਸਤਿਗੁਰੂ ਵਿਚ ਹੀ ਵਡਿਆਈ ਹੈ ਕਿ ਜਿਸਦੇ ਮੇਲ ਨਾਲ ਤ੍ਰਿਸ਼ਨਾ ਅਰ ਭੁੱਖ ਉਤਰਕੇ ਤੁਰੰਤ ਸ਼ਾਂਤਿ ਆ ਜਾਂਦੀ ਹੈ। (ਕਹਿੰਦੇ ਹਨ ਗੁਰੂ) ਨਾਨਕ ਇਹ ਮੇਰੇ ਸੱਚੇ ਸ੍ਵਾਮੀ ਅਕਾਲ ਪੁਰਖ ਦਾ ਕੌਤਕ ਕੈਸਾ ਅਸਚਰਜ ਹੈ ਕਿ ਜੇਹੜਾ ਸਤਿਗੁਰਾਂ ਨੂੰ ਮੰਨਦਾ ਹੈ ਉਹ ਸਭਨਾਂ ਨੂੰ ਹੱਛਾ ਲਗਦਾ ਹੈ॥੧੩॥

**ਭਾਵ**—ਇਸ ਸਾਰੀ ਵਾਰ ਵਿਚ ਸਤਿਗੁਰਾਂ ਦੀ ਵਡਿਆਈ, ਉਪਕਾਰ ਜਗਤ ਰਖਜਾ ਅਰ ਸਤਿਗੁਰਾਂ ਦੀ ਸੰਗਤ ਦੇ ਲਾਭ ਆਦਿਕ ਪਰਥਾਇ ਬਚਨ ਹਨ। ਇਸ ਅੰਤਮ ਪਉੜੀ ਵਿਚ ਨਤੀਜੇ ਦੀ ਗੱਲ ਦੱਸੀ ਹੈ ਕਿ ਸਤਿਗੁਰੂ ਬਖ਼ਸ਼ਿੰਦ ਐਸੇ ਹਨ ਕਿ ਕੋਈ ਉਨ੍ਹਾਂ ਦਾ ਨਿੰਦਕ ਹੋਕੇ ਭੀ ਜੇ ਸ਼ਰਨ ਆ ਜਾਵੇ ਤਾਂ ਉਨ੍ਹਾਂ ਦੀ ਕਿਰਪਾਲਤਾ ਤੋਂ ਅਭਾਗੀ ਨਹੀਂ ਰਹਿੰਦਾ। ਓਹ ਉਸ ਦੇ ਔਗੁਣਾਂ ਨੂੰ ਉੱਕਾ ਯਾਦ ਨਹੀਂ ਰਖਦੇ ਅਰ ਸਤਿਸੰਗਤ ਦੀ ਸ਼੍ਰੇਣੀ ਵਿਚ ਪੁਰੋ ਲੈਂਦੇ ਹਨ। ਵਰਖਾ ਦਾ ਜਲ ਪਹਿਲੇ ਘਰਾਂ ਕੋਠਿਆਂ ਵਿਖੇ ਅਲਗ ਅਲਗ ਹੁੰਦਾ ਹੈ, ਫਿਰ ਗਲੀਆਂ ਵਿਚ, ਫਿਰ ਨਾਲਿਆਂ ਵਿਚ ਅਰ ਟੋਭਿਆਂ ਆਦਿ ਵਿਚ ਕੱਠਾ ਹੁੰਦਾ ਹੈ, ਇਥੋਂ ਵਹਿਣ ਰੂਪ ਹੋਕੇ ਨਦੀਆਂ ਵਿਚ ਜਾ ਰਲਦਾ ਹੈ। ਇਸ ਵੇਲੇ ਉਸ ਦਾ ਅਪਵਿੱਤਰ ਅਰ ਅਯੋਗ ਥਾਵਾਂ ਵਿਚੋਂ ਲੰਘਣ ਕਰਕੇ ਜੋ ਔਗੁਣ ਹੁੰਦਾ ਹੈ, ਅਭਾਵ ਹੋ ਜਾਂਦਾ ਹੈ ਅਰ ਕੇਵਲ ਉਸ ਨਦੀ ਦੇ ਨਾਮ ਤੇ ਪੁਕਾਰਿਆ ਜਾਂਦਾ ਹੈ ਜਿਸ ਦੀ ਸ਼ਰਨ ਉਸ ਨੇ ਅੰਗੀਕਾਰ ਕੀਤੀ ਹੋਵੇ। ਇਸੇ ਤਰ੍ਹਾਂ ਸਤਿਗੁਰਾਂ ਦੀ ਸ਼ਰਨ ਅਰ ਸੰਗਤ ਜਿਸ ਨੂੰ ਪ੍ਰਾਪਤ ਹੋ ਜਾਵੇ ਉਹ ਦਰਜੇ ਵਾਰ ਤਦਰੂਪ ਹੁੰਦਾ ਜਾਂਦਾ ਹੈ:

**"ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥"**

{ਗਉੜੀ ਮਹਲਾ ੪-੪੯/੧੬੭}

ਸਤਿਗੁਰਾਂ ਦੀ ਸੰਗਤ ਦਾ ਇਹ ਪ੍ਰਭਾਵ ਹੈ ਕਿ ਉਨ੍ਹਾਂ ਦੀ ਸ਼ਰਨ ਆਯਾਂ ਪ੍ਰਾਣੀ-ਮਾਤ੍ਰ ਦੇ ਮਨੋਂ ਵਿਕਲਪ ਦੂਰ ਹੋ ਜਾਂਦੇ ਹਨ, ਵਾਸ਼ਨਾਂ ਦੂਰ ਹੋਕੇ ਮਨ ਵਿਚ ਸਥਿਰਤਾ ਤੇ ਅਡੋਲਤਾ ਪ੍ਰਾਪਤ ਹੁੰਦੀ ਹੈ। ਅੰਤ ਵਿਚ ਦੱਸਦੇ ਹਨ ਕਿ ਅਕਾਲ ਪੁਰਖ ਦੀ ਪਰਮ ਕ੍ਰਿਪਾਲਤਾ ਅਰ ਨਜ਼ਰ ਸੁਵੱਲੀ ਦਾ ਇਹ ਪ੍ਰਤੱਖ (ਅਸਚਰਜ ਕੌਤਕ) ਹੈ ਕਿ ਜੋ ਸਤਿਗੁਰਾਂ ਨੂੰ ਮੰਨਦਾ ਹੈ ਉਸ ਨੂੰ ਸਾਰੇ ਹੱਛਾ ਸਮਝਦੇ ਹਨ, ਅਰਥਾਤ ਅਕਾਲ ਪੁਰਖ ਆਪਣੇ ਨਿਵਾਜੇ ਹੋਏ ਸਤਿਗੁਰਾਂ ਪਰ ਸ਼ਰਧਾ ਰੱਖਣ ਵਾਲਿਆਂ ਵਾਸਤੇ ਹਰੇਕ ਪ੍ਰਾਣੀ ਦੇ ਮਨ ਵਿਚ ਸ਼ਰਧਾ ਅਰ ਹਮਦਰਦੀ ਪੈਦਾ ਕਰ ਦੇਂਦਾ ਹੈ।

-ਇਤਿ-



(੫.)

# ਅਨੰਦ ਸਾਹਿਬ

## ਰਾਮਕਲੀ ਮਹਲਾ ੩

## ਅਨੰਦੁ*

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥ ੧ ॥** | ਹੇ ਮੇਰੀ ਮਾਤਾ! (ਮੈਨੂੰ) ਅਨੰਦ ਹੋ ਗਿਆ ਹੈ (ਕਿਉਂਕਿ) ਮੈਂ ਸੱਚਾ ਗੁਰੂ ਪਾ ਲੀਤਾ ਹੈ। (ਉਹ) ਸੱਚਾ ਗੁਰੂ ਮੈਂ ਸਹਿਜ ਨਾਲ ਪ੍ਰਾਪਤ ਕੀਤਾ ਹੈ, (ਅਰ ਉਸ ਦੇ ਪ੍ਰਾਪਤ ਹੋਣ ਤੇ ਮੇਰੇ) ਮਨ ਵਿਚ ਵਧਾਈਆਂ ਦੇ (ਵਾਜੇ) ਵੱਜ ਪਏ ਹਨ। ਰਤਨਾਂ (ਵਰਗੇ ਅਮੋਲਕ ਤੇ ਨਿਰਮਲ) ਰਾਗ (ਉਨ੍ਹਾਂ ਦੀਆਂ) ਰਾਗਣੀਆਂ ਤੇ ਪਰਵਾਰ (ਆਪ)ਸ਼ਬਦ ਗਾਉਣ ਆਏ ਹਨ। (ਜਿਨ੍ਹਾਂ ਪ੍ਰਤਿ ਇਹ ਮੈਂ ਕਿਹਾ ਹੈ ਕਿ ਤੁਸੀਂ) ਸ਼ਬਦ (ਜਦ ਗਾਵੋ) ਤਾਂ ਵਾਹਿਗੁਰੂ ਦਾ ਗਾਵੋ, ਜਿਸ ਨੇ (ਮੇਰਾ ਉੱਜੜਿਆ) ਮਨ (ਆਪਣੇ ਪਜਾਰੇ ਦੇ ਧਿਆਨ ਨਾਮ ਪਜਾਰ ਦੀ ਲਿਵ ਨਾਲ) ਵਸਾ ਦਿਤਾ ਹੈ। ਕਹਿੰਦੇ ਹਨ (ਗੁਰੂ) ਨਾਨਕ, ਆਨੰਦ ਹੋ ਗਿਆ ਹੈ, (ਕਿਉਂ ਜੋ ਮੈਂ) ਸਤਿਗੁਰੂ ਪਾ ਲੀਤਾ ਹੈ॥੧॥ |

**ਭਾਵ**—ਇਸ ਪਉੜੀ ਵਿਚ ਵਾਹਿਗੁਰੂ ਦੇ ਨਾਮ ਦੀ ਪ੍ਰਾਪਤੀ ਤੋਂ ਜੋ ਮਨ ਵਿਚ ਅਕਹਿ ਆਨੰਦ

* ਸੰਮਤ ੧੬੧੭ ਬਿਕ੍ਰਮੀ ਦੇ ਲਗ ਪਗ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁਤ੍ਰ ਮੋਹਰੀ ਜੀ ਦੇ ਘਰ ਇਕ ਪੁੱਤ੍ਰ ਹੋਇਆ। ਪੋਤਰੇ ਦੇ ਜਨਮ ਪਰ ਸਿਖ ਸੰਗਤ ਨੇ ਆਕੇ 'ਆਨੰਦ ਆਨੰਦ' ਕਿਹਾ ਤੇ ਵਧਾਈ ਦਿਤੀ। ਸਤਿਗੁਰ ਜੀ ਨੇ ਕਿਹਾ ਸਚਾ ਆਨੰਦ ਸਤਿਗੁਰਾਂ ਦੀ ਪ੍ਰਾਪਤੀ ਹੈ ਤੇ ਇਹ ਬਾਣੀ ਸਚੇ ਆਨੰਦ ਸੰਬੰਧੀ ਉਸ ਵੇਲੇ ਉਚਾਰਨ ਕੀਤੀ। ਇਸ ਬਾਣੀ ਦਾ ਨਾਮ ਬੀ ਅਨੰਦ ਹੋਇਆ ਤੇ ਪੋਤਰੇ ਦਾ ਨਾਮ ਬੀ ਅਨੰਦ ਰਖਿਆ ਗਿਆ ਸੀ। ਉਹ ਪੁਰਖ ਤਪੱਸਵੀ, ਸੰਸਾਰ ਤੋਂ ਉਪਰਾਮ ਤੇ ਸਦਾ ਲਿਵ ਵਿਚ ਰਹਿੰਦਾ ਸੀ। ਤਦ ਤੋਂ ਇਹ ਬਾਣੀ ਸਿਖਾਂ ਦੇ ਹਰ ਮੰਗਲ ਸਮੇਂ ਤੇ ਉਚਾਰੀ ਤੇ ਗਾਂਵੀ ਜਾਂਦੀ ਹੈ।

ਹੁੰਦਾ ਹੈ ਉਸ ਪਰ ਧੰਨਵਾਦ ਹੈ। ਉਂਞ ਆਨੰਦ ਬਾਣੀ ਦਾ ਇਹ ਇਕ ਮੰਗਲਾ ਚਰਨ ਹੈ, ਜਿਸ ਵਿਚ ਅਾਨੰਦ ਦਾ ਕਾਰਣ ਤੇ ਰੂਪ ਦਸਿਆ ਹੈ। ਸਾਰੀ ਬਾਣੀ ਵਿਚ ਸਚੇ ਆਨੰਦ ਦੀ ਪ੍ਰਾਪਤੀ ਦਾ ਤਰੀਕਾ ਦੱਸਣਾ ਹੈ। ਮੁੱਢਲੀ ਪਉੜੀ ਵਿਚ ਉਸ ਦਾ ਕਾਰਣ ਤੇ ਉਸ ਦਾ ਰੰਗ ਰੂਪ ਦਸਿਆ ਹੈ; ਇਹ ਇਸ ਤਰ੍ਹਾਂ ਨਹੀਂ ਕਿ ਜੀਕੂੰ ਸੋਚ ਦੇ ਵੱਸ ਹੋਕੇ ਗ੍ਰੰਥਾਕਾਰ ਰਚਨਾ ਰਚਦੇ ਹਨ, ਪਰ ਸਚੀਂ ਮੁਚੀਂ ਸੱਚੀ ਖੁਸ਼ੀ ਦੇ ਹੁਲਾਰਿਆਂ ਵਿਚ ਜੋ ਪ੍ਰਤੱਖ ਮਨ ਤੇ ਵਾਪਰ ਰਹੇ ਸਨ, ਉਸ ਆਪਣੇ ਉਮਾਹ ਨੂੰ ਪ੍ਰਕਾਸ਼ ਹੋਣ ਦਿੱਤਾ ਹੈ। ਜਦੋਂ ਸਤਿਗੁਰੂ ਮਿਲਦਾ ਹੈ ਤਾਂ ਉਸ ਦਾ ਮਿਲਣਾ, ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਵਿਚ ਭੇਟਨਾ ਕਹਿੰਦੇ ਹਨ, 'ਭੁੱਲ' ਹਟਾ ਕੇ 'ਯਾਦ' ਦਾ ਬੂਟਾ ਲਾ ਦੇਂਦਾ ਹੈ, ਉਹ ਯਾਦ ਦਾ ਮੁੰਢ ਲਗਣਾ ਵਖਰੀ ਸ਼ੈ ਨਹੀਂ ਹੁੰਦਾ; ਵਾਹਿਗੁਰੂ ਪ੍ਰਾਪਤੀ ਦਾ ਹੀ ਪਹੁ ਫੁਟਾਲਾ ਹੁੰਦਾ ਹੈ। ਮਾਨੋਂ ਸਤਿਗੁਰ ਮਿਲਣਾ, ਯਾਦ ਦਾ ਜਾਗਣਾ, ਜਾਗ ਵਿਚ ਪਿਆਰੇ ਦੀ ਸ਼ਰਨ ਦਾ ਮਿਲ ਪੈਣਾ, ਤਿੰਨੇ ਕੰਮ ਇਕੱਠੇ ਹੋ ਪੈਂਦੇ ਹਨ। ਮਨ ਵਿਚ ਜੋ ਯਾਦ, ਧਿਆਨ ਤੇ ਪਿਆਰ ਦਾ ਸੁੰਦਰ ਭਾਵ ਪੈਦਾ ਹੁੰਦਾ ਹੈ, ਉਸ ਵਿਚ ਲਿਵ ਲਗਦੇ ਹੀ ਸੁਆਦ ਤੇ ਰਸ ਪੈ ਜਾਂਦਾ ਹੈ। ਇਹ ਰਸ ਜੋ ਸਰੀਰ ਦੇ ਨੱਕ, ਕੰਨ, ਮੂੰਹ, ਅੱਖਾਂ ਤੇ ਤ੍ਵਚਾ ਆਦਿ ਇੰਦ੍ਰਿਆਂ ਨਾਲ ਮਾਣੇ ਜਾਣ ਵਾਲੇ ਰਸਾਂ ਤੋਂ ਨਿਰਾਲਾ ਹੁੰਦਾ ਹੈ, ਇਸ ਵਿਚ ਘਬਰਾ ਤੇ ਜੋਸ਼ ਨਹੀਂ ਹੁੰਦਾ ਅਰ ਇਹ ਪੂਰਾ ਹੋਕੇ ਅਕੇਵੇਂ ਵਿਚ ਨਹੀਂ ਬਦਲਦਾ। ਇਹ ਰਸ ਠੰਢਾ, ਮਿੱਠਾ, ਅਡੋਲਵਾਂ, ਰਸਭਿੰਨਾ, ਸੁਖਦਾਈ, ਸੁਹਾਵਣਾ ਤੇ ਪਿਆਰਾ ਹੁੰਦਾ ਹੈ। ਇਸ ਰਸ ਦਾ ਰਸੀਆ ਆਪਣੇ ਅੰਦਰ ਆਪਣੀ ਲਿਵ ਦੀ ਤਾਰ ਪਰ (ਹਰੀ) ਵਾਹਿਗੁਰੂ ਨੂੰ ਦੇਖਦਾ ਹੈ, ਜਿਸ ਨੂੰ ਸਤਿਗੁਰੂ ਨੇ ਆਖਿਆ ਹੈ ਕਿ ਇਹ ਮੇਰਾ ਮਨ ਜੋ ਉਜੜ ਥੇਹ ਸੀ ਸਤਿਗੁਰ ਨੇ ਵਸਾ ਦਿਤਾ ਹੈ। ਜਿਸ ਮਨ ਵਿਚ ਸੰਸਾਰ ਦੇ ਕੰਮਾਂ ਦੇ ਤੌਖਲੇ ਤੇ ਮੌਤ ਦੀ ਸੂਝਤਾ ਭੈ ਲੈਕੇ ਬੈਠੀ ਸੀ, ਜਿਥੇ 'ਭੁੱਲ' ਨੇ ਇਹ ਹਾਲ ਕਰ ਦਿੱਤਾ ਸੀ ਕਿ ਉਜਾੜ ਤੇ ਸੱਖਣਾ ਪਨ ਭਾਸਦਾ ਸੀ, ਉਹ ਸਤਿਗੁਰ ਨੇ ਲਿਵ ਨਾਲ ਵਸਾ ਦਿਤਾ ਹੈ। ਰਸੀਏ ਨੂੰ ਆਪਣੇ ਅੰਦਰ ਰਸ ਤੇ ਸ਼ਬਦ ਦਾ ਸੂਖਮ ਰੰਗ ਪੈਦਾ ਹੁੰਦਾ ਮਿਲਦਾ ਹੈ। ਉਸ ਨੂੰ ਵਾਹਿਗੁਰੂ ਦਾ ਕੀਰਤਨ ਇਕ ਮੁਰਦਾ ਆਵਾਜ਼, ਜੋ ਰਾਗ ਦੇ ਪ੍ਰਬੰਧਾਂ ਵਿਚ ਟੂਰ ਰਹੀ ਹੈ, ਨਜ਼ਰ ਨਹੀਂ ਪੈਂਦਾ, ਸਗੋਂ ਰਾਗ ਦਾ ਆਪਣਾ ਸੂਖਮ ਰੂਪ ਜੋ ਰਸ ਵਿਚੋਂ ਹੀ ਉਤਪਤ ਹੁੰਦਾ ਤੇ ਰਸ ਵਿਚ ਹੀ ਲੀਨ ਹੁੰਦਾ ਹੈ, ਕੀਰਤਨ ਕਰਦਾ ਭਾਸਦਾ ਹੈ। ਉਸਦੇ ਭਾਣੇ ਉਸਦੇ ਸਰੀਰ ਦੇ ਰੋਮ, ਕੁਦਰਤ ਤੇ ਹਵਾ ਸਾਰਿਆਂ ਵਿਚੋਂ ਪਿਆਰੇ ਦਾ ਕੀਰਤਨ ਹੋ ਰਿਹਾ ਭਾਸਦਾ ਹੈ। ਉਹ ਆਪਣੇ ਰੰਗ ਵਿਚ ਇਹੋ ਆਖਦਾ ਹੈ ਕਿ ਮੈਂ ਆਨੰਦ ਹਾਂ, ਅਰ ਆਨੰਦ ਵਾਹਿਗੁਰੂ ਨੂੰ ਪਾਕੇ ਹੋਇਆ ਹਾਂ, ਅਰ ਵਾਹਿਗੁਰੂ ਜਦ ਪਾਈਦਾ ਹੈ ਤਾਂ ਮਨ ਤੇ ਬੁੱਧੀ ਲੀਨ ਹੋ ਜਾਂਦੇ ਹਨ, ਆਤਮਾ ਸਹਜ ਵਿਚ ਜਾਂਦੀ ਹੈ, ਅਰ ਅਪਾਰ ਸੁਖ ਮਾਣਦੀ ਹੈ; ਇਸ ਸੁਖ ਦੇ ਸੰਸਕਾਰ ਜਦ ਮਨ ਬੁਧੀ ਪਰ ਝਲਕਾ ਮਾਰਦੇ ਹਨ ਤਾਂ ਵਾਹ ਵਾਹ ਦੇ ਬਿਨਾਂ ਕੁਛ ਪ੍ਰਗਟ ਨਹੀਂ ਕਰ ਸਕਦੇ, ਜੇ ਵਧੀਕ ਤੋਂ ਵਧੀਕ ਆਖਣ ਤਾਂ 'ਆਨੰਦ ਪਾਇਆ' ਹੀ ਆਖ ਸਕਦੇ ਹਨ, ਕਿਉਂਕਿ ਉਹ ਅਵਸਥਾ ਸਮਝ, ਬੂਝ ਤੇ ਕਥਨ ਤੋਂ ਪਰੇ ਹੁੰਦੀ ਹੈ। ਸਮਝ ਪਰ ਜੋ ਸੰਸਕਾਰ ਮਾਤ੍ਰ ਝਲਕਾ ਉਸ ਮੇਲ ਦਾ ਪੈਂਦਾ ਹੈ, ਉਹ ਇਕ ਅਕਹਿ ਰਸ ਤੇ ਅਣਡਿੱਠੇ ਸੁਆਦ ਦਾ ਹੁੰਦਾ ਹੈ, ਜਿਸ ਨੂੰ ਬੁੱਧੀ 'ਵਾਹ ਵਾਹ' ਕਹਿਕੇ ਹੀ ਕੁਛ ਪ੍ਰਗਟ ਕਰ ਸਕਦੀ ਹੈ, ਵਧੀਕ ਨਾ ਉਹ ਜਾਣਦੀ ਹੈ ਨਾ ਕਹਿ ਸਕਦੀ।

ਸੋ ਸਤਿਗੁਰੂ ਦੇ ਮਿਲਿਆਂ ਲਿਵ ਜਾਗਦੇ ਸਾਰ ਹੀ ਰਸ ਪੈਦਾ ਹੁੰਦਾ ਹੈ ਅਰ ਜਦ ਲਿਵ ਮਨ ਬੁੱਧੀ ਤੋਂ ਪਾਰ ਸਹਿਜ ਪਦ ਵਿਚ ਲੈ ਜਾਂਦੀ ਹੈ ਤਾਂ ਉਹੋ ਰਸ ਆਪਣੇ ਵਿਚ ਸਮਾ ਲੈਂਦਾ ਹੈ; ਅਰਥਾਤ 'ਅਨੁਭਵ' ਵਿਚ ਲੈ ਜਾਂਦਾ ਹੈ। ਸਤਿਗੁਰ ਦੇ ਪਾਇਆਂ ਜੋ ਲਿਵ ਜਾਗਿਆਂ ਅਲੌਕਿਕ ਰਸ ਆਉਂਦਾ ਹੈ ਅਰ ਲਿਵ ਪੱਕਿਆਂ ਜੋ ਹਰੀ ਦੇ ਪਾਇਆਂ ਸਹਿਜ ਰਸ ਆਉਂਦਾ ਹੈ, ਉਹ ਮਾਣਿਆਂ ਹੀ ਸੁਆਦ ਹੈ, ਕਹਿਣ ਵਿਚ ਆ ਨਹੀਂ ਸਕਦਾ। ਜੋ ਆ ਸਕਦਾ ਹੈ, ਸੋ ਸਤਿਗੁਰ ਜੀ ਨੇ ਏਸ ਅਨੰਦ

ਵਿਚ ਆਖਿਆ ਹੈ, ਅਰ ਅਗਲੀਆਂ ਪਉੜੀਆਂ ਵਿਚ ਉਸ ਰਸ ਦੀ ਪ੍ਰਾਪਤੀ ਦਾ ਪ੍ਰਕਾਰ ਦੱਸਦੇ ਹਨ। ਕੇਵਲ 'ਵਾਹ ਵਾਹ' ਯਾ 'ਵਾਹਿਗੁਰੂ' ਯਾ 'ਮੈਂ ਆਨੰਦ ਪਾਯਾ' ਹੀ ਆ ਸਕਦਾ ਹੈ।

**ਪਦਾਰਥ**—ਅਨੰਦ=ਅਨੰਦ, ਪ੍ਰਸੰਨਤਾ। ਉਹ ਖੁਸ਼ੀ ਜੋ ਰਸ ਤੇ ਸੁਆਦ ਨਾਲ ਆਪਣੇ ਵਿਚ ਮਹਵ ਕਰਨ ਵਲ ਲੈ ਜਾਂਦੀ ਹੈ। ਸਹਜ=ਸੁਖ ਪੂਰਬਕ, ਘਬਰਾ ਤੋਂ ਖਾਲੀ ਸੁਖਾਲ ਤੇ ਟਿਕਾਉ ਵਾਲੀ ਹਾਲਤ। (ਸਹ=ਨਾਲ+ਜਾ=ਉਤਪਤੀ), ਜੋ ਅਸਲੀ ਹੋਵੇ, ਜੋ ਅਪਣੇ ਅਸਲੀ ਸ਼ੁਭ ਸਰੂਪ ਦੀ ਹਾਲਤ ਹੋਵੇ, ਜਿਸ ਵਿਚ ਓਪਰਾ ਪਨ ਕੁਛ ਨਾ ਰਲਾਯਾ ਹੋਵੇ, ਇਸ ਕਰਕੇ ਪੂਰਨ ਪਦ, ਗਯਾਨ, ਯਥਾਰਥ ਬੀ ਇਸ ਦਾ ਅਰਥ ਹੈ। ਪਰੀਆ=ਰਾਗਣੀਆਂ। ਰਤਨਾਂ ਵਰਗੇ ਰਾਗ ਤੇ ਪਰੀਆਂ ਵਰਗੀਆਂ ਰਾਗਣੀਆਂ ਤੇ ਉਨ੍ਹਾਂ ਦੇ ਪਰਵਾਰ ਦਾ ਮਤਲਬ ਹੈ ਕਿ ਸੰਗੀਤ ਦੀ ਸਾਰੀ ਅਰੂਪ ਰਚਨਾਂ ਆਪ ਕੀਰਤਨ ਕਰਨ ਆਈ ਹੈ, ਕੋਈ ਮਨੁਖੀ ਕੀਰਤਨ ਨਹੀਂ, ਅਰਸ਼ੀ ਕੀਰਤਨ ਹੋ ਰਿਹਾ ਹੈ।

| ਮੂਲ | ਅਰਥ |
| --- | --- |
| **ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥ ੨ ॥** | ਹੇ ਮੇਰੇ ਮਨ, ਤੂੰ ਸਦੀਵ ਵਾਹਿਗੁਰੂ ਦੇ ਨਾਲ ਹੀ ਰਹੁ; ਵਾਹਿਗੁਰੂ (ਦੇ) ਲਾਲ ਹੀ ਰਹੁ ਤੂੰ ਹੇ ਮੇਰੇ ਮਨਾਂ! (ਇਹ ਵਾਹਿਗੁਰੂ ਨਾਲ ਮਿਲਿਆ ਰਹਿਣਾ ਤੇਰੇ) ਸਾਰੇ ਦੁਖ ਭੁਲਾ ਦੇਵੇਗਾ। (ਅਤੇ) ਉਹ (ਵਾਹਿਗੁਰੂ) ਤੇਰਾ ਅੰਗੀਕਾਰ ਕਰੇਗਾ (ਅਤੇ ਤੇਰੇ) ਸਾਰੇ ਕੰਮ (ਹਰੀ ਆਪ) ਸੁਆਰੇਗਾ। (ਉਹ) ਮਾਲਕ ਸਾਰੀਆਂ ਗੱਲਾਂ (ਲਈ) ਸਮਰੱਥ ਹੈ, ਉਸ (ਨੂੰ ਤੂੰ) ਕਿਉਂ ਚਿੱਤ ਵਿਚੋਂ ਭੁਲਾਉਂਦਾ ਹੈਂ? (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, (ਹੇ) ਮੇਰੇ ਮਨ! (ਤੂੰ) ਸਦਾ ਵਾਹਿਗੁਰੂ ਨਾਲ (ਮਿਲਿਆ) ਰਹੁ॥੨॥ |

**ਭਾਵ**—ਸਤਿਗੁਰ ਦੀ ਕ੍ਰਿਪਾ ਤੇ ਦਾਤ ਨਾਲ ਪਿਆਰੇ ਪ੍ਰੀਤਮ ਸ੍ਰੀ ਵਾਹਿਗੁਰੂ ਜੀ ਦਾ ਅੰਦਰ ਨਿਵਾਸ ਹੁੰਦਾ ਹੈ। ਉਸ ਮਹਾਂ ਰਸ ਵਿਚ ਮੱਤਾ ਮਨ ਆਨੰਦ ਹੀ ਆਨੰਦ ਹੋ ਜਾਂਦਾ ਹੈ। ਪ੍ਰੰਤੂ ਸੰਸਾਰ ਵਿਚ ਵਸਦਿਆਂ, ਸੰਸਾਰ ਦੇ ਜ਼ਰੂਰੀ ਕੰਮ, ਲੋੜਾਂ ਤੇ ਦੁਖਾਂ ਸੁਖਾਂ ਦੇ ਸੱਦੇ, ਬੁਲਾਵੇ ਤੇ ਮੁਥਾਜੀਆਂ ਕਈ ਵੇਰ ਮਨ ਨੂੰ ਆਪਣੇ ਵੱਲ ਖਿੱਚ ਲੈਂਦੇ ਹਨ। ਉਸ ਵੇਲੇ ਅਸੀਂ ਉਨ੍ਹਾਂ ਕੰਮਾਂ ਦੀ ਚਿੰਤਾ ਅੰਦਰ ਲਾ ਲੈਂਦੇ ਹਾਂ; ਉਹ ਚਿੰਤਾ ਉਸ ਅੰਦਰਲੇ ਸੁਆਦ ਨੂੰ ਤੋੜ ਦੇਂਦੀ ਹੈ ਤੇ ਵਾਹਿਗੁਰੂ ਜੀ ਤੋਂ ਵਿੱਥ ਉਤੇ ਕਰ ਦੇਂਦੀ ਹੈ। ਇਸ ਨਾਲ ਆਤਮਾ ਦਾ ਬਲ ਖੀਨ ਹੋ ਜਾਂਦਾ ਹੈ। ਫੇਰ ਚਿੰਤਾ ਸਰੀਰ ਨੂੰ ਖਾਂਦੀ ਹੈ ਤੇ ਸਰੀਰ ਬੀ ਨਪੀੜਿਆ ਜਾਂਦਾ ਹੈ। ਇਸ ਕਰਕੇ ਸ੍ਰੀ ਗੁਰੂ ਜੀ ਆਗਯਾ ਕਰਦੇ ਹਨ ਕਿ ਆਪਣੇ ਮਨ ਨੂੰ 'ਸਾਵਧਾਨ' ਤੇ 'ਏਕਾਗ੍ਰ ਚੀਤ' ਕਰੋ। ਜੋ ਦੁਖ ਆਉਂਦੇ ਤੇ ਕਾਰਜ ਪੈਂਦੇ ਹਨ, ਉਨ੍ਹਾਂ ਲਈ ਆਪ ਚਿੰਤਾ ਨਾ ਕਰੋ **'ਚਿੰਤਾ ਤਿਸਹੀ ਹਇ'**। ਜੇ ਤੁਸੀਂ ਵਾਹਿਗੁਰੂ ਤੋਂ ਵਿੱਥ ਨਹੀਂ ਪਾਓਗੇ, ਦਮ ਬਦਮ ਉਸ ਪਿਆਰੇ ਦੇ ਨਾਲ ਰਹੋਗੇ ਤਾਂ ਤੁਹਾਡੇ ਕੰਮ ਨਹੀਂ ਵਿਗੜਨਗੇ, ਕੰਮ ਓਹ ਸਵਾਰੇਗਾ, ਕਿਉਂਕਿ ਜਿਸ ਦੇ ਤੁਸੀਂ ਹੋ ਰਹੋਗੇ ਓਹ ਹਰ ਐਭੀ ਨਿਭੀ ਵੇਲੇ ਤੁਹਾਡਾ ਅੰਗੀਕਾਰ ਕਰੇਗਾ। ਓਹ ਨੇਹੁੰ ਦਾ ਪੱਕਾ ਆਪਣੇ ਪਿਆਰਿਆਂ ਦਾ ਸਦਾ ਅੰਗਪਾਲ ਹੈ ਅਰ ਉਹ ਕ੍ਰਿਪਾਲੂ ਸਦਾ ਆਪਣਿਆਂ ਦਾ ਅੰਗ ਕਰਦਾ

ਹੈ। ਫੇਰ ਉਹ ਸਮਰੱਥ ਹੈ, ਹਰ ਗੱਲੇ ਸਮਰੱਥ ਹੈ, ਸਰਬ ਸਮਰੱਥ ਹੋਣ ਕਰਕੇ ਪੂਰਾ ਅੰਗ ਨਿਬਾਹ ਸਕਦਾ ਹੈ। ਉਹ ਮਿੱਤ੍ਰ ਐਸਾ ਹੈ ਕਿ ਜੋ ਸਭਦੇ ਸਿਰ 'ਤੇ ਹੈ, ਉਸ ਦੀ ਸਹਾਇਤਾ ਸਭ ਤੋਂ ਪ੍ਰਬਲ ਸਹਾਇਤਾ ਹੈ, ਇਸ ਲਈ ਓਸ ਨੂੰ ਮਨ ਵਿਚ ਵਸਾਉਣਾ ਤੇ ਕਿਸੇ ਖਿਨ ਉਸ ਤੋਂ ਨਾ ਵਿਛੜਨਾ ਹੀ ਜਿੱਕੂੰ ਪੂਰੇ ਆਨੰਦ ਦਾ ਕਾਰਨ ਬਣਿਆ ਸੀ, ਇਸੇ ਤਰ੍ਹਾਂ ਇਹੋ ਮਹਾਂ ਮੰਤ੍ਰ ਸਾਰੇ ਦੁਖਾਂ ਨੂੰ ਦੂਰ ਕਰਨ ਦਾ ਕਾਰਨ ਬਣੇਗਾ। ਜੇ ਅਸੀਂ ਸਾਈਂ ਦੇ ਹੋ ਰਹਾਂਗੇ ਤਾਂ ਉਸ ਦੇ ਮਿਲਾਪ ਦਾ ਰਸ ਮਾਣਾਂਗੇ। ਜੇ ਅਸੀਂ ਸਾਈਂ ਦੇ ਹੋ ਰਹਾਂਗੇ ਤਾਂ ਸਾਡੇ ਸਾਰੇ ਦੁਖ, ਦਰਦ, ਕਲੇਸ਼ ਸਾਡੇ ਨੇੜੇ ਨਹੀਂ ਫਟਕਣਗੇ।

ਜਿਸ ਤਰ੍ਹਾਂ ਇਕ ਪਤਿਬ੍ਰਤਾ ਇਸਤ੍ਰੀ ਆਪਣੇ ਪਤੀ ਦੇ ਆਸਰੇ ਪਰਨੇ ਹੋ ਜਾਂਦੀ ਹੈ, ਤਦ ਉਸ ਦੀਆਂ ਲੋੜਾਂ ਨੂੰ ਸੁਖ ਦੇਣ ਵਾਲਾ, ਲੋੜਾਂ ਪੂਰਨ ਕਰਨ ਵਾਲਾ ਤੇ ਦੁਖਾਂ ਨੂੰ ਮੇਟਣ ਵਾਲਾ ਉਸ ਦਾ ਪਤੀ ਹੋ ਜਾਂਦਾ ਹੈ। ਜੇ ਇਕ ਮਨੁਖ ਆਪਣੇ ਆਸਰੇ ਹੋ ਗਈ ਇਸਤ੍ਰੀ ਦਾ ਐਤਨਾ ਅੰਗ ਕਰਦਾ ਹੈ, ਤਦ ਓਹ ਸਭ (ਮਨੁਖ ਮਾਤ੍ਰ) ਇਸਤ੍ਰੀ ਦਾ ਏਕੋ ਪੁਰਖ 'ਵਾਹਿਗੁਰੂ' ਆਪਣੇ ਪਿਆਰੇ ਭਗਤਾਂ ਦਾ ਕਿਸ ਤਰ੍ਹਾਂ ਅੰਗੀਕਾਰ ਨਹੀਂ ਕਰੇਗਾ।

ਇਸ ਕਰਕੇ ਸ੍ਰੀ ਗੁਰੂ ਜੀ ਸਮਝਾਉਂਦੇ ਹਨ ਕਿ ਜੇ ਰਸ ਆਇਆ ਹੈ ਤਾਂ ਕਿਸੇ ਲੋੜ ਕਿਸੇ ਦੁਖ ਨੂੰ ਪਾਕੇ ਚਿੰਤਾ ਵਿਚ ਨਹੀਂ ਪੈਣਾ, ਸਾਂਈਂ ਦਾ ਸਾਥ ਨਹੀਂ ਛੱਡਣਾ, ਸਦਾ ਉਸੇ ਦੇ ਨਾਲ ਰਹਿਣਾ ਹੈ। ਜਿੱਕੂੰ ਉਸ ਦਾ ਸੰਗ, ਆਤਮਾ ਲਈ ਅਨੰਦਦਾਇਕ ਹੈ, ਉਸੀ ਤਰ੍ਹਾਂ ਸ੍ਰੀਰ ਦੇ ਦੁਖਾਂ ਨੂੰ ਦੂਰ ਕਰਦਾ ਹੈ। ਇਸੇ ਉਪਦੇਸ਼ ਨੂੰ ਸਤਿਗੁਰ ਪੰਚਮ ਜੀ ਨੇ ਇਉਂ ਕਰਕੇ ਦੱਸਿਆ ਹੈ ਅਰ ਸਿਦਕ ਦੇ ਬੇੜੇ ਚਾੜ੍ਹਕੇ ਪੱਕਾ ਕੀਤਾ ਹੈ ਕਿ ਸਦਾ ਵਾਹਿਗੁਰੂ ਦੇ ਪਰਨੇ ਰਹੋ, ਉਸ ਦਾ ਨਾਮ ਸਾਰੇ ਦੁਖਾਂ ਨੂੰ ਕੱਟਦਾ ਹੈ:-

ਸਿਰੀ ਰਾਗੁ ਮਹਲਾ ੫॥

"ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥ ਸਾਹਿਬੁ ਨਿਤਾਣਿਆ ਕਾ ਤਾਣੁ॥ ਆਇ ਨ ਜਾਈ ਥਿਰੁ ਸਦਾ ਗੁਰਸਬਦੀ ਸਚੁ ਜਾਣੁ॥੧॥ਰਹਾਉ॥ ਜੇਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥ ਜਾਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥੪॥" {ਪੰਨਾ - ੭੦}

| ਮੂਲ | ਅਰਥ |
|---|---|
| **ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ** | ਹੇ ਸੱਚੇ ਸਾਹਿਬ! ਤੇਰੇ ਘਰ ਕੀ ਨਹੀਂ ਹੈ? ਤੇਰੇ ਘਰ ਤਾਂ ਸਭ ਕੁਛ ਹੈ, (ਪਰ) ਪ੍ਰਾਪਤ ਉਸ ਨੂੰ ਹੁੰਦਾ ਹੈ, ਜਿਸ ਨੂੰ ਤੂੰ |

**ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥ ੩ ॥**

(ਆਪ) ਦੇਵੇਂ। (ਸੋ ਜਿਸ ਨੂੰ ਤੂੰ ਦੇਵੇਂ ਉਹ) ਤੇਰੀ ਸਿਫ਼ਤ ਦੀ ਸਲਾਹ ਸਦਾ (ਕਰੇਗਾ ਅਤੇ ਤੇਰੇ) ਨਾਮ ਨੂੰ (ਆਪਣੇ) ਮਨ ਵਿਚ ਵਸਾਵੇਗਾ। ਨਾਮ ਜਿਨ੍ਹਾਂ ਦੇ ਮਨ ਵਿਚ ਵਸਦਾ ਹੈ, (ਉਨ੍ਹਾਂ ਲਈ) ਘਨੇਰੇ ਸ਼ਬਦ ਵੱਜਦੇ ਹਨ। ਕਹਿੰਦੇ (ਹਨ ਗੁਰੂ) ਨਾਨਕ ਹੇ ਸੱਚੇ ਸਾਹਿਬ ਤੇਰੇ ਘਰ ਕੀ ਨਹੀਂ ਹੈ?॥੩॥

**ਭਾਵ**—ਪਹਿਲੀ ਪਉੜੀ ਵਿਚ (ਮੱਧਮ ਪੁਰਖ ਵਿਚ) ਮਾਤਾ ਨੂੰ ਸੰਬੋਧਨ ਕਰਕੇ ਆਪਣੇ ਆਨੰਦ ਦਾ ਹਾਲ ਸੁਣਾਯਾ ਤੇ ਕਾਰਨ ਦੱਸਿਆ ਸੀ, ਦੂਜੀ ਵਿਚ ਮਨ ਨੂੰ ਸੰਬੋਧਨ ਕੀਤਾ ਸੀ ਕਿ ਇਹ ਜੋ ਆਨੰਦ ਹੈ ਹਰਿ ਦੇ ਨਾਲ ਰਹਿਣ ਕਰਕੇ ਹੈ, ਸੋ ਦੇਖ ਕਿਸੇ ਸੰਸਾਰਕ ਭੁੱਲ ਵਿਚ ਆਕੇ ਹਰੀ ਦਾ ਜਾਪ ਨਾ ਛੱਡ ਬੈਠੀਂ, ਹਰਦਮ ਹਰੀ ਦੇ ਨਾਲ ਰਹੀਂ। ਪਰ ਸਤਿਗੁਰੂ ਜੀ ਸਦਾ ਗੁਰਮੁਖਤਾ ਵਿਚ ਉਪਦੇਸ਼ ਕਰਨ ਵਾਲੇ ਹਨ, ਇਸ ਕਰਕੇ ਹੁਣ ਮਨ ਨੂੰ ਭਾਵੇਂ ਸੰਬੋਧਨ ਕੀਤਾ ਹੈ, ਪਰ ਉਸ ਦੀ ਪਰਪੱਕਤਾ ਅਕਾਲ ਪੁਰਖ ਵਿਚ ਵੇਖਦੇ ਹਨ। ਇਸ ਕਰਕੇ ਸਾਂਈਂ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਹੇ ਮੇਰੇ ਮਾਲਕਾ! ਤੇਰੇ ਘਰ ਸਭ ਦਾਤਾਂ ਹਨ, ਪਰ ਉਹ ਆਪਹੁ ਨਹੀਂ ਲਈਆਂ ਜਾਂਦੀਆਂ, ਜਿਸ ਪਰ ਤੂੰ ਤੁਠੇਂ ਉਸ ਨੂੰ ਮਿਲਦੀਆਂ ਹਨ। ਇਸ ਕਰਕੇ ਮੈਨੂੰ ਜੋ ਆਨੰਦ ਹੋਇਆ ਹੈ, ਅਰ ਹੋਇਆ ਨਾਮ ਕਰਕੇ ਤੇ ਸਿਫ਼ਤ ਸਲਾਹਾਂ (ਸਚੀ ਬਾਣੀ) ਦੇ ਪਿਆਰ ਕਰਕੇ ਹੈ, ਇਹ ਨਾਮ ਤੇ ਕੀਰਤਨ ਦੀ ਦਾਤ ਆਪਹੁੰ ਨਹੀਂ ਮਿਲਦੀ, ਤੇਰੀ ਬਖਸ਼ੀ ਹੀ ਮਿਲਦੀ ਹੈ, ਸੋ ਕਿਰਪਾ ਕਰਕੇ ਇਹ ਦਾਤ ਬਖਸ਼ੀ ਰੱਖੀਂ। ਇਹ ਨਾਮ ਨਿਵਾਸ ਦੀ ਦਾਤ ਜਿਨ੍ਹਾਂ ਨੂੰ ਪ੍ਰਾਪਤ ਹੋਈ ਹੈ ਉਨ੍ਹਾਂ ਲਈ ਹੀ ਸੁਆਦਲੇ ਸ਼ਬਦ ਵੱਜੇ ਹਨ। ਇਹ ਸ਼ਬਦ ਦਾ ਵੱਜਣਾ ਪਹਿਲੀ ਪਉੜੀ ਵੱਲ ਇਸ਼ਾਰਾ ਹੈ, ਜਿਸ ਵਿਚ ਦਸਿਆ ਹੈ ਕਿ ਵਧਾਈਆਂ ਵੱਜੀਆਂ ਹਨ ਤੇ ਰਾਗ ਰਤਨ ਪਰਵਾਰ ਸ਼ਬਦਂ ਗਾਵਣ ਆਏ ਹਨ। ਸੋ ਏਥੇ ਦੱਸਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੈ, ਉਨ੍ਹਾਂ ਦੇ ਘਰ ਹੀ ਵਧਾਈਆਂ ਦੇ ਵਾਜੇ ਵੱਜਦੇ ਹਨ।

**ਮੂਲ**

**ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥ ੪ ॥**

**ਅਰਥ**

ਸੱਚਾ ਨਾਮ ਮੇਰਾ ਆਧਾਰ (ਆਸਰਾ) ਹੈ, ਸਾਚ ਨਾਮ (ਹੀ) ਮੇਰਾ ਆਸਰਾ ਹੈ, ਜਿਸ ਨੇ (ਮੇਰੀਆਂ) ਸਭ ਭੁੱਖਾਂ ਗੁਆ ਦਿੱਤੀਆਂ ਹਨ; (ਅਤੇ ਜੋ) ਸ਼ਾਂਤੀ ਤੇ ਸੁਖ (ਪ੍ਰਦਾਨ) ਕਰਕੇ (ਮੇਰੇ) ਮਨ ਵਿਚ ਆ ਵੱਸਿਆ ਹੈ, (ਅਰ) ਜਿਸ ਨੇ (ਮੇਰੀਆਂ) ਸਭ ਇੱਛਾਂ ਪੂਰੀਆਂ ਕੀਤੀਆਂ ਹਨ। ਇਹ ਵਡਿ-ਆਈਆਂ ਜਿਸ ਗੁਰੂ ਦੀਆਂ ਹਨ (ਮੈਂ ਉਸ ਤੋਂ) ਸਦਾ ਕੁਰਬਾਨ ਜਾਂਦਾ ਹਾਂ। ਕਹਿੰਦੇ ਹਨ (ਗੁਰੂ) ਨਾਨਕ, ਹੇ ਸੰਤ ਜਨੋਂ! ਸੁਣੋਂ, 'ਸਬਦ ਨਾਲ ਪਜਾਰ ਕਰੋ'। (ਜੇ ਮੇਰੇ ਸੁਖ ਵਲ ਤੱਕੋ ਤਾਂ ਮੈਂ ਦੱਸਦਾ ਹਾਂ ਕਿ ਇਹੋ) ਸੱਚਾ ਨਾਮ ਮੇਰਾ ਆਧਾਰ ਹੈ॥੪॥

**ਭਾਵ**—ਵਾਹਿਗੁਰੂ ਵਲ ਨਾਮ ਦਾਨ ਦੀ ਪ੍ਰਾਰਥਨਾ ਕਰਕੇ ਜਦ ਪਰਪੱਕ ਪ੍ਰੇਮੀ ਆਪਣੇ ਅੰਦਰ ਤੱਕਦੇ ਹਨ ਜਿਥੋਂ ਕਿ ਹਉਂ ਦੇ ਸਾਰੇ ਥੰਮ੍ਹੇ ਬਿਲਾ ਚੁਕੇ ਹਨ ਤਦ ਕੀਹ ਦੇਖਦੇ ਹਨ ਕਿ ਜੀਵਨ ਦਾ ਆਧਾਰ ਕੇਵਲ ਨਾਮ ਹੀ ਹੋ ਰਿਹਾ ਹੈ, ਤੇ ਠੀਕ ਇਹ ਦਸ਼ਾ ਹੋ ਰਹੀ ਹੈ।

**"ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ, ਜਨ ਕਉ ਦਰਸਨ ਦੀਜੈ॥"** {ਮਲਾ:/੧੨੬੯}

ਜਦ ਮਨ ਹਉਂ ਦੇ ਆਸਰੇ ਹੁੰਦਾ ਹੈ ਤਾਂ ਤ੍ਰਿਪਤ ਹੀ ਨਹੀਂ ਹੁੰਦਾ, ਮੰਗਦਾ ਹੈ, ਲੈਂਦਾ ਹੈ, ਰੱਜਦਾ ਨਹੀਂ ਤੇ ਹੋਰ ਹੋਰ ਮੰਗਦਾ ਹੈ, ਪਰ ਜਦ ਨਾਮ ਆਸਰਾ ਬਣਦਾ ਹੈ ਤਦ ਸਾਰੀਆਂ ਭੁੱਖਾਂ ਦੂਰ ਹੋ ਜਾਂਦੀਆਂ ਹਨ, ਸ਼ਾਂਤੀ, ਠੰਢਕ ਤੇ ਸੁਖ ਦਾ ਨਿਵਾਸ ਹੋ ਜਾਂਦਾ ਹੈ। ਇਸ ਸੁਖ ਤੇ ਰਸ ਨੂੰ ਤੱਕ ਕੇ ਉਸ ਗੁਰੂ ਦਾ ਸ਼ੁਕਰ ਆ ਮੁਹਾਰਾ ਅੰਦਰੋਂ ਨਿਕਲਦਾ ਹੈ, ਜਿਸ ਨੇ ਇਹ ਨਾਮ ਦਾ ਆਧਾਰ ਦੱਸਕੇ ਤੇ ਦੇਕੇ ਆਨੰਦ ਕੀਤਾ ਹੈ। ਇਸ ਦਸ਼ਾ ਦਾ ਨਿਰੂਪਣ ਕਰਕੇ ਸਤਿਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਹੇ ਸੱਜਣੋਂ! ਸ਼ਬਦ ਨਾਲ ਪਿਆਰ ਕਰੋ, ਇਹ ਸੱਚੀ ਟੇਕ ਤੇ ਸੱਚਾ ਆਸਰਾ ਹੈ।

| ਮੂਲ | ਅਰਥ |
| --- | --- |
| **ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ ੫ ॥** | ਉਸ ਭਾਗਾਂ ਵਾਲੇ ਘਰ (ਹਿਰਦੇ) ਵਿਚ (ਇਹ) ਸ੍ਰੇਸ਼ਟ ਵਾਜੇ ਵੱਜੇ ਹਨ। (ਹਾਂ, ਉਸ) ਭਾਗਾਂ ਵਾਲੇ ਘਰ ਵਿਚ ਸ੍ਰੇਸ਼ਟ ਵਾਜੇ ਵਜੇ ਕਿ ਜਿਸ ਘਰ ਵਿਚ ਤੂੰ ਕਲਾਧਾਰੀ ਹੋਇਆ ਹੈਂ, ਪੰਜਾਂ ਦੂਤਾਂ ਨੂੰ ਤੂੰ ਕਾਬੂ ਕੀਤਾ (ਤੇ) ਦੁਖਦਾਈ ਕਾਲ ਨੂੰ ਮਾਰ ਦਿੱਤਾ। ਜਿਨ੍ਹਾਂ ਨੂੰ ਤੂੰ ਧੁਰ ਤੋਂ ਬਖਸ਼ਿਸ਼ ਪਾਈ ਹੈ ਸੋ ਹਰਿ ਦੇ ਨਾਮ ਵਿਚ ਲਗੇ (ਹਨ), (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, (ਜੋ ਹਰਿ ਨਾਮ ਵਿਚ ਲੱਗੇ ਹਨ) ਉਨ੍ਹਾਂ ਨੂੰ ਸੁਖ ਹੋਇਆ ਹੈ (ਅਤੇ) ਤਿਸ ਘਰ ਵਿਚ ਅਨਹਦ (ਸ਼ਬਦ) ਵੱਜੇ ਹਨ॥੫॥ |

**ਭਾਵ**—ਪਿਛਲੀ ਪਉੜੀ ਵਿਚ ਸਚੇ ਨਾਮ ਨੂੰ ਆਪਣਾ ਆਧਾਰ ਦੱਸਕੇ ਉਸਤੋਂ ਭੁੱਖ ਦਾ ਦੂਰ ਹੋਣਾ, ਸ਼ਾਂਤੀ ਦੀ ਪ੍ਰਾਪਤੀ, ਸੁਖ ਦਾ ਮਨ ਵਿਚ ਵਸੇਰਾ ਹੋਣਾ ਅਤੇ ਸਾਰੀਆਂ ਇੱਛਾਂ ਦਾ ਪੂਰਨ ਹੋ ਜਾਣਾ ਦੱਸਿਆ ਸੀ ਅਤੇ ਅੰਤ ਵਿਚ ਦੱਸਿਆ ਸੀ ਕਿ ਇਹ ਸਾਰੀਆਂ ਵਡਿਆਈਆਂ, ਨਾਮ ਨੂੰ ਅਪਣਾ ਆਧਾਰ ਬਣਾ ਲੈਣਾ ਤੇ ਫੇਰ ਉਸ ਤੋਂ ਇਤਨੀ ਪ੍ਰਾਪਤੀ ਹੋਣੀ, ਸਤਿਗੁਰੂ ਜੀ ਦੀ ਕਿਰਪਾ ਤੇ ਹੀ ਨਿਰਭਰ ਹੈ। ਹੁਣ ਇਸ ਪਉੜੀ ਵਿਚ ਉਪਦੇਸ਼ ਕਰਦੇ ਹਨ ਕਿ ਜਿਸ ਦੇ ਹਿਰਦੇ ਵਿਚ ਨਾਮ ਵੱਸ ਰਿਹਾ ਹੈ ਉਸ ਦੇ ਹਿਰਦੇ ਵਿਚ ਪਿਛੇ ਕਹੇ ਸ੍ਰੇਸ਼ਟ ਵਾਜੇ ਵੱਜੇ ਹਨ, ਪਰ ਨਾਮ ਵਿਚ ਲੱਗਣਾ ਬੀ ਧੁਰ ਦੀ ਬਖਸ਼ਿਸ਼ ਹੈ, ਸੁਖ ਤੇ ਅਨਾਹਦ ਨਾਦ ਨਾਮ ਵਾਲਿਆਂ ਪਾਸ ਹੈ, ਏਥੇ ਇਕ ਬੜੇ ਭਰਮ ਨੂੰ ਦੂਰ ਕੀਤਾ ਹੈ, ਕੰਨਾਂ ਦੀ ਘੂੰ ਘੂੰ ਅਨਾਹਦ ਨਹੀਂ ਹੈ ਅਰ ਨਾ ਕੰਨਾਂ ਨਾਲ ਸੁਣਨਾ ਏਸ ਦਾ ਸਾਧਨ ਹੈ। ਇਹ ਤਾਂ ਨਾਮ ਦੇ ਅਭਿਆਸ ਦਾ ਇਕ ਚਮਤਕਾਰਾ ਹੈ; ਨਾਮ ਦੇ ਅਭਿਆਸ ਨਾਲ ਜਦ ਵਾਹਿਗੁਰੂ ਕਲਾਧਾਰ ਹੋਕੇ ਅੰਦਰ ਵਸਦਾ ਹੈ, ਓਥੋਂ ਪੰਜ ਦੂਤ ਨੱਸ ਜਾਦੇ ਹਨ, ਕਾਲ ਉਥੋਂ ਮਰ ਜਾਂਦਾ ਹੈ, ਉਥੇ ਇਹ ਅਨਾਹਦ ਵਾਜੇ ਵਧਾਈਆਂ ਵਾਲੇ ਵੱਜਦੇ ਹਨ, ਅਰਥਾਤ ਨਾਮ ਦੀ ਸਿਧੀ ਜਦੋਂ ਪ੍ਰੇਮੀ ਨੂੰ, ਵਾਹਿਗੁਰੂ ਦੀ ਚਰਨ ਸ਼ਰਨ ਲੈ ਜਾਂਦੀ ਹੈ ਤਦੋਂ ਨਾਮ ਵੱਸੇ, ਨਾਮ ਵਿਚ ਰਚੇ, ਨਾਮੀ ਵਿਚ ਲੀਨਤਾ ਪਾਉਣ ਵਾਲੇ ਹਿਰਦੇ ਵਿਚ ਇਹ ਆਨੰਦ ਦਾਇਕ ਅਨਾਹਤ ਰਸ ਪ੍ਰਕਾਸ਼ਦਾ ਹੈ। ਇਹ ਤੇ ਪਿੰਡ ਦੀ ਖੇਡ ਹੈ,

ਬ੍ਰਹਿਮੰਡ ਵਿਚ ਅਨਾਹਤ ਨਾਦ ਓਥੇ ਹੈ ਜਿਥੇ ਨਿਰਗੁਣ ਵਾਹਿਗੁਰੂ ਕਲਾ ਧਾਰਦਾ ਹੈ, ਅਰਥਾਤ ਆਪਣੇ ਹੁਕਮ ਨੂੰ ਵੇਗ ਵਿਚ ਲਿਆਕੇ ਆਕਾਰ ਰਚਨਾ ਦੀ ਆਗਿਆ ਕਰਦਾ ਹੈ। ਜਿਥੇ ੧ ਤੋਂ ਲੰਘਕੇ ਓਅੰਕਾਰ ਦਾ ਮੰਡਲ ਹੈ, ਉਥੇ ਜੋ ਹੁਕਮ ਤੇ ਰਸ ਰੂਪ ਨਾਦ ਹੈ, ਓਹ ਅਨਾਹਤ ਹੈ, ਅਰਥਾਤ ਅਕਲ ਕਲਾ, ਪਰਮੇਸ਼ੁਰ ਜਿਥੇ ਕਲਾ ਧਾਰਨ ਵਿਚ ਹੈ, ਜਿਥੇ ਹੁਕਮ ਹੈ ਅਰ ਰਤਾਕੁ ਅੱਗੇ ਕਲਾ ਧਾਰੀ ਗਈ ਹੈ, ਓਥੇ (ਕਲਾ ਤੇ ਅਕਲ ਕਲਾ ਦੇ ਵਿਚਕਾਰ) ਅਨਾਹਤ ਹੈ[1], ਪਰ ਇਹ ਬ੍ਰਹਿਮੰਡ ਦੀ ਖੇਡ ਹੈ **'ਜੋ ਬ੍ਰਹਮੰਡੇ ਸਈ ਪਿੰਡੇ'** ਹੁਕਮ ਹੈ। ਅਭਯਾਸੀ ਹਿਰਦੇ ਵਿਚ ਇਹ ਵਾਜੇ, ਇਹ ਰਸ ਭਰਿਆ ਰੰਗ ਨਾਮ ਦੇ ਬੜੇ ਉਚੇ ਟਿਕਾਣੇ ਦਾ ਹੈ, ਜਦ ਵਾਹਿਗੁਰੂ ਅਰਥਾਤ ਨਾਮੀ ਆਪ ਨਾਮ ਵਾਲੇ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ ਅਰ ਆਪਣੀ ਕਲਾ ਦਾ ਪ੍ਰਤੱਖ ਜਲਵਾ ਦੇਕੇ ਕਲਾਧਾਰੀ ਹੋਕੇ ਆ ਵਸਦਾ ਹੈ। ਨਿਸ਼ਾਨੀ ਇਹ ਹੈ ਕਿ ਉਹ ਹਿਰਦਾ ਪੰਜ ਦੂਤਾਂ ਦੇ ਵਸ ਤੋਂ ਬਾਹਰ ਹੁੰਦਾ ਹੈ, ਅਰ ਕਾਲ ਦੀ ਕੈਦ ਤੋਂ ਨਿਕਲ ਜਾਂਦਾ ਹੈ, ਦੇਸ਼ ਕਾਲ ਨਮਿਤ ਉਸ ਪਰ ਫੇਰ ਆਪਣਾ ਹੁਕਮ ਨਹੀਂ ਰਖਦੇ। ਏਸ ਤੋਂ ਹੇਠਾਂ ਜੋ ਨਾਦ ਸੋ ਸਭ ਆਹਤ ਹੈ।

**ਪਦਾਰਥ**—ਘਰ=ਹਿਰਦਾ, ਮੰਡਲ। ਸਭਾਗੇ=ਭਾਗਾਂ ਵਾਲੇ। ਕੰਟਕੁ=ਕੰਡਾ, ਦੁਖਦਾਈ।

| ਮੂਲ | ਅਰਥ |
|---|---|
| **ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥ ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ੬ ॥** | ਸੱਚੀ ਲਿਵ ਬਿਨਾਂ ਦੇਹ ਨਿਮਾਣੀ ਹੈ। ਲਿਵ (ਤੋਂ) ਬਿਨਾਂ ਦੇਹ ਨਿਮਾਣੀ (ਹੈ, ਪਰੰਤੂ ਇਹ) ਵੇਚਾਰੀ ਕੀ ਕਰ ਸਕਦੀ ਹੈ? (ਇਸ ਨੂੰ ਲਿਵ ਲਾਉਣ ਲਈ) ਤੇਰੇ ਬਿਨਾਂ ਕੋਈ ਸਮਰੱਥ ਨਹੀਂ ਹੈ (ਇਸ ਲਈ ਹੇ) ਵਾਹਿਗੁਰੂ[2]! (ਤੂੰ ਹੀ) ਕ੍ਰਿਪਾ ਕਰ (ਕੇ ਇਸ ਨੂੰ ਲਾ)। ਇਸ ਨੂੰ (ਲਿਵ ਤੋਂ ਰਹਿਤ ਹੋਕੇ) ਹੋਰ ਕੋਈ ਥਾਂ ਨਹੀਂ (ਮਿਲਦੀ, ਕੇਵਲ) ਸਬਦ (ਦੀ) ਲਾਗ (ਇਸ ਨੂੰ) ਸਵਾਰਦੀ (ਸਫਲ ਕਰਦੀ) ਹੈ। (ਗੁਰੂ) ਨਾਨਕ (ਦੇਵ) ਜੀ ਕਹਿੰਦੇ ਹਨ (ਕਿ) ਲਿਵ ਤੋਂ ਬਿਨਾਂ (ਇਹ ਦੇਹ) ਵਿਚਾਰੀ ਕੀ ਕਰ (ਸਕਦੀ ਹੈ)?॥੬॥ |

**ਭਾਵ**—ਇਸ ਤੋਂ ਪਿਛਲੀ ਪਉੜੀ ਵਿਚ ਵਰਣਨ ਕਰ ਆਏ ਹਨ ਕਿ ਜਿਸ ਘਰ ਵਿਚ ਵਾਹਿਗੁਰੂ ਕਲਾਧਾਰੀ ਹੋਇਆ ਹੈ ਉੱਥੇ ਅਨਾਹਤ ਦਾ ਰਸ ਆਇਆ ਹੈ, ਅਰਥਾਤ ਅਨਾਹਦ ਦਾ ਨਿਵਾਸ ਓਥੇ ਹੈ ਜਿੱਥੇ ਅਕਲ ਕਲਾ ਵਾਹਿਗੁਰੂ ਕਲਾ ਧਾਰਦਾ ਹੈ। ਹੁਣ ਇਸ ਪਉੜੀ ਵਿਚ ਦੱਸਦੇ ਹਨ ਕਿ ਮਿੱਟੀ ਦੀ ਮੜੋਲੀ ਇਹ ਪੰਚ-ਭੂਤਕ ਦੇਹ ਇਕ ਨਿਮਾਣੀ ਵਸਤੂ ਹੈ ਅਤੇ ਕਿਸੇ ਕੰਮ ਜੋਗੀ ਨਹੀਂ ਹੈ, ਕਿਉਂਕਿ ਪ੍ਰਕ੍ਰਿਤੀ (ਮਾਦਾ) ਜੜ੍ਹ ਜਿੰਦ ਰਹਿਤ ਹੈ, ਅਤੇ ਵਾਹਿਗੁਰੂ ਸ਼ਕਤੀਮਾਨ ਸਾਰਿਆਂ ਨੂੰ ਜੀਵਨ ਤੇ ਸ਼ਕਤੀ ਦਾਨ ਕਰਨ ਵਾਲਾ ਹੈ, ਅਸੀਂ ਵਾਹਿਗੁਰੂ ਤੋਂ ਵਿੱਛੜਕੇ ਪ੍ਰਕ੍ਰਿਤੀ ਦੇ ਧੰਦਿਆਂ ਵਿਚ ਫਸ ਕੇ ਮੁਰਦੇ ਹੋ ਗਏ ਹਾਂ ਤੇ ਕੁਝ ਕਰਨ ਜੋਗੇ ਨਹੀਂ ਰਹੇ। ਭਾਵੇ ਸਰੀਰ ਵਿਚ ਵੱਸਦੇ ਅਸੀਂ

੧. ਵਿਸ਼ੇਸ਼ ਹਾਲ ਏਸ ਵਿਸ਼ੇ ਦਾ ਜਾਣਨਾ ਹੋਵੇ ਤਾਂ 'ਟਿੱਕੇ ਦੀ ਵਾਰ' ਦਾ ਲੇਖ ਪੜ੍ਹੋ, ਪੰਨਾ ੨੩੪ ਤੋਂ ੨੭੭।

੨. ਬਨਵਾਰੀਆ=ਬਨਹੀ ਜਿਸਦੀ ਮਾਲਾ ਹੈ, ਭਾਵ ਵਾਹਿਗੁਰੂ।

ਚੇਤਨ ਰੂਪ ਹਾਂ, ਪਰ ਆਪਣੇ ਚੇਤਨ ਨੂੰ ਮਾਇਆ ਦੇ ਮੋਹ ਵਿਚ ਪਾਕੇ ਅਸਾਂ 'ਆਪ' ਨੂੰ 'ਦੇਹ' ਹੀ ਸਮਝ ਲਿਆ ਹੈ, ਹੁਣ ਜਿਕੂੰ ਜੀਵ ਬਿਨਾਂ ਦੇਹ ਨਿਮਾਣੀ ਹੈ, ਉਸੇ ਤਰ੍ਹਾਂ ਮਾਇਆ ਵਿਚ ਆਪ ਨੂੰ (ਦੇਹ ਨਾਲ ਤਦਰੂਪ ਮੰਨਣ ਵਾਲਾ ਤੇ ਮਾਇਆ ਵਿਚ ਖਚਿਤ ਮਾਇਆ ਰੂਪ ਹੋ ਗਿਆ) ਜੀਵ ਬੀ ਚੇਤਨਤਾ ਦੇ ਹੁੰਦਿਆਂ ਨਿਮਾਣਾ ਹੈ, ਕਿਉਂਕਿ ਉਹ ਆਪਣੇ ਆਪ ਨੂੰ ਨਿਮਾਣੀ ਦੇਹ ਮੰਨ ਰਿਹਾ ਹੈ, ਅਰ ਇਸ ਨਿਮਾਣ ਪੁਣੇ ਦੇ ਕੱਢਣ ਲਈ ਤੇ ਫੇਰ ਤਾਣ ਵਾਲੇ ਹੋ ਜਾਣ ਲਈ 'ਲਿਵ' ਹੀ ਇਕ ਦਾਤ ਹੈ, ਲਿਵ ਨਿਰੀ ਤਾਂ ਇਕ ਪਾਸੇ ਲੱਗਣਾ ਹੈ, ਜਿਹਾ ਕਿ ਸੋਚ ਵਿੱਚ ਲਿਵ ਲਾਣੀ, ਪਰ ਇਹ ਸਫਲ ਨਹੀਂ, ਇਸ ਕਰਕੇ ਗੁਰੂ ਜੀ 'ਸਾਚੀ ਲਿਵ' ਆਖਦੇ ਹਨ। ਸਾਚੀ ਲਿਵ ਦਾ ਰੂਪ ਇਹ ਹੈ ਕਿ ਸਾਂਈਂ ਦਾ ਧਿਆਨ, ਸਾਂਈਂ ਦਾ ਨਾਮ, ਸਾਂਈਂ ਦੀ ਪ੍ਰੀਤ, ਤ੍ਰੈਏ ਇਕ ਰੂਪ ਹੋਕੇ ਅੰਦਰ ਨਿਵਾਸ ਕਰਨ, ਤ੍ਰੈਆਂ ਦਾ ਸੰਪੁਟ ਜਦ ਸੁਰਤ ਵਿਚ ਆਉਂਦਾ ਹੈ ਤਾਂ ਉਹ ਉੱਚੀ ਹੋਕੇ ਆਪਣੇਂ ਸਹਿਜ ਭਾਵ ਵਿਚ ਤੇ ਸ਼ਕਤੀਮਾਨ ਹੋ ਜਾਂਦੀ ਹੈ। ਕਿਉਂਕਿ ਸਰਬ ਸ਼ਕਤੀਮਾਨ ਨਾਲ ਜੁੜ ਜਾਂਦੀ ਹੈ, ਇਹ ਦਾਤ ਹੈ। ਇਸ ਦੀ ਕਾਇਮੀ ਦਾ ਸਾਧਨ ਸ਼ਬਦ ਹੈ, ਹੁਣ ਲਿਵ ਨੂੰ ਪ੍ਰਾਪਤੀ ਤੇ ਦ੍ਰਿਸ਼ਟਾ ਵਿਚ ਅਭੇਦ ਦਾ ਵਸੀਲਾ ਦੱਸਕੇ ਨਾਲ ਇਹ ਦੱਸਦੇ ਹਨ ਕਿ ਵਾਹਿਗੁਰੂ ਨਾਲ ਲਿਵ ਲਗ ਜਾਣੀ ਉਸੇ ਦੀ ਕਿਰਪਾ ਤੇ ਨਿਰਭਰ ਹੈ, ਹੋਰ ਕੋਈ ਇਹ ਸਮਰੱਥਾ ਨਹੀਂ ਰਖਦਾ ਜੋ ਇਸ ਨੂੰ ਆਪੇ ਲਿਵ ਲਗ ਸਕੇ। ਨਾਲੇ ਵਾਹਿਗੁਰੂ ਤੇ ਇਹ ਟੇਕ ਜਗਜਾਸੂ ਨੂੰ ਵਾਹਿਗੁਰੂ ਨਾਲ ਲਗ ਜਾਣ ਦੇ ਪਿਛੋਂ ਹੰਗਤਾ ਦੀ ਘਾਟੀ ਵਿਚ ਗਿਰਣ ਤੋਂ ਬਚਾਉਂਦੀ ਹੈ। ਇਹ ਇਕ ਅਵਾਜ਼ ਹੈ ਜੋ ਜਗਜਾਸੂ ਹੰਗਤਾ ਦੀ ਘਾਟੀ ਵਲ ਝੁਕਣ ਤੇ ਹੁੰਦੀ ਹੈ, ਦਸ ਦੇਂਦੀ ਹੈ ਕਿ ਇਹ ਲਿਵ ਜੋ ਤੈਨੂੰ ਪ੍ਰਾਪਤ ਹੋਈ ਹੈ ਤੇਰੀ ਸਮਰੱਥਾ ਜਾਂ ਉਸ ਦਾ ਫਲ ਨਹੀਂ ਹੈ, ਇਹ ਉਸ ਪ੍ਰਮਾਤਮਾ ਦੀ ਬਖਸ਼ਿਸ਼ ਦਾ ਫਲ ਹੈ, ਕਿਉਂਕਿ ਉਹੀ ਇਹ ਦਾਤ ਕਰ ਸਕਦਾ ਹੈ; ਕਿਉਂਕਿ ਇਹ ਆਤਮ ਜੀਵਨ ਹੈ ਤੇ ਜੀਵਨ ਦੀ ਦਾਤ ਜੀਵਨ ਵਾਲਾ ਤੇ ਜੀਵਨ ਦਾਤਾ ਹੀ ਦੇ ਸਕਦਾ ਹੈ। ਤਾਂਤੇ ਸਦਾ ਵਾਹਿਗੁਰੂ ਅਗੇ ਹੀ ਕ੍ਰਿਪਾ ਦੀ ਪ੍ਰਾਪਤੀ ਲਈ ਬਿਨੇ ਕਰਨੀ ਚਾਹੀਦੀ ਹੈ, ਇਸ ਦੇਹ ਨੂੰ ਲਿਵ ਤੋਂ ਬਿਨਾਂ ਹੋਰ ਕੋਈ ਥਾਂ ਜਾਂ ਆਸਰਾ ਨਹੀਂ ਹੈ, ਜੇਹਾ ਕਿ ਭਗਤ ਫਰੀਦ ਜੀ ਦੱਸਦੇ ਹਨ:- **'ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥ ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਣੁ'**॥{ਸ. ਫ. ੩੬/੧੩੭੯} ਜਿਸ ਰਿਦੇ ਵਿਚ ਵਾਹਿਗੁਰੂ ਦੀ ਯਾਦ ਦੀ ਤਰਬ ਵੱਜ ਰਹੀ ਹੈ ਤੇ ਉਸ ਦੇ ਪ੍ਰੇਮ ਦੀ ਤਾਰ ਹਿੱਲ ਰਹੀ ਹੈ, ਉਹ ਜੀਉਂਦਾ ਜਾਗਦਾ ਹੈ ਤੇ ਵਾਹਿਗੁਰੂ ਹੀ ਉਸ ਦਾ ਅਸਾਰਾ ਤੇ ਸਹਾਰਾ ਹੈ ਨਹੀਂ ਤਾਂ ਉਹ ਡਾਰੋਂ ਵਿਛੜੀ ਕੂੰਜ ਹੈ।

| ਮੂਲ | ਅਰਥ |
|---|---|
| **ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥ ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥ ੭ ॥** | ਸਭ ਕੋਈ ਆਖਦਾ 'ਅਨੰਦ' (ਇਹ ਹੈ ਯਾ) 'ਆਨੰਦ' (ਉਹ ਹੈ, ਪਰ ਅਸਾਂ ਅਸਲੀ) 'ਆਨੰਦ' ਗੁਰੂ ਕੋਲੋਂ ਜਾਣਿਆਂ ਹੈ। ਹੇ ਪਿਆਰੇ! ਆਨੰਦ ਸਦਾ ਗੁਰੂ ਕੋਲੋਂ ਹੀ ਜਾਣਿਆ ਗਿਆ ਹੈ, ਪਰ ਜਾਣਦਾ ਉਹ ਹੈ ਜਿਸ ਪਰ ਗੁਰੂ ਆਪ) ਕਿਰਪਾ ਕਰੇ। ਕਿਰਪਾ ਕਰਕੇ (ਪਹਿਲੇ) ਪਾਪਾਂ ਨੂੰ ਕਟ (ਦੇਵੇ) ਤੇ (ਫੇਰ) ਗਯਾਨ ਦਾ ਸੁਰਮਾਂ (ਪਾਕੇ ਵਿਗੜੀ ਗਿਆਨ ਅੱਖ) ਸੁਆਰ ਦੇਵੇ। (ਐਉਂ ਸੁਜਾਖੇ ਹੋਕੇ) ਜਿਨ੍ਹਾਂ ਦਾ (ਆਪਣੇ) ਅੰਦਰੋਂ ਮੋਹ (ਦਾ ਅੰਧਕਾਰ) ਟੁਟ ਗਿਆ ਹੈ ਉਨ੍ਹਾਂ ਦਾ ਸਬਦ ਸਚੇ ਨੇ ਸਵਾਰ ਦਿਤਾ ਹੈ। (ਆਖਦੇ) ਹਨ (ਗੁਰੂ) ਨਾਨਕ ਇਹ ਆਨੰਦ ਹੈ ਜੋ ਆਨੰਦ (ਅਸਾਂ) ਗੁਰ ਤੋਂ ਜਾਣਿਆਂ ਹੈ॥੭॥ |

**ਭਾਵ**—ਸਾਰਾ ਸੰਸਾਰ ਆਨੰਦ ਦੀ ਤਲਾਸ਼ ਵਿਚ ਹੈ, ਕੀੜੀ ਤੋਂ ਹਾਥੀ ਤਕ ਤੇ ਰੰਕ ਤੋਂ ਰਾਉ ਤਕ ਸਾਰੇ ਆਨੰਦ ਦੀ ਤਲਾਸ਼ ਵਿਚ ਹਨ, ਪਰ ਆਨੰਦ ਜਿਸ ਨੂੰ ਲੋਕੀ ਸਮਝਦੇ ਹਨ, ਉਹ ਅਸਲ ਆਨੰਦ ਨਹੀਂ ਹੁੰਦਾ। ਪਛਾਣ ਇਹ ਹੈ ਕਿ ਗ਼ਲਤ ਆਨੰਦ ਦਾ ਨਤੀਜਾ ਸੁਖ ਨਹੀਂ ਹੁੰਦਾ। ਜੋ ਖੁਸ਼ੀ ਰੰਜ ਵਿਚ ਸਮਾਪਤਿ ਹੁੰਦੀ ਹੈ, ਉਹ ਅਸਲ ਖੁਸ਼ੀ ਨਹੀਂ ਹੈ। ਸਾਡੇ ਆਨੰਦ ਸਾਡੇ ਪਾਪ ਭਾਵ ਨਾਲ ਭਰੇ ਮਨ ਦੇ ਹਨ ਜੋ ਮੋਹ ਦੇ ਜਕੜਬੰਦ ਵਿਚ ਪਿਆ ਆਨੰਦ ਭਾਲਦਾ ਹੈ। ਇਸ ਅੰਨ੍ਹੀ ਦਸ਼ਾ ਵਿਚ ਜਿਨ੍ਹਾਂ ਨੂੰ ਮਨ ਆਨੰਦ ਸਮਝਦਾ ਹੈ ਉਹ ਆਨੰਦ ਨਹੀਂ ਹੁੰਦਾ। ਜਦ ਕਿ ਪਛਾਣ ਸ਼ਕਤੀ ਹਨੇਰੇ ਵਿਚ ਹੈ ਤਦ ਉਸਦੀ ਪਛਾਤੀ ਹੋਈ ਸ਼ੈ ਕਦ ਦਰੁਸਤ ਹੋ ਸਕਦੀ ਹੈ? ਮਨ ਜਦ ਆਪ ਮੋਹ ਦੇ ਜਾਲ ਵਿਚ ਹੈ, ਪਾਪ ਵਿਚ ਹੈ, ਤਾਂ ਉਸ ਦੀ ਪਛਾਣ ਗ਼ਲਤ ਹੈ। ਇਸ ਕਰਕੇ ਸਤਿਗੁਰ ਵੈਦ ਜਿਸ ਦਾ ਮਨ ਅਰੋਗ ਹੈ, ਅਰ ਜਿਸ ਦਾ ਅੰਦਰ ਸ਼ੁਧ ਹੈ, ਸਾਨੂੰ ਅਸਲੀ ਆਨੰਦ ਦਾ ਪਤਾ ਦੇਂਦਾ ਤੇ ਦਾਨ ਕਰਦਾ ਹੈ। ਸਤਿਗੁਰ ਦੱਸਦਾ ਹੈ ਕਿ ਤੇਰੇ ਮਨ ਵਿਚ ਕਿਲਵਿਖ ਹਨ ਇਹ ਦੂਰ ਕਰ, ਤੇਰੇ ਅੰਦਰ ਮੋਹ ਦਾ ਅਨ੍ਹੇਰਾ ਹੈ, ਤੇਰੇ ਅੰਦਰ ਗਿਆਨ ਬਿਬੇਕ ਤੇ ਵਿਚਾਰ ਨਹੀਂ, ਤੇਰੇ ਅੰਦਰ ਸ਼ਬਦ ਵਲੋਂ ਸੁੰਞ ਹੈ, ਤੈਨੂੰ ਆਨੰਦ ਦਾ ਕੀ ਪਤਾ ਹੈ? ਫੇਰ ਸਤਿਗੁਰ ਪਿਆਰ ਕਰਕੇ ਸਾਡੇ ਕਿਲਵਿਖ ਕੱਟਦਾ ਹੈ। ਫਿਰ ਸਾਨੂੰ ਵਿਵੇਕ ਤੇ ਵੀਚਾਰ ਦਾਨ ਕਰਕੇ ਸੁਜਾਖਿਆਂ ਕਰਦਾ ਹੈ, ਅਤੇ ਸ਼ਬਦ ਦੇ ਪਿਆਰ ਦੀ ਲਹਲਹੀ ਵਸੋਂ ਸਾਡੇ ਅੰਦਰ ਪਾਉਂਦਾ ਹੈ। ਜਦ ਪਾਪਾਂ ਦਾ ਪ੍ਰਭਾਉ ਲਹਿ ਗਿਆ, ਗਿਆਨ ਆ ਗਿਆ ਤੇ ਸ਼ਬਦ ਨਾਲ ਸੁਰਤ ਸੌਰ ਗਈ, ਤਦ ਆਤਮਾਂ ਦਾ ਆਪਣਾ ਆਨੰਦ ਸਰੂਪ ਚਮਕ ਉਠਿਆ, ਉਹ ਆਨੰਦ ਆਇਆ ਕਿ ਆਨੰਦ ਆਪਣਾ ਸਰੂਪ ਹੋ ਭਾਸਿਆ। ਇਸ ਨੂੰ ਸ੍ਰੀ ਗੁਰੂ ਜੀ ਅਸਲ ਆਨੰਦ ਆਖਦੇ ਹਨ, ਇਹ ਆਨੰਦ ਸਦਾ ਇਕ ਰਸ ਰਹਿੰਦਾ ਹੈ। ਇਸ ਵਿਚ ਘਬਰਾ ਨਹੀਂ ਹੁੰਦਾ, ਇਸ ਦਾ ਅੰਤ ਰੰਜ ਨਹੀਂ ਹੁੰਦਾ। ਇਸ ਵਿਚ ਠੰਢ, ਮਿਠਾਸ, ਰਸ, ਪਿਆਰ, ਖਿੱਚ, ਉੱਚਾਪਨ, ਸੁਰਤ ਦੀ ਪਕਿਆਈ ਤੇ ਸਾਖੀਪਨ ਦਾ ਸਹਿਜ ਲਗਾਉ ਹੁੰਦਾ ਹੈ।

| ਮੂਲ | ਅਰਥ |
|---|---|
| **ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥ ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥ ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥ ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥ ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥ ੮ ॥** | ਹੇ ਵਾਹਿਗੁਰੂ! ਜਿਸ ਨੂੰ ਤੂੰ (ਆਨੰਦ ਦੀ ਦਾਤ) ਦੇਵੇਂ ਸੋਈ ਪੁਰਸ਼ (ਇਹ ਦਾਤ) ਪਾਉਂਦਾ (ਹੈ)। ਸੋਈ ਪੁਰਸ਼ (ਇਸ ਆਨੰਦ ਨੂੰ) ਪ੍ਰਾਪਤ (ਹੁੰਦਾ ਹੈ), ਜਿਸ ਨੂੰ (ਇਹ ਆਨੰਦ ਤੂੰ ਦੇਵੇਂ) ਹੋਰ ਵਿਚਾਰੇ ਕੀ ਕਰ ਸਕਦੇ ਹਨ। ਇਕ (ਪੁਰਸ਼) ਭਰਮ ਵਿਚ ਭੁਲੇ (ਹੋਏ) ਦਸੋਂ ਦਿਸ਼ਾਂ ਵਿਚ ਭਟਕਦੇ ਫਿਰਦੇ ਹਨ ਅਤੇ ਇਕਨਾਂ (ਨੂੰ) ਨਾਮ ਵਿਚ ਲਗਾ ਕੇ ਸਵਾਰ ਦਿਤਾ ਹੈ। ਗੁਰਾਂ ਦੀ ਕਿਰਪਾ ਨਾਲ ਮਨ ਨਿਰਮਲ ਹੋਇਆ (ਉਨ੍ਹਾਂ ਦਾ ਜਿਨ੍ਹਾਂ ਨੂੰ ਤੇਰਾ) ਭਾਣਾ ਭਾਉਂਦਾ ਹੈ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ: ਹੇ ਪਿਆਰੇ! ਜਿਸ (ਨੂੰ ਤੂੰ ਇਹ ਦਾਤ) ਕਰੇਂ, ਉਹੀ ਪੁਰਸ਼ ਪ੍ਰਾਪਤ ਕਰਦਾ ਹੈ॥੮॥ |

**ਭਾਵ**—ਆਨੰਦ ਦੀ ਭਾਲ ਵਿਚ ਤਾਂ ਸਾਰੇ ਫਿਰਦੇ ਹਨ, ਪਰੰਤੂ ਆਨੰਦ ਦਾ ਮਿਲਣਾ ਇਹ ਕੁਝ ਅਪਣੇ ਵਸ, ਆਪਣੀ ਮੇਹਨਤ, ਜਾਂ ਆਪਣੀ ਹਿੰਮਤ ਤੇ ਨਿਰਭਰ ਨਹੀਂ, ਇਹ ਤਾਂ ਉਸ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਦਾਤ ਕਰਦਾ ਹੈ। ਜਿਨ੍ਹਾਂ ਨੂੰ ਵਾਹਿਗੁਰੂ ਨੇ ਇਹ ਦਾਤ ਬਖਸ਼ੀ ਹੈ ਓਹੀ

ਆਨੰਦ ਪਾਉਂਦੇ ਤੇ 'ਆਨੰਦ' ਦਾ ਆਨੰਦ ਲੈਂਦੇ ਹਨ। ਨਹੀਂ ਤਾਂ ਜੇਹੜੇ ਇਸ ਦਾਤ ਤੋਂ ਸੱਖਣੇ ਰਹਿ ਗਏ ਹਨ ਓਹ ਕਿਸੇ ਗੱਲ ਜੋਗੇ ਨਹੀਂ, ਪਰੰਤੂ ਓਹ ਇਸ ਦਾਤ ਪਾਉਣ ਲਈ ਕਰ ਭੀ ਕੀ ਸਕਦੇ ਹਨ। ਇਕ ਭਰਮ ਵਿਚ ਭੁੱਲੇ ਹੋਏ ਆਨੰਦ ਦੀ ਭਾਲ ਵਿਚ ਦਸੋਂ ਦਿਸ਼ਾ ਵਿਚ ਫਿਰ ਰਹੇ ਹਨ। ਹਰ ਜੀਵ ਆਪਣੇ ਸਾਰੇ ਜਤਨ ਆਨੰਦ ਲਈ ਕਰ ਰਿਹਾ ਹੈ, ਪਰ ਕਿਉਂਕਿ ਓਹ ਸਭ ਬਿਨਸਨ ਹਾਰ ਖੁਸ਼ੀਆਂ ਲਈ ਹਨ, ਇਸ ਲਈ ਨਿਰੀ ਹਾਂਡ ਪੱਲੇ ਪੈਂਦੀ ਹੈ, ਇਕ ਰਸ ਰਹਿਣ ਵਾਲਾ ਆਨੰਦ ਨਹੀਂ ਪ੍ਰਾਪਤ ਹੁੰਦਾ। ਅਸਲ ਆਨੰਦ ਉਸ ਨੂੰ ਲੱਭਦਾ ਹੈ ਤੇ ਜੀਵਨ ਉਸ ਦਾ ਸਵਰਿਆ ਹੈ ਜਿਸ ਨੂੰ ਵਾਹਿਗੁਰੂ ਨੇ ਨਾਮ ਨਾਲ ਜੋੜ ਦਿਤਾ ਹੈ। ਜਿਨ੍ਹਾਂ ਦਾ ਮਨ ਗੁਰੂ ਦੀ ਕ੍ਰਿਪਾ ਨਾਲ ਨਿਰਮਲ ਹੋ ਗਿਆ ਹੈ ਤੇ ਜਿਨ੍ਹਾਂ ਨੂੰ ਵਾਹਿਗੁਰੂ ਦਾ ਭਾਣਾ ਭਾ ਗਿਆ ਹੈ, ਇਹ ਦਾਤ ਉਨ੍ਹਾਂ ਨੂੰ ਹੀ ਪ੍ਰਾਪਤ ਹੋਈ ਹੈ। ਆਨੰਦ ਦੀ ਪ੍ਰਾਪਤੀ ਦਾ ਵਸੀਲਾ ਸਤਿਗੁਰੂ ਜੀ ਵਾਹਿਗੁਰੂ ਦੀ ਦਾਤ ਹੀ ਦੱਸਦੇ ਹਨ। ਵਾਹਿਗੁਰੂ ਦੀ ਦਾਤ ਨਾਮ ਨਾਲ ਜੋੜਦੀ ਗੁਰੂ ਦੀ ਕਿਰਪਾ ਕਰਵਾਉਂਦੀ ਹੈ, ਜੋ ਅੰਦਰ ਦੀ ਮੈਲ ਨੂੰ ਕੱਟਕੇ ਹਿਰਦਾ ਨਿਰਮਲ ਕਰਦੀ ਅਤੇ ਫਿਰ ਵਾਹਿਗੁਰੂ ਦਾ ਭਾਣਾ ਮਨ ਨੂੰ ਭਾ ਜਾਣ ਦਾ ਕਾਰਣ ਬਣਦੀ ਹੈ। ਮੂਲ ਇਹ ਕਿ ਹਰ ਇਕ ਚੀਜ਼ ਦੀ ਪ੍ਰਾਪਤੀ ਵਾਹਿਗੁਰੂ ਦੀ ਦਾਤ ਤੋਂ ਹੀ ਹੈ, ਕਿਉਂਕਿ ਸਤਿਗੁਰੂ ਦੱਸਦੇ ਹਨ ਕਿ ਇਹ ਦਾਤ ਉਸੇ ਨੂੰ ਮਿਲਦੀ ਹੈ ਜਿਸ ਨੂੰ ਵਾਹਿਗੁਰੂ ਕ੍ਰਿਪਾ ਕਰਦਾ ਹੈ। ਇਸ ਦਾ ਸਿੱਟਾ ਇਹ ਨਹੀਂ ਕਿ ਆਦਮੀ ਦਰਿੱਦ੍ਰੀ ਹੋ ਜਾਣ ਪਰ ਇਹ ਕਿ ਨਿਜ ਤੋਂ ਟੇਕ ਛਡਕੇ ਵਾਹਿਗੁਰੂ ਤੇ ਟੇਕ ਧਾਰੇ ਤੇ ਕੇਵਲ ਉਸ ਦੇ ਦੁਆਰੇ ਦਾ ਸੁਆਲੀ ਬਣੇ।

| ਮੂਲ | ਅਰਥ |
|---|---|
| **ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥ ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥ ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥ ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥ ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥ ੯ ॥** | ਹੇ ਪਿਆਰੇ ਸੰਤੋ! ਆਵੋ (ਤਾਂ ਜੋ ਮਿਲਕੇ ਉਸ ਵਾਹਿਗੁਰੂ ਦੀਆਂ ਜੋ) ਕਥਨ ਤੋਂ ਬਾਹਰ ਹੈ ਗੱਲਾਂ ਕਰੀਏ। (ਪ੍ਰਸਨ)- (ਉਸ) ਅਕੱਥ ਦੀ (ਇਹ) ਕਹਾਣੀ ਕਰੀਏ (ਕਿ ਉਸ ਨੂੰ) ਕਿਸ ਰਸਤੇ ਪਾਈਏ? (ਉੱਤਰ)- ਤਨ, ਮਨ ਤੇ ਧਨ (ਗੱਲ ਕੀ) ਸਭ (ਕੁਛ) ਗੁਰੂ ਨੂੰ ਸੌਂਪਕੇ (ਉਸ ਗੁਰੂ ਦਾ) ਹੁਕਮ ਮੰਨੀਏ (ਤਦ ਪਿਆਰੇ ਦੀ) ਪ੍ਰਾਪਤੀ ਹੁੰਦੀ ਹੈ। (ਇਸ ਲਈ) ਗੁਰੂ ਦਾ ਹੁਕਮ ਮੰਨੋਂ (ਤੇ) ਸੱਚੀ ਬਾਣੀ ਗਾਵੋ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ: ਹੇ ਸੰਤੋ ਸੁਣੋ! ਕਥਨ ਤੋਂ ਪਰੇ (ਵਾਹਿਗੁਰੂ) ਦੀ ਕਹਾਣੀ ਹੀ ਕਹੋ॥੯॥ |

**ਭਾਵ**—ਸਚਾ ਆਨੰਦ ਜਿਸ ਬਿਨਾਂ ਜੀਵ ਦੁਖਾਂ ਵਿਚਿ ਫਾਥਾ ਹੋਇਆ ਦੁਖਾਂ ਦੀ ਚੱਕੀ ਵਿਚ ਰਗੜੀਜ ਰਿਹਾ ਹੈ, ਉਸ ਆਨੰਦ ਦੀ ਪ੍ਰਾਪਤੀ ਦਾ ਵਸੀਲਾ ਸਤਿਗੁਰੂ ਜੀ ਸੱਚਾ ਗੁਰੂ ਦੱਸ ਆਏ ਹਨ; ਨਾਲ ਇਹ ਸੂਚਨਾ ਵੀ ਕਰਾ ਚੁਕੇ ਹਨ ਜੋ ਸੱਚੇ ਸਤਿਗੁਰੂ ਦਾ ਮੇਲ ਹੋਣਾ ਤੇ ਮਨ ਦਾ ਨਿਰਮਲ ਹੋਣਾ, ਨਾਮ ਵਲ ਰੁਚੀ ਲੱਗ ਜਾਣੀ ਤੇ ਫੇਰ ਭਾਣਾ ਭਾ ਜਾਣਾ ਇਹ ਸਭ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਉਹ ਆਪ ਕ੍ਰਿਪਾ ਕਰਦਾ ਹੈ। ਹੁਣ ਆਲਸ ਦੇ ਮੱਤੇ ਹੋਏ ਜੀਵਾਂ ਲਈ ਆਲਸ ਦਾ ਵਧੇਰੇ ਸ਼ਿਕਾਰ ਬਣਨ ਲਈ ਇਹ ਇਕ ਬਹਾਨਾ ਮਿਲ ਜਾਣਾ ਸੀ ਕਿ ਆਨੰਦ ਦੀ ਦਾਤ ਜਦ ਉਸ ਨੂੰ ਮਿਲਣੀ ਹੈ, ਜਿਸ ਪਰ ਉਸ ਸੱਚੇ ਮਾਲਕ ਦੀ ਕ੍ਰਿਪਾ ਭਰੀ ਨਜ਼ਰ ਹੋਣੀ ਹੈ ਤਦ ਕੀਹ ਲੋੜ ਹੈ ਜੇ ਅਸੀਂ ਆਪ ਯਤਨ ਕਰੀਏ। ਇਹ ਉਪਦੇਸ਼ ਦਰਿੱਦ੍ਰੀ ਬਣਨ ਵਾਸਤੇ ਨਹੀਂ ਹੈ, ਇਹ ਆਪਣੀ ਹਉਂ

ਤੋਂ ਟੇਕ ਚੁੱਕਣ ਦਾ ਉਪਦੇਸ਼ ਹੈ। ਜੋ ਪਰਮਾਰਥੀ ਆਪਣੇ ਸਾਰੇ ਆਸ਼ਿਆਂ ਉਤਸ਼ਾਹਾਂ ਦੀ ਟੇਕ ਗੁਰੂ ਪਰ ਧਰਦਾ ਹੈ, ਉਹ ਆਪਣੀ ਹਉਂ ਤੋਂ ਉਠ ਖੜੋਂਦਾ ਹੈ। ਜੋ ਆਪਣੀਆਂ ਜੁਗਤਾਂ ਸਾਧਨਾਂ, ਅਰ ਸਹਸ ਸਿਆਣਪਾਂ ਤੇ ਟੇਕ ਧਰਦਾ ਹੈ, ਉਹ ਅਸਲ ਵਿਚ ਆਪਣੀ ਹਉਂ ਦੇ ਆਸਰੇ ਹੈ ਅਰ ਹਉਂ ਦਾ ਬੱਧਾ ਕਰਮ ਕਰ ਰਿਹਾ ਹੈ ਤੇ ਉਸ ਦੀ ਹਉਂ ਘਟਣ ਦੀ ਥਾਂ ਇਨ੍ਹਾਂ ਕੰਮਾਂ ਵਿਚ ਬੀ ਮੋਟੀ ਹੋ ਰਹੀ ਹੈ। ਜੋ ਸਤਿਗੁਰ ਤੇ ਟੇਕ ਧਾਰਕੇ ਪਿਆਰ ਤੇ ਪ੍ਰੇਮਾ ਭਗਤੀ ਵਿਚ ਪੈਂਦਾ ਹੈ, ਉਹ ਹਉਂ ਤੋਂ ਪਹਿਲੇ ਕਦਮ ਹੀ ਉਦਾਸੀ ਧਾਰਕੇ ਟੁਰਦਾ ਹੈ ਅਰ ਜਿਉਂ ਜਿਉਂ ਵਧਦਾ ਹੈ ਹਉਂ ਤੋਂ ਛੁਟਦਾ ਜਾਂਦਾ ਹੈ। ਇਸ ਕਰਕੇ ਏਥੇ ਹੁਣ ਦੱਸਦੇ ਹਨ ਕਿ ਜਿਸ ਨੇ ਸਤਿਗੁਰੂ ਤੇ ਟੇਕ ਧਾਰੀ ਹੈ, ਉਹ ਆਲਸੀ ਨਹੀਂ। ਸੋ **'ਮਨ ਕਰਹਲਾ ਗੁਰ ਗੋਵਿੰਦ ਸਮਾਲਿ'**{ਗਉ:/੨੩੪} ਦੇ ਅਸੂਲ ਮੁਤਾਬਕ ਉਦਮ ਅਰ ਸਤਿਸੰਗ ਕਰਨ ਦਾ ਸਾਹਸੀ ਹੋਣਾ ਲੋੜੀਏ। ਸਤਿਸੰਗ ਵਿਚ ਵਾਹਿਗੁਰੂ ਜੀ ਦੀ ਕਥਾ ਵਾਰਤਾ ਕੀਰਤਨ ਤੇ ਮਹਿਮਾਂ ਹੋਵੇ, ਅਰ ਉਸ ਸਾਧਨ ਦਾ ਵੀਚਾਰ ਹੋਵੇ ਜੋ ਪਿਆਰੇ ਨੂੰ ਮਿਲਾਂਦਾ ਹੈ। ਸੋ ਸਾਧਨ ਜੀਵ ਇਹ ਕਰੇ ਕਿ ਹਉਂ ਤੋਂ ਟੇਕ ਚੁਕਕੇ ਗੁਰੂ ਪਰ ਟੇਕ ਧਾਰੇ, ਅਰਥਾਤ ਤਨ ਮਨ ਧਨ ਸਭ ਕੁਛ (ਆਪਣਾ ਨਹੀਂ) ਗੁਰੂ ਦਾ ਜਾਣਕੇ, ਗੁਰੂ ਰਜ਼ਾ ਵਿਚ ਟੁਰੇ ਤੇ ਸਤਿਗੁਰੂ ਦੀ ਪੱਕੀ ਬਾਣੀ ਦਾ ਅਭਜਾਸ, ਪਿਆਰ ਤੇ ਕਮਾਈ ਕਰੇ। ਗਲ ਕੀ ਸੰਤਾਂ ਵਿਚ ਬੈਠ ਕੇ ਵਾਹਿਗੁਰੂ ਦਾ ਗੁਣ ਗਾਵੇ।

| ਮੂਲ | ਅਰਥ |
|---|---|
| **ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥ ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥ ੧੦ ॥** | ਹੇ (ਮੇਰੇ) ਚੰਚਲ ਮਨ! ਚਤੁਰਾਈ ਨਾਲ ਕਿਸੇ ਨੇ (ਪਰਮੇਸ਼ੁਰ) ਨਹੀਂ ਪਾਇਆ। ਤੂੰ ਸੁਣ, ਹੇ ਮੇਰੇ ਮਨ! ਚਤੁਰਾਈ ਨਾਲ (ਪਰਮੇਸ਼ੁਰ ਨੂੰ) ਕਿਸੇ ਨੇ ਨਹੀਂ ਪ੍ਰਾਪਤ ਕੀਤਾ। ਏਹ ਮਾਇਆ ਠੱਗ ਲੈਣ ਵਾਲੀ ਹੈ ਜਿਸ ਨੇ ਏਸ (ਮੋਹਣੀ ਦੇ ਮੋਹ ਰੂਪ ਵਿਚ ਜੀਵ) ਨੂੰ ਭਰਮ ਵਿਚ ਭੁਲਾ ਦਿੱਤਾ ਹੈ। (ਪਰ) ਇਹ ਮੋਹਣੀ ਮਾਇਆ ਉਸੇ ਨੇ ਰਚੀ ਹੈ ਜਿਸ ਨੇ ਸਾਰੀ ਠਗੌਰੀ ਪਾਈ ਹੈ। (ਇਸ ਕਰਕੇ ਮੈਂ ਮਾਇਆ ਤੇ ਮਾਇਆ ਦੇ ਸਾਮਾਨ ਚਤੁਰਾਈ ਆਦਿ ਨੂੰ ਛੱਡਕੇ) ਉਸ (ਵਾਹਿਗੁਰੂ) ਤੋਂ ਸਦਕੇ ਹੋਇ ਰਿਹਾ ਹਾਂ ਜਿਸ ਨੇ (ਜੀਵਾਂ ਨੂੰ) ਮੋਹ ਮਿੱਠਾ ਕਰਕੇ ਲਾਇਆ ਹੈ। ਕਹਿੰਦੇ (ਹਨ ਗੁਰੂ) ਨਾਨਕ, ਚਤੁਰਾਈ ਨਾਲ ਕਿਸੇ ਨੇ ਪਰਮੇਸ਼ੁਰ ਨਹੀਂ ਪਾਇਆ॥੧੦॥ |

**ਭਾਵ**—ਪਿਛੇ ਦੱਸਿਆ ਸਾਨੇ ਕਿ ਪਰਮੇਸੁਰ ਨੂੰ ਪਾਉਣੇ ਦਾ ਤ੍ਰੀਕਾ ਉਸ ਦੇ ਹੁਕਮ ਮੰਨਣ ਦੁਆਰਾ ਹੈ। ਏਥੇ ਦੱਸਦੇ ਹਨ ਕਿ ਹੁਕਮ ਮੰਨਣ ਵਿਚ ਮਨ ਦੀ ਕ੍ਰਿਆ ਅਰਥਾਤ ਸੋਚਾਂ ਦੇ ਘੋੜੇ ਨਠਾਣ ਦੀ ਚੰਚਲਤਾਈ ਰਜ਼ਾ ਪਰ ਖੜਾ ਨਹੀਂ ਹੋਣ ਦੇਂਦੀ। ਜੀਵ ਸਮਝਦਾ ਹੈ ਕਿ ਮਨ ਦੀ ਚਤੁਰਾਈ ਅਰਥਾਤ ਬੁਧੀ ਦੀ ਤੀਖਣਤਾ ਯਾ ਸਹਸ ਸਿਆਣਪਾਂ ਨਾਲ ਪਰਮੇਸੁਰ ਲੱਝ ਸਕਦਾ ਹੈ; ਪਰ ਇਹ ਗੱਲ ਭੁੱਲ ਵਾਲੀ ਹੈ, ਕਿਉਂਕਿ ਸਾਂਈਂ ਦਾ ਡੇਰਾ ਬੁਧੀ ਦੇ ਮੰਡਲ ਤੋਂ ਉਚੇਰਾ ਹੈ; ਬੁਧੀ ਤਾਂ ਆਪ ਦ੍ਰਿਸ਼ਟਮਾਨ ਦਾ ਹਿੱਸਾ ਹੈ, ਮਾਇਆ ਤੇ ਠਗਉਰੀ ਦੇ ਵਿਚ ਇਸ ਦਾ ਪ੍ਰਕਾਸ਼ ਹੈ ਤੇ ਵਧਾ ਘਟਾ ਹੁੰਦਾ ਹੈ। ਦ੍ਰਿਸ਼ਟਮਾਨ ਦ੍ਰਿਸ਼ਟਾ ਨੂੰ ਕਿਵੇਂ ਦੇਖ ਸਕਦਾ ਹੈ, ਜਦ ਤਕ ਮਨ ਤੇ ਬੁਧੀ ਵਾਹਿਗੁਰੂ ਦੇ ਚਰਨਾਂ ਵਿਚ ਨਾਂ ਲੱਗ ਜਾਣ, ਅਰਥਾਤ ਚਿਤ ਦੀਆਂ ਚੰਚਲਤਾਈਆਂ ਯਾ ਚਿਤ ਦੀਆਂ ਬ੍ਰਿਤੀਆਂ

ਰੁਕ ਨਾ ਜਾਣ। ਚਿਤ ਏਕਾਗ੍ਰ ਕਿਵੇਂ ਹੋਵੇ? ਜੋ ਚਿਤ ਸਿਆਣਪਾਂ ਵਿਚ ਹੈ, ਚਾਹੇ ਓਹ ਬੁਧੀ ਵਿਚ ਹੈ, ਪਰ ਏਕਾਗਰ ਨਹੀਂ ਹੈ, ਉਹ ਤਾਂ ਸੋਚਾਂ ਦੇ ਖਿੰਡਾਉ ਵਿਚ ਹੈ। ਜਦ ਏਕਾਗਰ ਹੋਵੇ, ਜੁੜੇ ਤਾਂ ਅਸਲੇ ਦੇ ਨੇੜੇ ਪਹੁੰਚੇ। ਦੂਈ ਵਿਚੋਂ ਨਿਕਲੇ, ਰਸ ਵਿਚ ਆਵੇ, ਤਦ ਸਹਜ ਦਾ ਝਲਕਾ ਪਵੇ। ਇਸ ਕਰਕੇ ਗੁਰੂ ਜੀ ਦੱਸਦੇ ਹਨ ਕਿ ਇਹ ਦ੍ਰਿਸ਼ਟਮਾਨ ਸੰਸਾਰ, ਸਰੀਰ ਮਨ ਤੇ ਪਸਾਰੇ ਦਾ ਕੋਈ ਸਾਧਨ ਪਸਾਰਨ ਹਾਰ ਨੂੰ ਮਿਲਾ ਨਹੀਂ ਸਕਦਾ। ਅਸਾਂ ਇਸ ਕਰਕੇ ਇਹ ਕੀਤਾ ਹੈ ਕਿ ਪਸਾਰੇ ਦੇ ਸਾਰੇ ਸਾਧਨਾਂ ਨੂੰ ਛਡ ਕੇ ਪਸਾਰਨਹਾਰ ਦੀ ਸ਼ਰਨ ਨੂੰ ਸਾਧਨ ਬਨਾਇਆ ਹੈ। ਜਿਸ ਭਗਵੰਤ ਨੇ ਦੀਸਣਹਾਰ ਰਚਿਆ ਹੈ ਅਰ ਜਿਸ ਦੇ ਰਚੇ ਮਨ ਤੇ ਬੁਧੀ ਹਨ, ਜੋ ਚੰਚਲਤਾਈਆਂ ਕਰਦੇ ਹਨ, ਇਨ੍ਹਾਂ ਚੰਚਲਤਾਈਆਂ ਨੂੰ ਛਡਕੇ ਉਸ ਰਚਨਹਾਰ ਨੂੰ, ਜਿਸ ਨੇ ਮਾਇਆ ਸਾਜੀ ਹੈ, ਪਿਆਰਾ ਕੀਤਾ ਤੇ ਓਸ ਤੋਂ ਸਦਕੇ ਹੋਏ ਹਾਂ। ਅਸਾਂ ਨੇ ਮੋਹ ਨੂੰ ਮਿੱਠਾ ਨਹੀਂ ਕੀਤਾ ਪਰ ਮਿੱਠਾ ਮੋਹ ਰਚਨਹਾਰੇ ਨੇ ਮਿੱਠਾ ਕੀਤਾ ਹੈ।

ਅੱਗੇ ਚਲਕੇ ਦੱਸਣਗੇ ਕਿ ਇਹ ਦੀਸਣ ਹਾਰ ਸੱਚਾ ਨਹੀਂ ਹੈ, ਇਸ ਕਰਕੇ ਇਸ ਦਾ ਪਿਆਰ ਨਹੀਂ ਚੰਗਾ। 'ਸਦਾ ਸੱਚ' ਜੋ ਹੈ ਉਸ ਦਾ ਸੰਮ੍ਹਾਲਣਾ ਹੀ ਤਾਰਣਹਾਰ ਹੋ ਸਕਦਾ ਹੈ।

| ਮੂਲ | ਅਰਥ |
|---|---|
| **ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥ ੧੧ ॥** | ਹੇ ਪਿਆਰੇ ਮਨਾਂ! ਸਦਾ-ਸੱਚੇ (ਵਾਹਿਗੁਰੂ ਨੂੰ) ਯਾਦ ਕਰ। (ਕਿਉਂਕਿ) ਇਹ ਪਰਵਾਰ (ਤਾਂ) ਜੋ ਤੂੰ ਵੇਖ ਰਿਹਾ (ਹੈਂ) ਤੇਰੇ ਨਾਲ ਨਹੀਂ ਜਾਵੇਗਾ। (ਜਿਸ ਚੀਜ਼ ਨੇ) ਤੇਰੇ ਸੰਗ ਨਹੀਂ ਜਾਣਾ ਉਸ ਨਾਲ (ਤੂੰ) ਕਿਉਂ ਚਿਤ ਲਾਉਂਦਾ ਹੈਂ? ਅਜਿਹਾ ਕੰਮ ਮੂਲੋਂ ਹੀ ਨਾ ਕਰੀਏ ਜਿਸ ਦੇ ਅੰਤ ਪਰ ਪਛੁਤਾਉਣਾ ਪਵੇ। (ਇਸ ਲਈ ਇਸ ਬਿਨਸਨਹਾਰ ਨਾਲੋਂ ਮੋਹ ਤੋੜਕੇ) ਤੂੰ ਸੱਚੇ ਗੁਰੂ ਦਾ ਉਪਦੇਸ਼ ਸੁਣ (ਤੇ ਉਸ ਨੂੰ ਕਮਾ, ਤਾਂ ਜੋ ਅੰਤ ਉਹ ਸਦਾ) ਤੇਰੇ ਨਾਲ ਹੋਵੇ (ਅਰਥਾਤ ਸਹਾਈ ਹੋਵੇ)। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, (ਹੇ ਪਿਆਰੇ ਮਨ! ਤੂੰ ਸਦਾ ਸੱਚ (ਦੀ) ਸਮ੍ਹਾਲ ਕਰ॥੧੧॥ |

**ਭਾਵ**—ਪਿਛਲੀ ਪਉੜੀ ਵਿਚ ਦੱਸ ਚੁਕੇ ਹਨ ਕਿ ਇਹ ਮਾਇਆ ਜਗਤ ਨੂੰ ਮੋਹ ਰਹੀ ਹੈ, ਪਰ ਅਸੀਂ ਇਸ ਮੋਹਣੀ ਨੂੰ ਤਜਕੇ ਇਸ ਦੇ ਰਚਣਹਾਰ ਤੋਂ ਬਲਿਹਾਰ ਹੋ ਰਹੇ ਹਾਂ। ਉਹ ਰਚਣਹਾਰ ਸੱਚ ਹੈ, ਰਚਨਾਂ ਹਰ ਘੜੀ ਬਦਲ ਰਹੀ ਹੈ, ਇਕ ਰਸ ਨਹੀਂ, ਅਰ ਸੱਚ ਨਹੀਂ। ਇਸ ਕਰਕੇ ਉਪਦੇਸ਼ ਕਰਦੇ ਹਨ ਕਿ ਹੇ ਮਨਾਂ! ਤੂੰ ਕੇਵਲ ਸੱਚ ਦੀ ਸੰਭਾਲ ਕਰ, ਕਿਉਂ ਜੋ ਸਚ ਤੋਂ ਭਿੰਨ ਹੋਰ ਪਰਵਾਰ ਆਦਿ ਜੋ ਤੂੰ ਵੇਖਦਾ ਹੈਂ, ਇਹ ਤੇਰੇ ਨਾਲ ਨਹੀਂ ਚੱਲਣਾ। ਜਦ ਇਹ ਸਭ ਕੁਝ ਬਿਨਸਨਹਾਰ ਹੈ, ਜਦ ਇਸ ਨੇ ਅੰਤ ਵੇਲੇ ਸਾਥੀ ਨਹੀਂ ਬਣਨਾ ਅਤੇ ਜਦ ਇਹ ਸਹਾਇਤਾ ਕਰਨ ਤੋਂ ਅਸਮਰਥ ਹੈ ਤਾਂ ਫਿਰ ਇਸ ਨਾਲ ਕਿਉਂ ਚਿਤ ਲਾ ਰਿਹਾ ਹੈਂ। ਚਿਤ ਲਾਉਣ ਦਾ ਔਗੁਣ ਇਹ ਹੈ ਕਿ ਜੀਵ ਜਿਸ ਸ਼ੈ ਨਾਲ ਚਿਤ ਨੂੰ ਪਰੋਂਦਾ ਹੈ ਓਸੇ ਦਾ ਮਾਨੋਂ ਰੂਪ ਬਣ ਜਾਂਦਾ ਹੈ। ਬਿਨਸਨਹਾਰ ਨਾਲ ਚਿਤ ਲਾਉਣ ਕਰਕੇ ਇਹ ਭੀ ਜੰਮਦਾ ਮਰਦਾ ਕਾਲ ਦੀ ਮਰਨਾਊ ਸ਼ਕਤੀ ਵਿਚ ਫਸਿਆ ਰਹਿੰਦਾ ਹੈ। ਇਸ ਲਈ ਇਸ ਦ੍ਰਿਸ਼ਟਮਾਨ ਨਾਲੋਂ ਮੋਹ ਨੂੰ ਤੋੜ! ਇਹ ਮੋਹ ਜਦ ਕਾਲ ਚੱਕਰ ਵਿਚ ਪਾਇਗਾ ਤਾਂ ਡਾਢਾ ਹਾਵਾ ਤੇ ਪਛੁਤਾਵਾ ਲੱਗੇਗਾ ਸੋ ਉਹ ਕੰਮ ਹੀ ਨਾ ਕਰਨਾ ਚਾਹੀਏ,

ਜਿਸ ਦੇ ਅੰਤ ਵੇਲੇ ਪਛੁਤਾਵਿਆਂ ਤੇ ਹਾਵਿਆਂ ਦਾ ਸ਼ਿਕਾਰ ਬਣੀਏਂ। ਤਾਂਤੇ ਇਸ ਮਿਥਿਆ ਜਗਤ ਨਾਲ ਪ੍ਰੀਤ ਕਰਨ ਦੀ ਥਾਵੇਂ ਸਤਿਗੁਰੂ ਦਾ ਉਪਦੇਸ਼ ਸੁਣ ਤੇ ਉਸ ਨੂੰ ਕਮਾ ਜੋ ਉਹ ਤੇਰੇ ਅੰਗ ਸੰਗ ਰਹਵੇ ਤੇ ਹਰ ਹਾਲ ਸਹਾਈ ਹੋਵੇ।

ਸਤਿਗੁਰ ਦਾ ਉਪਦੇਸ਼ ਵਾਹਿਗੁਰੂ ਜੀ ਦੀ ਯਾਦ ਅਰ ਨਿਰੰਤਰ ਯਾਦ ਹੈ। ਇਹੀ ਕਮਾਈ ਹੈ ਜੋ ਨਾਮ ਨੂੰ ਅੰਤਰ ਆਤਮੇ ਇਸਥਿਤ ਕਰਦੀ ਹੈ। ਇਹੀ ਕਮਾਈ ਹੈ ਜੋ ਦਮ ਬਦਮ ਅੰਗ ਸੰਗ ਰਹਿੰਦੀ ਹੈ। ਇਹੀ ਕਮਾਈ ਹੈ ਜੋ ਅੰਤ ਸਮੇਂ ਸਹਾਈ ਹੁੰਦੀ ਹੈ। ਇਸ ਦੇ ਵਿਸਥਾਰ ਲਈ ਦੇਖੋ ਸੁਖਮਨੀ ਸਾਹਿਬ ਦੀਆਂ ੧, ੨, ੩ ਅਸ਼ਟਪਦੀਆਂ।

| ਮੂਲ | ਅਰਥ |
|---|---|
| **ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥ ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥ ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥ ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥ ੧੨ ॥** | (ਹੇ) ਅਗੰਮ[1] (ਹੇ) ਅਗੋਚਰ[2] (ਵਾਂਹਿਗੁਰੂ!) ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ। ਤੇਰਾ ਅੰਤ (ਹੋਰ) ਕਿਸੇ ਨੇ ਨਹੀਂ ਪਾਇਆ (ਕੇਵਲ) ਤੂੰ (ਆਪ ਹੀ) ਆਪਣੇ ਆਪ ਨੂੰ ਜਾਣਦਾ ਹੈ। (ਕਿਉਂਕਿ) ਜੀਵ ਜੰਤ ਸਭ ਤੇਰੀ ਰਚਨਾਂ (ਹਨ, ਇਸ ਲਈ) ਕੌਣ (ਤੇਰਾ) ਵਰਣਨ ਕਰੇ (ਤੇ) ਕੀ ਆਖਕੇ (ਤੇਰਾ ਵਰਣਨ ਕਰੇ)। ਤੂੰ (ਹੀ ਹੈਂ) ਜਿਸ ਨੇ (ਇਹ) ਜਗਤ ਸਾਜਿਆ ਹੈ; ਆਖਦਾ, ਵੇਖਦਾ ਸਭ ਤੂੰ ਹੀ ਹੈਂ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ (ਹੇ ਵਾਹਿਗੁਰੂ) ਤੂੰ ਸਦਾ ਅਗੰਮ ਹੈਂ, ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ॥੧੨॥ |

**ਭਾਵ**—ਜਿਸ ਸੱਚੇ ਵਾਹਿਗੁਰੂ ਨੂੰ ਸਦਾ ਸੰਭਾਲਣ ਦਾ ਉਪਦੇਸ਼ ਦੇ ਆਏ ਹਨ, ਹੁਣ ਉਸੇ ਵਾਹਿਗੁਰੂ ਦੀ ਅਗੰਮਤਾ ਦਾ ਕਥਨ ਕਰਦੇ ਹਨ, ਜਿਸ ਵਾਹਿਗੁਰੂ ਦਾ ਅੰਤ ਹੋਰ ਕਿਸੇ ਨੇ ਨਹੀਂ ਪਾਇਆ ਕੇਵਲ ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ। ਕਿਉਂਕਿ ਜਿਤਨੇ ਜੀਵ ਜੰਤ ਤੇ ਜਿੰਨੀ ਸ੍ਰਿਸ਼ਟੀ ਹੈ ਉਸ ਦੀ ਰਚਨਾ ਹੈ, ਫਿਰ ਰਚਨਾ ਦ੍ਰਿਸ਼ਟਮਾਨ ਹੈ, ਬਿਨਸਨਹਾਰ ਹੈ, ਇਸ ਲਈ ਦ੍ਰਿਸਟਾ ਦਾ ਅੰਤ ਪਾਉਣੋਂ ਅਸਮਰੱਥ ਹੈ। ਜਿਸ ਤਰ੍ਹਾਂ ਮਛਲੀ ਅਥਾਹ ਸਮੁੰਦਰ ਦਾ ਪਾਰਾਵਾਰ ਪਾਉਣ ਤੋਂ ਅਸਮਰੱਥ ਹੈ, ਇਸ ਤਰ੍ਹਾਂ ਜੀਵ ਜੋ ਉਸੇ ਵਾਹਿਗੁਰੂ ਦੀ ਅੰਸ਼ ਉਸ ਵਿਚ ਵਸ ਰਿਹਾ ਹੈ, ਉਸ ਦਾ ਕਿਨਾਰਾ ਪਾਉਣ ਦੇ ਸਮਰੱਥ ਨਹੀਂ। ਮਿਤ ਵਾਲਾ ਅਮਿੱਤ ਨੂੰ ਕਿਸ ਤਰ੍ਹਾਂ ਜਾਣ ਸਕਦਾ ਹੈ? ਇਸ ਲਈ ਕਿਹੜਾ ਪੁਰਸ਼ ਕੀ ਆਖਕੇ ਉਸ ਦਾ ਵਰਣਨ ਕਰ ਸਕੇ? ਸਾਰੇ ਜੀਵ ਦੇਸ਼ ਕਾਲ ਨਮਿਤ ਦੀ ਕੈਦ ਵਿਚ ਹਨ ਅਤੇ ਮਨੁਖ ਪਾਸ ਮਨ, ਬੁਧੀ, ਇੰਦ੍ਰੀਆਂ ਤੇ ਬਾਣੀ ਹੀ ਹਨ, ਜਿਨ੍ਹਾਂ ਦੁਆਰਾ ਉਹ ਹਰ ਇਕ ਚੀਜ਼ ਦਾ ਵਰਣਨ ਕਰ ਸਕਦਾ ਹੈ। ਮਨ ਬਾਣੀ ਦੀ ਓਥੇ ਪਹੁੰਚ ਨਹੀਂ ਹੈ, ਕਿਉਂਕਿ ਓਹ ਇਨ੍ਹਾਂ ਤੋਂ ਅਵਿਸ਼ੇ ਹੈ, ਜੋ ਹੱਦ ਵਾਲੀ ਸ਼ੈ ਹੀ ਨਹੀਂ, ਉਹ ਹੱਦ ਵਾਲੇ ਮਨ ਬੁਧੀ ਦਾ ਵਿਸ਼ਾ ਕਿਕੂੰ ਹੋ ਸਕਦੀ ਹੈ। ਫੇਰ ਓਹ ਸਾਖੀ ਹੈ, ਦੇਖਣਹਾਰਾ ਹੈ, ਉਸ ਨੂੰ ਕੌਣ ਦੇਖੇ? ਨਜ਼ਰ ਨਾਲ ਸਾਰਾ ਸੰਸਾਰ ਦੇਖੀਦਾ ਹੈ, ਪਰ 'ਨਜ਼ਰ' ਨੂੰ ਨਹੀਂ ਦੇਖਿਆ ਜਾ ਸਕਦਾ।

ਇਸਦੇ ਇਹ ਅਰਥ ਨਹੀਂ ਕਿ ਉਸਦੀ ਪ੍ਰਾਪਤੀ ਅਨਹੋਣੀ ਹੈ। **ਅੰਤ ਪਾਣਾ ਹੋਰ ਸ਼ੈ ਹੈ,**

੧. ਅਗਮ=ਮਨ ਬਾਣੀ ਤੋਂ ਪਰੇ। ੨. ਅਗੋਚਰ= ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ, ਜਿਸਨੂੰ ਇੰਦ੍ਰੇ ਅਨੁਭਵ ਨਹੀਂ ਕਰ ਸਕਦੇ।

ਮਿਲਣਾ ਹੋਰ ਸ਼ੈ ਹੈ। ਨਦੀਆਂ ਸਮੁੰਦਰ ਨੂੰ ਮਿਲ ਪੈਂਦੀਆਂ ਹਨ, ਪਰ ਅੰਤ ਨਹੀਂ ਪਾ ਸਕਦੀਆਂ ਕਿਉਂਕਿ 'ਸਮੁੰਦ ਸਾਹ ਸੁਲਤਾਨ' ਹੈ। ਇਸੇ ਤਰ੍ਹਾਂ 'ਤੇ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ'; ਪ੍ਰੇਮੀ ਸ਼ਰਨ ਪ੍ਰਾਪਤ ਹੋਕੇ ਰਸ ਵਿਚ ਸੁਖੀਏ ਹੋ ਜਾਂਦੇ ਹਨ।

**ਮੂਲ**

**ਸੂਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥ ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥ ੧੩ ॥**

**ਅਰਥ**

ਦੇਵਤੇ, ਪੁਰਸ਼ ਅਤੇ ਮੁਨੀ ਲੋਕ ਅੰਮ੍ਰਿਤ ਨੂੰ ਢੂੰਡਦੇ ਹਨ, (ਪਰ ਉਹ) ਅੰਮ੍ਰਿਤ ਗੁਰੂ ਤੋਂ ਪਾਇਆ (ਜਾਂਦਾ ਹੈ) (ਅਥਵਾ ਅਸਾਂ ਪਾਇਆ ਹੈ)। (ਕਿਵੇਂ? ਉੱਤਰ) ਗੁਰੂ ਨੇ ਕਿਰਪਾ ਕੀਤੀ, ਸਚਾ (ਵਾਹਿਗੁਰੂ) ਸਾਡੇ ਮਨ ਵਿਚ ਵਸਾ ਦਿੱਤਾ, (ਐਉਂ) ਅੰਮ੍ਰਿਤ ਪ੍ਰਾਪਤ ਹੋਇਆ। ਜੀਵ ਜੰਤੂ ਸਭ ਤੁਧ ਨੇ ਉਤਪਤ ਕੀਤੇ ਹਨ, (ਤੂੰ ਸਭ ਤੋਂ ਵੱਡਾ ਸਭਨਾਂ ਦਾ ਕਰਤਾਰ ਹੈਂ, ਇਸ ਕਰਕੇ ਤੈਨੂੰ) ਇਕੋ ਵੇਖਕੇ (ਤੇਰੇ) ਚਰਨ ਪਰਸਣ[1] (ਨੂੰ) ਆਇਆ ਹਾਂ। (ਜਿਨ੍ਹਾਂ ਨੂੰ) ਸਤਿਗੁਰੂ (ਦਾ ਭਾਣਾ) ਭਾ ਗਿਆ (ਅਥਵਾ ਜੇਹੜੇ ਸਤਿਗੁਰੂ ਨੂੰ ਭਲੇ ਲਗ ਗਏ ਉਨ੍ਹਾਂ ਦਾ) ਲਾਲਚ ਲੋਭ ਤੇ ਹੰਕਾਰ ਮਿਟ ਗਿਆ ਹੈ। ਪਰ (ਵਾਹਿਗੁਰੂ) ਜਿਸ ਉਤੇ ਆਪ ਕਿਰਪਾ ਧਾਰੀ (ਹੋਯਾ[2] ਹੈ), ਉਸੇ (ਨੂੰ) ਸਤਿਗੁਰੂ ਤੋਂ ਅੰਮ੍ਰਿਤ (ਦੀ ਦਾਤ) ਮਿਲੀ ਹੈ। ਕਹਿੰਦੇ ਹਨ (ਗੁਰੂ) ਨਾਨਕ॥੧੩॥

**ਭਾਵ**—ਦੇਵਤੇ ਤੇ ਰਿਸ਼ੀ ਸਦਾ ਲਈ ਅਮਰ ਹੋਣ ਵਾਸਤੇ ਅੰਮ੍ਰਿਤ ਦੀ ਢੂੰਡ ਵਿਚ ਰਹਿੰਦੇ ਹਨ, ਪਰ ਉਹ ਅੰਮ੍ਰਿਤ ਸਚੇ ਅਰਥਾਂ ਵਿਚ ਕਦੀ ਅਮਰ ਨਹੀਂ ਕਰ ਸਕਦਾ। ਜਿਤਨਾ ਬਹੁਤ ਵਾਹਿਗੁਰੂ ਤੋਂ ਵਿਛੜਕੇ ਤੇ ਉਸਦਾ ਨਾਮ ਭੁਲਾਕੇ ਜੀਵਣਾਂ ਹੈ ਉਹ ਮੌਤ ਤੁੱਲ ਹੈ, ਦੁਖਦਾਈ ਹੈ ਅਤੇ ਹਾਨੀਕਾਰਕ ਹੈ। ਜੇਹੜਾ ਜੀਵਨ ਵਾਹਿਗੁਰੂ ਨੂੰ ਯਾਦ ਰੱਖਕੇ ਗੁਜ਼ਾਰਨਾ ਹੈ ਉਹ ਸੱਚਾ ਜੀਵਨ ਹੈ, ਉਹ ਸਾਨੂੰ ਚੇਤਨਤਾ ਵਲ ਵਧੀਕ ਤੋਂ ਵਧੀਕ ਖਿਚ ਰਿਹਾ ਤੇ ਜੜ੍ਹਤਾ ਦੀ ਖੱਡ ਤੋਂ ਕੱਢ ਰਿਹਾ ਹੈ ਅਰ ਰਸ ਤੇ ਆਨੰਦ ਦੇ ਰਿਹਾ ਹੈ। ਸੋ ਜੇਹੜੇ ਇਸ ਪਦਵੀ ਦੀ ਲੋਚ ਰਖਦੇ ਹਨ ਅਤੇ ਜਿਨ੍ਹਾਂ ਨੂੰ ਇਸ ਪਾਸੇ ਦੀ ਚਾਹਨਾ ਹੋਈ ਹੈ, ਉਹਨਾਂ ਨੂੰ ਉਸ ਅੰਮ੍ਰਿਤ ਦੀ ਲੋੜ ਨਹੀਂ ਰਹੀ; ਜੋ ਕੇਵਲ ਜੀਵਨ ਦੇ ਦਿਨਾਂ ਨੂੰ ਵਧਾ ਸਕਦਾ ਹੈ। ਉਨ੍ਹਾਂ ਲਈ ਇੱਕੋ ਨਾਮ ਰੂਪੀ ਅੰਮ੍ਰਿਤ ਬਸ ਹੈ, ਜੋ ਉਨ੍ਹਾਂ ਨੂੰ ਜੜ੍ਹਤਾ ਜਾਂ ਮੌਤ ਦੀ ਘਾਟ ਵਿਚੋਂ ਚੱਕਕੇ ਚੇਤਨਤਾ ਅਥਵਾ ਸੱਚੇ ਜੀਵਨ ਤਕ ਪੁਚਾ ਦਿੰਦਾ ਹੈ। ਸੋ ਉਹ ਅੰਮ੍ਰਿਤ ਹੋਰ ਕਿਸੇ ਪਾਸੋਂ ਨਹੀਂ ਮਿਲਦਾ, ਉਹ ਕੇਵਲ ਸਤਿਗੁਰੂ ਪਾਸੋਂ ਮਿਲਦਾ ਹੈ, ਕਿਉਂਕਿ ਵਾਹਿਗੁਰੂ ਨੇ, **'ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ'**{ਸੋਰ/੬੧੨} ਹਨ ਅਤੇ ਸਤਿਗੁਰੂ ਜੀ ਇਸ ਨੂੰ ਜਗਜਾਸੂਆਂ ਵਿਚ ਬੇ ਹਿਸਾਬ ਹੀ ਵੰਡ ਰਹੇ ਹਨ, ਜਿਸ ਦਾ **'ਫਿਰਿ ਲੇਖਾ ਮੂਲਿ ਨ ਲਇਆ'** ਵਾਲੀ ਗਲ ਹੈ। ਇਹ ਅੰਮ੍ਰਿਤ ਤਦ ਪ੍ਰਾਪਤ ਹੁੰਦਾ ਹੈ ਜਦ ਸਤਿਗੁਰੂ ਕ੍ਰਿਪਾ ਕਰਦੇ ਹਨ ਅਤੇ ਇਹ ਅੰਮ੍ਰਿਤ ਨਾਮ ਦੇ ਕੇ ਸੱਚਾ ਵਾਹਿਗੁਰੂ ਜਗਜਾਸੂ ਦੇ ਹਿਰਦੇ ਵਿਚ ਵਸਾ ਦਿੰਦੇ ਹਨ। ਵਾਹਿਗੁਰੂ ਅਗੇ ਭੀ ਸਾਰਿਆਂ ਵਿਚ ਵਸ ਤਾਂ ਰਿਹਾ ਹੈ ਪਰ ਸਾਨੂੰ ਮੋਹ ਮਾਇਆ ਦੇ

---

੧. ਪਰਸਣਿ=ਚਰਨ ਭੇਟਣੇ, ਛੁਹਣਾ। ੨. ਤੁਠਾ=ਪ੍ਰਸੰਨ ਹੋਇਆ, ਦਯਾਲੂ ਹੋਇਆ।

ਛੋੜ ਦਿੱਸਣ ਨਹੀਂ ਦੇਂਦੇ, ਅਨੁਭਵ ਨਹੀਂ ਕਰਨ ਦੇਂਦੇ, ਸੋ ਸਤਿਗੁਰ ਇਹ ਅੰਮ੍ਰਿਤ ਦੇਕੇ ਮਾਇਆ ਨੂੰ, ਜੋ ਜੜ੍ਹਤਾ ਹੈ ਤੇ ਮੌਤ ਹੈ, ਕਟਦਾ ਹੈ। ਇਹ ਜੀਵਨ ਪਦ ਪ੍ਰਦਾਨ ਕਰਦਾ ਹੈ, ਲਿਵ ਜੋੜ ਦੇਂਦਾ ਹੈ ਤਦੋਂ ਇਕ ਵਾਹਿਗੁਰੂ ਹੀ ਇਕੋ ਇਕ ਦਿਸਦਾ ਤੇ ਇਕੋ ਇਕ ਪਜਾਰਾ ਲਗਦਾ ਹੈ। ਸਤਿਗੁਰੂ ਨੂੰ ਜੋ ਭਾ ਗਿਆ ਉਸਦੀ ਸੁਰਤ ਨੂੰ ਸਤਿਗੁਰੂ ਜੀ ਆਪਣੀ ਸੁਰਤ ਨਾਲ ਪਕਾਂਦੇ ਹਨ। ਓਹ ਉੱਚ ਸੁਰਤੇ ਫੇਰ ਰਜ਼ਾ ਤੇ ਖਲੋਂਦੇ ਹਨ ਅਰ ਸੁਖ ਪਾਉਂਦੇ ਹਨ।

| ਮੂਲ | ਅਰਥ |
| --- | --- |
| **ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥ ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥ ੧੪ ॥** | ਭਗਤਾਂ ਦੀ ਚਾਲ ਨਿਰਾਲੀ (ਸੰਸਾਰ ਤੋਂ ਵਖਰੀ) ਹੈ, (ਹਾਂ) ਨਿਰਾਲੀ ਹੀ ਹੁੰਦੀ ਹੈ ਭਗਤਾਂ ਦੀ ਚਾਲ (ਕਿਉਂਕਿ ਉਨ੍ਹਾਂ ਨੇ ਬਿਖਮ=) ਔਖੇ ਰਸਤੇ ਟੁਰਨਾ ਹੁੰਦਾ ਹੈ। ਲਾਲਚ, ਲੋਭ, ਹੰਕਾਰ ਅਤੇ ਤ੍ਰਿਸ਼ਨਾਂ ਛੱਡਕੇ (ਉਨ੍ਹਾਂ ਨੇ) ਬਹੁਤ ਨਹੀਂ ਬੋਲਣਾ ਹੁੰਦਾ। ਖੰਡੇ (ਦੀ ਧਾਰ) ਨਾਲੋਂ ਤਿੱਖੀ ਅਤੇ ਵਾਲ ਤੋਂ ਬਰੀਕ (ਸਿੱਖੀ ਹੈ,) ਏਸ ਤਰ੍ਹਾਂ (ਦੇ ਔਖੇ) ਰਸਤੇ (ਉਨ੍ਹਾਂ ਨੇ) ਚੱਲਣਾ ਹੁੰਦਾ ਹੈ। ਸਤਿਗੁਰ ਦੀ ਕ੍ਰਿਪਾ ਨਾਲ ਜਿਨ੍ਹਾਂ (ਭਗਤਾਂ) ਨੇ ਆਪਾ (ਆਪਾ ਭਾਵ, ਅਹੰਮੇਵ) ਤਿਆਗਿਆ ਹੈ, (ਉਨ੍ਹਾਂ ਦੀ) ਵਾਸ਼ਨਾਂ ਵਾਹਿਗੁਰੂ ਵਿਚ ਸਮਾਈ ਹੈ; (ਇਸ ਕਰਕੇ ਆਖਦੇ ਹਨ ਸ੍ਰੀ ਗੁਰੂ) ਨਾਨਕ ਜੀ, ਭਗਤਾਂ ਦੀ ਚਾਲ ਜੁਗਾਂ ਜੁਗਾਂ ਵਿਖੇ ਨਿਰਾਲੀ ਹੁੰਦੀ ਹੈ॥੧੪॥ |

**ਭਾਵ**—ਪਿਛੇ ਜਿਨ੍ਹਾਂ ਨੇ ਸਤਿਗੁਰੂ ਪਾਇਆ ਹੈ ਉਨ੍ਹਾਂ ਦੇ ਅਨੇਕ ਰੀਤਾਂ ਨਾਲ ਗੁਣ, ਕਰਨੀ, ਲਾਭ ਤੇ ਅਵਸਥਾ ਆਦਿ ਦੱਸਦੇ ਆਏ ਹਨ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਓਹ ਲੋਕ ਸੰਸਾਰ ਵਿਚ ਪਰਖੇ ਵੀ ਜਾ ਸਕਦੇ ਹਨ ਕਿ ਨਹੀਂ? ਆਪ ਦੱਸਦੇ ਹਨ ਕਿ ਉਨ੍ਹਾਂ ਦੀ ਚਾਲ ਸਦਾ ਸੰਸਾਰ ਤੋਂ ਵੱਖਰੀ ਹੁੰਦੀ ਹੈ, ਅਰਥਾਤ ਉਨ੍ਹਾਂ ਦੀ ਵਰਤੋਂ ਤੇ ਵਿਹਾਰ ਆਮ ਲੋਕਾਂ ਨਾਲ ਘੱਟ ਮਿਲਦੇ ਹਨ। ਕਾਰਨ ਇਹ ਹੈ, ਕਿ ਸੰਸਾਰ ਸੌਖੇ ਰਸਤੇ ਤੁਰਦਾ ਹੈ। ਸੌਖਾ ਰਸਤਾ ਗ੍ਰਹਣ ਦਾ ਹੈ, ਜਿਸ ਪਾਸੇ ਸਭ ਦਾ ਮਨ ਸੁਤੇ ਹੀ ਰੁਚਦਾ ਹੈ ਤੇ ਦੂਸਰਾ ਮਾਰਗ 'ਤਜਾਗ' ਦਾ ਹੈ, ਜੋ ਕਠਨ ਹੈ। ਭਗਤਾਂ ਨੂੰ ਪਰਮੇਸ਼ੁਰ ਗ੍ਰਹਣੇ ਦਾ ਪ੍ਰੇਮ ਹੁੰਦਾ ਹੈ, ਏਸ ਕਰਕੇ ਮਾਇਆ ਤੇ ਇਸ ਦੇ ਪਸਾਰੇ ਦਾ ਤਜਾਗ ਕਰਦੇ ਹਨ ਕਿਉਂਕਿ ਇਹ ਪ੍ਰੀਤਮ ਜੀ ਦੇ ਮੇਲ ਵਿਚ ਆਪ ਹੀ ਪਿਆਰੀ ਲਗਕੇ ਮੋਹ ਲੈਂਦੀ ਤੇ ਇਸ ਤਰ੍ਹਾਂ ਵਿਘਨ ਪਾਉਂਦੀ ਹੈ। ਸਥੂਲ ਤਜਾਗ ਨਹੀਂ ਪਰ ਲਾਲਚ, ਹੰਕਾਰ, ਤ੍ਰਿਸ਼ਨਾ ਇਹ ਅੰਦਰੋਂ ਤਿਆਗੀਦੇ ਹਨ, ਇਨ੍ਹਾਂ ਦੇ ਤਿਆਗਿਆਂ ਪਦਾਰਥਾਂ ਦਾ, ਜਿਨ੍ਹਾਂ ਲਈ ਲੋਭ ਤੇ ਤ੍ਰਿਸ਼ਨਾਂ ਉਠਦੀ ਸੀ, ਆਪੇ ਤਿਆਗ ਹੋ ਜਾਂਦਾ ਹੈ। ਫੇਰ ਭਗਤ ਆਪਣੇ ਅੰਦਰ ਆਪਣੀ ਏਕਾਗਰਤਾ ਦੇ ਆਨੰਦ ਵਿਚ ਮਗਨ ਰਹਿੰਦੇ ਹਨ। ਬਹੁਤ ਬੋਲਿਆਂ, ਫਿੱਕੇ ਤੇ ਅਣਹੋਏ ਬੋਲ ਬੋਲੇ ਜਾਂਦੇ ਹਨ ਤੇ ਅੰਦਰਲਾ ਰਸ ਟੁਟ ਜਾਂਦਾ ਹੈ, ਧਿਆਨ ਤੇ ਲਿਵ ਫੇਰ ਮਾਇਆ ਵਲ ਆ ਜਾਂਦੇ ਹਨ। ਏਸ ਕਰਕੇ ਭਗਤ ਆਪ ਪਰਵਿਰਤੀ ਦੇ ਕੰਮ: ਜਿਹਾਕੁ ਬਹੁਤ ਬੋਲਣਾ ਹੈ, ਇਨ੍ਹਾਂ ਦਾ ਭੀ ਸੰਜਮ ਕਰਦੇ ਹਨ। ਫੇਰ ਸ਼ੰਕਾ ਹੁੰਦੀ ਹੈ ਕਿ ਭਗਤ ਖਾਂਦੇ ਪੀਂਦੇ ਕੰਮ ਕੀ ਕਰਦੇ ਹਨ? ਉੱਤਰ ਦੇਂਦੇ ਹਨ ਕਿ ਓਹ ਕੇਵਲ ਆਪਾ ਤਿਆਗਦੇ ਹਨ, ਜੋ ਕੁਛ ਕਰਦੇ ਹਨ, ਪ੍ਰੀਤਮ ਜੀ ਦੇ ਲਈ ਤੇ ਉਨ੍ਹਾਂ ਦੀ ਹਜ਼ੂਰੀ ਵਿਚ ਕਰਦੇ ਹਨ, ਇਸ ਕਰਕੇ ਉਨ੍ਹਾਂ

ਦੇ ਕਰਮ ਤੇ ਕਰਮਾਂ ਨੂੰ ਪ੍ਰੇਰਨ ਵਾਲੀਆਂ ਵਾਸ਼ਨਾਂ ਹਰੀ ਵਿਚ ਸਮਾਂ ਜਾਂਦੀਆਂ ਹਨ। ਹਰ ਵੇਲੇ ਹਜ਼ੂਰੀ ਵਿਚ ਹੋਣ ਕਰਕੇ ਹਰ ਸੰਕਲਪ ਵਾਹਿਗੁਰੂ ਦਾ ਆਸਰਾ ਲੈਕੇ ਉਠਦਾ ਹੈ ਸੋ ਉਸ ਦੀ ਟੇਕ, ਆਪੇ ਵਿਚ ਨਹੀਂ, ਪ੍ਰੀਤਮ ਜੀ ਵਿਚ ਪੈਂਦੀ ਹੈ। ਐਉਂ ਉਹ ਸਾਰੀ ਉਸੇ ਵਿਚ ਸਮਾ ਜਾਂਦੀ ਹੈ। **'ਜੋ ਕਛੁ ਕਰੀ ਸੁ ਤੇਰੈ ਹਦੂਰਿ'**{ਸਿਰੀ/੨੫} ਹੋਣ ਕਰਕੇ ਓਹ ਸਭ ਪਵਿਤ੍ਰ ਤੇ ਈਸ਼੍ਰਰ ਆਸ਼੍ਰਿਤ ਹੁੰਦਾ ਹੈ ਅਰ ਅਪਣੇ ਆਸ਼ੇ ਵਿਚ ਹੀ ਉਸ ਦੀ ਸਮਾਪਤੀ ਹੁੰਦੀ ਹੈ। ਹਉਂ ਦੇ ਕੱਟਣ ਦਾ ਗੁਰੂ ਇਹ ਚੱਜ ਤੇ ਬਲ ਦੇ ਦੇਂਦਾ ਹੈ ਕਿ ਜੋ ਕੁਛ ਕਰੋ 'ਓਸ ਲਈ ਤੇ ਉਸ ਦੀ ਹਜ਼ੂਰੀ ਵਿਚ'। ਇਸ ਤੋਂ ਉਲਟ ਜੋ ਕਰਮ ਸਤਿਗੁਰ ਤੇ ਅਕਾਲ ਪੁਰਖ ਲਈ ਨਹੀਂ ਕਰੀਦੇ ਉਨ੍ਹਾਂ ਦੀ ਟੇਕ 'ਹਉਂ' ਤੇ ਹੁੰਦੀ ਹੈ। ਭਾਵੇਂ ਕਿੰਨੇ ਹੀ ਉਹ ਕਰਮ ਸ਼ੁਭ ਹੋਣ ਹਉਂ ਟੇਕ ਹੋਣ ਕਰਕੇ ਬੰਧਨ ਨਹੀਂ ਤੋੜ ਸਕਦੇ, ਏਸ ਕਰਕੇ ਹਰ ਜੁਗ ਵਿਚ ਭਗਤਾਂ ਦੀ ਚਾਲ ਦੁਨੀਆਂਦਾਰ ਨੂੰ ਨਿਰਾਲੀ ਭਾਸਦੀ ਹੈ; ਕਿਉਂਕਿ ਦੁਨੀਆਂ **'ਗ੍ਰਹਣ'** ਦੀ ਨੀਯਤ ਨਾਲ ਕੰਮ ਕਰਦੀ ਹੈ, ਭਗਤ **'ਤਿਆਗ'** ਦੀ ਨੀਯਤ ਨਾਲ ਕੰਮ ਕਰਦਾ ਹੈ। ਪੰਡਤਾਂ, ਗਿਆਨੀਆਂ, ਤਪੀਆਂ ਹਠੀਆਂ ਤੇ ਹੋਰ ਸਾਧਨਾਂ ਨਾਲੋਂ ਬੀ ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ, ਕਿਉਂਕਿ ਇਨ੍ਹਾਂ ਸਭਨਾਂ ਦੀ ਟੇਕ ਹਉਂ ਤੇ ਹੁੰਦੀ ਹੈ ਤੇ ਭਗਤ ਅੰਦਰੋਂ ਹਉਂ ਦੀ ਟੇਕ ਛੱਡਕੇ ਵਾਹਿਗੁਰੂ ਦੀ ਟੇਕ ਪਰ ਓਸ ਦੇ ਲਈ ਤੇ ਉਸ ਦੀ ਹਜ਼ੂਰੀ ਵਿਚ ਕੰਮ ਕਰਦੇ ਹਨ। ਜਿਸ ਤੋਂ ਉਨ੍ਹਾਂ ਦੀ ਵਾਸ਼ਨਾ ਅਪਣੀ ਟੇਕ ਵਿਚ ਸਮਾ ਜਾਂਦੀ ਹੈ। ਲੋਕੀਂ ਉਨ੍ਹਾਂ ਨੂੰ ਨਿਰਾਲਾ ਕਹਿ ਕਹਿਕੇ ਅਚੰਭਾ ਹੁੰਦੇ ਹਨ, ਓਹ ਹਰ ਰਸ ਵਿਚ ਲੀਨ ਹੁੰਦੇ ਹਨ।

| ਮੂਲ | ਅਰਥ |
|---|---|
| **ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥ ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥ ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥ ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥ ੧੫ ॥** | (ਹੇ) ਸੁਆਮੀ ਜਿਕੁਰ! ਤੂੰ ਚਲਾਵੇਂ ਉੱਕਰ ਹੀ (ਸਾਰੇ) ਚਲਦੇ ਹਨ, ਤੇਰੇ ਹੋਰ ਗੁਣ (ਕੋਈ) ਕੀ ਜਾਣਦਾ ਹੈ? (ਹਾਂ) ਜਿੱਕੁਰ ਤੂੰ ਚਲਾਉਂਦਾ ਹੈਂ ਉੱਕਰ ਹੀ ਜਿਨ੍ਹਾਂ ਨੂੰ (ਤੂੰ ਆਪਣੇ) ਰਸਤੇ ਪਾ ਲਵੇਂ (ਓਹ) ਚਲਦੇ ਹਨ। (ਤੂੰ ਕਿਰਪਾ ਕਰਕੇ ਜਿਨ੍ਹਾਂ ਨੂੰ ਨਾਮ (ਵਿਚ) ਲਾ ਲਵੇਂ ਓਹ ਸਦਾ ਹੀ (ਤੁਧ) ਹਰਿ ਨੂੰ ਧਿਆਉਂਦੇ ਹਨ। ਜਿਸ ਨੂੰ ਤੂੰ ਆਪਣੀ (ਮਹਿਮਾਂ ਦੀ) ਕਥਾ ਸੁਣਾਵੇਂ ਓਹ ਗੁਰੂ ਦੇ ਦੁਆਰੇ ਸੁਖ ਪਾਉਂਦੇ ਹਨ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, (ਹੇ) ਸਚੇ ਸਾਹਿਬ! ਜਿਉਂ (ਤੈਨੂੰ) ਭਾਉਂਦਾ ਹੈ ਤਿਵੇਂ (ਤੂੰ) ਚਲਾਉਂਦਾ ਹੈਂ॥੧੫॥ |

**ਭਾਵ**—ਪਿਛੇ ਭਗਤਾਂ ਦੀ ਨਿਰਾਲੀ ਚਾਲ ਦਾ ਕਥਨ ਸੀ ਅਰ ਉਸ ਦਾ ਰੂਪ ਤੇ ਕਾਰਣ ਵਰਨਨ ਹੋਇਆ ਸੀ। ਹੁਣ ਇਹ ਗੱਲ ਦੱਸਦੇ ਹਨ ਕਿ ਨਿਰਾਲੀ ਚਾਲ ਦੀ ਮੁਰਾਦ ਕੀ ਹੈ ਅਰਥਾਤ ਕਿਸ ਨੀਅਤ ਨਾਲ ਚਾਲ ਨਿਰਾਲੀ ਕੀਤੀ ਜਾਂਦੀ ਹੈ? ਸੰਸਾਰ ਨੂੰ ਆਪਣੇ ਵਲ ਅਚੰਭਤ ਕਰਕੇ ਖਿੱਚਣ ਯਾ ਕਿਸੇ ਹੋਰ ਤਰ੍ਹਾਂ ਦੇ ਪ੍ਰਯੋਜਨ ਲੈਕੇ ਚਾਲ ਨਿਰਾਲੀ ਨਹੀਂ ਕੀਤੀ ਜਾਂਦੀ, ਸਗੋਂ ਉਨ੍ਹਾਂ ਦੀ ਚਾਲ ਆਪਣੇ ਆਸ਼ੇ ਤੇ ਹੁੰਦੀ ਹੀ ਨਹੀਂ, ਉਹ ਤਾਂ ਵਾਹਿਗੁਰੂ ਦੇ ਆਸ਼੍ਰਿਤ ਹੁੰਦੀ ਹੈ। ਉਹ ਆਪੇ ਨਹੀਂ ਟੁਰਦੇ ਉਨ੍ਹਾਂ ਨੂੰ ਮਾਲਕ ਟੋਰਦਾ ਹੈ। ਬੱਸ! ਭਗਤ ਇਹ ਜਾਣਦੇ ਹਨ ਕਿ ਰਜ਼ਾ ਪਰ ਟੁਰਣਾ ਹੈ, ਹੋਰ ਗੁਣਾਂ ਦੇ ਸਾਗਰ ਦੇ ਅੰਤ ਪਾਉਣ ਦੇ ਦਾਅਵੇਦਾਰ ਨਹੀਂ ਬਣਦੇ, ਪਰ ਜਿਨ੍ਹਾਂ ਨੂੰ ਸਾਂਈਂ ਨੇ

ਨਾਮ ਮਾਰਗ ਤੇ ਪਾਇਆ ਹੈ ਇਹ ਉਨ੍ਹਾਂ ਦੀ ਦਸ਼ਾ ਹੈ। ਓਹ ਹਉਂ ਦੇ ਆਸਰੇ ਤੇ ਟੁਰਨ ਤਾਂ ਉਹ ਕਰਮ ਬੰਧਨ ਰੂਪ ਹਨ ਤੇ ਜੇ ਹਉਂ ਛਡਕੇ ਤੁਰਨ ਤਾਂ ਕਿਸ ਪਰ ਟੁਰ ਰਹੇ ਹਨ? ਕੇਵਲ ਰਜ਼ਾ ਪਰ। ਹੁਣ ਸ਼ੰਕਾ ਹੁੰਦੀ ਹੈ ਕਿ ਆਪੋਂ ਇਹ ਗਲ ਕੀਕੂੰ ਹੋਵੇ? ਦਸਦੇ ਹਨ ਕਿ ਜਿਸ ਦੇ ਕੰਨੀਂ ਸਤਿ ਮਾਰਗ ਦੀ ਹਾਲਤ ਪੈਂਦੀ ਹੈ, ਉਹ ਗੁਰੂ ਦੀ ਸ਼ਰਨ ਆਉਂਦਾ ਹੈ, ਗੁਰ ਜੀ ਓਸ ਨੂੰ ਮਨ ਦੀ ਟੇਕ ਤੋਂ ਚਾ ਕੇ ਵਾਹਿਗੁਰੂ ਦੀ ਟੇਕ ਪਰ ਧਰ ਦੇਂਦੇ ਹਨ, ਐਉਂ ਓਹ ਗੁਰਮੁਖ ਹੋਕੇ ਸੁਖ ਪਾਉਂਦੇ ਹਨ। ਸ੍ਰੀ ਗੁਰੂ ਜੀ ਬਿਨੈ ਕਰਦੇ ਹਨ, ਹੇ ਪਿਆਰੇ ਪ੍ਰੀਤਮ ਜੀ! ਅਸਾਂ ਸਾਰਾ ਆਪਾਇਣੋਂ ਛਡਿਆ ਹੈ, ਜਿਵੇਂ ਆਪ ਨੂੰ ਭਾਵੇ ਅਸਾਂ ਨੂੰ ਟੋਰੋ।

| ਮੂਲ | ਅਰਥ |
|---|---|
| **ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥ ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥ ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੯॥** | ਏਹ 'ਸ਼ਬਦ' ਦਾ ਸੋਹਿਲਾ ਸੁਹਾਵਾ* ਹੈ। (ਇਹ) ਸ਼ਬਦ ਦਾ ਸੋਹਿਲਾ(ਜੋ) ਸਦਾ ਹੀ ਸੁੰਦਰ ਹੈ, (ਸਾਨੂੰ) ਸਤਿਗੁਰੂ (ਜੀ) ਨੇ ਸੁਣਾਇਆ ਹੈ। ਇਹ (ਸ਼ਬਦ) ਉਨ੍ਹਾਂ ਦੇ ਮਨ ਵਿਚ ਵਸਿਆ ਹੈ ਜਿਨ੍ਹਾਂ ਨੂੰ ਧੁਰੋਂ ਲਿਖਿਆ ਆਇਆ ਹੈ। ਇਕ ਕਿੰਨੇ ਹੀ ਹਨ ਜੋ ਗਲਾਂ ਕਰਦੇ ਫਿਰਦੇ ਹਨ, ਪਰ ਗੱਲਾਂ ਨਾਲ ਕਿਸੇ ਨੇ ਨਹੀਂ ਪਾਇਆ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਇਹ) ਸ਼ਬਦ ਦਾ ਸੋਹਿਲਾ (ਉਨ੍ਹਾਂ ਨੇ ਪਾਇਆ ਹੈ ਜਿਨ੍ਹਾਂ ਨੂੰ ਇਹ) ਸਤਿਗੁਰੂ ਨੇ ਸੁਣਾਇਆ ਹੈ॥੧੯॥ |

**ਭਾਵ**—ਸੋਹਿਲੇ ਦਾ ਅਰਥ ਹੈ ਵਿਸ਼ੇਸ਼ ਖੁਸ਼ੀ ਵਾਲੀ ਚੀਜ਼। ਆਮ ਅਰਥ ਏਸ ਦੇ ਖੁਸ਼ੀ ਦਾ ਸੁਨੇਹਾ ਹੁੰਦਾ ਸੀ, ਸਮਾਂ ਪਾਕੇ ਇਹ ਕੇਵਲ ਮੰਗਲ ਗੀਤਾਂ ਵਾਸਤੇ ਵਰਤਿਆ ਜਾਣ ਲੱਗ ਪਿਆ। ਸੋ ਇਸ ਦਾ ਅਸਲ ਭਾਵ ਤਾਂ ਖੁਸ਼ੀ ਦਾ ਸੁਨੇਹਾ ਹੈ। ਗੁਰੂ ਜੀ ਏਥੇ ਨਾਮ ਤੇ ਸਤਿਗੁਰ ਦਾ ਜ਼ਿਕਰ ਕਰ ਰਹੇ ਹਨ। ਬਾਣੀ ਆਨੰਦ ਦੀ ਹੈ। ਅੱਗੇ ਦੱਸ ਆਏ ਹਨ ਕਿ ਨਾਮ ਦਾ ਅੰਮ੍ਰਿਤ ਅਰ ਉਸ ਤੋਂ ਖਿੜਨ ਵਾਲਾ ਆਨੰਦ ਸਿਵਾ ਗੁਰੂ ਦੇ ਹੋਰਥੋਂ ਨਹੀਂ ਲੱਭਦਾ। ਹੁਣ ਦੱਸਦੇ ਹਨ ਕਿ ਇਹ ਸ਼ਬਦ ਦਾ ਮੰਗਲ ਮਯ ਸੁਨੇਹਾ ਲੱਝਦਾ ਤਾਂ ਕਈਆਂ ਨੂੰ ਹੈ, ਗਲਾਂ ਬਾਤਾਂ ਇਸ ਸੰਬੰਧੀ ਸਭ ਕੋਈ ਕਰਦਾ ਹੈ, ਅਨੇਕ ਹਨ ਜੋ ਆਖਦੇ ਹਨ ਕਿ ਅਸਾਂ ਪਾ ਲਿਆ ਹੈ, ਪਰ ਸੱਚ ਹੈ ਕਿ ਇਹ ਇਕ ਦੈਵੀ ਦਾਤ ਹੈ ਅਰ ਟਿਕਦਾ ਕੇਵਲ ਉਨ੍ਹਾਂ ਦੇ ਅੰਦਰ ਹੈ ਜਿਨ੍ਹਾਂ ਪਰ ਧੁਰੋਂ ਮੇਹਰ ਹੁੰਦੀ ਹੈ ਅਰ ਇਸਦਾ ਦਾਨ ਗੁਰੂ ਜੀ ਕਰਦੇ ਹਨ। ਇਸ ਦੇ ਸਿਵਾ ਹੋਰ ਸਭ ਗਲਾਂ ਫੋਕਟ ਹਨ।

ਸ਼ਬਦ ਨੂੰ ਮੰਗਲ ਮਈ ਸੁਨੇਹਾ ਏਸ ਕਰਕੇ ਆਖਿਆ ਹੈ ਕਿ ਹੋਰ ਸਾਰੇ ਉਪਾਵਾਂ ਦੇ ਕਰਦਿਆਂ, ਖੁਸ਼ੀ ਦੇ ਸਾਰੇ ਸਾਮਾਨਾਂ ਦੇ ਹੁੰਦਿਆਂ ਖੁਸ਼ੀ ਨਹੀਂ ਹੁੰਦੀ ਅਰ ਸੁਰਤ ਉੱਚੇ ਚੜ੍ਹਕੇ ਖਿੜਦੀ ਨਹੀਂ; ਕੇਵਲ ਇਹ ਇਕ ਸ਼ੈ ਹੈ ਜੋ ਸਦਾ ਖੁਸ਼ੀ ਵਿਚ ਲੈ ਜਾਂਦੀ ਹੈ। ਇਹ ਸੁਣਕੇ ਹਰ ਕਿਸੇ ਦਾ ਜੀ ਲੈਣ ਨੂੰ ਲਲਚਦਾ ਹੈ। ਤਾਂ ਦੱਸਦੇ ਹਨ ਕਿ ਇਹ ਰੱਬੀ ਦਾਤ ਹੈ ਅਰ ਗੁਰੂ ਦੁਆਰੇ ਪ੍ਰਾਪਤ ਹੁੰਦੀ ਹੈ। ਅਗੋਂ ਸੁਆਲ ਇਹ ਹੁੰਦਾ ਹੈ ਕਿ ਫੇਰ ਇਸ ਵੇਲੇ ਚੁਪ ਬੇਮੁਖਾਈ ਚਾਹੀਏ? ਨਹੀਂ, ਸਤਿਗੁਰ ਦੱਸਦੇ

* ਸੋਹਿਲਾ=ਵਿਸ਼ੇਸ਼ ਕਰਕੇ ਅਹਿਲਾਦ 'ਖੁਸ਼ੀ' ਨਾਲ ਭਰਿਆ ਹੋਯਾ ਗੀਤ, ਚਾਉ ਭਰਿਆ ਗੀਤ। ਸੁਹਾਵਾ=ਸੁਹਣਾ ਲੱਗਣ ਵਾਲਾ।

ਹਨ ਕਿ ਹਉਂ ਦਾ ਤਜਾਗ ਕਰੋ ਇਸ ਨੂੰ ਜੋਰ ਦੀ ਸ਼ੈ ਨਾਂ ਜਾਣੋਂ, ਸਤਿਸੰਗ ਕਰੋ, ਗੁਰੂ ਜੀ ਦੇ ਚਰਨੀਂ ਢਵੋ, ਜਿਥੇ ਹਉਂ ਨਹੀਂ ਓਥੇ ਹਰੀ ਆਪ ਹੁੰਦਾ ਹੈ। ਸਾਧ ਸੰਗਤ ਦੇ ਪ੍ਰਤਾਪ ਨਾਲ ਹਉਂ ਕੱਟੋ, ਹਰੀ ਜੀ ਆਪ ਮੇਹਰ ਕਰਕੇ ਦਾਨ ਦੇਣਗੇ ਅਰ ਸ਼ਬਦ ਸੋਹਿਲਾ ਲੱਭੇਗਾ।

ਗੁਰੂ ਜੀ ਦਾ ਆਸ਼ਾ ਏਸ ਵਿਚ ਝੂਠੇ, ਕਰਨੀ ਹੀਣੇ ਅਰ ਡਿੰਭੀਆਂ ਤੋਂ ਬੀ ਬਚਾਉਣੇ ਦਾ ਹੈ, ਕਿਉਂਕਿ ਪਿਛੇ ਅਸਲੀ ਭਗਤੀ ਦੀ ਚਾਲ ਪਛਾਨਣ ਨਮਿਤ ਦੱਸ ਆਏ ਹਨ। ਅਗਲੀ ਪਉੜੀ ਵਿਚ ਏਸ ਦੀ ਤਾਸੀਰ ਦੱਸਣਗੇ।

**ਮੂਲ**

**ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥ ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥ ੧੭ ॥**

**ਅਰਥ**

ਓਹ ਸੱਜਣ ਪਵਿਤ੍ਰ ਹੋਏ ਜਿਨ੍ਹਾਂ ਨੇ ਵਾਹਿਗੁਰੂ ਦਾ (ਸਿਮਰਨ ਕੀਤਾ। ਵਾਹਿਗੁਰੂ ਧਿਆਇਆ (ਤਾਂ) ਪਵਿਤ੍ਰ ਹੋਏ (ਓਹ), ਜਿਨ੍ਹਾਂ ਨੇ ਗੁਰੂਦੁਆਰੇ ਧਿਆਇਆ। (ਉਨ੍ਹਾਂ ਦੀ) ਮਾਤਾ ਪਵਿਤ੍ਰ, ਪਿਤਾ ਪਵਿਤ੍ਰ, ਸਮੇਤ ਕੁਟੰਬ ਦੇ (ਉਹ) ਪਵਿਤ੍ਰ, ਸਣੇ ਸਾਰੀ ਸੰਗਤ ਦੇ (ਓਹ ਪਵਿਤ੍ਰ) ਹਨ। (ਵਾਹਿਗੁਰੂ ਦਾ ਨਾਮ) ਕਹਿੰਦੇ ਪਵਿਤ੍ਰ, ਸੁਣਦੇ ਪਵਿਤ੍ਰ ਓਹ ਪਵਿਤ੍ਰ ਜਿਨ੍ਹਾਂ ਨੇ ਮਨ ਵਿਚ ਵਸਾਯਾ। (ਕਹਿੰਦੇ ਹਨ ਗੁਰੂ) ਨਾਨਕ (ਜੀ) ਓਹ ਪਵਿਤ੍ਰ ਹਨ, ਜਿਨ੍ਹਾਂ ਨੇ ਗੁਰਮੁਖ (ਦੁਆਰੇ) ਵਾਹਿਗੁਰੂ ਨੂੰ ਧਿਆਯਾ ਹੈ॥੧੭॥

**ਭਾਵ**—ਨਾਮ ਅਭਯਾਸ ਦਾ ਫਲ ਹੈ ਮਨ ਦੀ ਮੈਲ ਦਾ ਉਤਰਨਾ। ਜਦ ਨਿਰਮਲਤਾ ਆਈ ਤਾਂ ਪਵਿਤ੍ਰਤਾ ਆਈ, ਸਤਿਗੁਰੂ ਜੀ ਆਖਦੇ ਹਨ:- **ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥**{ਸੁਖਮਨੀ} ਪੁਨਾ-**ਭਰੀਐ ਮਤਿ ਪਾਪਾ ਕੈ ਸੰਗਿ॥ ਓਹ ਧੋਪੈ ਨਾਵ ਕੈ ਰੰਗਿ॥**{ਜਪੁਜੀ} ਸੋ ਨਾਮ ਦਾ ਅਸਰ ਮੈਲ ਦਾ ਕੱਟਣਾ ਹੈ, ਨਿਰਮਲ ਹੋਣਾ ਪਵਿਤ੍ਰ ਹੈ। ਕਿਉਂਕਿ ਆਤਮਾ ਤਾਂ ਅਗੇ ਹੀ ਪਵਿਤ੍ਰ ਹੈ, ਮਨ ਦੀ ਮੈਲ ਨੇ ਹੀ ਕੁਝ ਭੁਲੇਵਾਂ ਪਾਯਾ ਹੋਯਾ ਹੈ।

ਨਾਮ ਕਿਉਂ ਮੈਲ ਕੱਟਣੇ ਨੂੰ ਸਮਰੱਥ ਹੈ? ਨਾਮ ਨਾਲ ਮਨ ਅਨੇਕ ਚਿੰਤਨ ਤੋਂ ਨਿਕਲਕੇ ਇਕ ਚਿੰਤਨ ਵਿਚ ਆਉਂਦਾ ਹੈ। ਜਿਸ ਦਾ ਉਹ ਚਿੰਤਨ ਕਰਦਾ ਹੈ ਉਹ ਵਾਹਿਗੁਰੂ ਅਕਾਲ ਪੁਰਖ ਜੀਉਂਦੀ ਤਾਕਤ ਹੈ, ਧਜੇਯ ਦਾਂ ਸਾਰਾ ਅਸਰ ਧਜਾਤਾ ਪਰ ਪੈਂਦਾ ਹੈ। ਸੋ ਜਦ ਇਕ ਨੂੰ, ਜੋ ਨੇਕੀ ਤੇ ਪਵਿਤ੍ਰਤਾ, ਰਸ ਤੇ ਆਨੰਦ ਹੈ, ਧਿਆਇਆ ਤਾਂ ਉਸ ਦਾ ਇਹੋ ਸਾਰਾ ਅਸਰ ਧਿਆਨ ਵਾਲੇ ਤੇ ਪਏਗਾ। ਉਹ ਪਵਿਤ੍ਰ ਹੋ ਜਾਏਗਾ ਤੇ ਉਸ ਦੇ ਸੰਗੀ ਓਸ ਦੇ ਅਸਰ ਤੋਂ ਪਵਿੱਤ੍ਰ ਹੋ ਜਾਣਗੇ।

**ਮੂਲ**

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥ ਸਹਸੈ ਜੀਉ ਮਲੀਣੁ ਹੈ**

**ਅਰਥ**

ਕਰਮ (ਕਰਣੇ) ਕਰਕੇ ਸਹਿਜ ਨਹੀਂ ਉਪਜਦਾ (ਅਤੇ) ਸਹਿਜ ਤੋਂ ਬਿਨਾਂ ਸਹਸਾ ਨਹੀਂ ਜਾਂਦਾ। ਸਹਸਾ ਕਿਸੇ ਜਤਨ (ਕਰਕੇ ਭੀ) ਨਹੀਂ ਜਾਂਦਾ (ਭਾਵੇਂ ਆਦਮੀ ਕਿੰਨੇ) ਕਰਮ ਪਿਆ ਕਰੇ। (ਪ੍ਰਸ਼ਨ) ਸਹਸੇ ਕਰਕੇ ਜੀਵ ਮੈਲਾ ਹੈ (ਇਹ)

| | |
|---|---|
| **ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥ ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥ ੧੮ ॥** | ਕੇਹੜੇ ਜਤਨ (ਨਾਲ) ਧੋਤਾ ਜਾਵੇ? (ਉੱਤਰ) ਸ਼ਬਦ ਨੂੰ (ਲਗਕੇ=) ਪ੍ਰੀਤ ਕਰਕੇ ਮਨ (ਨੂੰ) ਧੋਵੋ (ਅਤੇ) ਹਰੀ ਨਾਲ ਚਿੱਤ ਲਾਈ ਰਖੋ। ਫਿਰ (ਜਦ) ਗੁਰੂ (ਦੀ) ਕ੍ਰਿਪਾ (ਹੋਵੇਗੀ ਤਾਂ) ਸਹਿਜ ਉਪਜੇਗਾ (ਇਹ) ਸਹਸਾ ਇਸ ਤਰ੍ਹਾਂ ਜਾਂਦਾ ਹੈ, ਕਹਿੰਦੇ ਹਨ (ਗੁਰੂ) ਨਾਨਕ॥੧੮॥ |

**ਭਾਵ**—ਪਿਛਲੀ ਪਉੜੀ ਵਿਚ ਹਰੀ ਨਾਮ ਆਰਾਧਨ ਦਾ ਫਲ ਪਵਿਤ੍ਰ ਹੋਣਾ ਦੱਸ ਆਏ ਹਨ। ਹੁਣ ਇਸ ਪਉੜੀ ਵਿਚ ਦੱਸਦੇ ਹਨ ਕਿ ਸੰਸੇ ਦੀ ਮੈਲ, ਜਿਸ ਕਰਕੇ ਮਨ ਅਪਵਿਤ੍ਰ ਤੇ ਮੈਲਾ ਹੈ, ਕਿਸ ਤਰ੍ਹਾਂ ਦੂਰ ਹੁੰਦੀ ਹੈ ਤੇ ਜਿਸ ਚੀਜ਼ ਨਾਲ ਇਹ ਮੈਲ ਦੂਰ ਹੁੰਦੀ ਹੈ ਇਹ ਕਿਥੋਂ ਪ੍ਰਾਪਤ ਹੁੰਦੀ ਹੈ? ਦੱਸਦੇ ਹਨ ਕਿ ਮਨ ਦੀ ਮੈਲ 'ਸਹਿਜ' ਆਏ ਬਿਨਾਂ ਦੂਰ ਨਹੀਂ ਹੋ ਸਕਦੀ, ਪਰ ਇਹ ਸਹਿਜ ਕਰਮਾਂ ਕਰਕੇ ਨਹੀਂ ਉਪਜਦਾ, ਅਰਥਾਤ ਕਰਮ ਸਹਿਜ ਨੂੰ ਪੈਦਾ ਨਹੀਂ ਕਰ ਸਕਦੇ। ਜਦ ਕਰਮ ਜਿਨ੍ਹਾਂ ਦਾ ਪ੍ਰਤਿਪਾਦਨ ਸ਼ਾਸਤ੍ਰਾਂ ਵੇਦਾਂ ਵਿਚ ਕੀਤਾ ਗਿਆ ਹੈ ਯਾ ਜਿਨ੍ਹਾਂ ਨੂੰ ਸੰਸਾਰ ਦੇ ਧਰਮ ਤੇ ਸਦਾਚਾਰ ਦੇ ਪੁਸਤਕ ਕਰਮ ਆਖਦੇ ਹਨ, ਸਹਿਜ ਪੈਦਾ ਨਹੀਂ ਕਰ ਸਕਦੇ ਤਾਂ ਪ੍ਰਸ਼ਨ ਹੁੰਦਾ ਹੈ ਕਿ ਸਹਿਜ ਕਿਸ ਤਰ੍ਹਾਂ ਉਪਜੇ? ਇਸ ਦੇ ਨਾਲ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕਿਉਂ ਕਰਮ ਸਹਿਜ ਨੂੰ ਪੈਦਾ ਨਹੀਂ ਕਰ ਸਕਦੇ? ਇਨ੍ਹਾਂ ਦੋਹਾਂ ਦਾ ਉਤਰ ਅਗੋਂ ਪ੍ਰਤੀਤ ਹੋ ਆਉਂਦਾ ਹੈ ਕਿ ਜੋ ਕਰਮ ਹੈ ਸਭ ਦਾ ਆਸਰਾ 'ਹਉਂ' ਹੈ। ਹਉਂ ਨਾਲ ਕਰਮ ਕੀਤੇ ਜੇ ਮਾੜੇ ਕਰਮਾਂ ਦੀ ਮੈਲ ਨੂੰ ਵਰਜਦੇ ਹਨ, ਤਾਂ ਆਪਣੀ ਹਉਂ ਦੀ ਮੈਲ ਨੂੰ ਕੀਕੂੰ ਕੱਟ ਦੇਣ? ਹਉਂ ਹੀ ਦੀਰਘ ਰੋਗ ਹੈ, ਹਉਂ ਵਿਚ ਹੀ ਪਾਪਾਂ ਨਾਲ ਮਤ ਭਰੀਦੀ ਹੈ ਤੇ ਹਉਂ ਨਾਲ ਹੀ ਧੋਈਦੀ ਹੈ। ਹਉਂ ਵਿਚ ਮੋਖ ਮੁਕਤ ਦੀ ਸਾਰ ਨਹੀਂ ਪੈਂਦੀ, **'ਹਉਂ ਵਿਚ ਮਾਇਆ ਹਉ ਵਿਚਿ ਛਾਇਆ'**{ਆਸਾ/੪੬੬} ਹੈ। ਸੋ ਜਦ ਹਉਂ ਸੁਕ੍ਰਿਤ ਕਰਮ ਕਰਾਕੇ ਆਪ ਅੰਦਰ ਬੈਠੀ ਰਹਿੰਦੀ ਹੈ ਤੇ ਹਉਂ ਵਿਚ ਮਾਯਾ ਛਾਯਾ ਹੈ, ਤਾਂ ਮਾਯਾ ਛਾਯਾ ਹੀ ਭਰਮ ਅਰ ਸੰਸੇ ਨੂੰ ਆਖਦੇ ਹਨ। ਸੰਸੇ ਦੀ ਮੈਲ ਤਾਂ ਨਾਂ ਗਈ, ਤਦ ਸਹਿਜ ਕਿਥੋਂ ਆਵੇ, ਕਿਉਂਕਿ ਸਹਿਜ ਤਾਂ ਨਿਰੋਲ ਆਤਮ ਰੰਗ ਦਾ ਨਾਮ ਹੈ। ਇਸ ਕਰਕੇ ਸਤਿਗੁਰ ਜੀ ਆਖਦੇ ਹਨ ਕਿ ਕਰਮ ਸ਼ੁਭ ਕਰੋ ਪਰ ਇਨ੍ਹਾਂ ਨੂੰ **'ਸਹਿਜ'** ਉਪਜਾਊ ਨਾਂ ਸਮਝੋ। ਇਹ ਕਰੋ ਕਿ ਨਾਮ ਵਿਚ ਲੱਗੋ ਤੇ ਵਾਹਿਗੁਰੂ ਨਾਲ ਚਿਤ ਜੋੜ ਦਿਓ। ਇਹ ਕਰਨ ਵਿਚ ਆਪੇ ਤੇ ਟੇਕ ਨਹੀਂ ਬੈਠਦੀ, ਪ੍ਰੇਮ ਆਪੇ ਨੂੰ ਵਾਹਿਗੁਰੂ ਵਲ ਲੈ ਜਾਂਦਾ ਹੈ, ਉਸ ਨਾਲ ਜੋੜਦਾ ਤੇ ਆਪੇ ਤੋਂ ਭੁਲਾਂਦਾ ਹੈ, ਸੋ ਪਹਿਲਾ ਅਸਰ ਮਨ ਦਾ ਧੋਪ ਜਾਣਾ ਹੁੰਦਾ ਹੈ, ਨਾਮ ਤੇ ਵਾਹਿਗੁਰੂ ਦਾ ਪ੍ਰੇਮ ਭਰਿਆ ਧਯਾਨ ਮਨ ਨੂੰ ਧੋ ਦੇਂਦਾ ਹੈ। ਜਦੋਂ ਇਹ ਨਿਰਮਲਤਾ ਪੂਰਨ ਹੁੰਦੀ ਹੈ ਤਾਂ ਗੁਰੂ ਦੇ ਪ੍ਰਸਾਦਿ ਨਾਲ **'ਸਹਿਜ'** ਆ ਜਾਂਦਾ ਹੈ। ਮੋਖ ਦੁਆਰਾ ਕਰਮਾਂ ਦਾ ਫਲ ਨਹੀਂ, ਨਦਰ ਦਾ ਫਲ ਹੈ, ਇਹ ਜਾਣਕੇ ਆਲਸ ਧਾਰਨਾ ਭੁੱਲ ਹੈ। ਆਲਸੀ ਲਈ ਤਮੋਗੁਣ ਵਿਚ ਲੀਨਤਾ ਹੀ ਫਲ ਹੈ। ਜੋ ਵਸਤੂ ਮੇਹਰ ਦੀ ਹੈ, ਉਸ ਲਈ ਤਿਆਰੀ, ਮੰਗ ਦੀ ਤਿਆਰੀ, **'ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥ ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥'**{ਆਸਾ/੩੪੯} ਪੁਨਾ **'ਕਬੀਰ ਕੇਸੋ ਕੇਸੋ ਕੂਕੀਐ ਨਾ ਸੋਈਐ ਅਸਾਰ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥'**{੨੨੩} ਜੇ ਕੋਈ ਸ਼ੈ ਮੇਹਰ ਨਾਲ ਲੱਭਣੀ ਹੈ ਤਾਂ ਝੋਲੀ ਅਡਕੇ ਦਾਤੇ ਦੇ ਦੁਆਰੇ ਨਿਮਾਣੇ ਹੋਕੇ ਆਸਾਵੰਦ ਬਨਣਾਂ ਤੇ ਹਰਦਮ ਸਾਵਧਾਨ ਰਹਿਣਾ, ਇਹ ਤਿਆਰੀ ਜ਼ਰੂਰੀ ਹੈ। ਸੋ ਇਸ ਬਿਧਿ ਪੂਰੇ ਗੁਰੂ ਜੀ ਨਾਮ ਵਿਚ ਲੱਗਣ ਤੇ ਵਾਹਿਗੁਰੂ ਨਾਲ ਪ੍ਰੇਮ ਕਰਨ ਦੀ ਤਿਆਰੀ ਮਨ ਨੂੰ ਨਿਰਮਲ ਕਰਨੇ ਦੀ ਦੱਸਦੇ ਹਨ। **'ਘੜੀਐ ਸਬਦੁ ਸਚੀ ਟਕਸਾਲ'** ਤੋਂ **'ਨਾਨਕ ਨਦਰੀ ਨਦਰਿ ਨਿਹਾਲ'**{ਜਪੁਜੀ} ਦਾ ਦਰ ਹੈ। ਵੀਚਾਰਨ ਦੀ ਬਾਤ ਹੈ,

ਜਿਸ ਤਰੱਦਦ ਵਿਚ ਹਉਂ ਨੇ ਕੱਟੀ ਜਾਂਣਾ ਹੈ, ਜਿਸ ਸ਼ੈ ਦੀ ਪ੍ਰਾਪਤੀ ਵਿਚ ਹਉਂ ਦੀ ਲੇਸ਼ ਨਹੀਂ ਹੈ, ਉਸ ਨੂੰ ਮਿਹਰ, ਪ੍ਰਸ਼ਾਦ, ਨਦਰ ਦੇ ਸਿਵਾ ਹੋਰ ਕਿਸ ਕਾਰਣ ਤੋਂ ਮਿਲੀ ਆਖ ਸਕਦੇ ਹਾਂ।

**ਪਦਾਰਥ**—ਕਰਮੀ=ਚੰਗੇ ਮੰਦੇ ਕਰਮਾਂ ਕਰਕੇ। ਸਹਜੁ=ਸੁਤੇ ਸਿਧ, ਜੀਵ ਜਿੱਕੁਰ ਦੇ ਰੰਗ ਵਿਚ ਰਹੇ ਉਸ ਨੂੰ ਦਸ਼ਾ ਯਾ ਅਵਸਥਾ ਆਖਦੇ ਹਨ, ਐਥੋਂ ਤਾਈਂ ਕਿ ਆਤਮ ਉਨਤੀ ਦੇ ਰੰਗ ਬੀ ਸਾਰੇ ਅਵਸਥਾ ਕਹਾਂਦੇ ਹਨ, ਪਰ ਜਦ ਤਕ ਇਸ ਦੇ ਉਨਤੀ ਦੇ ਰੰਗਾਂ ਨੂੰ ਅਵਸਥਾ ਕਹਿੰਦੇ ਹਨ ਤਦ ਤਕ ਇਹ ਲਹਾਉ ਚੜ੍ਹਾਉ ਬਣਿਆ ਰਹਿੰਦਾ ਹੈ, ਜਦੋਂ ਆਤਮਾ ਨਿਰਮਲ, ਆਪਣੇ ਆਤਮ ਸੁਭਾਵ ਵਿਚ (ਜੋ ਸੁਤੇ ਉਸਦੇ ਆਨੰਦ, ਰਸ, ਪ੍ਰੇਮ ਸਰੂਪ ਹੈ) ਅਡੋਲ, ਸ਼ਾਂਤ, ਸਰੂਪ ਹੋਕੇ ਖੇਡਦੀ ਹੈ, ਜਿਸ ਨੂੰ ਅਵਸਥਾ ਤੋਂ ਪਾਰ 'ਯਥਾਰਥ' ਆਖੀਏ ਤਾਂ ਠੀਕ ਹੈ, ਉਸ ਨੂੰ **"ਸਹਜ"** ਆਖਦੇ ਹਨ।

| <u>ਮੂਲ</u> | <u>ਅਰਥ</u> |
|---|---|
| **ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥ ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥ ੧੯ ॥** | (ਜੋ ਪੁਰਸ਼) ਅੰਦਰੋਂ ਮੈਲੇ (ਤੇ) ਬਾਹਰੋਂ ਸ਼ੁੱਧ ਹਨ (ਹਾਂ ਜੋ ਕੇਵਲ) ਬਾਹਰੋਂ ਸ਼ੁਧ (ਹਨ) ਪਰ (ਜਿਨ੍ਹਾਂ ਦੇ) ਜੀਵ ਮੈਲੇ (ਹਨ) ਉਨ੍ਹਾਂ ਨੇ (ਇਹ ਮਾਨੁਖਾ) ਜਨਮ ਜੂਏ ਵਿਚ ਹਾਰ ਦਿਤਾ ਹੈ, (ਉਨ੍ਹਾਂ ਨੂੰ ਇਕ) ਤ੍ਰਿਸ਼ਨਾ (ਦਾ) ਵੱਡਾ ਰੋਗ ਲਗ (ਗਿਆ ਹੈ) ਜਿਸ ਕਰਕੇ (ਉਨ੍ਹਾਂ ਨੇ) ਮਰਣ (ਨੂੰ) ਦਿਲੋਂ ਭੁਲਾ ਦਿਤਾ ਹੈ। ਵੇਦਾਂ ਵਿਚ ਉੱਤਮ (ਚੀਜ਼ ਜੋ) ਨਾਮ (ਹੈ) ਉਹ ਨਹੀਂ ਸੁਣਦੇ (ਤੇ ਵੇਦਾਂ ਵਿਚ ਦ੍ਰਿੜਾਏ ਕਰਮ ਕਾਂਡ ਦੇ ਝਮੇਲਿਆਂ ਵਿਚ ਫਸੇ ਹੋਏ) ਭੂਤਨਿਆਂ ਵਾਂਗੂੰ ਫਿਰਦੇ ਹਨ। ਜਿਨ੍ਹਾਂ ਨੇ ਸਚ ਛੋੜ ਦਿਤਾ (ਤੇ) ਕੂੜ ਨੂੰ ਲੱਗੇ ਉਨ੍ਹਾਂ ਨੇ ਜਨਮ ਜੂਏ ਵਿਚ ਹਾਰ ਦਿਤਾ, ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ)॥੧੯॥ |

**ਭਾਵ**—ਪਿਛਲੀ ਪਉੜੀ ਵਿਚ ਸਤਿਗੁਰੂ ਜੀ ਦੱਸ ਆਏ ਹਨ ਕਿ ਸਹਜ ਦੀ ਪ੍ਰਾਪਤੀ ਲਈ ਚੰਗੇ ਕਰਮ ਪੂਰਨ ਸਾਧਨ ਨਹੀਂ ਹਨ। ਜੀ ਦੀ ਮਲੀਨਤਾ ਪਿਛੇ ਦੱਸ ਆਏ ਹਨ ਕਿ ਸੰਸੇ ਨਾਲ ਜੀਉ ਮਲੀਨ ਹੈ। ਫੇਰ ਇਸ਼ ਦੇ ਧੋਣ ਦਾ ਸੰਜਮ ਦੱਸ ਆਏ ਹਨ। ਹੁਣ ਕਈ ਲੋਕ ਸਾਨੂੰ ਇਹ ਸੰਜਮ ਕਰਦੇ ਦਿਸਦੇ ਹਨ, ਅਸੀਂ ਸਮਝਦੇ ਹਾਂ ਕਿ ਇਹ ਸਹਜ ਵਿਚ ਹਨ, ਪਰ ਨਹੀਂ ਉਥੇ ਪਖੰਡ ਹੈ। ਉਸ ਧੋਖੇ ਨੂੰ ਦੂਰ ਕਰਨੇ ਲਈ ਦੱਸਦੇ ਹਨ ਕਿ ਜੋ ਜੋ ਅੰਦਰੋਂ ਨਿਰਮਲ ਹੋਏ ਹਨ, ਉਹਨਾਂ ਨੇ ਸਹਜ ਪਾਇਆ ਹੈ ਪਰ ਜੋ ਅੰਦਰੋਂ ਮੈਲੇ ਹਨ ਤੇ ਬਾਹਰੋਂ ਨਿਰਮਲਤਾਈ ਦਾ ਭੇਖ ਬਨਾਉਂਦੇ ਹਨ, ਓਹਨਾਂਨੇ ਸਹਜ ਨਹੀਂ ਪਾਯਾ, ਉਨ੍ਹਾਂ ਨੇ ਆਪਣਾ ਜਨਮ ਪਦਾਰਥ ਜੂਏ ਵਿਚ ਹਾਰ ਦਿਤਾ ਹੈ। ਜੂਆ ਖੇਡਿਆ ਹੈ, ਬਾਹਰ ਦੀ ਅਬਰੋ ਜਿੱਤੀ ਹੈ ਤੇ ਅੰਦਰ ਦਾ ਸੁਖੁ ਹਾਰਿਆ ਹੈ। ਪ੍ਰਸ਼ਨ ਹੁੰਦਾ ਹੈ ਕਿ ਐਸਾ ਕਰਦੇ ਕਿਉਂ ਹਨ? ਉੱਤਰ ਦੇਂਦੇ ਹਨ ਕਿ ਤ੍ਰਿਸ਼ਨਾ ਕਰਾਉਂਦੀ ਹੈ, ਲੋਕਾਂ ਨੇ ਪਰਮੇਸੁਰ ਦੀ ਲਿਵ ਅੰਦਰੋਂ ਤੋੜ ਦਿਤੀ ਹੈ ਤੇ ਤ੍ਰਿਸ਼ਨਾ ਵਿਚ ਲੱਗੇ ਹਨ। ਤ੍ਰਿਸ਼ਨਾ ਵਾਲੇ ਤੇਂ ਮਾਯਾ ਪੈਂਦੀ ਹੈ ਅਰ ਉਸ ਦੀ ਮਤਿ ਇਹ ਬਣਾ ਦੇਂਦੀ ਹੈ ਕਿ ਮਰਨਾ ਕਿਸ ਨੇ ਹੈ? ਮਾਯਾ ਆਪਣਾ ਜਾਲ ਤ੍ਰਿਸ਼ਨਾ ਦੇ ਹਨੇਰੇ ਵਿਚ

ਪਾਕੇ ਮਨ ਨੂੰ ਮਰਨਾ ਭੁਲਾਕੇ ਸਦਾ ਦੇ ਜੀਵਨ ਵਲੋਂ ਉਸ ਦੀ ਪ੍ਰਾਪਤੀ ਦੀ ਚਾਹ ਤੇ ਲਿਵ ਵਲੋਂ ਤੋੜ ਦੇਂਦੀ ਹੈ; ਬਸ ਮਨ ਫਿਰ ਪਿਆ ਸੰਸਾਰ ਪ੍ਰਾਪਤੀ ਵਿਚ ਖਪ ਖਪ ਮਰਦਾ ਹੈ, ਬਿਰਤੀ ਨਾਨਾਂ ਪਦਾਰਥਾਂ ਦੀ ਪ੍ਰਾਪਤੀ, ਹਰਨ ਦੇ ਭੈ ਅਤੇ ਹੋਰ ਤੌਖਲਿਆਂ ਵਿਚ ਭੂਤ ਸਮਾਨ ਖਿੰਡਕੇ ਕਮਜ਼ੋਰ ਤੇ ਨਿਤਾਣੀ ਹੋ ਜਾਂਦੀ ਹੈ। ਸੰਸਾਰ ਦੇ ਧਰਮ ਪੁਸਤਕਾਂ ਵਿਚ ਜੋ ਸਭ ਤੋਂ ਚੰਗਾ ਤ੍ਰੀਕਾ ਤ੍ਰਿਸ਼ਨਾ ਵੱਢਣ ਦਾ ਤੇ ਮੁੜ ਲਿਵ ਲੱਗਣ ਦਾ ਹੈ ਸੋ ਨਾਮ ਹੈ, ਇਸ ਨੂੰ ਬੀ ਨਹੀਂ ਸੁਣਦੇ। ਜ਼ਾਹਰਾ ਕਰਮ ਕਾਂਡ ਵਿਚ ਫਸਕੇ ਅੰਦਰੋਂ ਸਚ ਛੱਡਕੇ ਭੇਖ ਦਾ ਹੋਰ ਭੂਤਨ-ਪੁਣਾ ਸਿਖ ਜਾਂਦੇ ਹਨ। ਸਚ ਉਨ੍ਹਾਂ ਨੇ ਛਡ ਦਿਤਾ, ਕੂੜ ਵਿਚ ਪ੍ਰੀਤ ਪੈ ਗਈ, ਉਨ੍ਹਾਂ ਨੂੰ ਅੰਤ ਖੁਆਰੀ, ਰੂਹ ਦੀ ਪਰੇਸ਼ਾਨੀ, ਆਤਮਾ ਦਾ ਘਬਰਾ, ਮਨ ਦੇ ਉਲਾਂਭੇ, ਡਰਾਉਣੀ ਅਕਲ ਤੇ ਪਛੁਤਾਵੇ ਪ੍ਰਾਪਤ ਹੋਏ, ਹੀਰਾ ਜਨਮ ਹਾਰਿਆ ਗਿਆ।

| ਮੂਲ | ਅਰਥ |
|---|---|
| **ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥ ੨੦ ॥** | (ਜੋ ਪੁਰਸ਼) ਅੰਦਰੋਂ ਸ਼ੁਧ (ਹਨ, ਉਨ੍ਹਾਂ ਦਾ) ਬਾਹਰ (ਸੁਤੇ ਹੀ) ਸ਼ੁਧ ਹੈ। (ਹਾਂ ਜੇ) ਅੰਦਰੋਂ ਸ਼ੁਧ (ਹਨ ਉਂਵ) ਬਾਹਰੋਂ ਸ਼ੁਧ (ਹਨ) ਤੇ ਸਤਿਗੁਰੂ ਤੋਂ (ਸਿਖੀ ਹੋਈ ਨਾਮ ਦੀ ਸੱਚੀ) ਕਾਰ ਕਮਾਈ ਹੈ। (ਉਨ੍ਹਾਂ ਨੂੰ) ਕੂੜ ਦੀ ਸੋਇ (ਵੀ) ਨਹੀਂ ਪਹੁੰਚਦੀ (ਤੇ ਉਨ੍ਹਾਂ ਦੀ) ਵਾਸ਼ਨਾਂ ਸਚੇ ਵਾਹਿਗੁਰੂ (ਵਿਚ) ਸਮਾਈ ਹੈ। ਜਿਨ੍ਹਾਂ ਨੇ ਰਤਨ ਰੂਪ (ਮਨੁਖਾ) ਜਨਮ ਜਿੱਤਿਆ ਹੈ ਉਹੀ ਭਲੇ ਵਣਜਾਰੇ ਹਨ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ ਕਿ ਜਿਹੜੇ ਸਦਾ ਗੁਰੂ ਨਾਲ ਰਹਿੰਦੇ ਹਨ, ਉਨ੍ਹਾਂ ਦੇ ਮਨ (ਸਦਾ) ਨਿਰਮਲ ਹਨ॥੨੦॥ |

**ਭਾਵ**—ਪਿਛਲੀ ਪਉੜੀ ਦਾ ਇਹ ਪਰਤਵਾਂ ਰੁਖ਼ ਹੈ। ਜੋ ਅੰਦਰੋਂ ਨਿਰਮਲ ਹਨ, ਬਾਹਰੋਂ ਨਿਰਮਲ ਹਨ। ਚਿਹਰਾ ਮਨ ਦਾ ਮੁਨੀਬ ਹੈ, ਜੇ ਮਨ ਨਿਰਮਲ ਹੈ ਤਾਂ ਚਿਹਰੇ ਪਰ ਨਿਰਮਲਤਾਈ ਦਾ ਨੂਰ ਝਲਕੇਗਾ। ਪਰ ਏਹ ਮਨ ਦੀ ਨਿਰਮਲਤਾ ਕਿਨ੍ਹਾਂ ਨੂੰ ਲੱਭਦੀ ਹੈ ਜੋ ਸਤਿਗੁਰ ਤੋਂ ਕਰਣੇ ਯੋਗ ਕਾਰ ਪ੍ਰਾਪਤ ਕਰਦੇ ਹਨ, ਉਹ ਕਾਰ ਪਿੱਛੇ ਦਸ ਆਏ ਹਨ ਕਿ **'ਨਾਮ'** ਹੈ। ਹੁਣ ਉਨ੍ਹਾਂ ਨਾਮ ਪ੍ਰੇਮੀਆਂ ਦੀ ਅਵਸਥਾ ਦੱਸਦੇ ਹਨ ਕਿ ਨਾਮ ਨਾਲ ਐਸੇ ਸ਼ੁਧ ਹੋਏ ਹਨ ਕਿ ਮਾਯਾ ਅਸਰ ਨਹੀਂ ਪਾਉਂਦੀ, ਭੁਲੇਖੇ ਵਿਚ ਨਹੀਂ ਫਸਾਉਂਦੀ, ਐਥੋਂ ਤਾਂਈਂ ਕਿ ਝੂਠ ਦੀ ਸੋ ਬੀ ਸੁਣਨੇ ਨੂੰ ਉਹ ਤਿਆਰ ਨਹੀਂ ਹਨ। ਸੱਚ ਅੰਦਰ ਹੈ ਤੇ ਸੱਚ ਨੂੰ ਆਪਣੀ ਵਲ ਖਿਚਦੇ ਹਨ, ਝੂਠ ਵਾਸਤੇ ਉਨ੍ਹਾਂ ਦੇ ਅੰਦਰੋਂ ਉਦਕਰਖ ਸ਼ਕਤੀ (ਧੱਕਾ ਮਾਰਕੇ ਆਪ ਤੋਂ ਪਰੇ ਸਿਟਣ ਵਾਲੀ ਤਾਕਤ) ਕੰਮ ਕਰਦੀ ਹੈ, ਕਿਉਂਕਿ ਉਨ੍ਹਾਂ ਦੀ ਇੱਛਾ ਝੂਠ ਵਲੋਂ ਪਿੱਠ ਦੇਕੇ ਸੱਚ ਵਿਚ ਲੀਨ ਹੈ, ਲਿਵ ਲੀਨ ਪੁਰਖ ਦੂਜੀ ਗੱਲ ਕਢ ਸੁਟਦਾ ਹੈ। ਐਸੇ ਪੁਰਖ ਜੁਆਰੀਏ ਨਹੀਂ ਪਰ ਵਣਜਾਰੇ ਹਨ, ਅਰ ਓਹ ਵਣਜਾਰੇ ਭੀ ਭਲੇ ਹਨ, ਕਿਉਂਕਿ ਹਰਦਮ ਸਤਿਗੁਰੂ ਦੇ ਸਿਮਰਨ ਵਿਚ ਰਹਿੰਦੇ ਹਨ, ਜਿਸ ਨਾਲ ਜਨਮ ਜਨਮ ਦੀ ਮਲ **(ਪ੍ਰਭ ਕੈ ਸਿਮਰਨ ਮਨ ਕੀ ਮਲ ਜਾਇ)**{ਸੁਖਮਨੀ} ਦੂਰ ਹੁੰਦੀ ਹੈ, ਇਸ ਤਰ੍ਹਾਂ ਸਦਾ ਸਤਿਗੁਰੂ ਦੇ ਨਾਲ ਵਸਕੇ ਓਹ ਸਦਾ ਨਿਰਮਲ ਰਹਿੰਦੇ ਹਨ।

| ਮੂਲ | ਅਰਥ |
|---|---|
| **ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ੨੧॥** | ਜੇ ਕੋਈ ਸਿਖ ਗੁਰੂ ਵਲੋਂ ਸਨਮੁਖ ਹੋਵੇ, (ਹਾਂ ਜੇਕਰ) ਕੋਈ ਸਿੱਖ ਸਨਮੁਖ ਹੋਵੇ (ਉਹ ਫੇਰ ਆਪਣੇ) ਜੀਓਂ ਗੁਰੂ ਦੇ ਨਾਲ ਰਹੇ। ਗੁਰੂ ਦੇ ਚਰਨਾਂ ਦਾ ਹਿਰਦੇ ਵਿਚ ਧਿਆਨ ਧਰੇ (ਆਪਣੇ) ਆਤਮੇਂ ਦੇ ਅੰਦਰ (ਸਤਿਗੁਰੂ ਦੀ) ਸੰਮ੍ਹਾਲ ਕਰੇ। ਆਪਾ (ਭਾਵ ਨੂੰ) ਛੱਡਕੇ ਸਦਾ ਗੁਰੂ ਦੇ ਆਸਰੇ ਰਹੇ, ਗੁਰੂ ਤੋਂ ਬਿਨਾਂ ਹੋਰ ਕਿਸੇ, ਨੂੰ (ਉੱਚਾ, ਚੰਗਾ ਤੇ ਪਿਆਰਾ) ਨਾ ਜਾਣੇ। (ਆਖਦੇ ਹਨ ਗੁਰੂ) ਨਾਨਕ (ਦੇਵ ਜੀ) ਸੁਣਹੁ ਹੇ ਸੰਤੋ! ਉਹ ਸਿੱਖ ਸਨਮੁਖ ਹੁੰਦਾ ਹੈ॥੨੧॥ |

**ਭਾਵ**—ਸਨਮੁਖ ਸਿੱਖ ਦੀ ਕਰਣੀ ਕਾਰ ਲਿਖਦੇ ਹਨ। ਉਹ ਸਨਮੁਖ ਨਹੀਂ ਜੋ ਕੇਵਲ ਆਖਦਾ ਹੈ ਕਿ ਮੈਂ ਸਿੱਖ ਹਾਂ, ਸਗੋਂ ਉਹ ਸਨਮੁਖ ਹੈ ਜੋ ਅੰਦਰ ਆਤਮੇਂ ਸਤਿਗੁਰੂ ਦਾ ਧਿਆਨ ਧਰਦਾ, ਉਹਨਾਂ ਨੂੰ ਸਭ ਤੋਂ ਉੱਚਾ ਚੰਗਾ ਤੇ ਪਿਆਰਾ ਜਾਣਦਾ ਹੈ, ਸਤਿਗੁਰੂ ਦੇ ਖ਼ਿਆਲ ਦੀ ਅੰਦਰ ਸਦਾ ਸੰਭਾਲ ਰਖਦਾ ਹੈ, ਅਰ ਏਸੇ ਟੇਕ ਤੇ ਆਸਰਾ ਧਰਦਾ ਹੈ। ਸਤਿਗੁਰੂ ਨਾਲ ਮੇਲ ਹੈ ਤੇ ਪਿਆਰ ਨਾਲ ਹੈ। ਪਿਆਰ ਉਹ ਜੋ ਅੰਤਰ ਆਤਮੇਂ ਵੱਸਦਾ ਹੈ, ਪਿਆਰੇ ਨੂੰ ਹਿਰਦੇ ਤੋਂ ਕਦੇ ਭੁੱਲ ਨਹੀਂ ਸਕਦਾ; ਕਦੇ ਉਸ ਨੂੰ ਆਪਣੇ ਪ੍ਰੀਤਮ ਤੋਂ ਬਿਨਾਂ ਹੋਰ ਕੋਈ ਚੰਗੇਰਾ ਤੇ ਪਿਆਰਾ ਨਹੀਂ ਲੱਗਦਾ। ਜੇਕਰ ਪ੍ਰੇਮੀ ਪ੍ਰੀਤਮ ਨੂੰ ਭੁੱਲ ਜਾਵੇ ਯਾ ਪ੍ਰੀਤਮ ਤੋਂ ਕੋਈ ਹੋਰ ਚੰਗਾ ਲੱਗ ਜਾਵੇ ਤਾਂ ਪ੍ਰੇਮ ਵਿਚ ਫਰਕ ਪੈ ਜਾਂਦਾ ਹੈ। ਦੂਸਰੇ ਪ੍ਰੇਮੀ ਦਾ ਦਿਲ ਸਾਫ ਤੇ ਕੋਮਲ ਹੁੰਦਾ ਹੈ, ਜਿਸ ਨੂੰ ਚੰਗਾ ਜਾਣਦਾ ਹੈ, ਉਸ ਦੇ ਸੁਭਾਵ ਤੇ ਗੁਣ ਔਗੁਣ ਦਾ ਅਕਸ ਦਿਲ ਤੇ ਪੈਕੇ ਦਿਲ ਖ਼ਰਾਬ ਹੋ ਜਾਂਦਾ ਹੈ। ਸਭ ਤੋਂ ਚੰਗਾ ਸਤਿਗੁਰ ਹੈ, ਸਤਿਗੁਰ ਦੇ ਸੁਭਾਉ ਤੇ ਗੁਣਾਂ ਦਾ ਅਸਰ ਦਿਲ ਪਰ ਸਭ ਤੋਂ ਨੇਕ ਪਏਗਾ, ਇਸ ਕਰਕੇ ਅੰਤਰ ਆਤਮੇ ਸਤਿਗੁਰ ਵਰਗਾ ਕਿਸੇ ਨੂੰ ਨਹੀਂ ਜਾਣਨਾ ਚਾਹੀਦਾ। ਜਦ ਵੈਸਾ ਕਿਸੇ ਨੂੰ ਜਾਣੇਗਾ ਰਸ ਭੰਗ ਹੋ ਜਾਵੇਗਾ। ਇਸ ਕਰਕੇ ਸੰਤਾਂ ਨੂੰ ਸੰਬੋਧਨ ਕਰਕੇ ਸ੍ਰੀ ਗੁਰੂ ਜੀ ਸਨਮੁਖ ਦਾ ਤਾਤਪਰਜ ਦਸਦੇ ਹਨ ਕਿ ਅੰਤਰ ਆਤਮੇ ਸਤਿਗੁਰ ਨੂੰ ਪ੍ਰੇਮ ਕਰੇ, ਉਨ੍ਹਾਂ ਦੇ ਧਿਆਨ ਦੀ ਯਾਦ ਵਿਚ ਰਹੇ ਅਰ ਹੋਰ ਕਿਸੇ ਨੂੰ ਉਹਨਾਂ ਦੇ ਲਵੇ ਨਾ ਲਾਵੇ।

| ਮੂਲ | ਅਰਥ |
|---|---|
| **ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥ ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥ ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥ ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥ ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥ ੨੨ ॥** | ਜੇ ਕੋਈ ਗੁਰੂ ਤੋਂ ਬੇਮੁਖ ਹੋਵੇ (ਉਹ) ਸਤਿਗੁਰੂ ਤੋਂ ਬਿਨਾਂ ਮੁਕਤਿ ਨਹੀਂ (ਪਾਵੇਗਾ)। (ਹਾਂ) ਹੋਰਥੇ ਕੋਈ ਮੁਕਤ ਨਹੀਂ ਪਾਵੇਗਾ, ਬਿਬੇਕੀਆਂ ਨੂੰ ਜਾਕੇ ਪੁਛ ਲਵੋ। (ਭਾਵੇਂ) ਅਨੇਕ ਜੂਨਾਂ ਵਿਚ ਭਰਮ ਆਵੇ, ਸਤਿਗੁਰ ਤੋਂ ਬਿਨਾਂ ਮੁਕਤ ਨਹੀਂ ਪਾਏਗਾ। ਫਿਰ ਸਤਿਗੁਰ ਦੀ ਹੀ ਚਰਨੀਂ ਲੱਗਕੇ ਮੁਕਤ ਪਾਏਗਾ (ਜਦੋਂ) ਸਤਿਗੁਰੂ (ਉਸ ਨੂੰ) ਸ਼ਬਦ ਸੁਣਾਏਗਾ। (ਕਹਿੰਦੇ ਹਨ ਸਤਿਗੁਰੂ) ਨਾਨਕ, ਵੀਚਾਰਕੇ ਵੇਖੋ ਸਤਿਗੁਰ ਤੋਂ ਬਿਨਾ ਮੁਕਤਿ ਨਹੀਂ ਪਾਏਗਾ॥੨੨॥ |

**ਭਾਵ**—ਬੇਮੁਖ ਉਹ ਹੈ, ਜੋ ਸ਼ਰਣ ਆਵੇ ਪਰ ਕੋਈ ਭਰਮ, ਭੈ, ਲੈਕੇ ਦਰੁਸਤ ਹੋਣ ਦੀ ਥਾਂ ਸਤਿਗੁਰ ਵਲ ਪਿੱਠ ਕਰ ਜਾਵੇ। ਸਨਮੁਖ ਦੇ ਉਲਟ ਬੇਮੁਖ ਹੈ। ਸਨਮੁਖ ਦੇ ਅੰਦਰ ਪ੍ਰੇਮ ਦਾ ਕਿਣਕਾ ਹੁੰਦਾ ਹੈ ਜਿਸ ਦੇ ਉਦਾਲੇ ਉਸ ਦਾ ਮਨ ਸਦਕੇ ਹੁੰਦਾ ਹੈ, ਬੇਮੁਖ ਦੇ ਅੰਦਰ ਘ੍ਰਿਣਾ ਦਾ ਕਿਣਕਾ ਆ ਪੈਂਦਾ ਹੈ, ਜਿਸ ਪਰ ਉਸ ਦੀ ਟੇਕ ਹੋ ਜਾਂਦੀ ਹੈ। ਪ੍ਰੇਮ ਤੇ ਘ੍ਰਿਣਾਂ ਇਕ ਦੂਜੇ ਦੇ ਐਨ ਉਲਟ ਨੁਕਤੇ ਹਨ। ਮੁਕਤੀ ਪ੍ਰੇਮ ਨਾਲ ਪ੍ਰਾਪਤ ਹੁੰਦੀ ਹੈ, ਜਿਸ ਦੇ ਅੰਦਰ ਘ੍ਰਿਣਾਂ ਆ ਵੜੀ, ਉਸ ਦੀ ਮੁਕਤਿ ਕਿਥੇ? ਉਹ ਤਾਂ ਉਲਟ ਪਾਸੇ ਤੁਰ ਪਿਆ, ਪਰ ਦਿਆਲ ਸਤਿਗੁਰ ਜੀ ਦੱਸਦੇ ਹਨ ਕਿ ਉਹ ਮਾਰਿਆ ਨਹੀਂ ਜਾਏਗਾ, ਸਗੋਂ ਭਟਕ ਭਟਕਕੇ ਜਦੋਂ ਸ਼ਰਣ ਆਵੇਗਾ ਮੁਕਤ ਪਾਵੇਗਾ। ਸਤਿਗੁਰ ਦੇ ਅੰਦਰ ਸਦਾ ਪ੍ਰੇਮ ਹੈ, ਓਹ ਫੇਰ ਸ਼ਬਦ ਸੋਹਿਲਾ ਸੁਣਾਕੇ ਉਸਦੀ ਬ੍ਰਿਤੀ ਨੂੰ ਨਾਮ ਵਿਚ ਜੋੜਕੇ ਘ੍ਰਿਣਾਂ ਤੋਂ ਧੋ ਸੁੱਟੇਗਾ ਅਰ ਵਾਹਿਗੁਰੂ ਦੇ ਚਰਨ ਸ਼ਰਨ ਪਹੁੰਚਾ ਦੇਵੇਗਾ, ਪਰ ਘ੍ਰਿਣਾਂ ਵਾਲਾ ਖੁਆਰ ਅਤਿ ਦੁਖੀ ਹੋਵੇਗਾ ਅਰ ਦੁਖ ਪਾ ਪਾਕੇ ਇਸ ਤੋਂ ਨਿਕਲੇਗਾ।

| ਮੂਲ | ਅਰਥ |
|---|---|
| **ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥ ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥ ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥ ੨੩ ॥** | ਆਵੋ ਹੇ ਸਿੱਖੋ! (ਹੇ) ਸਤਿਗੁਰੁ ਦੇ ਪਿਆਰਿਓ! ਸੱਚੀ ਬਾਣੀ ਗਾਵੋ, ਬਾਣੀ ਤਾਂ (ਕੇਵਲ) ਗੁਰੂ ਦੀ ਗਾਵੋ ਜੋ ਬਾਣੀਆਂ ਦੀ ਸਿਰ ਬਾਣੀ ਹੈ। (ਏਹ ਬਾਣੀ) ਜਿਨ੍ਹਾਂ ਪਰ ਮੇਹਰ ਤੇ ਕ੍ਰਿਪਾ ਹੋਵੇ ਉਨ੍ਹਾਂ ਦੇ ਰਿਦੇ ਵਿਚ ਸਮਾਉਂਦੀ ਹੈ। ਵਾਹਿਗੁਰੂ ਦਾ ਸਿਮਰਨ ਕਰੋ, ਵਾਹਿਗੁਰੂ[1] ਦੇ (ਰੰਗ=) ਪ੍ਰੇਮ ਵਿਚ ਰਹੋ, (ਐਉਂ) ਸਦਾ ਅੰਮ੍ਰਿਤ ਪੀਵੋ। ਕਹਿੰਦੇ (ਹਨ ਗੁਰੂ) ਨਾਨਕ ਜੀ ਏਹ ਸੱਚੀ ਬਾਣੀ ਸਦਾ ਗਾਵੋ॥੨੩॥ |

**ਭਾਵ**—ਪਿਛੇ ਮਨਮੁਖ ਤੇ ਉਸ ਦੇ ਦੁਖ ਦਾ ਜ਼ਿਕਰ ਸੀ, ਅਰ ਉਸ ਦੇ ਫੇਰ ਮੁਕਤ ਹੋਣ ਦੀ ਜੁਗਤ ਦੱਸੀ ਸਾਨੇ। ਹੁਣ ਉਹ ਜੁਗਤ ਦੱਸਦੇ ਹਨ ਜੋ ਬੇਮੁਖ ਹੋਣ ਹੀ ਨਾ ਦੇਵੇ। ਪਰਮਾਰਥ ਦੇ ਰਸਤੇ ਵਿਚ ਬਿਖੜੇ ਦਾਉ ਆਉਂਦੇ ਹਨ, ਉਨ੍ਹਾਂ ਤੋਂ ਬਚਾਉਣ ਲਈ ਸਤਿਗੁਰ ਜੀ ਸਦਾ ਦੇ ਬਚਾਉ ਦਾ ਰਸਤਾ ਦੱਸਦੇ ਹਨ: ਕਿ ਸੱਚੀ ਬਾਣੀ ਗਾਵੋ, ਸੱਚੀ ਬਾਣੀ ਉਹ ਹੈ ਜੋ ਗੁਰੂ ਨੇ ਰਚੀ ਹੈ। ਸੰਸਾਰ ਦੀਆਂ ਸਾਰੀਆਂ ਬਾਣੀਆਂ ਤੋਂ ਸ੍ਰੇਸ਼ਟ ਹੈ, ਜਿਸ ਦਾ ਫਲ ਏਹ ਹੈ: ਬਾਣੀ ਵਿਚ ਵਾਹਿਗੁਰੂ ਦਾ ਕੀਰਤਨ ਹੈ, ਕੀਰਤਨ ਦਾ ਫਲ ਮਨ ਦੀ ਮੈਲ ਉਤਰਨੀ, **'ਗੁਣ ਗਾਵਤ ਤੇਰੀ ਉਤਰਸ ਮੈਲ'**। {ਸੁਖਮਨੀ-੨੮੯} ਜਿਸ ਦੇ ਮਨ ਦੀ ਮੈਲ ਉਤਰਦੀ ਰਹੇ ਉਹ ਮਨਮੁਖ ਹੋ ਨਹੀਂ ਸਕਦਾ, ਸਿੱਖਾਂ ਵਿਚ ਕੀਰਤਨ ਮੁੱਖ ਤਪ ਹੈ। ਬਾਣੀ ਦਾ ਕੀਰਤਨ ਸੁਣਦਿਆਂ ਰਾਗ ਦੇ ਅਸਰ ਨਾਲ ਮਨ ਜੁੜਦਾ ਹੈ, ਏਕਾਗ੍ਰ ਹੁੰਦਾ ਹੈ, ਅਰ ਅਰਥ ਭਾਵ ਦੇ ਵੀਚਾਰ ਨਾਲ ਨਿਰਮਲ ਹੁੰਦਾ ਹੈ। ਦੋ ਹੀ ਸਾਨੂੰ ਲੋੜਾਂ ਹਨ, ਮਨ ਦਾ ਨਿਰਮਲ ਹੋਣਾ ਤੇ ਏਕਾਗ੍ਰ ਹੋਣਾ, ਏਹ ਦੋਵੇਂ ਕੀਰਤਨ ਦਾ ਫਲ ਹਨ। ਪ੍ਰੰਤੂ ਕੀਰਤਨ ਕਰਦੇ ਇਹ

੧. ਸਾਰਿਗ ਪਾਣੀ= ਅਕਾਲ ਪੁਰਖ ਵਾਹਿਗੁਰੂ।

ਨਾ ਸਮਝੋ ਕਿ ਅਸੀਂ ਬਾਣੀ ਪੜ੍ਹਦੇ ਹਾਂ, ਏਸ ਕਰਕੇ ਤਰਾਂਗੇ, ਐਸੇ ਖਯਾਲ ਨਾਲ ਬਾਣੀ ਤਾਂ ਪੜ੍ਹੀ, ਪਰ ਮਨ ਵਿਚ ਹਉਂ ਬੈਠ ਗਈ ਜੋ ਫੇਰ ਡੋਬੇਗੀ। ਇਸ ਕਰਕੇ ਸਤਿਗੁਰੂ ਜੀ ਕਹਿੰਦੇ ਹਨ ਕਿ ਆਪਣੇ ਮਨ ਦੀ ਟੇਕ, 'ਹਉਂ' ਤੋਂ ਚੁਕਕੇ ਵਾਹਿਗੁਰੂ ਪਰ ਧਰੋ, ਅਰ ਇਹ ਜਾਣੋਂ ਕਿ ਬਾਣੀ ਦਾ ਕੀਰਤਨ ਜੋ ਅਸੀਂ ਕਰ ਰਹੇ ਹਾਂ ਕਰਤਾ ਪੁਰਖ ਆਪ ਕਰਾ ਰਿਹਾ ਹੈ। ਹਉਂ ਤੇ ਟੇਕ ਰਖਿਆਂ ਜੋ ਰਸ ਆਉਂਦਾ ਹੈ, ਉਹ ਵਿਹੁ ਹੈ, ਕਿਉਂਕਿ ਉਹ ਮਰਨ ਜੰਮਣ ਵਿਚ ਮਾਰੀ ਰਖਦਾ ਹੈ ਤੇ ਆਤਮ ਜੀਵਨ ਦੀ ਰੌ ਪੈਦਾ ਨਹੀਂ ਹੋਣ ਦੇਂਦਾ। ਇਸ ਕਰਕੇ ਆਖਦੇ ਹਨ ਕਿ ਅੰਮ੍ਰਿਤ ਪੀਵੋ, ਜਿਸ ਦੀ ਜੁਗਤ ਏਹ ਹੈ ਕਿ ਵਾਹਿਗੁਰੂ ਦਾ ਸਿਮਰਨ ਕਰੋ ਤੇ ਉਸ ਦੇ ਪ੍ਰੇਮ ਵਿਚ ਰਹੋ। ਸਿਮਰਨ ਤੋਂ ਪ੍ਰੇਮ ਉਪਜਦਾ ਹੈ ਤੇ ਪ੍ਰੇਮ ਵਿਚੋਂ ਰਸ ਉਪਜਦਾ ਹੈ, ਏਹ ਰਸ ਅੰਮ੍ਰਿਤ ਹੁੰਦਾ ਹੈ ਜੋ ਜਨਮ ਮਰਨ ਨੂੰ ਕੱਟਣ ਤੋਂ ਛੁਟ ਆਤਮਾਂ ਨੂੰ ਅਮਰ ਜੀਵਨ ਦਾਤ ਕਰਦਾ ਹੈ। ਇਸ ਲਈ ਫੇਰ ਆਗਜਾ ਕਰਦੇ ਹਨ ਕਿ ਪਿਆਰੇ ਸਿਖੋ! ਤੁਸੀਂ ਸਤਿਗੁਰੂ ਦੀ ਬਾਣੀ ਪੜ੍ਹੋ, ਏਹ ਸਦਾ ਸਨਮੁਖ ਰੱਖੇਗੀ ਤੇ ਬਾਣੀ ਪੜ੍ਹੋ ਸਤਿਗੁਰੂ ਦੀ ਇਹੋ ਸੱਚੀ ਬਾਣੀ ਹੈ, ਇਹ ਕਿਉਂ ਸੱਚੀ ਹੈ? ਅਗਲੀ ਪਉੜੀ ਵਿਚ ਦੱਸਦੇ ਹਨ।

| ਮੂਲ | ਅਰਥ |
|---|---|
| **ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ੨੪ ॥** | ਸਤਿਗੁਰੂ ਤੋਂ ਬਿਨਾਂ ਹੋਰ ਬਾਣੀ ਕੱਚੀ ਹੈ। (ਹਾਂ) ਸਤਿਗੁਰੂ ਤੋਂ ਬਿਨਾਂ ਹੋਰ ਬਾਣੀ ਕਚੀ ਹੈ, ਹਾਂ ਕੱਚੀ ਹੈ। (ਉਸ ਕਚੀ ਬਾਣੀ ਨੂੰ) ਪੜ੍ਹਨ ਵਾਲੇ ਕਚੇ ਹਨ, (ਉਸ ਨੂੰ) ਸੁਣਨ ਵਾਲੇ ਕਚੇ ਹਨ ਤੇ ਕਚਿਆਂ ਨੇ ਉਹ ਰਚੀ ਹੈ। ਜੀਭ ਨਾਲ ਓਹ ਨਿਤ "ਹਰਿ ਹਰਿ" ਕਰਦੇ ਹਨ (ਪਰ ਅਪਣੇ) ਕਹੇ ਦੀ ਕੁਛ ਪਛਾਣ ਨਹੀਂ ਕਰਦੇ। ਜਿਨ੍ਹਾਂ ਦਾ ਚਿਤ ਮਾਇਆ ਨੇ ਠਗ ਲਿਆ ਹੈ, ਉਹ ਜ਼ੁਬਾਨੀ (ਉਪਰੋਂ ਉਪਰੋ) ਹੀ ਪਏ ਬੋਲਦੇ ਹਨ (ਦਿਲੋਂ ਨਹੀਂ ਸਮਝਦੇ)। ਕਹਿੰਦੇ ਹਨ (ਗੁਰੂ) ਨਾਨਕ ਸਤਿਗੁਰ (ਦੀ ਬਾਣੀ) ਤੋਂ ਬਿਨਾਂ ਹੋਰ ਬਾਣੀ ਕੱਚੀ ਹੈ॥੨੪॥ |

**ਭਾਵ**—ਸਤਿਗੁਰ ਤੋਂ ਬਿਨਾਂ ਹੋਰ ਬਾਣੀ ਕਚੀ ਹੈ, ਕਾਰਣ ਇਹ ਕਿ ਸਤਿਗੁਰ ਉਹ ਦਾਤਾ ਹੈ, ਜੋ ਆਤਮ ਜੀਵਨ ਵਿਚ ਜੀਉਂਦਾ ਹੈ, ਤੇ ਇਸ ਕਰਕੇ ਉਹ ਪੂਰਾ ਹੈ, ਅਰ ਸੱਚਾ ਹੈ। ਪੂਰਾ ਤੇ ਸਚਾ ਹੋਣ ਕਰਕੇ ਪੱਕਾ ਹੈ, ਉਸ ਦੀ ਉਚਰੀ ਬਾਣੀ ਸੱਚੀ ਤੇ ਪੱਕੀ ਹੈ; ਹੋਰਨਾਂ ਦੀ ਬਾਣੀ ਏਸ ਕਰਕੇ ਕੱਚੀ ਹੈ, ਕਿਉਂਕਿ ਰਚਨਹਾਰੇ ਆਪ ਕਚੇ ਹਨ। ਉਨ੍ਹਾਂ ਦੀ ਕਚਜਾਈ ਇਹ ਹੈ ਕਿ ਓਹ ਮੂੰਹ ਨਾਲ ਤਾਂ ਰੱਬ ਦਾ ਨਾਂ ਲੈਂਦੇ ਹਨ, ਪਰ ਉਨ੍ਹਾਂ ਨੂੰ ਇਹ ਬੀ ਪਤਾ ਨਹੀਂ ਕਿ ਅਸੀਂ ਕੀ ਆਖ ਰਹੇ ਹਾਂ, ਉਨ੍ਹਾਂ ਦਾ ਚਿੱਤ ਤਾਂ ਮਾਯਾ ਵਿਚ ਠਗਤ ਹੈ, ਓਹ ਜੋ ਮੂੰਹੋਂ ਜਪ ਕਰਦੇ ਹਨ, ਉਹ ਜ਼ੁਬਾਨੀ ਜ਼ੁਬਾਨੀ ਹੈ, ਦਿਲੋਂ ਬਿਲਕੁਲ ਨਹੀਂ। ਏਸ ਕਰਕੇ ਏਹ ਲੋਕ ਅੰਦਰੋਂ ਹੋਰ ਪਾਸੇ ਖਚਿਤ ਹਨ ਤੇ ਮੂੰਹ ਹੋਰ ਪਾਸੇ ਲਗੇ ਹਨ ਅਰ ਏਹ ਕਚੇ ਹੋਣ ਦੀ ਨਿਸ਼ਾਨੀ ਹੈ, ਜੈਸਾ ਸਤਿਗੁਰ ਨੇ ਕਿਹਾ ਹੈ:-

"ਜਿਨ੍ ਮਨਿ ਹੋਰੁ ਮੁਖਿ ਹੋਰ ਸਿ ਕਾਂਢੇ ਕਚਿਆ॥" {ਫਰੀਦ-ਆਸਾ-੪੮੮}

ਕਚੇ ਲੋਕ ਜੋ ਕੁਛ ਰਚਣਗੇ ਉਹ ਕੱਚਾ ਹੋਊ, ਅਰ ਕਚਿਆਂ ਦੀ ਬਾਣੀ ਜੋ ਪੜ੍ਹੇਗਾ ਸੋ ਪੜ੍ਹਨ ਤੇ ਸੁਣਨ ਵਾਲਾ ਦੋਵੇਂ ਕਚੇ ਹੋਣਗੇ, ਕਿਉਂਕਿ ਜਿਸ ਨੇ ਰਚੀ ਹੈ, ਉਹ ਆਤਮ ਜੀਵਨ ਵਲੋਂ ਮੁਰਦਾ ਸੀ, ਮੁਰਦਿਹਾਨ ਨਾਲ ਭਰੇ ਹਿਰਦੇ ਵਿਚੋਂ ਆਤਮ ਜੀਵਨ ਪੈਦਾ ਕਰਨੇ ਵਾਲੀ ਰਚਨਾ ਨਹੀਂ ਨਿਕਲ ਸਕਦੀ, ਤੇ ਜੋ ਉਸ ਨੂੰ ਪੜ੍ਹਨ ਸੁਣਨਗੇ ਉਹ ਵੈਸੇ ਹੀ ਹੋਣਗੇ, ਕਿਉਂਕਿ ਜੀਵਨ ਤੋਂ ਜੀਵਨ ਪੈਦਾ ਹੁੰਦਾ ਹੈ, ਜ਼ਿੰਦਗੀ ਤੋਂ ਜ਼ਿੰਦਗੀ ਉਤਪਤ ਹੁੰਦੀ ਹੈ, ਮੁਰਦਾ ਪਨ ਤੋਂ ਜੀਵਨ ਪੈਦਾ ਨਹੀਂ ਹੋ ਸਕਦਾ।

| ਮੂਲ | ਅਰਥ |
|---|---|
| **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥ ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥ ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥ ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥ ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥ ੨੫ ॥** | ਗੁਰੂ ਦਾ ਸਬਦ ਰਤਨ ਹੈ, ਜਿਸ ਨੂੰ ਹੀਰਿਆਂ ਵਿਚ ਜੜਿਆ ਹੋਇਆ ਹੈ। ਸਬਦ (ਰੂਪੀ) ਰਤਨ ਜਿਸਦੇ ਮਨ ਵਿਚ (ਪਿਆਰਾ) ਲੱਗ ਗਿਆ ਹੈ, (ਉਸ ਦਾ) ਏਹ (ਹਾਲ) ਹੋਇਆ (ਕਿ ਉਹ ਸਾਂਈਂ ਵਿਚ) ਸਮਾ ਗਿਆ, (ਕਿਉਂਕਿ ਜਦੋਂ) ਸ਼ਬਦ ਨਾਲ ਮਨ ਮਿਲ ਗਿਆ ਤਦ ਸਚੇ ਨਾਲ ਪ੍ਰੇਮ ਲੱਗ ਗਿਆ। (ਵਾਹਿਗੁਰੂ) ਆਪ ਹੀਰਾ ਹੈ, ਆਪ ਰਤਨ ਹੈ, ਆਪੇ ਹੀ ਜਿਸ ਨੂੰ ਦਾਨ ਕਰਦਾ ਹੈ ਬੁਝਾ ਦੇਂਦਾ ਹੈ। (ਆਖਦੇ ਹਨ ਗੁਰੂ) ਨਾਨਕ, ਸ਼ਬਦ ਰਤਨ ਹੈ ਜਿਸ ਨੂੰ ਹੀਰਿਆਂ ਵਿਚ ਜੜਿਆ ਹੈ॥੨੫॥ |

**ਭਾਵ**—ਪਿਛੇ ਦੱਸਿਆ ਸਾਨੇ ਕਿ ਗੁਰੂ ਕੀ ਬਾਣੀ ਪੱਕੀ ਹੈ, ਅਰ ਉਸ ਦਾ ਕਾਰਣ ਦੱਸਿਆ ਸੀ। ਹੁਣ ਦੱਸਦੇ ਹਨ ਕਿ ਗੁਰੂ ਦਾ ਸ਼ਬਦ ਇਕ ਅਮੋਲਕ ਸ਼ੈ ਹੈ, ਜਿਕੂੰ ਖਾਣੀ ਸ੍ਰਿਸ਼ਟੀ ਵਿਚ ਸਭ ਤੋਂ ਅਮੋਲਕ ਸ਼ੈ ਹੀਰਿਆਂ ਦੀ ਜੜਤ ਦਾ ਰਤਨ ਹੈ, ਇਸੀ ਤਰ੍ਹਾਂ ਆਤਮ ਸ੍ਰਿਸ਼ਟੀ ਵਿਚ ਗੁਰ ਕਾ ਸ਼ਬਦ ਸਭ ਤੋਂ ਅਮੋਲਕ ਵਸਤੂ ਹੈ। ਕਿਉਂਕਿ ਜਿਸ ਦੇ ਅੰਦਰ ਸ਼ਬਦ ਦਾ ਵਾਸਾ ਹੁੰਦਾ ਹੈ, ਉਸ ਦੇ ਅੰਦਰ ਪ੍ਰੇਮ ਪੈਂਦਾ ਹੈ ਅਰ ਵਾਹਿਗੁਰੂ ਵਿਚ ਉਹ ਸਮਾ ਜਾਂਦਾ ਹੈ। ਇਹ ਤਾਂ ਇਸ ਰਤਨ ਦੀ ਤਾਸੀਰ ਹੈ। ਤੇ ਆਪਣੇ ਅਸਲੇ ਵਿਚ ਕੀ ਨਾਮ ਰਤਨ ਕੋਈ ਸਾਧਨ ਹੈ ਜੋ ਜੀਵ ਕਰਕੇ ਸਿਰੇ ਚਾੜ੍ਹਨ? ਆਪ ਦੱਸਦੇ ਹਨ ਕਿ ਨਹੀਂ, ਇਹ ਤਾਂ ਆਪ ਵਾਹਿਗੁਰੂ ਹੈ ਤੇ ਆਪੇ ਜਿਸ ਨੂੰ ਬਖਸ਼ੇ ਬਖਸ਼ਦਾ ਹੈ। ਹਾਂ, ਇਹ ਆਪ ਵਾਹਿਗੁਰੂ ਹੈ, ਤੇ ਇਹ ਇਕ ਦਾਤ ਬੀ ਹੈ ਜਿਸ ਦਾ ਦਾਤਾ ਵਾਹਿਗੁਰੂ ਆਪ ਹੈ। ਅਸੀਂ ਮੁਰਦੇ ਹਾਂ ਇਹ ਨਿਰਮੋਲਕ ਹੈ, ਸਾਨੂੰ ਜੀਉਂਦਾ ਕਰਨੇ ਲਈ ਸਦਾ ਜੀਉਂਦਾ ਵਾਹਿਗੁਰੂ ਆਪਣੇ ਵਿਚੋਂ ਸ਼ਬਦ ਦੀ ਦਾਤ ਬਖਸ਼ਕੇ ਸਾਡੇ ਅੰਦਰ ਆਪਣੀ ਖਿੱਚ ਪਾਕੇ ਸਾਨੂੰ ਆਪਣੇ ਵਿਚ ਮੇਲ ਲੈਂਦਾ ਹੈ, ਏਸ ਕਰਕੇ ਇਹ ਪਰਮ ਅਮੋਲਕ ਦਾਤ ਹੈ।

| ਮੂਲ | ਅਰਥ |
|---|---|
| **ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥** | ਕਰਤਾਰ ਚੇਤਨਸੱਤਾ[1] ਤੇ ਅਚੇਤਨ ਤਾਕਤ[2] ਉਪਾ ਕੇ ਹੁਕਮ ਵਰਤਾਕੇ ਆਪ ਵੇਖਦਾ ਹੈ। (ਤੇ ਉਹ ਆਪਣਾ) ਹੁਕਮ |

੧. ਸਿਵ=ਕਲਜਾਨ ਰੂਪ ਸ਼ਕਤੀ, ਚੇਤਨ।

੨. ਸ਼ਕਤੀ=ਤਾਕਤ, ਪ੍ਰਾਕ੍ਰਿਤ ਦਾ ਉਹ ਸਰੂਪ ਜਿਸ ਨੂੰ ਤਾਕਤ ਆਖਦੇ ਹਨ।

| | |
|---|---|
| **ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥ ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥ ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥ ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥ ੨੬ ॥** | ਵਰਤਾ ਕੇ ਆਪ ਵੇਖਦਾ ਤੇ ਕਿਸੇ ਗੁਰਮੁਖ ਨੂੰ ਬੁਝਾਉਂਦਾ ਹੈ। (ਉਹ ਗੁਰਮੁਖ) ਮਨ ਵਿਚ ਸ਼ਬਦ ਨੂੰ ਵਸਾਉਂਦਾ ਹੈ (ਜਿਸ ਨਾਲ ਉਹ) ਬੰਧਨ ਤੋੜ ਲੈਂਦਾ ਹੈ ਤੇ ਮੁਕਤ ਹੋ ਜਾਂਦਾ ਹੈ। ਗੁਰਮੁਖ ਉਹ ਹੁੰਦਾ ਹੈ, ਜਿਸ ਨੂੰ ਕਰਤਾਰ ਆਪ ਬਣਾਂਦਾ ਹੈ, ਉਹ ਇਕ (ਵਾਹਿਗੁਰੂ) ਨਾਲ ਲਿਵ ਲਾਉਂਦਾ ਹੈ। ਕਹਿੰਦੇ ਹਨ (ਗੁਰੂ) ਨਾਨਕ, (ਵਾਹਿਗੁਰੂ) ਆਪ ਸਿਰਜਣਹਾਰ ਹੈ ਤੇ ਆਪ ਹੀ ਹੁਕਮ ਦੀ ਸੋਝੀ ਪਾਂਦਾ ਹੈ॥੨੬॥ |

**ਭਾਵ**—ਪਿੱਛੇ ਦੱਸਿਆ ਸਾਨੇ ਕਿ ਗੁਰੂ ਕਾ ਸ਼ਬਦ ਰਤਨ ਹੈ। ਇਥੇ ਸ਼ਬਦ ਦੀ ਉਤਪਤੀ ਤੇ ਪ੍ਰਾਪਤੀ ਦੱਸਦੇ ਹਨ, ਜਿਸ ਕਰਕੇ ਕਿ ਸ਼ਬਦ ਅਮੋਲਕ ਹੈ। ਉਹ ਇਉਂ ਹੈ- ਵਾਹਿਗੁਰੂ ਆਪ ਜੜ੍ਹ ਪ੍ਰਕ੍ਰਿਤੀ ਰਚਕੇ ਉਸ ਵਿਚ ਤਾਕਤ, ਅਰ ਫੇਰ ਉਸ ਵਿਚ ਚੇਤਨਸੱਤਾ ਪਾਕੇ ਸੰਸਾਰ ਰਚਦਾ ਹੈ, ਸਿਆਣੇ ਐਉਂ ਬੀ ਆਖਦੇ ਹਨ ਕਿ ਵਾਹਿਗੁਰੂ ਆਪਣੀ ਸ਼ਿਵ (ਕਲਜਾਨ ਸਰੂਪ ਅਰਥਾਤ) ਦੈਵੀ ਸ਼ਕਤੀ ਨਾਲ ਸ੍ਰਿਸ਼ਟੀ ਰਚਦਾ ਹੈ, ਭਾਵ ਇੱਕੋ ਹੈ। ਕਰਤਾਰ ਆਪ ਪੂਰਾ ਸਿਰਜਣਹਾਰ ਹੈ, ਸ੍ਰਿਸ਼ਟੀ ਰਚਕੇ ਪਰੇ ਸਟ ਨਹੀਂ ਪਾਂਦਾ, ਉਸ ਨੂੰ ਆਪਣੇ ਹੁਕਮ ਵਿਚ ਟੋਰਦਾ ਹੈ ਅਰ ਆਪ ਉਸ ਨੂੰ ਵੇਖਦਾ ਹੈ, ਅਰਥਾਤ ਉਸ ਦੀ ਪਾਲਨਾ, ਬਚਾਉ ਆਦਿ ਸਾਰੇ ਪ੍ਰਬੰਧ ਪੁਰ ਉਸ ਦਾ ਧਜਾਨ ਹੈ। ਉਹ ਜੋ ਉਸ ਦਾ ਹੁਕਮ ਹੈ, ਇਸ ਨੂੰ ਸਮਝਣਾ ਇਹੋ ਮੁਕਤੀ ਦਾ ਰਸਤਾ ਹੈ। ਉਸ ਦੇ ਹੁਕਮ ਨਾਲ ਸਭ ਤੋਂ ਪਹਿਲਾਂ ਸ਼ਬਦ ਉਪਜਦਾ ਹੈ, ਇਹ ਸ਼ਬਦ ਜਿਸ ਦੇ ਮਨ ਵੱਸੇ ਉਹ ਹੁਕਮ ਪਛਾਣਦਾ ਹੈ, ਉਸਦੇ ਬੰਧਨ ਟੁਟਦੇ ਤੇ ਮੁਕਤੀ ਮਿਲਦੀ ਹੈ, ਪਰ ਇਹ ਜੀਵ ਨਹੀਂ ਕਰ ਸਕਦਾ। ਜਿਕੂੰ ਨਿਰਜੀਵ ਮਿੱਟੀ ਕਿਸੇ ਬ੍ਰਿਛ ਵਿਚ ਆਪੇ ਨਹੀਂ ਚੜ੍ਹ ਸਕਦੀ। ਬ੍ਰਿਛ ਜੋ ਸੁਰਜੀਤ ਹੈ, ਮਿੱਟੀ ਪਾਣੀ ਨੂੰ ਆਪਣੇ ਵਿਚ ਖਿੱਚਕੇ ਆਪਣੇ ਆਪ ਦਾ ਜੀਉਂਦਾ ਹਿੱਸਾ ਪੱਤੇ, ਫੁੱਲ, ਫਲ, ਬੀਜ ਬਣਾ ਲੈਂਦਾ ਹੈ। ਏਸੇ ਤਰ੍ਹਾਂ ਅਸੀਂ ਆਤਮ ਜੀਵਨ ਤੋਂ ਮੁਰਦਾ ਲੋਕ ਆਪ ਜੀਉ ਨਹੀਂ ਸਕਦੇ, ਵਾਹਿਗੁਰੂ ਸਾਡੇ ਮਰ ਚੁਕੇ ਮਨਾਂ ਵਿਚ ਆਪਣੇ ਸ਼ਬਦ ਨੂੰ ਪਾਕੇ ਸਾਨੂੰ ਜੀਉਂਦੇ ਕਰਦਾ ਹੈ, ਇਸ ਨੂੰ 'ਜੀਅਦਾਨ' ਆਖਦੇ ਹਨ। ਇਸ ਦੇ ਆਇਆਂ ਅਸੀਂ, 'ਆਤਮ ਜੀਵਨ' ਵਾਲੇ ਹੋ ਜਾਂਦੇ ਹਾਂ, ਮਨੁਖ ਸ੍ਰਿਸ਼ਟੀ ਵਿਚੋਂ ਉੱਚੇ ਹੋਕੇ ਦੇਵ ਸ੍ਰਿਸ਼ਟੀ ਬਣ ਜਾਂਦੇ ਹਾਂ*। ਜਦ ਅਸੀਂ ਮਨੁਖ ਜੀਵਨ ਤੋਂ ਦੇਵ ਜੀਵਨ ਵਾਲੇ ਹੋ ਗਏ, ਨਵਾਂ ਜਨਮ ਧਾਰ ਲਿਆ ਤਾਂ ਉਹ ਜੀਵਨ ਸੁਤੰਤਰ ਜੀਵਨ ਹੋ ਗਿਆ। ਸੁਤੰਤ੍ਰਤਾ ਉਚੇ ਤੋਂ ਉਚਾ ਦਾਨ ਹੈ।

ਹਰ ਉਚੇਰੇ ਜਨਮ ਵਿਚ ਸੁਤੰਤ੍ਰਤਾ ਤਰੱਕੀ ਕਰਦੀ ਹੈ। ਦੇਖੋ ਪੱਥਰ ਜਿਥੇ ਪਏ ਹਨ, ਆਪਣੇ ਹੀ ਭਾਰ ਵਿਚ ਕੈਦ ਹਨ, ਪਰ ਬ੍ਰਿਛ ਬੂਟੇ ਧਰਤੀ ਦੇ ਅੰਦਰੋਂ ਨਿਕਲਕੇ ਉੱਪਰ ਨੂੰ ਉਠਦੇ ਹਨ, ਅਰ ਕਿਸੇ ਪਾਸੇ ਟਾਹਣੀਆਂ ਮੋੜੇ ਸਿੱਧੇ ਜਾਂਦੇ ਹਨ, ਅਰਥਾਤ ਪੱਥਰ ਤਾਂ ਧਰਤੀ ਦੀ ਖਿੱਚ ਹੇਠ ਪੂਰੇ ਕੈਦ ਸਨ, ਪਰ ਜਦ ਬਨਾਸਪਤੀ ਦੀ ਜਾਨ ਮਿਲੀ ਤਾਂ ਉਹ ਏਸ ਖਿੱਚ ਦੇ ਉਲਟ ਸਿੱਧੇ ਉਪਰ ਨੂੰ ਜਾਂਦੇ ਹਨ। ਪਰਤੱਖ ਸੁਤੰਤ੍ਰਤਾ ਵਧੀ ਹੈ, ਪਰ ਅਜੇ ਕੈਦ ਬਾਕੀ ਹੈ, ਜਿੱਥੇ ਉਗੇ ਹਨ ਓਥੇ ਹੀ ਖੜੇ ਹਨ, ਪਰ ਜਦ ਪਸ਼ੂ ਬਣ ਗਏ ਤਦ ਇਕ ਥਾਂ ਛੋੜ ਜਿੱਥੇ ਚਾਹੁਣ ਪਏ ਫਿਰਨ। ਦੇਖੋ ਉੱਚੇ ਜਾਮੇ ਵਿਚ ਸੁਤੰਤ੍ਰਤਾ ਹੋਰ ਵਧ ਗਈ। ਮਨੁੱਖ ਜਾਮਾਂ ਉਨ੍ਹਾਂ ਤੋਂ ਉੱਚਾ ਹੈ, ਦੇਖੋ ਇਹ ਉਨ੍ਹਾਂ ਤੋਂ ਵਧੀਕ ਸੁਤੰਤ੍ਰ ਹੈ। ਸਾਰੇ ਜਾਨਵਰਾਂ ਨੂੰ ਕੈਦ ਕਰ ਸਕਦਾ ਹੈ; ਇਸ ਨੂੰ ਕੋਈ ਵੀ ਕੈਦ ਨਹੀਂ ਪਾਂਦਾ। ਜਲ, ਪੌਣ, ਪਾਣੀ, ਬ੍ਰਿਛ, ਜੀਵ ਸਭ ਪਰ ਰਾਜਾ ਹੈ, ਅਕਲ ਆ ਜਾਣ ਤੇ ਸੁਤੰਤ੍ਰ ਤੇ ਬਲਵਾਨ ਸਭ ਤੋਂ ਉੱਚਾ ਹੈ। ਇਸੇ ਤਰ੍ਹਾਂ

* ਜਿਨਿਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ। {ਆਸਾ: ਵਾਰ/੪੬੨}

ਜਦੋਂ 'ਦੇਵ ਜਨਮ' ਹੁੰਦਾ ਹੈ, ਤਦੋਂ ਬੰਧਨ ਕਿਸੇ ਕੈਂਚੀ ਨਾਲ ਨਹੀਂ ਕੱਟੇ ਜਾਂਦੇ, ਉਹ ਜਾਮਾਂ ਹੀ ਵਧੀਕ ਸੁਤੰਤ੍ਰਤਾ ਦਾ ਹੈ ਅਰ ਉਹ ਇਹ ਹੈ ਕਿ ਆਪਣੀਆਂ ਕਾਮਨਾਂ ਦੀ ਕੈਦ ਨਹੀਂ ਰਹਿੰਦੀ। ਹਉਂ ਦਾ ਬੰਧਨ ਟੁੱਟਕੇ ਆਤਮ ਰੂਪ ਹੋਕੇ ਇੱਛਾਚਾਰੀ ਹੋ ਜਾਂਦਾ ਹੈ। ਕਰਮ ਦਾ ਬੰਧਨ ਇਸ ਨੂੰ ਫੇਰ ਮਨੁਖ ਜਨਮ ਵਿਚ ਨਹੀਂ ਪਾ ਸਕਦਾ। ਸੋ ਸ਼ਬਦ ਨਾਲ ਨਵਾਂ ਜਨਮ ਹੁੰਦਾ ਹੈ, ਨਵਾਂ ਜਨਮ ਸੁਤੰਤ੍ਰਤਾ ਹੈ, ਮੁਕਤ ਰੂਪ ਹੈ, ਅਰ ਇਹ ਜਨਮ ਉਸ ਦੀ ਦਾਤ ਹੈ। ਕਰਮਾਂ ਦਾ ਫਲ ਦੁਖ ਸੁਖ ਚੰਗਾ ਮੰਦਾ ਸਰੀਰ ਮਿਲਨਾ ਹੈ, ਮੁਕਤੀ ਨਦਰ ਦਾ ਫਲ ਹੈ, ਇਹ ਨਦਰ ਕੋਈ ਅਨਜਾਯ ਯਾ ਨਜਾਯ ਦੇ ਝਗੜੇ ਵਾਲੀ ਗਲ ਨਹੀਂ, ਹਮੇਸ਼ਾ ਉੱਚੇ ਜੀਵਨ ਵਾਲੇ ਨੀਵੀਂ ਸ੍ਰਿਸ਼ਟੀ ਨੂੰ ਆਪਣੇ ਉਚੇ ਜਾਮੇਂ ਵਿਚ ਪਲਟ ਸਕਦੇ ਹਨ। ਨੀਵੇਂ ਜੋ ਜਾਨ ਰਹਤ ਹਨ, ਕਿਸੇ ਤਰ੍ਹਾਂ ਜਾਨ ਆਪਣੇ ਵਿਚ ਪੈਦਾ ਨਹੀਂ ਕਰ ਸਕਦੇ, ਜਿਕੂੰ ਮਿੱਟੀ ਦੇ ਕਿਣਕੇ ਆਪ ਜੀਉਂਦਾ ਘਾਸ ਨਹੀਂ ਬਣ ਸਕਦੇ, ਪਰ ਜੇ ਘਾਸ ਇਨ੍ਹਾਂ ਨੂੰ ਖਿਚੇ ਤਾਂ ਆਪਣਾ ਰੂਪ ਬਣਾ ਲੈਂਦਾ ਹੈ। ਇਸੇ ਤਰ੍ਹਾਂ ਸ੍ਰਿਸ਼ਟੀ ਦਾ ਨਿਯਮ ਹੈ ਕਿ ਆਤਮ ਜੀਵਨ ਦਾ ਮਾਲਕ ਵਾਹਿਗੁਰੂ ਆਪਣੀ ਉਚੇ ਕਰਨ ਵਾਲੀ ਸ਼ਕਤੀ-ਨਦਰ-ਨਾਲ ਮਨੁਖ ਜੂਨ ਨੂੰ (ਜੋ ਆਤਮ ਜੀਵਨ ਦੇ ਸਾਹਮਣੇ ਮੁਰਦਾ ਹੈ) ਖਿੱਚ ਕੇ ਆਤਮ ਜੀਵਨ ਦਾਨ ਕਰ ਸਕਦਾ ਹੈ। ਫੇਰ ਸਾਡਾ ਧਰਮ ਇਹ ਹੈ ਕਿ ਏਸ ਦਾਤ ਦੇ ਸਚੇ ਭਿਖਾਰੀ ਅੱਠ ਪਹਰ ਮੰਗ ਦੀ ਲਿਵ ਵਾਲੇ ਬਣੀਏਂ। ਸੁਰਤ ਨੂੰ ਵਿਕਾਰਾਂ ਤੋਂ ਕੱਢਕੇ ਦਾਤਾ ਅੱਗੇ ਝੋਲੀ ਬਨਾਈਏ।

| ਮੂਲ | ਅਰਥ |
|---|---|
| **ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥ ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥ ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥ ੨੭ ॥** | ਸਿੰਮ੍ਰਤੀਆਂ ਤੇ ਸ਼ਾਸਤ੍ਰ ਨੇਕੀ ਤੇ ਬਦੀ ਦਾ ਬੀਚਾਰ ਕਰਦੇ ਹਨ, (ਪਰ ਉਨ੍ਹਾਂ ਨੂੰ) ਅਸਲ ਗੱਲ (ਤੱਤ) ਦੀ (ਕੁਛ) ਖਬਰ ਨਹੀਂ। ਹਾਂ, ਤੱਤ ਦੀ ਖਬਰ ਨਹੀਂ, ਗੁਰੂ ਬਾਝੋਂ (ਓਹ) ਅਸਲ ਗੱਲ ਦੀ ਸਾਰ ਨਹੀਂ ਜਾਣਦੇ, (ਕਿਉਂਕਿ) ਸੰਸਾਰ ਤਿੰਨਾਂ ਗੁਣਾਂ (ਵਿਚ ਅਵਰਿਆ) ਭ੍ਰਮ ਵਿਚ ਸੁਤਾ ਪਿਆ ਹੈ, ਇਸ ਦੀ ਰਾਤ (ਜੀਵਨ ਦਾ ਸਮਾਂ) ਸੁਤਿਆਂ ਬੀਤ ਰਹੀ ਹੈ। ਗੁਰੂ ਦੀ ਕ੍ਰਿਪਾ ਨਾਲ ਓਹ ਪੁਰਖ ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵਸਿਆ ਹੈ ਤੇ ਅੰਮ੍ਰਿਤ ਬਾਣੀ ਬੋਲਦੇ ਹਨ। ਕਹਿੰਦੇ ਹਨ (ਗੁਰੂ) ਨਾਨਕ, ਓਹ (ਪੁਰਸ਼) ਅਸਲ ਗੱਲ ਨੂੰ ਪਾਉਂਦਾ ਹੈ, ਜਿਸ ਦੀ ਦਿੰਨ ਰਾਤ ਲਿਵ ਲੱਗੇ ਤੇ ਜਿਸਦੀ ਰਾਤ (ਜੀਵਨ ਕਾਲ ਜਾਗਦਿਆਂ) ਸੁਰਜੀਤ ਬੀਤਦੀ ਹੈ॥੨੭॥ |

**ਭਾਵ**—ਪਿਛਲੀਆਂ ਪਉੜੀਆਂ ਨੂੰ ਪੜ੍ਹਦਿਆਂ ਸੁਤੇ ਹੀ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਪਰਮੇਸ਼ੁਰ ਦੇ ਹੀ ਹੱਥ ਸਭ ਕੁਛ ਹੈ, ਉਸ ਦਾ ਨਾਮ ਹੀ ਸਰਬਾਧਾਰ ਹੈ, ਤਾਂ ਏਹ ਜੋ ਸ਼ਾਸ਼ਤ੍ਰ ਸਿਮ੍ਰਤੀਆਂ ਅਥਵਾ ਫ਼ਿਲਾਸਫ਼ੀਆਂ ਤੇ ਸ਼ਰ੍ਹਾ ਦੇ ਪੁਸਤਕ ਹਨ ਕੀ ਇਨ੍ਹਾਂ ਦੀ ਵਿਦਯਾ ਪੜ੍ਹ ਲੈਣੀ ਕਾਫ਼ੀ ਨਹੀਂ? ਇਸ ਦਾ ਉੱਤਰ ਦੇਂਦੇ ਹਨ ਕਿ ਇਹ ਪੁਸਤਕ ਪੁੰਨ ਪਾਪ ਦੀ ਵੀਚਾਰ ਸਿਖਾਲਦੇ ਹਨ, ਅਰਥਾਤ ਪੁਰਖ ਦਾ ਆਚਰਨ ਬਨਾਉਣ ਵਿਚ ਮੱਤ ਦੇਂਦੇ ਹਨ, ਪਰ ਅਸਲ ਗੱਲ ਨਹੀਂ ਜਾਣਦੇ। ਕਾਰਣ ਇਹ ਕਿ ਅਸਲ ਗੱਲ ਬੁਧੀ ਦੇ ਮੰਡਲ ਤੋਂ ਪਰੇ ਹੈ, ਤੇ ਸ਼ਾਸਤ੍ਰ ਤਾਂ ਉਹ ਗੱਲ ਦੱਸ ਸਕਦੇ ਹਨ ਜੋ

ਬੁਧੀ ਸਮਝ ਤੇ ਸਿਖਾ ਸਕਦੀ ਹੈ। ਇਥੇ ਸ਼ਾਸਤ੍ਰਾਂ ਦੇ ਤ੍ਰਿਸਕਾਰ ਯਾ ਆਦਰ ਦਾ ਮਤਲਬ ਨਹੀਂ ਪਰ ਇਹ ਹੈ ਕਿ ਏਹ ਤਾਂ ਨੇਕੀ ਬਦੀ ਸਮਝਾਉਣ ਦੇ ਸੰਗ੍ਰਹ ਹਨ, ਆਤਮ ਜੀਵਨ ਤਾਂ ਆਤਮ ਜੀਵਨ ਵਿਚੋਂ ਹੀ ਮਿਲ ਸਕਦਾ ਹੈ। ਹਰ ਪ੍ਰਕਾਰ ਦੇ ਜੀਵਨ ਦਾ ਇਹ ਅਸੂਲ ਹੈ ਕਿ ਜੀਵਨ ਜੜ੍ਹਤਾ ਤੋਂ ਉਤਪਤ ਨਹੀਂ ਹੁੰਦਾ, ਜੀਵਨ ਸਦਾ ਜੀਵਨ ਤੋਂ ਉਤਪਤ ਹੁੰਦਾ ਹੈ, ਜਿਕੂੰ ਬ੍ਰਿਛ ਬੀਜ ਵਿਚਲੇ ਜੀਵਨ ਤੋਂ ਜੀਵਨ ਪਾਂਦਾ ਹੈ ਤੇ ਬੀਜ ਵਿਚ ਪਿਛਲੇ ਬ੍ਰਿਛ ਤੋਂ ਜੀਵਨ ਆਇਆ ਸੀ। ਇਸ ਤਰ੍ਹਾਂ ਪਸ਼ੂ, ਪੰਖੀ, ਮਨੁਖ ਆਪਣੇ ਮਾਤਾ ਪਿਤਾ ਦੇ ਜੀਵਨ ਤੋਂ ਜਾਨਦਾਰ ਹੋਕੇ ਜੰਮਦੇ ਹਨ, ਜਿਕੂੰ ਇਹ ਨਿਯਮ ਨੀਵੀਆਂ ਜ਼ਿੰਦਗੀਆਂ ਲਈ ਹੈ ਤਿਕੂੰ ਆਤਮ ਜੀਵਨ ਲਈ ਹੈ। ਸ਼ਾਸਤ੍ਰ ਤਾਂ ਇਖ਼ਲਾਕ ਦੇ ਸੰਚੇ ਹਨ, ਆਤਮ ਜੀਵਨ ਦੇ ਸੰਸਕਾਰਾਂ ਦੀ ਵਿਦਯਾ ਨੂੰ ਯਾ ਉਸਦੇ ਬੀ ਸੰਬੰਧ ਦੀ ਵਿਵੇਚਨਾਂ ਦੱਸਦੇ ਹਨ, ਅਸਲ ਤੱਤ ਯਾ ਜੀਉਂਦੀ ਕਣੀ, ਅਥਵਾ ਆਤਮ ਜੀਵਨ ਦੀ ਪਹਿਲੀ ਅੰਗੂਰੀ ਤਾਂ ਗੁਰੂ ਜੀ, ਜੋ ਆਪ ਜੀਉਂਦੇ ਹਨ ਹੀ ਦਾਨ ਕਰਦੇ ਹਨ। ਫੇਰ ਦੱਸਦੇ ਹਨ ਕਿ ਇਹ ਸ਼ਾਡਾ ਜੀਵਨ ਜੋ ਅਸਲ ਵਿਚ ਰਾਤ ਸਮਾਨ ਹੈ- **"ਊਹਾ ਦਿਨ ਈਹਾ ਸਭ ਰਾਤ"**। ਇਸ ਰਾਤ ਸਮੇਂ ਅਰਥਾਤ ਜਿੱਥੇ ਸਿੱਖੀ ਦਾ ਸੂਰਜ ਨਹੀਂ, ਪਰ ਮਾਨ ਤੇ ਬੁਧੀ ਦੇ ਦੀਵੇ ਬਲਦੇ ਹਨ, ਭ੍ਰਮ ਪੈਂਦਾ ਹੈ, ਸਭ ਕੋਈ ਭਰਮ ਵਿਚ ਹੈ, ਸੰਸਿਆਂ ਵਿਚ ਹੈ, ਅਰ ਤਿੰਨਾਂ ਗੁਣਾਂ ਨੇ ਜੋ ਮਾਯਾ ਪਾਈ ਹੋਈ ਹੈ ਉਸ ਵਿਚ ਗੁੰਮ ਹੈ। ਅਰਥਾਤ ਮਨ ਕਦੇ ਕ੍ਰੋਧ ਵਿਚ ਹੈ, ਕਦੇ ਆਲਸ ਵਿਚ ਹੈ, ਕਦੇ ਹੈਂਕੜ ਵਿਚ ਤੇ ਕਦੇ ਸੋਚ ਵਿਚ ਹੈ। ਏਹ ਕ੍ਰੋਧ, ਆਲਸ, ਹੈਂਕੜ ਤੇ ਸੋਚ ਸਾਰੇ ਭ੍ਰਮ ਹਨ, ਕਿਉਂਕਿ ਅਸਲ ਗੱਲ ਅਗੇਰੇ ਹੈ, ਅਰ ਓਹ ਗੱਲ ਵਿਵੇਚਨਾਂ ਨਾਲ ਕੁਛ ਸੋਚ ਵਿਚ ਤਾਂ ਭਾਵੇਂ ਆ ਜਾਵੇ, ਪਰ ਵਿਚਾਰ ਨਾਲ ਘਟਦੀ ਯਾ ਪ੍ਰਾਪਤ ਨਹੀਂ ਹੁੰਦੀ। ਪ੍ਰਾਪਤ ਤਾਂ ਕੇਵਲ ਗੁਰੂ ਦੀ ਦਾਤ ਨਾਲ ਹੁੰਦੀ ਹੈ, ਇਸ ਕਰਕੇ ਆਗਯਾ ਕਰਦੇ ਹਨ ਕਿ ਜਿਨ੍ਹਾਂ ਪਰ ਗੁਰੂ ਦੀ ਦਾਤ ਹੋਈ, ਉਨ੍ਹਾਂ ਨੂੰ ਜੀਵਨ ਦਾ ਕਿਣਕਾ (**ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾਕੀ ਮਹਿਮਾ ਗਨੀ ਨ ਆਵੈ**){ਸੁਖਮਨੀ} ਪ੍ਰਾਪਤ ਹੋਇਆ। ਉਹ ਕੀਹ ? ਕਿ ਉਨ੍ਹਾਂ ਦੇ ਅੰਦਰ ਪਰਮੇਸ਼ੁਰ ਵਸ ਗਿਆ, ਓਹ ਨਾਮ ਜਪਦੇ ਹਨ, ਓਹ ਫੇਰ ਭ੍ਰਮ ਦੀ ਨੀਂਦਰੇ ਨਹੀਂ ਸੌਂਦੇ, ਸਿਮਰਨ ਧਿਆਨ ਤੇ ਖਿਚ ਵਿਚ ਅੱਠੇ ਪਹਿਰ ਰਹਿੰਦੇ ਹਨ, ਇਹ ਦਮਬਦਮ ਸਾਂਈਂ ਦੇ ਨਾਮ ਧਿਆਨ ਤੇ ਪਿਆਰ ਦੀ ਖਿੱਚ ਵਿਚ ਵੱਸਣਾ ਲਿਵ ਹੈ। ਜਿਨ੍ਹਾਂ ਦੇ ਅੰਦਰ ਲਿਵ ਲੱਗੀ ਉਨ੍ਹਾਂ ਦਾ ਦਿਨ ਰਾਤ ਅਸਲ ਆਤਮ ਜਾਗ, ਆਤਮ ਸੁਰਜੀਤਤਾ ਵਿਚ ਲੰਘਦਾ ਹੈ। ਤਾਂ ਤੇ ਜਨਮ ਧਾਰਕੇ ਲਿਵ ਲੱਗਣ ਲਈ ਬਿਨੈ ਕਰੋ।

| ਮੂਲ | ਅਰਥ |
|---|---|
| **ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥ ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥ ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥ ੨੮ ॥** | (ਜੋ ਦਾਤਾ) ਮਾਤਾ ਦੇ ਪੇਟ ਵਿਚ ਪ੍ਰਤਿਪਾਲਾ ਕਰਦਾ ਹੈ ਉਸ ਨੂੰ ਮਨੋਂ ਕਿਉਂ ਵਿਸਾਰੀਏ? ਐਡਾ, ਵੱਡਾ ਦਾਤਾ ਜੋ (ਜਠਰਾ) ਅਗਨੀ ਵਿਚ ਅਹਾਰ ਪਹੁੰਚਾਵੇ ਮਨੋਂ ਕਿਉਂ ਵਿਸਾਰੀਏ? ਜਿਸ ਨੂੰ (ਉਹ ਦਾਤਾ) ਆਪਣੀ ਲਿਵ ਲਾ ਦੇਵੇ ਉਸ ਨੂੰ ਕੁਛ ਬੀ ਪੋਹ ਨਹੀਂ ਸਕਦਾ। ਆਪਣੀ ਲਿਵ ਆਪੇ ਲਾਉਂਦਾ ਹੈ ਗੁਰੂ ਦੁਆਰਾ (ਉਸ ਨੂੰ) ਸਦਾ ਸੰਮ੍ਹਾਲੀਏ। ਕਹਿੰਦੇ ਹਨ (ਗੁਰੂ) ਨਾਨਕ, (ਜੋ) ਐਡਾ ਵਡਾ ਦਾਤਾ ਹੈ, ਉਸ ਨੂੰ ਮਨੋਂ ਕਿਉਂ ਵਿਸਾਰੀਏ ?॥੨੮॥ |

**ਭਾਵ**—ਵਾਹਿਗੁਰੂ ਸਿਰਜਣਹਾਰ ਹੈ ਤੇ ਪਾਲਣਹਾਰ ਹੈ, ਮਾਤਾ ਦੇ ਉਦਰ ਵਿਚ ਭੀ ਉਸ ਨੇ ਅਸਚਰਜ ਤਰੀਕਾ ਤੇ ਵਚਿੱਤ੍ਰ ਰਸਤਾ ਬਚੇ ਦੀ ਪਰਵਰਸ਼ ਦਾ ਬਨਾਯਾ ਹੈ। ਐਸਾ ਵਡਾ ਦਾਤਾ ਜੋ ਅਤੁੱਟ ਪ੍ਰੇਮ ਕਰਨ ਵਾਲਾ ਤੇ ਅਮਿਤ ਦਾਨਾ ਬੀਨਾ ਹੈ ਸਦਾ ਸ਼ੁਕਰ ਤੇ ਪਿਆਰ ਦੇ ਭਾਵ ਨਾਲ ਯਾਦ ਰਖਣਾ ਚਾਹੀਦਾ ਹੈ। ਉਸ ਨੂੰ ਯਾਦ ਰਖਣ ਵਾਲਾ ਸਾਰੀ ਕਿਸਮ ਦੇ ਅਸਰਾਂ ਤੋਂ ਸਾਫ ਹੋ ਜਾਂਦਾ ਹੈ, ਉਸ ਪਰ ਕੋਈ ਕਿਸੇ ਤਰ੍ਹਾਂ ਦਾ ਅਸਰ ਨਹੀਂ ਪੈ ਸਕਦਾ। ਮਾਨੋਂ ਉਹ ਸਾਰੀਆਂ ਸੱਟਾਂ ਤੋਂ ਉਚੇਰਾ ਹੋ ਜਾਂਦਾ ਹੈ, ਜਿਸ ਨੂੰ ਜਰ੍ਹਾ, ਜਨਮ, ਬਜਾਧੀ ਕੋਈ ਪੋਹ ਨਹੀਂ ਸਕਦੀ, ਉਹ ਸਾਰੇ ਅਸਰਾਂ ਤੋਂ ਛੁੱਟ ਗਿਆ ਹੈ। ਪਰ ਇਹ ਲਿਵ ਦੀ ਦਾਤ ਵਾਹਿਗੁਰੂ ਆਪ ਬਖਸ਼ਦਾ ਹੈ ਸੋ ਗੁਰੂ ਦ੍ਵਾਰਾ ਯਾ ਗੁਰੂ ਸਨਮੁਖ ਹੋਕੇ ਵਾਹਿਗੁਰੂ ਦੀ ਸੰਮ੍ਹਾਲ ਕਰੀਏ, ਅਰ ਉਸ ਨੂੰ ਕਦੇ ਨਾ ਭੁੱਲੀਏ। ਕਿਉਂਕਿ ਏਸ ਤਰ੍ਹਾਂ ਹੀ ਅਸੀਂ ਓਸ ਨੂੰ ਮਿਲ ਤੇ ਪਾ ਸਕਦੇ ਹਾਂ ਅਰ ਮਾਯਾ ਦੇ ਅਸਰਾਂ ਤੋਂ ਛੁੱਟ ਸਕਦੇ ਹਾਂ।

| ਮੂਲ | ਅਰਥ |
|---|---|
| **ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥ ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥ ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥ ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥ ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥ ੨੯ ॥** | ਜਿਸ ਤਰ੍ਹਾਂ (ਮਾਤਾ ਦੇ ਉਦਰ=) ਪੇਟ ਵਿਚ (ਹੁੰਦਿਆਂ ਬਾਲਕ ਉਦਾਲੇ ਜਠਰਾ) ਅਗਨੀ ਸੀ ਉਸੇ ਤਰ੍ਹਾਂ ਬਾਹਰ (ਸੰਸਾਰ ਵਿਚ) ਮਾਇਆ (ਦੀ ਅਗਨਿ-ਤ੍ਰਿਸ਼ਨਾ) ਹੈ। ਮਾਇਆ (ਦੀ ਅੱਗ ਤੇ ਪੇਟ ਦੀ) ਅੱਗ ਸਭ ਇਕੋ ਜਿਹੀਆਂ ਹਨ, ਕਰਤਾਰ ਨੇ (ਇੱਕ) ਖੇਲ ਰਚਾਇਆ ਹੈ। ਜਦੋਂ ਉਸ (ਸਾਂਈਂ) ਨੂੰ ਭਾਉਂਦਾ ਹੈ ਤਾਂ (ਬੱਚਾ) ਜਨਮਦਾ ਹੈ, ਪਰਵਾਰ ਨੂੰ (ਬਾਲਕ) ਚੰਗਾ ਲਗਦਾ ਹੈ। (ਸਾਂਈਂ ਨਾਲ ਜੋ ਬੱਚੇ ਦੀ ਪਿੱਛੇ ਤੋਂ) ਲਿਵ (ਲਗ ਰਹੀ ਸੀ) ਟੁਟ ਜਾਂਦੀ ਹੈ, ਤ੍ਰਿਸ਼ਨਾ ਆ ਚੰਬੜਦੀ ਹੈ, ਮਾਇਆ (ਉਸ ਪਰ ਅਮਰ=) ਹੁਕਮ ਟੋਰਦੀ ਹੈ। ਇਹ ਮਾਇਆ (ਉਹ ਪ੍ਰਭਾਵ ਹੈ ਕਿ) ਜਿਸ ਦੇ ਪਿਆਂ ਪਰਮੇਸ਼ੁਰ ਭੁੱਲ ਜਾਂਦਾ ਹੈ, (ਸੰਸਾਰ ਦਾ) ਪਿਆਰ ਉਪਜ ਪਵੇ ਤਾਂ (ਪਰਮੇਸੁਰ ਤੋਂ ਛੁਟ) ਦੂਸਰੀਆਂ ਵਸਤਾਂ ਦਾ ਪ੍ਰੇਮ ਲੱਗ ਪੈਂਦਾ ਹੈ। ਕਹਿੰਦੇ ਹਨ (ਗੁਰੂ) ਨਾਨਕ, ਜਿਨ੍ਹਾਂ ਦੀ ਗੁਰੂ ਮੇਹਰ ਨਾਲ ਲਿਵ ਲੱਗੀ ਹੈ ਉਨ੍ਹਾਂ ਨੇ ਮਾਇਆ ਦੇ ਵਿਚ ਹੀ (ਪਰਮੇਸ਼ੁਰ) ਪਾ ਲੀਤਾ ਹੈ॥੨੯॥ |

**ਭਾਵ**—ਮਾਤਾ ਦੇ ਸਰੀਰ ਦੀ ਨਿੱਘ ਹੀ ਅੰਦਰ ਬੱਚੇ ਦੇ ਸਰੀਰ ਦੀ ਨਿੱਘ ਨੂੰ ਕਾਇਮ ਰਖਦੀ ਹੈ, ਅਰ ਇਹੋ ਨਿੱਘ ਪਾਲਦੀ ਹੈ; ਪਰੰਤੂ ਇਹ ਨਿੱਘ ਅੱਗ ਹੈ ਅਰ ਅੱਗ ਦਾ ਕਾਰਜ ਸਾੜਨਾ ਹੁੰਦਾ ਹੈ। ਕੁਦਰਤ ਇਹ ਹੈ ਕਿ ਇਹੋ ਅੱਗ ਪਾਲਦੀ ਹੈ- ਪੇਟ ਦੇ ਅੰਦਰ ਜੋ ਸਰੀਰ ਬਣਿਆ ਤੇ ਉਸ ਵਿਚ ਜਾਨ ਪਈ ਹੈ; ਉਸ ਜਾਨ ਦੀ ਸਲਾਮਤੀ ਵਾਸਤੇ ਅੱਗ ਕੰਮ ਦੇਂਦੀ ਹੈ। ਇਸੇ ਤਰ੍ਹਾਂ ਸਰੀਰ ਜੋ ਸੰਸਾਰ ਵਿਚ ਆਯਾ ਹੈ ਓਹ ਮਾਯਾ ਦੀ ਅੱਗ ਵਿਚ ਹੈ, ਇਉਂ ਹਰ ਪ੍ਰਾਣੀ ਇਸ ਮਾਇਆ ਅੱਗ ਵਿਚ ਹੈ। ਅੱਗ ਦਾ ਨਿਯਮ ਸਾੜਨਾ ਹੈ, ਪਰ ਜਿੱਕੂੰ ਪੇਟ ਦੀ ਅੱਗ ਪਾਲਦੀ ਹੈ, ਤਿਕੂੰ ਇਹ ਮਾਇਆ ਦੀ ਅੱਗ ਸਾੜਨ ਦੀ ਥਾਂ ਪਾਲਦੀ ਹੈ, ਪਰ ਤਾਂ ਜੇ ਲਿਵ ਲੱਗੀ ਰਹੇ। ਮਾਤਾ

ਦੇ ਪੇਟ ਵਿਚ ਲਿਵ ਲੱਗੀ ਹੁੰਦੀ ਹੈ, ਅਗਨੀ ਪ੍ਰਤਿਪਾਲਾ ਕਰਦੀ ਹੈ, ਤੈਸੇ ਹੀ ਸੰਸਾਰ ਵਿਚ ਜੇ ਸਾਂਈਂ ਨਾਲ ਲਿਵ ਲਾਈ ਰਖੇ ਤਾਂ ਇਹੋ ਮਾਇਆ ਕਲਜਾਨ ਦਾਤੀ ਹੋ ਜਾਵੇ।

ਫੇਰ ਮਾਤਾ ਦੇ ਸਰੀਰ ਨਾਲ ਬੱਚੇ ਦਾ ਸਰੀਰ ਅਭੇਦ ਹੁੰਦਾ ਹੈ, ਤਾਂ ਮਾਤਾ ਦੀ ਅਗਨਿ ਪਾਲਕ ਹੈ। ਜੇ ਸੰਸਾਰ ਵਿਚ ਮਨ ਸਾਂਈਂ ਨਾਲ਼ ਜੁੜਿਆ ਰਹੇ ਤਾਂ ਮਾਇਆ ਅਗਨ ਬੀ ਪਾਲਕ ਹੋਕੇ ਸੇਵਾ ਕਰੇਗੀ। ਅੱਗੇ ਖੋਹਲਕੇ ਦੱਸਦੇ ਹਨ ਕਿ ਜਨਮ ਲੈਂਦਿਆਂ ਬੱਚੇ ਦੀ ਲਿਵ ਸਾਂਈਂ ਤੋਂ ਛੁੱਟਕੇ ਪਰਵਾਰ ਵਿਚ ਲਗਦੀ ਹੈ, ਲਿਵ ਛੁਟਦੇ ਹੀ ਸੰਸਾਰ ਵਲ ਧਿਆਨ ਪੈਂਦਾ ਤੇ ਸੰਸਾਰ ਦੀ ਤ੍ਰਿਸ਼ਨਾ ਲੱਗ ਪੈਂਦੀ ਹੈ ਤੇ ਮਾਯਾ ਦੇ ਹੁਕਮ ਹੇਠ ਹੋ ਜਾਂਦਾ ਹੈ। ਮਾਇਆ ਦਾ ਸਰੂਪ ਕੀ ਹੈ? ਜੋ ਪਰਮੇਸ਼ੁਰ ਤੋਂ ਭੁਲਾਵੇ, ਅਰਥਾਤ ਜੋ ਆਪਣੇ ਕਰਤਾ ਤੇ ਦ੍ਰਿਸ਼ਟਾ ਸਰੂਪ ਤੋਂ ਧਿਆਨ ਉਠਾਕੇ ਦੀਸਣਹਾਰ ਕ੍ਰਿਤ ਤੇ ਦ੍ਰਿਸ਼ਟ-ਮਾਨ, ਜੋ ਬਿਨਸਨਹਾਰ ਹੈ, ਉਸ ਪਰ ਧਿਆਨ ਲੁਆ ਦੇਵੇ। ਅਰਥਾਤ 'ਇਕ' ਸਾਂਈਂ ਦੇ ਪ੍ਰੇਮ 'ਚੋਂ ਕੱਢਕੇ (ਦੂਜਾ ਭਾ) ਦੂਈ ਦੇ ਪ੍ਰੇਮ ਵਿਚ ਲਾ ਦੇਵੇ। ਹੁਣ ਪਤਿਤ ਹੋਏ ਦੀ ਕਲਿਆਨ ਦੱਸਦੇ ਹਨ ਕਿ ਜੇ ਫੇਰ ਮਾਇਆ ਵਿਚ ਬੈਠਾ ਹੀ ਸਾਂਈਂ ਨਾਲ ਲਿਵ ਲਾ ਲਵੇ ਤਾਂ ਵਿੱਚੇ ਬੈਠਾ ਹੀ ਪਰਮੇਸੁਰ ਨੂੰ ਪਾ ਸਕਦਾ ਹੈ।

| ਮੂਲ | ਅਰਥ |
|---|---|
| **ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥ ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥ ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ॥ ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥ ੩੦ ॥** | ਪਰਮੇਸ਼ੁਰ ਆਪ ਅਮੋਲਕ ਹੈ, (ਉਸਦਾ) ਮੁੱਲ ਨਹੀਂ ਪਾਇਆ ਜਾ ਸਕਦਾ। (ਹਾਂ), ਕਿਸੇ ਕੋਲੋਂ (ਬੀ) ਮੁੱਲ ਨਹੀਂ ਪਾਇਆ ਜਾ ਸਕਦਾ, ਲੋਕੀ (ਬਥੇਰਾ) ਜਤਨ ਕਰ ਹੁੱਟੇ। (ਪਰ) ਜੇ ਐਸਾ ਸਤਿਗੁਰੂ ਮਿਲ ਪਵੇ (ਜਿਸਦੇ ਮਿਲਿਆਂ ਸਾਡੇ) ਵਿਚੋਂ ਆਪਾ ਭਾਵ (ਹੰਕਾਰ) ਟੁਰ ਜਾਵੇ, (ਤੇ ਉਸਨੂੰ ਅਸੀਂ) ਸਿਰ ਸਉਂਪ ਦੇਈਏ। (ਤਦ) ਜਿਸ (ਪਰਮੇਸ਼ੁਰ) ਦਾ ਇਹ ਜੀਉ ਹੈ, ਉਸ ਨੂੰ ਏਸਦਾ ਮੇਲ ਹੋ ਜਾਏਗਾ ਤੇ (ਓਹ) ਪਰਮੇਸ਼ੁਰ ਇਸ ਦੇ ਮਨ ਵਿਚ ਆ ਵੱਸੇਗਾ। (ਗੁਰੂ) ਨਾਨਕ (ਜੀ ਕਹਿੰਦੇ ਹਨ) ਪਰਮੇਸ਼ੁਰ ਹੈ ਤਾਂ ਅਮੋਲਕ, ਪਰ ਭਾਗਾਂ ਵਾਲੇ ਹਨ ਓਹ ਜਿਨ੍ਹਾਂ ਨੇ (ਐਉਂ ਉਸ ਅਮੋਲਕ) ਨੂੰ ਪ੍ਰਾਪਤ ਕਰ ਲਿਆ ਹੈ॥੩੦॥ |

**ਭਾਵ**—ਪਿੱਛੇ ਕਿਹਾ ਸੀ ਲਿਵ ਸਾਂਈਂ ਮਿਲਾਂਦੀ ਹੈ। ਪ੍ਰਸ਼ਨ ਹੁੰਦਾ ਹੈ ਕਿ ਕਿਆ ਕਿਸੇ ਮੁੱਲ, ਕੀਮਤ, ਕਦਰ ਨਾਲ ਸਾਂਈਂ ਲੱਭਦਾ ਹੈ ਕਿ ਨਿਰੀ ਲਿਵ ਹੀ ਕਾਫ਼ੀ ਹੈ? ਦੱਸਦੇ ਹਨ ਹਰੀ ਅਮੋਲਕ ਹੀਰਾ ਹੈ, ਅਰ ਉਸ ਦੇ ਮੁੱਲ ਦਾ ਅੰਦਾਜ਼ਾ ਕਰਨੇ ਹਾਰੇ ਸਾਰੇ ਹੀ ਮਿਤ ਵਾਲੇ ਹਨ। ਫੇਰ ਮਿਲਦਾ ਕੀਕੂੰ ਹੈ? ਐਸਾ ਸਤਿਗੁਰੂ ਜੋ ਸਾਡੀ ਹਉਂ ਦੂਰ ਕਰਨੇ ਨੂੰ ਸਮਰੱਥ ਹੈ ਜੇ ਮਿਲ ਪਵੇ ਤਾਂ ਉਸਨੂੰ ਸਿਰ ਦੇਵੀਏ। ਉਸਦੀ ਸਮਰੱਥਾ ਐਸੀ ਹੈ ਕਿ ਉਹ ਸਾਨੂੰ ਸਾਂਈਂ ਮੇਲ ਦੇਵੇਗੀ। ਸਾਂਈਂ ਮਿਲਨਾ ਮੁੱਲ ਦੀ ਸ਼ੈ ਨਹੀਂ, ਦਾਤ ਦੀ ਸ਼ੈ ਹੈ ਅਰ ਦਾਤ ਕਿਸੇ ਦੇ ਹੱਥ ਹੈ। ਕਿਸਦੇ ਹੱਥ ਹੈ? ਉਹ ਸਤਿਗੁਰੂ ਹੈ, ਉਸ ਦੀ ਨਿਸ਼ਾਨੀ ਇਹ ਹੈ ਕਿ ਉਸਦੇ ਮਿਲਿਆਂ ਹਉਮੈਂ ਟੁਟ ਜਾਏਗੀ।

**ਪਦਾਰਥ**—ਵਿਲਲਾਇ=ਵਿਰਲਾਪ ਕਰ ਰਹੇ, ਖਪ ਰਹੇ, ਯਤਨ ਕਰ ਹੁੱਟੇ। ਪਲੈ ਪਾਇ= ਪ੍ਰਾਪਤ ਕਰ ਲਿਆ।

**ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥ ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥ ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥ ੩੧ ॥**

ਵਾਹਿਗੁਰੂ ਮੇਰੀ ਰਾਸ ਹੈ, (ਤੇ ਮੇਰਾ) ਮਨ ਵਣਜਾਰਾ ਹੈ। ਹਾਂ ਵਾਹਿਗੁਰੂ ਮੇਰੀ ਰਾਸ ਹੈ (ਤੇ ਮੇਰਾ) ਮਨ ਵਣਜਾਰਾ ਹੈ (ਪਰ) ਇਹ ਰਾਸ ਮੈਂ ਸਤਿਗੁਰ ਤੋਂ ਜਾਣੀ ਹੈ। (ਹੇ ਸਿੱਖੋ) ਵਾਹਿਗੁਰੂ ਵਾਹਿਗੁਰੂ ਨਿੱਤ ਹਿਰਦੇ ਤੋਂ ਜਪੋ, (ਤਦ) ਰੋਜ਼ ਦਾ ਨਫਾ ਖਟੋਗੇ। ਹਾਂ, ਇਹ ਧਨ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਦੇਣਾ ਪਰਮੇਸ਼ੁਰ ਨੂੰ ਆਪੇ ਭਾਇਆ (ਚੰਗਾ ਲਗਾ) ਹੈ। ਕਹਿੰਦੇ ਹਨ (ਗੁਰੂ) ਨਾਨਕ ਵਾਹਿਗੁਰੂ ਮੇਰੀ ਰਾਸ ਹੈ (ਤੇ ਮੇਰਾ) ਮਨ (ਇਸ ਨਾਲ ਵਣਜ ਕਰਨੇ ਵਾਲਾ) ਵਣਜਾਰਾ ਬਣ ਗਿਆ ਹੈ॥੩੧॥

**ਭਾਵ**—ਹਰਿ ਤੇ ਹਰੀ ਦਾ ਨਾਮ, ਗੁਰੂ ਤੇ ਮੇਹਰ ਦਾ ਇਸ ਜਗਾ ਇਕ ਸੁੰਦਰ ਦ੍ਰਿਸ਼ਟਾਂਤ ਨਾਲ ਵਰਣਨ ਹੈ। ਪਿਛੇ ਵਾਹਿਗੁਰੂ ਅਮੁੱਲ ਦਸਿਆ ਸੀ, ਏਥੇ ਦੱਸਦੇ ਹਨ ਕਿ ਪਰਮੇਸ਼ਰ ਰਾਸ ਦੀ ਤਰ੍ਹਾਂ ਇੱਕ ਪੂੰਜੀ ਹੈ ਅਰ ਇਹ ਪੂੰਜੀ ਸਤਿਗੁਰ ਤੋਂ ਮਿਲਦੀ ਹੈ ਤੇ ਸਤਿਗੁਰ ਉਨ੍ਹਾਂ ਨੂੰ ਦੇਂਦੇ ਹਨ ਜਿਨ੍ਹਾਂ ਨੂੰ ਇਸਦਾ ਦੇਣਾ ਵਾਹਿਗੁਰੂ ਨੂੰ ਪਸੰਦ ਹੁੰਦਾ ਹੈ। ਫੇਰ ਜਿਹੜਾ ਨਾਮ ਦਾ ਅਭਯਾਸ ਹੈ ਇਹ ਵਣਜ ਕਰਨਾ ਹੈ, ਅਰ ਏਹ ਵਣਜ ਲਗਾਤਾਰ ਦਿਨ ਰਾਤ ਪਲ ਪਲ ਨਿਮਖ ਨਿਮਖ ਕਰਨਾ ਹੈ, ਇਸਦਾ ਨਫ਼ਾ ਅਗੇ ਚਲਕੇ ਕਿਸੇ ਆਸ਼ਾ ਤੇ ਟੇਕ ਨਹੀਂ ਪਰ ਨਕਦ ਨਫ਼ਾ ਰੋਜ਼ ਮਿਲਦਾ ਹੈ, ਜੋ ਚਿੱਤ ਉੱਚਾ ਠੰਢਾ, ਖੁਸ਼, ਰਸ ਭਰਿਆ ਤੇ ਸੀਤਲ ਰਹੇਗਾ, ਅਰ ਹਰ ਸ਼ੈ ਤੋਂ ਉੱਚਾ ਸਾਖੀ ਬਣਕੇ ਚੰਗਾ ਤੇ ਪਰਮਾਨੰਦ ਵਿਚ ਰਹੇਗਾ।

ਜੇ ਕੋਈ ਉਸਤਾਦ ਸ਼ਾਗਿਰਦ ਨੂੰ ਵਹੀਖਾਤੇ ਦਾ ਕੰਮ ਸਿਖਾਕੇ ਟੋਰ ਦੇਵੇ ਤਾਂ ਉਹ ਵੱਧ ਤੋਂ ਵੱਧ ਕਾਰਦੀ ਯਾ ਮੁਨੀਬ ਬਣ ਸਕਦਾ ਹੈ, ਪਰ ਜੇ ਉਸਤਾਦ ਉਸ ਨੂੰ ਸਿਖਾਕੇ ਰਾਸ ਬੀ ਪਾ ਦੇਵੇ ਤਾਂ ਉਹ ਕਿਸੇ ਦਿਨ ਉਸ ਰਾਸ ਨਾਲ ਵਣਜ ਕਰਦਾ ਸੁਦਾਗਰ ਤੇ ਸ਼ਾਹ ਬਣ ਜਾਂਦਾ ਹੈ। ਇਸੇ ਤਰ੍ਹਾਂ ਕੇਵਲ ਸਿਖਯਾ ਦੇਣ ਵਾਲੇ ਉਸਤਾਦ ਪੰਡਤ ਬਣਾ ਸਕਦੇ ਹਨ, ਪਰ ਜੋ ਸਤਿਗੁਰ ਦੇ ਦਰ ਦੀ ਰਾਸ ਵਿਚੋਂ ਹਿੱਸਾ ਲੈਂਦੇ ਹਨ, ਓਹ ਰਾਸ ਪਾ ਦੇਂਦੇ ਹਨ, ਅਰ ਵਣਜਾਰਾ ਆਪ ਕਿਸੇ ਦਿਨ ਗੁਰਮੁਖ ਬਣ ਜਾਂਦਾ ਹੈ। ਸਿਖਿਆ ਦੇਣ ਵਾਲੇ ਉਸਤਾਦ ਤੇ ਸਿੱਖਯਾ ਦੇਕੇ ਰਾਸ ਲੈ ਦੇਣ ਵਾਲੇ ਗੁਰਮੁਖ ਦਾ ਐਤਨਾ ਹੀ ਫ਼ਰਕ ਹੈ।

ਮੂਲ

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥ ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥ ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥ ੩੨ ॥**

ਅਰਥ

ਹੇ (ਮੇਰੀ ਜੀਭ! ਤੂੰ ਹੋਰ ਰਸਾਂ ਵਿਚ ਰਚ ਰਹੀ ਹੈਂ (ਇਸ ਕਰਕੇ) ਤੇਰੀ ਪਿਆਸ ਬੁਝਦੀ ਨਹੀਂ। ਪ੍ਯਾਸ ਹੋਰ ਕਿਸੇ ਤਰ੍ਹਾਂ ਨਹੀਂ ਜਾਂਦੀ ਜਿੰਨਾ ਚਿਰ ਹਰ ਰਸ ਪੱਲੇ ਨਾਂ ਪਵੇ। (ਜੇਕਰ) ਹਰ ਰਸ ਲੱਭ ਜਾਵੇ, ਤੇ (ਤੂੰ) ਹਰ ਰਸ ਨੂੰ ਪੀਂਵੇ, ਫੇਰ ਤ੍ਰਿਸ਼ਨਾ (ਤੈਨੂੰ) ਆਕੇ ਕਦੀ ਨਾਂ ਲਗੇ। ਇਹ ਹਰ ਰਸ ਮੇਹਰ ਨਾਲ ਮਿਲਦਾ ਹੈ, (ਪਰ) ਉਸਨੂੰ ਜਿਸ ਨੂੰ ਸਤਿਗੁਰੂ ਆ ਮਿਲੇ। ਕਹਿੰਦੇ ਹਨ (ਗੁਰੂ) ਨਾਨਕ ਹੋਰ ਦੂਜੇ ਰਸ ਸਾਰੇ ਵਿਸਰ ਗਏ, ਜਦੋਂ ਵਾਹਿਗੁਰੂ ਮਨ ਵਿਚ ਆ ਵੱਸੇ॥੩੨॥

**ਭਾਵ**—ਪਿਛੇ ਪਰਮੇਸਰ ਨੂੰ ਰਾਸ ਆਖਿਆ ਸੀ ਤੇ ਕਿਹਾ ਸੀ ਜੋ ਸਿਮਰਨ ਦਾ ਵਪਾਰ ਕਰੇ ਉਸ ਨੂੰ ਰੋਜ਼ ਲਾਹਾ ਲੱਭਦਾ ਹੈ, ਹੁਣ ਦੱਸਦੇ ਹਨ ਕਿ ਉਹ ਲਾਹਾ ਕੀ ਹੈ? ਉਹ ਲਾਹਾ ਹਰਿ ਰਸ ਹੈ ਜੋ ਸਾਰੇ ਰਸਾਂ ਤੋਂ ਬੀ ਅਮੋਲਕ ਹੈ, ਕਿਉਂਕਿ ਹੋਰ ਰਸਾਂ ਨਾਲ ਉਨ੍ਹਾਂ ਨੂੰ ਭੋਗਣ ਦੀ ਤ੍ਰੇਹ ਬੁਝਦੀ ਨਹੀਂ, ਅਤ੍ਰਿਪਤੀ ਰਹਿੰਦੀ ਹੈ ਅਰ ਭੋਗਦਿਆਂ ਭੋਗਤਾ ਆਪ ਭੋਗਿਆ ਜਾਂਦਾ ਹੈ ਤੇ ਤ੍ਰਿਸ਼ਨਾ ਫੇਰ ਬੀ ਨਹੀਂ ਮੁਕਦੀ। ਇਹ ਹਰਿ ਰਸ ਐਸੀ ਜ਼ਬਰਦਸਤ ਸ੍ਵਾਦੀਕ ਸ਼ੈ ਹੈ ਕਿ ਜਿਸ ਦੇ ਆਇਆਂ ਹੋਰ ਸਾਰੇ ਰਸ ਵਿਸਰ ਜਾਂਦੇ ਹਨ ਅਰ ਤ੍ਰਿਸ਼ਨਾ ਫੇਰ ਨਹੀਂ ਆਕੇ ਲੱਗਦੀ ਅਤੇ ਤ੍ਰਿਸ਼ਨਾ ਦੂਰ ਕਰਨੇ ਦਾ ਇਕੋ ਇਹ ਉਪਾਉ ਹੈ ਹੋਰ ਕੋਈ ਨਹੀਂ। ਇਹ ਰਸ ਮੇਹਰ ਨਾਲ ਮਿਲਦਾ ਹੈ ਅਰ ਮਿਹਰ ਸਤਿਗੁਰ ਦੀ ਦਿਆਲਤਾ ਨਾਲ ਹੁੰਦੀ ਹੈ।

| ਮੂਲ | ਅਰਥ |
|---|---|
| **ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥ ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥ ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥ ੩੩ ॥** | ਹੇ ਮੇਰੇ ਸਰੀਰ! ਪਰਮੇਸ਼ਰ ਨੇ ਤੇਰੇ ਵਿਚ ਜੋਤ ਪਾਈ, ਤਦ ਤੂੰ ਸੰਸਾਰ ਵਿਚ ਆਇਆ। (ਹਾਂ) ਜਦੋਂ ਪਰਮੇਸ਼ਰ ਨੇ ਤੇਰੇ ਵਿਚ ਜੋਤ ਰੱਖੀ ਤਦ ਤੂੰ ਸੰਸਾਰ ਵਿਚ ਆਇਆ। ਪਰਮੇਸ਼ਰ ਆਪ ਹੀ ਪਿਤਾ ਹੈ, ਆਪ ਹੀ ਮਾਤਾ ਹੈ, ਜਿਸ ਨੇ ਜੀਵ ਨੂੰ ਰਚਕੇ ਜਗਤ ਦਿਖਾਇਆ ਹੈ। ਗੁਰੂ ਦੀ ਕ੍ਰਿਪਾ ਹੋਈ ਤਾਂ ਅਸਾਨੂੰ ਏਹ ਸਮਝ ਆ ਗਈ (ਕਿ ਇਹ ਸਰੀਰ) ਦਿਖਾਵੇ ਮਾਤ੍ਰ ਹੈ ਤੇ ਕੇਵਲ ਦਿਖਾਵੇ ਮਾਤ੍ਰ ਇਹ ਦਿਸ (ਬੀ) ਪਿਆ। ਕਹਿੰਦੇ ਹਨ (ਗੁਰੂ) ਨਾਨਕ ਸ੍ਰਿਸ਼ਟੀ ਦਾ ਮੂਲ ਰਚਿਆ, ਵਿਚ ਜੋਤ ਰੱਖੀ ਤਾਂ ਤੂੰ ਜਗ ਵਿਚ ਆਇਆ॥੩੩॥ |

**ਭਾਵ**—ਪਿਛੇ ਜੀਭ ਨੂੰ ਕਿਹਾ ਸੀ ਕਿ ਤੂੰ ਨਾਮ ਰਸ ਵਿਚ ਲੱਗ ਤੇ ਹੋਰ ਰਸ ਛੱਡ, ਹੁਣ ਸਾਰੇ ਸਰੀਰ ਨੂੰ ਦਸਦੇ ਹਨ ਕਿ ਤੂੰ ਦਿਖਾਵੇ ਮਾਤ੍ਰ ਮੁਰਦਾ ਯਾ ਮੁਲੰਮੇ ਦੀ ਚੀਜ਼ ਹੈਂ। ਤੇਰੇ ਵਿਚ ਜੋਤ ਸਾਂਈਂ ਨੇ ਪਾਈ ਤਾਂ ਤੂੰ ਜੀਉਂਦਾ ਸਰੀਰ ਬਣ ਗਿਆ ਹੈਂ। ਮਾਤਾ, ਪਿਤਾ, ਰਚਨਹਾਰ, ਓਹੋ ਮਾਲਕ ਹੈ, ਅਰ ਇਸ ਗਲ ਦੀ ਸੂਝ ਸਤਿਗੁਰ ਤੋਂ ਪਾਈ ਹੈ। ਇਸ ਵਿਚ ਧੁਨੀ ਦੁਆਰਾ ਇਹ ਉਪਦੇਸ਼ ਹੈ ਕਿ ਸਿਰਜਣਹਾਰ ਤੇ ਪਾਲਣਹਾਰ ਪਰਮੇਸ਼ੁਰ ਹੈ। ਰਚਨਾ ਵਿਚ ਤੇਰੀ ਜੋਤ ਸਤਿ ਵਸਤੂ ਹੈ, ਸਰੀਰ ਚਲਣਹਾਰ ਹੈ, ਤਾਂਤੇ ਉਸ ਮਾਲਕ ਨੂੰ ਪਿਆਰ ਕਰੋ।

| ਮੂਲ | ਅਰਥ |
|---|---|
| **ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ** | ਪ੍ਰਭੂ (ਜੀ ਦਾ) ਆਉਣ ਸੁਣ ਕੇ (ਮੇਰੇ) ਮਨ ਵਿਚ ਆਨਦ ਹੋਇਆ। (ਹੇ ਮੇਰੀ) ਸਖੀਓ (ਸਹੇਲੀਓ) (ਜੀਉ ਆਇਆ ਦਾ) ਸੋਹਿਲਾ (ਮੇਰੇ ਪਜਾਰੇ) ਹਰਿ (ਲਈ) ਗਾਵੋ, ਮੇਰਾ ਘਰ ਅਜ (ਪਜਾਰੇ ਜੋਗ) ਮੰਦਰ ਬਣ ਗਿਆ ਹੈ। ਹੇ ਸਖੀਓ! |

**ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥ ੩੪ ॥**

ਨਿਤ (ਪਜਾਰੇ) ਵਾਹਿਗੁਰੂ ਦਾ ਮੰਗਲ ਗਾਓ ਤਾਂ (ਕਦੇ) ਸੋਗ ਯਾ ਦੁਖ ਨਾ ਵਿਆਪੇ। ਭਾਗੇ ਭਰੇ ਦਿਨ ਹਨ ਜਦੋਂ ਗੁਰੂ ਦੇ ਚਰਨ ਪਜਾਰੇ ਲਗੇ ਤੇ ਆਪਣੇ ਪਿਰ (ਪਤੀ) ਦੇ ਸਿਮਰਨ ਵਿਚ ਲਗੇ। ਗੁਰੂ ਦੇ ਸ਼ਬਦ (ਦੇ ਸਿਮਰਨ) ਵਿਚ ਅਨਾਹਤ ਬਾਣੀ ਨੂੰ ਜਾਣ ਲਿਆ ਤੇ ਵਾਹਿਗੁਰੂ ਦੇ ਨਾਮ ਦਾ ਹਰੀ ਰਸ ਮਾਣ ਲਿਆ। ਕਹਿੰਦੇ ਹਨ (ਗੁਰੂ) ਨਾਨਕ ਸਾਨੂੰ ਪਰਮੇਸ਼ੁਰ, ਜੋ ਕਰਨੇ ਤੇ ਕਰਾਉਣੇ ਨੂੰ ਸਮਰਥ ਹੈ, ਆਪ ਮਿਲ ਪਿਆ॥੩੪॥

**ਭਾਵ**—ਪਿਛੇ ਸਰੀਰ ਪ੍ਰਤਿ ਉਪਦੇਸ਼ ਸੀ ਕਿ ਤੇਰੇ ਵਿਚ ਜੋਤ ਰਖੀ ਸੀ ਤਾਂ ਤੂੰ ਜਗ ਵਿਚ ਆਇਆ, ਹੁਣ ਸਰੀਰ ਦੀ ਸਫਲਤਾ ਦੱਸਦੇ ਹਨ ਕਿ ਇਹ ਸਰੀਰ ਜੋ ਜੋਤ ਦੇ ਵਸਣੇ ਦਾ ਘਰ ਹੈ, ਮੰਦਰ ਬਣ ਸਕਦਾ ਹੈ, ਕੀਕੂੰ? ਪਰਮੇਸਰ ਦੇ ਚਰਨਾਂ ਨਾਲ ਪ੍ਰੀਤ ਲਾਈ, ਸਤਿਗੁਰ ਦੇ ਚਰਨ ਫੜੇ, ਉਨ੍ਹਾਂ ਨੇ ਜੀਅ ਦਾਨ ਦਿਤਾ ਤੇ ਪ੍ਰਭੂ ਦਾ ਸਿਮਰਨ ਦ੍ਰਿੜਾਇਆ। ਜਦੋਂ ਸਿਮਰਨ ਦੀ ਬੂਟੀ ਨੇ ਮੁਸ਼ਕ ਮਚਾਇਆ ਤੇ ਪ੍ਰੀਤਮ ਜੀ ਆਏ ਤਾਂ ਸਾਡੇ ਮਨ ਵਿਚ ਆਨੰਦ ਭਇਆ, ਇਸ ਆਨੰਦ ਨੇ ਸਾਡੇ ਇਸ ਨਿਮਾਣੇ ਘਰ ਸਰੀਰ ਨੂੰ ਮੰਦਰ ਬਣਾ ਦਿਤਾ **'ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥'**{ਪ੍ਰਭਾ/੧੩੪੬} ਤਾਂਤੇ ਸਖੀਓ! ਮੰਗਲ ਗਾਓ, ਹੇ ਮੇਰੇ ਮਨ ਤੇ ਬਿਰਤੀਓ! ਸ਼ੁਕਰ ਤੇ ਉਮਾਹ ਵਿਚ ਲੱਗੋ ਤੇ ਖਿੜੋ। ਦੇਖੋ ਗੁਰੂ ਸ਼ਬਦ ਦਾ ਅਭਜਾਸ ਅਨਹਤ ਬਾਣੀ ਹੋ ਗਿਆ ਹੈ, ਸਿਮਰਨ ਨਿਰੰਤਰ ਹੋਕੇ ਸਰੀਰ ਵਿਚ ਇਸ ਤਰ੍ਹਾਂ ਸਮਾਇਆ ਹੈ ਕਿ ਸਰੀਰ ਇਕ ਸੁਰੀਲੇ ਸਾਜ਼ ਦੀ ਤਰ੍ਹਾਂ ਹਰ ਵੇਲੇ ਸੰਗੀਤ ਦੀ ਥ੍ਰਾਟ ਵਿਚ ਹੈ, ਅਰ ਉਸ ਸੰਗੀਤ ਦੀ ਥ੍ਰਾਟ ਵਿਚ ਨਾਮ ਦੀ ਹੀ ਨਿਰੰਤਰ ਝਰਨਾਟ ਹੈ। ਇਸ ਨਾਮ ਸਿਮਰਨ ਵਿਚ 'ਨਾਮ' ਹੀ ਨਹੀਂ ਕਿੰਤੂ 'ਹਰ ਰਸ' ਪ੍ਰਾਪਤ ਹੈ। ਹਾਂ, ਇਕ ਨਾਮ ਸਿਮਰਨ ਹੀ ਪ੍ਰਾਪਤ ਨਹੀਂ, ਪਰ ਕਰਨ ਕਾਰਨ ਜੋਗ ਪ੍ਰਭੂ ਪ੍ਰਾਪਤ ਹੋ ਗਿਆ ਹੈ।

| ਮੂਲ | ਅਰਥ |
|---|---|
| **ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥ ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥ ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥ ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥ ੩੫ ॥** | ਹੇ ਮੇਰੇ ਸਰੀਰਾ! ਤੂੰ ਇਸ ਜਗ ਵਿਚ ਆਕੇ ਕੀ ਕਰਮ ਕਮਾਇਆ? (ਹਾਂ ਦੱਸ) ਤੂੰ ਕੀ ਕਰਮ ਕਮਾਇਆ ਹੈ ਹੇ ਸਰੀਰਾ! ਤੂੰ ਜਦ ਦਾ ਜਗਤ ਵਿਚ ਆਇਆ ਹੈਂ? ਜਿਸ ਪਰਮੇਸ਼ੁਰ ਨੇ ਤੇਰੀ ਰਚਨਾ ਰਚੀ ਹੈ ਓਸ ਹਰੀ ਨੂੰ ਤਾਂ ਤੂੰ ਮਨ ਵਿਚ ਵਸਾਇਆ ਨਹੀਂ। (ਸਰੀਰ ਦੇ ਮਾਨੋ ਇਹ ਉਤਰ ਦੇਣ ਤੇ ਕਿ) ਗੁਰੂ ਦੀ ਮਿਹਰ ਨਾਲ ਵਾਹਿਗੁਰੂ ਮਨ ਵਿਚ ਵਸ ਗਿਆ ਹੈ (ਤਾਂ ਦੱਸਦੇ ਹਨ ਕਿ ਇਹ ਆਪਣੀ ਕਰਨੀ ਦਾ ਫਲ ਨਾ ਸਮਝ ਇਹ) ਪੂਰਬਲੇ ਲਿਖੇ (ਅਨੁਸਾਰ) ਪ੍ਰਾਪਤੀ ਹੋਈ ਹੈ। (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ, ਇਹ ਸਰੀਰ ਪ੍ਰਵਾਣ ਹੋ ਗਿਆ ਜਿਸ ਨੇ ਸਤਿਗੁਰੂ ਨਾਲ ਚਿਤ ਲਾਇਆ॥੩੫॥ |

**ਭਾਵ**—ਪਿਛਲੀਆਂ ਦੋ ਪਉੜੀਆਂ ਵਿਚੋਂ ਪਹਿਲੀ ਵਿਚ ਸਰੀਰ ਪ੍ਰਤੀ ਉਪਦੇਸ਼ ਸੀ ਕਿ ਤੇਰੇ ਵਿਚ ਜੋਤ ਰਖੀ ਗਈ ਸੀ ਤਾਂ ਤੂੰ ਜਗਤ ਵਿਚ ਆਇਆ ਸੀ ਤੂੰ ਆਪਣੇ ਅਸਲੇ ਨੂੰ ਪਛਾਣ। ਦੂਜੀ ਪਉੜੀ ਵਿਚ ਸਰੀਰ ਦੀ ਸਫ਼ਲਤਾ ਦੱਸੀ ਸੀ, ਤੇ ਇਸ ਪਉੜੀ ਵਿਚ ਸਰੀਰ ਦੇ ਜਗਤ ਵਿਚ ਆਕੇ ਕੀਤੇ ਕਰਮਾਂ ਵਲ ਨਜ਼ਰ ਫੇਰੀ ਹੈ, ਤੇ ਜਿਨ੍ਹਾਂ ਨੇ ਚੰਗੇ ਕਰਮ ਨਹੀਂ ਕੀਤੇ ਉਨ੍ਹਾਂ ਵਲ ਤਾੜਨਾ ਭਰੀ ਪੁੱਛ ਹੈ ਕਿ ਤੁਸਾਂ ਜਗਤ ਤੇ ਆਕੇ ਕੀਹ ਕਰਮ ਕਮਾਇਆ ਹੈ ਜੇ ਹਰੀ ਵਿਚ ਮਨ ਨਹੀਂ ਲਾਇਆ ਤਾਂ। ਜਿਨ੍ਹਾਂ ਨੇ ਲਾਇਆ ਹੈ ਉਨ੍ਹਾਂ ਨੂੰ ਆਪਣੀ ਕਰਨੀ ਦਾ ਫਲ ਸਮਝਕੇ ਅਭਿਮਾਨ ਵਲੋਂ ਜਾਣੋਂ ਬਚਾਇਆ ਹੈ ਤੇ ਦਸਿਆ ਹੈ ਕਿ ਇਹ ਪੂਰਬਲੇ ਲਿਖੇ ਅਨੁਸਾਰ ਪ੍ਰਾਪਤੀ ਸਮਝੋ ਤੇ ਚਿਤ ਨੂੰ ਸਤਿਗੁਰੂ ਨਾਲ ਲਾਵੋ। ਸਤਿਗੁਰ ਮਿਹਰ ਨਾਲ ਨਾਮ ਦੇਵੇਗਾ। ਉਸ ਦੀ ਮਿਹਰ ਸਾਂਈਂ ਦੇ ਪੂਰਬਲੇ ਲਿਖੇ ਅਨੁਸਾਰ ਹੁੰਦੀ ਹੈ। ਇਨ੍ਹਾਂ ਤੁਕਾਂ ਵਿਚ ਜੀਵ, ਗੁਰੂ ਤੇ ਵਾਹਿਗੁਰੂ-ਤਿੰਨਾਂ ਦੇ ਤ੍ਰੈਏ ਕੰਮ ਆ ਗਏ ਹਨ।

| ਮੂਲ | ਅਰਥ |
|---|---|
| **ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥ ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥ ੩੯ ॥** | ਮੇਰਿਓ ਨੇਤ੍ਰੋ! ਵਾਹਿਗੁਰੂ ਨੇ ਤੁਹਾਡੇ ਵਿਚ ਜੋਤ ਰਖੀ ਹੈ, (ਇਸ ਜੋਤ ਨਾਲ) ਹਰੀ ਤੋਂ ਬਿਨਾ ਹੋਰ ਕਿਸੇ ਨੂੰ ਨਾ ਦੇਖੋ। ਹਾਂ, ਹਰੀ ਤੋਂ ਬਿਨਾ ਹੋਰ ਕਿਸੇ ਨੂੰ ਨਾ ਦੇਖੋ, (ਇਹ) ਹਰੀ ਕ੍ਰਿਪਾ ਦੀ ਨਦਰ ਨਾਲ ਵੇਖਿਆ ਜਾਂਦਾ ਹੈ। ਏਹ ਸਾਰਾ ਸੰਸਾਰ ਜੋ ਤੁਸੀਂ ਦੇਖਦੇ ਹੋ ਏਹਂ (ਅਸਲ ਵਿਚ) ਹਰੀ ਦਾ ਰੂਪ ਹੀ ਹੈ; (ਗੁਰੂ ਨੂੰ ਏਹ) ਹਰੀ ਦਾ ਰੂਪ ਹੋਕੇ ਹੀ ਨਜ਼ਰੀਂ ਆਇਆ ਹੈ। ਗੁਰੂ ਦੀ ਮਿਹਰ ਨਾਲ (ਜਦ ਅਸਾਂ ਬੀ) ਇਹ ਸਮਝ ਲਿਆ (ਤਾਂ) ਹੁਣ ਜਦ ਦੇਖਦੇ ਹਾਂ ਇਕੋ ਹਰੀ ਹੀ (ਦਿਸਦਾ) ਹੈ, ਹਰੀ ਤੋਂ ਬਿਨਾ ਹੋਰ ਕੋਈ ਨਹੀਂ (ਦਿਸਦਾ)। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, ਏਹ ਨੇਤ੍ਰ (ਹਰੀ ਦੇ ਦਰਸ਼ਨਾਂ ਵਲੋਂ) ਅੰਨ੍ਹੇ ਸਨ, (ਪਰ ਜਦ) ਸਤਿਗੁਰ ਮਿਲੇ (ਤਦ ਇਨ੍ਹਾਂ ਦੀ) ਦ੍ਰਿਸ਼ਟੀ ਦਿਬਜ ਹੋ ਗਈ॥੩੯॥ |

**ਭਾਵ**—ਇਸ ਪਉੜੀ ਵਿਚ ਨੇਤ੍ਰਾਂ ਨੂੰ ਸੰਬੋਧਨ ਕਰਦੇ ਹਨ ਤੇ ਦੱਸਦੇ ਹਨ ਕਿ ਤੁਹਾਡੇ ਵਿਚ ਪ੍ਰਕਾਸ਼ ਜਾਂ ਚਾਨਣ ਜੋ ਮੌਜੂਦ ਹੈ ਇਹ ਹਰੀ ਨੇ ਬਖਸ਼ਿਆ ਹੈ। ਇਸ ਲਈ ਤੁਸੀਂ ਉਸੇ ਦਾਤੇ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਵੇਖੋ। ਇਸ ਦਾ ਭਾਵ ਇਹ ਹੈ ਕਿ ਤੁਹਾਨੂੰ ਪਰਮੇਸ਼ਰ ਦਾ ਧਿਆਨ ਮੁੱਖ ਰਹੇ। ਸਾਰੇ ਦਿਸਦੇ ਪਦਾਰਥਾਂ ਵਿਚ ਓਸੇ ਪਰਮੇਸ਼ਰ ਦੀ ਸਤਤਾ ਤੇ ਸੁੰਦਰਤਾ ਨੂੰ ਅਨੁਭਵ ਕਰਦੇ ਰਹੋ। ਪਦਾਰਥਾਂ ਦੀ ਅਨੇਕਤਾ ਏਕਤਾ ਦੇ ਧਜਾਨ ਨੂੰ ਛਾਦਨ ਨਾ ਕਰ ਲਵੇ। ਓਹ ਨੇਤ੍ਰ ਜੋ ਹਰ ਘਟ ਵਿਚ ਵਾਹਿਗੁਰੂ ਦੀ ਸੁੰਦਰਤਾ ਤੇ ਸਤਤਾ ਨਹੀਂ ਵੇਖਦੇ ਉਹ ਅੰਨ੍ਹੇ ਹਨ। ਪਰ ਸਤਿਗੁਰ ਦਾ ਮੇਲ ਉਨ੍ਹਾਂ ਨੈਣਾਂ ਵਿਚ ਬੀ ਦਿਬ ਦ੍ਰਿਸ਼ਟੀ ਬਖਸ਼ਦਾ ਹੈ, ਸੋ ਸਤਿਗੁਰੂ ਦੇ ਸਤਿਸੰਗ ਵਿਚ ਸਤਿਗੁਰ ਦੀ ਮਿਹਰ ਤੋਂ ਦਿਬ ਦ੍ਰਿਸ਼ਟੀ ਪ੍ਰਾਪਤ ਕਰਕੇ ਹਰ ਸ਼ੈ ਵਿਚ ਵਾਹਿਗੁਰੂ ਨੂੰ ਤੱਕੋ।

**ਪਦਾਰਥ**—ਜੋਤਿ=ਚਾਨਣਾ, ਪ੍ਰਕਾਸ਼। ਵਿਸੁ=ਵਿਸ਼੍ਵ। ਸਾਰਾ (ਅ) ਵਿਖ, ਜ਼ਹਰ। ਦੁਖ ਰੂਪ। ਦਿਬ ਦ੍ਰਿਸ਼ਟਿ=ਉਹ ਨਜ਼ਰ ਜੋ ਆਰ ਪਾਰ ਦੇਖ ਸਕੇ, ਜੋ ਸਰੀਰਕ ਅਖਾਂ ਨਾਲ ਨਾ ਦਿਸੇ ਉਸ ਨੂੰ ਬੀ ਦੇਖ ਲੈਣ ਵਾਲੀ ਨਜ਼ਰ, ਈਸ਼੍ਵਰੀ ਨਜ਼ਰ।

| ਮੂਲ | ਅਰਥ |
|---|---|
| **ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥ ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥ ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥ ੩੭ ॥** | ਹੇ ਮੇਰਿਓ ਕੰਨੋਂ! ਤੁਸੀਂ ਸੱਚੇ (ਵਾਹਿਗੁਰੂ) ਨੇ ਸੁਣਨੇ ਲਈ ਭੇਜੇ ਗਏ ਹੋ, ਹਾਂ, ਸੱਚੇ ਨੇ ਸੁਣਨੇ ਲਈ ਭੇਜੇ ਹੋ ਤੇ ਸਰੀਰ ਨਾਲ (ਇਸ ਲਈ) ਲਾਏ ਗਏ ਹੋ (ਕਿ ਸੱਚੇ ਦੀ) ਸੱਚੀ ਬਾਣੀ ਸੁਣੋ। ਜਿਸ ਦੇ ਸੁਣਨ ਨਾਲ ਮਨ ਤਨ ਹਰਿਆ ਹੁੰਦਾ ਹੈ ਤੇ ਜੀਭਾ ਰਸ ਵਿਚ ਗੜੂੰਦ ਹੋ ਜਾਂਦੀ ਹੈ। (ਓਹ) ਸੱਚਾ (ਵਾਹਿਗੁਰੂ ਇੰਦ੍ਰਿਆਂ ਕਰਕੇ) ਲਖਿਆ ਨਹੀਂ ਜਾਂਦਾ, (ਉਹ) ਅਚਰਜ ਹੈ, ਉਸ ਦੀ ਗਤੀ ਕਹੀ ਨਹੀਂ ਜਾ ਸਕਦੀ। (ਗੁਰ) ਨਾਨਕ (ਦੇਵ ਜੀ) ਕਹਿੰਦੇ ਹਨ (ਹੇ ਮੇਰੇ ਕੰਨੋ!) ਤੁਸੀਂ ਅੰਮ੍ਰਿਤ ਨਾਮ ਸੁਣੋ ਤੇ ਪਵਿਤ੍ਰ ਹੋ ਜਾਓ (ਤੁਹਾਨੂੰ) ਸੱਚੇ ਨੇ (ਏਹੋ ਨਾਮ) ਸੁਣਨੇ ਲਈ ਹੀ ਭੇਜਿਆ ਹੈ॥੩੭॥ |

**ਭਾਵ**—ਨੇਤ੍ਰਾਂ ਪਿਛੋਂ ਕੰਨਾਂ ਨੂੰ ਸੰਬੋਧਨ ਕਰਕੇ ਕੰਨਾਂ ਦੀ ਸਫ਼ਲਤਾ ਦੱਸੀ ਗਈ ਹੈ ਕਿ ਤੁਸਾਨੂੰ ਵਾਹਿਗੁਰੂ ਨੇ ਸੁਣਨ ਲਈ ਸਰੀਰ ਨਾਲ ਲਾਇਆ ਹੈ, ਤੁਸਾਂ ਸੁਣਨਾ ਕੀਹ ਹੈ? ਸੱਚੀ ਬਾਣੀ ਤੇ ਵਾਹਿਗੁਰੂ ਦਾ ਅੰਮ੍ਰਿਤ ਨਾਮ; ਜਿਸ ਨਾਲ ਨਾ ਨਿਰਾ ਤੁਸੀਂ ਹੀ ਪਵਿਤ੍ਰ ਹੋਣਾ ਹੈ ਸਗੋਂ ਸਰੀਰ ਦਾ ਇਕ ਹੋਰ ਮੁਖ ਅੰਗ ਰਸਨਾ ਨੇ ਵੀ ਤੁਸਾਡੇ ਦੁਆਰੇ ਸੁਣੇ ਨਾਮ ਅੰਮ੍ਰਿਤ ਦੇ ਰਸ ਵਿਚ ਸਰਸ਼ਾਰ ਹੋਣਾ ਹੈ। ਸੱਚੇ ਵਾਹਿਗੁਰੂ ਨੇ ਤੁਹਾਨੂੰ ਇਸੇ ਲਈ ਸਰੀਰ ਨਾਲ ਲਾਇਆ ਹੈ ਤੇ ਤੁਹਾਡੀ ਸਫ਼ਲਤਾ ਇਸੇ ਵਿਚ ਹੈ।

**ਪਦਾਰਥ**—ਸ੍ਰਵਣਹੁ=ਕੰਨੋ। ਸਾਚੈ=ਸੱਚੇ ਵਾਹਿਗੁਰੂ ਨੇ। ਵਿਡਾਣੀ=ਅਚਰਜ।

| ਮੂਲ | ਅਰਥ |
|---|---|
| **ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ** | ਹਰੀ ਨੇ ਗੁਫਾ (ਰੂਪੀ ਦੇਹੀ) ਵਿਚ ਜੀਵ ਨੂੰ ਰਖਕੇ ਪਉਣ ਦਾ ਵਾਜਾ ਵਜੋਇਆ ਹੈ। ਹਾਂ, ਵਾਜਾ ਪਉਣ ਦਾ ਹੀ ਵਜਾਇਆ ਤੇ ਨਉ ਦੁਆਰੇ (ਦੇਹੀ ਦੇ) ਪ੍ਰਗਟ ਰਖਕੇ ਦਸਵਾਂ (ਦਸਮ ਦੁਆਰ) ਗੁਪਤ ਰਖਾਇਆ। (ਪਰ) ਇਕਨਾਂ ਨੇ ਗੁਰੂ ਦੁਆਰੇ ਭਾਵਨੀ ਲਾਕੇ ਦਸਮ ਦੁਆਰ (ਜੋ ਗੁਪਤ ਹੈ) ਬੀ ਦਿਖਾ ਦਿਤਾ ਹੈ। ਉਸ (ਦਸਮ ਦੁਆਰ) ਵਿਚ ਅਨੇਕਾਂ ਰੂਪ ਨਾਉਂ ਨਵੇਂ ਨਿਧਾਂ ਹਨ ਜਿਨ੍ਹਾਂ ਦਾ ਅੰਤ ਨਹੀਂ ਪਾਇਆ ਜਾਂਦਾ। ਕਹਿੰਦੇ ਹਨ (ਗੁਰੂ) ਨਾਨਕ ਪਜਾਰੇ ਪਰਮੇਸ਼ਰ ਨੇ |

| | |
|---|---|
| **ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ੩੮ ॥** | ਜੀਵ ਨੂੰ (ਦੇਹੀ ਦੀ) ਗੁਫ਼ਾ ਵਿਚ ਰਖਕੇ ਪਉਣ ਦਾ ਵਾਜਾ ਵਜਾਇਆ ਹੈ॥੩੮॥ |

**ਭਾਵ**—ਸ਼ਰੀਰ ਨੂੰ ਦਸ ਦਰਵਾਜਿਆਂ ਵਾਲੀ ਗੁਫ਼ਾ ਦੱਸਿਆ ਹੈ, ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਸਿਸ਼ਨੁ ਤੇ ਗੁਦਾ; ਏਹ ਨੌਂ ਦਰਵਾਜੇ ਇਸ ਸਰੀਰ ਦੇ ਪ੍ਰਗਟ ਹਨ ਤੇ ਦਸਵਾਂ ਦਸਮ ਦੁਆਰ ਗੁਪਤ ਹੈ ਜੋ ਬਾਹਰੋਂ ਦਿਖਾਈ ਨਹੀਂ ਦਿੰਦਾ। ਇਸ ਵਿਚ ਜੀਵ ਨੂੰ ਰਖਕੇ ਪਰਮੇਸ਼ਰ ਨੇ ਸਾਸਾਂ ਦੀ ਚਾਲ ਬੰਨ੍ਹਕੇ ਸਰੀਰ ਦੀ ਕਲਾ ਤੋਰ ਦਿਤੀ ਹੈ। ਦਸਮ ਦੁਆਰ ਭਾਵੇਂ ਗੁਪਤ ਹੈ ਪਰ ਇਕਨਾਂ ਨੇ ਗੁਰੂ ਦੁਆਰੇ ਨਾਮ ਵਿਚ ਸ਼ਰਧਾ ਧਾਰਕੇ ਉਹ ਦੇਖ ਲਿਆ ਹੈ, ਓਥੇ ਨਾਮ ਦਾ ਨਿਵਾਸ ਬੇਅੰਤ ਵਿਭੂਤੀਆਂ ਤੇ ਸਿਧੀਆਂ ਹਨ। ਕੈਸਾ ਅਚਰਜ ਤੇ ਅਲੌਕਿਕ ਹੈ ਸਰੀਰ ਦੀ ਕਲਾ ਦਾ ਇਹ ਵਾਹਿਗੁਰੂ ਦਾ ਪ੍ਰਬੰਧ।

**ਪਦਾਰਥ**—ਗੁਫਾ=ਕੋਠੜੀ, ਭਾਵ ਹੈ ਦੇਹੀ। ਪਵਣੁ=ਹਵਾ, ਭਾਵ ਸੁਆਸ। ਦਸਵਾ=ਦਸਮ ਦੁਆਰ, ਜੋ ਉਪਰੋਂ ਨਹੀਂ ਦਿਸਦਾ। ਭਾਵਨੀ=ਸ਼ਰਧਾ।

| ਮੂਲ | ਅਰਥ |
|---|---|
| **ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ॥ ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥ ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥ ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥ ੩੯ ॥** | ਇਹ (ਨਾਮ ਦਾ) ਸੱਚਾ ਸੋਹਿਲਾ ਸੱਚੇ ਘਰ ਵਿਚ ਗਾਵੋ, (ਹਾਂ ਇਹ) ਸੋਹਿਲਾ (ਅਨੰਦ ਸਾਹਿਬ ਦੀ ਬਾਣੀ ਦਾ) ਸੱਚੇ ਘਰ (ਸਤਿਸੰਗ) ਵਿਚ ਗਾਵੋ ਜਿਥੇ ਸਦਾ ਸੱਚ ਨੂੰ ਧਿਆਈਦਾ ਹੈ। (ਹੇ ਵਾਹਿਗੁਰੂ ਤੈਂ) ਸੱਚ ਸਰੂਪ ਨੂੰ (ਓਹ) ਗੁਰਮੁਖ, ਜਿਨ੍ਹਾਂ ਨੂੰ ਤੂੰ ਸੋਝੀ ਦੇਂਦਾ ਹੈਂ, (ਤਦੋਂ) ਧਿਆਉਂਦੇ ਹਨ, ਜਦੋਂ ਤੈਨੂੰ ਭਾਉਂਦੇ ਹਨ। ਇਹ ਸੱਚ ਸ਼ਭਨਾਂ ਦਾ ਮਾਲਕ ਹੈ, (ਪਰ) ਜਿਸ ਨੂੰ (ਓਹ ਆਪ ਇਹ ਸੱਚ) ਬਖਸ਼ੇ ਓਹ ਜਨ: ਇਸ ਨੂੰ ਪਾਉਂਦਾ ਹੈ। (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਇਹ ਸਚ ਸਰੂਪ ਮੰਗਲ ਗੀਤ (ਹੇ ਭਾਈ!) ਸਚੇ ਘਰ ਵਿਚ ਗਾਵੋ॥੩੯॥ |

**ਭਾਵ**—ਇਸ ਪਉੜੀ ਵਿਚ ਸਤਿਸੰਗ ਵਿਚ ਸੱਚੇ ਵਾਹਿਗੁਰੂ ਦੇ ਨਾਮ ਸਿਮਰਨ ਤੇ ਗੁਣਾਨੁਵਾਦ ਕਰਨ ਦੀ ਪ੍ਰੇਰਨਾ ਹੈ। ਕਿਉਂਕਿ ਓਥੇ ਸਤਿਸੰਗ ਵਿਚ ਸਦਾ ਸੱਚੇ ਨੂੰ ਧਿਆਈਦਾ ਹੈ ਤੇ ਗੁਰਮੁਖ ਜਿਨ੍ਹਾਂ ਨੂੰ ਵਾਹਿਗੁਰੂ ਨੇ ਸੋਝੀ ਬਖਸ਼ੀ ਹੈ ਓਹ ਓਸ ਦੀ ਮਿਹਰ ਹੇਠ, ਉਸ ਦੇ ਭਾਉ ਹੇਠ ਉਸੇ ਸੱਚੇ ਨੂੰ ਧਿਆਉਂਦੇ ਹਨ। ਇਹ ਸੱਚਾ ਸੋਹਲਾ ਬੀ ਇਕ ਬਖਸ਼ਿਸ਼ ਹੈ, ਦਾਤ ਹੈ ਤੇ ਸਚਾ ਸੁਆਮੀ ਵਾਹਿਗੁਰੂ ਜਿਸ ਤੇ ਆਪੇ ਮਿਹਰ ਕਰਕੇ ਤ੍ਰੁੱਠ ਪੈਂਦਾ ਹੈ ਉਸੇ ਨੂੰ ਇਹ ਦਾਤ ਬਖਸ਼ਦਾ ਹੈ।

**ਪਦਾਰਥ**—ਸੋਹਿਲਾ=ਮੰਗਲ ਗੀਤ। ਗੁਣਾਨੁਵਾਦ ਦਾ ਗੀਤ। ਸਾਚੈ ਘਰਿ=ਸੱਚ ਘਰ ਵਿਚ, ਸਤਿਸੰਗ ਵਿਚ। ਖਸਮੁ=ਮਾਲਕ।

| ਮੂਲ | ਅਰਥ |
|---|---|
| **ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥ ੪੦ ॥ ੧ ॥** | ਵਡੇ ਭਾਗਾਂ ਵਾਲਿਓ! (ਓਹ) ਅਨੰਦ ਸੁਣੋ (ਜੋ) ਸਾਰੇ ਮਨੋਰਥ ਪੂਰੇ ਕਰਦਾ ਹੈ। (ਸਾਰੇ ਮਨੋਰਥਾਂ ਦਾ ਦਾਤਾ) ਪ੍ਰਭੂ ਪਾਰਬ੍ਰਹਮ (ਅਸਾਂ) ਪਾ ਲਿਆ ਹੈ (ਤੇ) ਸਾਰੇ ਝੋਰੇ ਦੂਰ ਹੋ ਗਏ ਹਨ। ਦੁਖ ਰੋਗ ਤੇ ਸੰਤਾਪ ਸਾਰੇ ਉਤਰ ਗਏ ਹਨ (ਜਦੋਂ ਦੀ ਕਿ ਸਤਿਗੁਰ ਦੀ) ਸਚੀ ਬਾਣੀ ਸੁਣੀ ਹੈ। (ਅਸਾਂ ਇਹ ਬਾਣੀ) ਪੂਰੇ ਗੁਰੂ ਤੋਂ ਜਾਣੀ ਸੀ (ਸਾਥੋਂ ਸੁਣਕੇ) ਸੰਤ ਤੇ ਸੱਜਣ ਸਾਰੇ ਖੁਸ਼ ਹੋਏ ਹਨ। ਸੁਣਨ ਵਾਲੇ ਪਵਿਤ੍ਰ ਹੋਏ ਹਨ ਤੇ ਕਹਿਣ ਵਾਲੇ ਬੀ ਪਵਿਤ੍ਰ ਹੋਏ ਹਨ (ਕਿਉਂਕਿ ਇਸ ਵਿਚ) ਸਤਿਗੁਰੂ ਭਰਪੂਰ ਹੋ ਰਿਹਾ ਹੈ। ਬੇਨਤੀ ਕਰਦੇ ਹਨ (ਗੁਰੂ) ਨਾਨਕ ਗੁਰੂ ਦੇ ਚਰਣੀਂ ਲਗਿਆਂ ਅਨਹਦ ਵਾਜ ਵੱਜ ਪਏ॥੪੦॥ |

**ਭਾਵ**—ਇਸ ਅੰਤਲੀ ਪਉੜੀ ਵਿਚ ਸਤਿਗੁਰ ਦੀ ਪ੍ਰਾਪਤੀ ਦਾ ਆਨੰਦ ਵਰਣਨ ਕੀਤਾ ਹੈ ਤੇ ਵਡਭਾਗੀ ਜਗਜਾਸੂਆਂ ਨੂੰ ਨਿਉਤਾ ਦਿਤਾ ਹੈ ਕਿ ਓਹ ਇਸ ਮਨੋ ਕਾਮਨਾ ਪੂਰਨ ਹਾਰ ਆਨੰਦ ਨੂੰ ਸੁਣਨ। ਹਾਂ, ਆਨੰਦ ਹੈ ਪਾਰਬ੍ਰਹਮ ਪ੍ਰਭੂ ਦੀ ਪ੍ਰਾਪਤੀ ਵਿਚ, ਜਿਸ ਤੋਂ ਸਾਰੇ ਝੋਰੇ ਦੂਰ ਹੁੰਦੇ, ਤੇ ਦੁਖ ਰੋਗ ਸੰਤਾਪ ਸਾਰੇ ਝੜਦੇ ਹਨ, ਪਰ ਇਹ ਪ੍ਰਾਪਤੀ ਸਤਿਗੁਰ ਦੀ ਸਚੀ ਬਾਣੀ ਸੁਣਨੇ ਤੇ ਹੁੰਦੀ ਹੈ, ਜੋ ਸਤਿਗੁਰੂ ਤੋਂ ਸੁਣੀਦੀ ਹੈ ਤੇ ਜਿਸ ਤੋਂ ਸੰਤ ਸੱਜਨ ਸਭ ਵਰੋਸਾਉਂਦੇ ਹਨ। ਹਾਂ ਇਹ ਪਵਿਤ੍ਰਤਾ ਦੀ ਦਾਤੀ ਸੁਣਨ ਵਾਲੇ ਨੂੰ ਬੀ ਪਵਿਤ੍ਰ ਕਰਦੀ ਹੈ ਤੇ ਕਥਨ ਕਰਨ ਵਾਲੇ ਨੂੰ ਬੀ, ਕਿਉਂਕਿ ਇਸ ਵਿਚ ਸਤਿਗੁਰ ਭਰਪੂਰ ਹੋ ਰਿਹਾ ਹੈ। ਗਲ ਕੀਹ ਅਨੰਦ ਦੇ ਅਨਹਦ ਵਾਜੇ ਗੁਰੂ ਦੇ ਚਰਨੀਂ ਲੱਗਿਆਂ ਹੀ ਵੱਜਦੇ ਹਨ।

ਇਹ ਬਾਣੀ ਹਰ ਮੰਗਲ ਸਮੇਂ ਸਿਖਾਂ ਵਿਚ ਗਾਂਵੀਂ ਜਾਂਦੀ ਹੈ। ਇਸ ਸਮੇਂ ਇਸ ਬਾਣੀ ਦੇ ਪਹਿਲੇ ਪੰਜ ਅੰਕ ਤੇ ਅਖੀਰਲੀ ਇਹ ਪਉੜੀ ਗਾਵੀਂ ਜਾਂਦੀ ਹੈ। ਕੜਾਹ ਪ੍ਰਸ਼ਾਦ ਦਾ ਭੋਗ ਇਸ ਦੇ ਪੜ੍ਹਿਆਂ ਹੀ ਲਗਦਾ ਹੈ। ਇਹ ਛੇ ਪਉੜੀਆਂ ਦਾ ਪਾਠ ਰਹਿਰਾਸ ਵਿਚ ਬੀ ਸ਼ਾਮਲ ਹੈ। ਅੰਮ੍ਰਿਤ ਤਿਆਰ ਕਰਨ ਵੇਲੇ ਭੀ ਪੜ੍ਹੀ ਜਾਂਦੀ ਹੈ ਤੇ ਵਿਵਾਹ ਕਾਰਜ ਵੇਲੇ ਬੀ। ਏਸੇ ਬਾਣੀ ਦੇ ਕਾਰਨ ਹੀ ਸਿਖਾਂ ਦੇ ਵਿਵਾਹ ਕਾਰਜ ਦਾ ਨਾਮ 'ਆਨੰਦ ਕਾਰਜ' ਪਿਆ ਹੈ। ਇਥੋਂ ਤਾਈਂ ਕਿ ਜਿਸ ਐਕਟ ਨਾਲ ਇਹ ਵਜਾਹ ਕਾਨੂੰਨੀ ਪ੍ਰਵਾਣਗੀ ਪਾ ਗਿਆ ਹੈ ਉਸਦਾ ਬੀ ਨਾਮ 'ਅਨੰਦ ਮੈਰਿਜ ਐਕਟ' ਹੈ।

**ਪਦਾਰਥ**—ਮਨੋਰਥ=ਮਨ ਦੀਆਂ ਕਾਮਨਾਵਾਂ। ਵਿਸੂਰੇ=ਝੋਰੇ। ਸਰਸੇ=ਪ੍ਰਸੰਨ ਹੋਏ, ਖੁਸ਼ ਹੋਏ। ਪੁਨੀਤ=ਪਵਿਤ੍ਰ। ਪਵਿਤੁ=ਪਵਿਤ੍ਰ। ਤੂਰੇ=ਵਾਜੇ, ਤੁਰੀ।

-ਇਤੀ-



(੬.)

# ਦਖਣੀ ਓਅੰਕਾਰੁ

## ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

## ੧ੴ ਸਤਿਗੁਰ ਪ੍ਰਸਾਦਿ॥

### ਭੂਮਿਕਾ

ਇਸ ਬਾਣੀ ਨੂੰ ਬੋਲ ਚਾਲ ਵਿਚ 'ਦਖਣੀ ਓਅੰਕਾਰੁ' ਕਹਿੰਦੇ ਹਨ। ਗਜਾਨੀ ਸਜਣ ਇਸ ਬਾਣੀ ਨੂੰ ਦੱਖਣ ਵਿਚ ਉਚਾਰਿਆ ਦੱਸਦੇ ਹਨ। ਨਰਬਦਾ ਨਦੀ ਦੇ ਕਿਨਾਰੇ ਓਅੰਕਾਰ ਮਹਾਂਦੇਵ ਦਾ ਸਥਾਨ ਹੈ, ਓਥੇ ਇਕ ਪਾਂਧੇ ਪ੍ਰਤੀ ਉਪਦੇਸ਼ ਹੋਇਆ- ਇਹ ਟਿਕਾਣਾ ਮੱਧ ਹਿੰਦ ਦੇ ਜ਼ਿਲੇ ਨਿਮਾੜ ਵਿਚ ਦੱਸੀਦਾ ਹੈ। ਪੁਰਾਤਨ ਜਨਮ ਸਾਖੀ ਵਿਚ ਇਹ ਉਪਦੇਸ਼ ਚਤੁਰ ਦਾਸ ਨਾਮੇ ਬਨਾਰਸ ਦੇ ਪਾਂਧੇ ਪ੍ਰਤਿ ਹੋਇਆ ਲਿਖਿਆ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਆਪਣੇ ਬਾਣੀ ਬਿਉਰੇ ਵਿਚ ਇਕ ਹੋਰ ਖਜਾਲ ਵੀਚਾਰ ਲਈ ਦੱਸਦੇ ਹਨ।ਉਹ ਇਹ ਹੈ ਕਿ ਦੱਖਣੀ ਇਕ ਰਾਗਣੀ ਦਾ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੋਰ ਰਾਗਾਂ ਨਾਲ ਬੀ ਦੱਖਣੀ ਪਦ ਆਇਆ ਹੈ, ਜਿਸਦਾ ਮਤਲਬ ਇਹ ਹੁੰਦਾ ਹੈ ਕਿ ਦੱਖਣੀ ਰਾਗਣੀ ਉਸ ਰਾਗ ਨਾਲ ਮਿਲਾਈ ਗਈ ਹੈ, ਜੈਸੇ 'ਵਡਹੰਸ ਮਹਲਾ ੧ ਦਖਣੀ'। ਇਸੇ ਤਰ੍ਹਾਂ ਇਥੇ ਲਿਖਿਆ ਹੈ 'ਰਾਮਕਲੀ ਮਹਲਾ ੧ ਦਖਣੀ ਓਅੰਕਾਰ', ਸੋ 'ਦਖਣੀ' ਰਾਗ ਮਾਤ੍ਰ ਦੀ ਸੂਚਨਾ ਹੀ ਹੈ। ਰਾਗ ਰਾਮਕਲੀ ਦਖਣੀ ਵਿਚ ਓਅੰਕਾਰ ਨਾਮੇ ਮਹਲਾ ੧ ਦੀ ਬਾਣੀ, ਜਾਂ ਰਾਮਕਲੀ ਮਹਲਾ ੧ ਵਿਚ ਦਖਣੀ ਓਅੰਕਾਰ ਨਾਮੇ ਬਾਣੀ।

ਇਹ ਪੈਂਤੀ ਯਾ ਵਰਣਮਾਲਾ ਦੀ ਤਰ੍ਹਾਂ ਦੀ ਬਾਣੀ ਹੈ, ਇਸ ਪੈਂਤੀ ਵਿਚ ਸੰਸਕ੍ਰਿਤੀ ਅਖਰ ਹਨ। ਪਹਿਲੇ 'ਓਨਮੁ ਸਿਧੰ' ਏਹ ਅਖਰ ਲਏ ਹਨ। ਇਹ ਮੰਗਲ ਵਾਕ ਪਾਂਧੇ ਪੱਟੀ ਦੇ ਆਦਿ ਵਿਚ ਲਿਖਦੇ ਹੁੰਦੇ ਸਨ। ਗੁਰੂ ਜੀ ਪਾਂਧੇ ਨੂੰ ਆਪਣਾ ਆਦਰਸ਼ ਦਸਣ ਲਈ ਇਸਦੇ ਅਖਰਾਂ ਦੇ ਅਰਥ ਆਪਣੇ ਕਰ ਰਹੇ ਹਨ, ਜੋ ਅਰਥ ਇਸ ਵਾਕ ਵਿਚ ਹੈਨ ਉਨ੍ਹਾਂ ਨੂੰ ਨਹੀਂ ਲੈ ਰਹੇ। ਸਿਧਾਯ ਦੀ ਥਾਂ ਸਿਧੰ ਪਾਠ ਪਾਂਧੇ ਕਿਉਂ ਲਿਖਦੇ ਹਨ, ਇਸ ਤੇ ਵੀਚਾਰ ਵਿਸ਼ੇਸ਼ ਵਿਸਥਾਰ ਵਿਚ ਕਦੇ ਫੇਰ ਛਪੇਗੀ। ਫੇਰ ਸੂਰ ਅਖਰ ਲਏ ਹਨ, ਇਨ੍ਹਾਂ ਵਿਚ ਹਾਹਾ ਤੇ ਲਲਾ ਰ੍ਰੀ ਤੇ ਲ੍ਰੀ ਦੀ ਥਾਂਵੇਂ ਹਨ। ਸ਼, ਖ਼, ਸ, ਹ; ਨੂੰ ਸ, ਖ, ਸ, ਹ ਦੇ ਰੂਪ ਵਿਚ ਦਿਤਾ ਹੈ। ਫਿਰ ੧੫, ੧੬, ੧੭ ਪਉੜੀ ਵਿਚ ਵਿਸ਼ੇਸ਼ ਵੀਚਾਰ ਜਾਪਦੀ ਹੈ ਤੇ ਭੁਲੇਖਾ ਪੈਂਦਾ ਹੈ ਕਿ ਜ, ਵ, ਗ ਕਿਉਂ ਆ ਗਏ ਹਨ। ਪਰ ਇਨ੍ਹਾਂ ਨੂੰ ਕੋਈ ਅਖਰ ਨਹੀਂ ਸਮਝਣਾ ਚਾਹੀਏ, ਏਹ ਇਸੇ ਬਾਣੀ ਵਿਚ ਆਏ, ਜ, ਵ, ਗ, ਦੇ ਅੰਤਰਗਤ ਸਮਝਣੇ ਚਾਹੀਏ। ਤੇ ਭਾਵ ਬੀ ਉਨ੍ਹਾਂ ਨਾਲ ਮੇਲ ਖਾਂਦੇ ਹਨ। ੫੨, ੫੩, ੫੪ ਵਿਚ ਆਪਣਾ ਮਤ ਤੇ ਪਾਂਧੇ ਵੱਲ ਪੁਨਰ ਦ੍ਰਿਸ਼ਟੀ ਦੀ ਵੀਚਾਰ ਵਾਂਙੂ ਆਯਾ ਹੈ। ਅੰਕ ੪੭ ਵਿਚ ਇਕ ਅਖਰ 'ੜ' ਹੈ, ਜੋ ਸੰਸਕ੍ਰਿਤ ਨਹੀਂ, ਪਰ 'ਡ' ਨੂੰ ਹੇਠ ਬਿੰਦੀ ਲਾਕੇ 'ੜ' ਦੀ ਥਾਂ ਹਿੰਦੀ ਆਦਿ ਵਾਲੇ ਵਰਤ ਲੈਂਦੇ ਹਨ। 'ਓਨਮ ਸਿਧੰ' ਦੇ ਬਾਅਦ ਜੋ 'ਙ' ਹੈ ਉਹ ਹੈ ਅਨਸ੍ਵਾਰ, ਤਬਦੀਲੀ ਦੇ ਨਿਯਮ ਵਿਸਥਾਰ ਵਿਚ ਵੱਖਰੇ ਫੇਰ।

| ਮੂਲ | ਅਰਥ |
|---|---|
| **ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥ ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥ ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥** | ਓਅੰਕਾਰ[1] ਤੋਂ ਬ੍ਰਹਮਾ[2] ਦੀ ਉਤਪਤੀ ਹੋਈ, ਓਅੰਕਾਰ (ਉਹ ਹੈ) ਜਿਸ ਨੇ ਚਿਤ (ਚੇਤਨਤਾ) ਨੂੰ ਰਚਿਆ[3]। ਓਅੰਕਾਰ ਤੋਂ ਦੇਸ਼ ਤੇ ਕਾਲ[4] ਰਚੇ ਗਏ। ਓਅੰਕਾਰ ਤੋਂ ਬੇਦ[5] ਉਪਜੇ, ਓਅੰਕਾਰ ਸ਼ਬਦ ਦਵਾਰਾ (ਜੀਵ) ਉਧਰ ਗਏ। ਓਅੰਕਾਰ (ਜਪ) ਦ੍ਵਾਰਾ ਗੁਰਮੁਖ ਤੇਰ। 'ਓਂ' ਅੱਖਰ (ਜਿਸਨੂੰ ਤੁਸੀਂ) ਨਮਸਕਾਰ (ਜੋਗ ਲਿਖਿਆ) ਹੈ[6] (ਤਿਸਦਾ) ਬੀਚਾਰ ਸੁਣੋਂ, 'ਓਂ' ਅੱਖਰ (ਜਿਸਨੂੰ ਤੁਸੀਂ) ਨਮਸਕਾਰ (ਜੋਗ ਲਿਖਿਆ ਹੈ) ਤਿੰਨਾਂ ਭੌਣਾਂ ਦਾ ਸਾਰ ਹੈ[7]॥੧॥ |
| **ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ੧ ॥ ਰਹਾਉ ॥** | ਸੁਣ ਹੇ ਪਾਂਡੇ! (ਤੂੰ) ਕੀ ਜੰਜਾਲ ਲਿਖ ਰਿਹਾ ਹੈਂ[8]? ਗੁਰਾਂ ਦੁਆਰੇ ਗੋਪਾਲ[9] ਦਾ ਰਾਮ ਨਾਮ[10] (ਅੱਖਰ) ਲਿਖ ॥੧॥ਰਹਾਉ॥ |
| **ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ** | ਸਸੇ ਦ੍ਵਾਰੇ (ਕਹਿੰਦੇ ਹਨ ਕਿ) ਇਕ ਜਜੋਤੀ ਸਰੂਪ ਨੇ ਤ੍ਰੈ ਭਵਨ (ਰੂਪ) ਸਾਰਾ (ਸੰਸਾਰ) ਸਹਜ ਨਾਲ (ਨਿਰਯਤਨ) ਪੈਦਾ ਕੀਤਾ ਹੈ[11]। ਗੁਰਾਂ ਦ੍ਵਾਰੇ ਵਸਤੂ ਪ੍ਰਾਪਤ ਹੁੰਦੀ ਹੈ, ਮਾਣਕ ਤੇ ਮੋਤੀ[12] (ਵਿਚੋਂ) ਚੁਣ ਲੈ। (ਜੇ ਕੋਈ ਪੜ੍ਹੇ |

੧. ਓਅੰਕਾਰ ਨਾਮ ਪਰਮੇਸੁਰ ਦਾ ਹੈ, ਯਥਾ- 'ਓਅੰਕਾਰ ਏਕੋ ਰਵਿ ਰਹਿਆ'। ਇਹ 'ਅਵ' ਧਾਤੂ ਤੋਂ ਬਣਿਆ ਹੈ, ਜਿਸਦਾ ਅਰਥ ਹੈ ਰਖਜਾ ਕਰਨੀ। ਸੋ ਓਅੰਕਾਰ=ਰਖਜਾ ਕਰਨਹਾਰਾ, ਸਾਰੇ ਰਵ ਰਹਿਆ ਵਾਹਿਗੁਰੂ। ਸ੍ਰਿਸ਼ਟੀ ਰਚਨ ਸਮੇਂ ਇਹੋ ਸ਼ਬਦ ਪਰਮੇਸ਼ਰ ਤੋਂ ਹੋਇਆ 'ਓਅੰਕਾਰ ਸਭ ਸ੍ਰਿਸਟਿ ਉਪਾਈ, ਜਿਸ ਤੋਂ ਰਚਨਾ ਹੋਈ। ਓਅੰ ਦੇ ਨਾਲ 'ਕਾਰ' ਲਗਣ ਤੇ 'ਕੇਵਲ' 'ਓਂ' ਅਰਥ ਲੀਤਾ ਜਾਂਦਾ ਹੈ [ਕਾਰ ਗ੍ਰਹਣੇ ਕੇਵਲ ਗ੍ਰਹਣੇ]।

੨. ਬ੍ਰਹਮਾ ਤੋਂ ਮੁਰਾਦ ਸੰਸਾਰ ਦੀ ਰਚਣਹਾਰ ਸ਼ਕਤੀ ਹੈ।

੩. ਚਿਤ ਰਚਨੇ ਤੋਂ ਭਾਵ ਹੈ ਚੇਤਨਤਾ ਰਚੀ। ਐਉਂ ਬੀ ਅਰਥ ਲਾਉਂਦੇ ਹਨ- ਜਿਸ (ਬ੍ਰਹਮਾ) ਨੇ ਓਅੰਕਾਰ ਨੂੰ ਚਿਤ ਕੀਤਾ, ਭਾਵ ਸਿਮਰਿਆ।

੪. ਪਹਾੜ ਰਚੇ ਬੀ ਅਰਥ ਕਰਦੇ ਹਨ, ਪਰ ਸੈਲ ਤੋਂ ਮੁਰਾਦ 'ਦੇਸ਼' ਦੀ ਹੈ ਤੇ ਜੁਗ ਤੋਂ ਮੁਰਾਦ 'ਕਾਲ' ਦੀ ਹੈ। ਜੁਗ=ਸਤ, ਤ੍ਰੇਤਾ, ਦੁਆਪਰ, ਕਲਿ। ਭਾਵ ਹੈ ਸਮਾ ਆਰੰਭ ਕੀਤਾ। ਸੈਲ ਜੁਗ=ਦੇਸ਼ ਕਾਲ।

੫. 'ਹਰ ਪ੍ਰਕਾਰ ਦੇ ਗਜ਼ਾਨ' ਬੀ ਅਰਥ ਕਰਦੇ ਹਨ।

੬. ਓਨਮ=ਓਂ ਨਮ:=ਓਅੰ ਨੂੰ ਨਮਸਕਾਰ ਹੈ। ਪਾਂਧੇ ਨੇ ਪੱਟੀ ਉਤੇ ਓਨਮ: ਲਿਖਿਆ ਹੋਯਾ ਸੀ, ਉਸ ਵਲ ਸੈਨਤ ਹੈ।

੭. ਓਅੰਕਾਰ ਸਾਰ ਹੈ ਤੇ ਤ੍ਰੈ ਭਵਣ ਉਸਦਾ ਪਸਾਰਾ ਹੈ।

੮. ਭਾਵ ਬੱਚਿਆਂ ਨੂੰ ਫਸਣ ਵਾਲੀ ਵਿਦਜਾ ਨਾ ਦੇਹ, ਪਰ ਛੁਡਾਉਣ ਵਾਲੀ [ਵੇਰਵੇ ਲਈ ਦੇਖੋ ਇਸੇ ਬਾਣੀ ਦਾ ਅੰਕ ੫੩-੫੪]।

੯. ਕਈ ਏਥੇ 'ਗੋਪਾਲ' ਨਾਮ ਪਾਂਡੇ ਦਾ ਹੈ, ਇਹ ਭਾਵ ਲੈਂਦੇ ਹਨ ਤੇ ਗੋਪਾਲ ਦਾ 'ਹੇ ਗੋਪਾਲ!' ਅਰਥ ਬੀ ਕਰਦੇ ਹਨ।

੧੦. ਪਉੜੀ ੫੩,੫੪ ਵਿਚ ਬੀ 'ਰਾਮ ਨਾਮ ਲਿਵਲਾਇ' ਤੇ 'ਰਾਮ ਨਾਮੁ ਗਲਿ ਹਾਰ' ਦੱਸਦੇ ਹਨ।

੧੧. ਅਥਵਾ, ਸਸੇ=ਈਸ਼੍ਵਰ ਨੇ। ਈਸ਼੍ਵਰ ਨੇ ਸਾਰਾ ਜਗ ਸਹਜੇ ਉਪਾਇਆ (ਤੇ ਆਪ) ਤਿੰਨ ਭਵਨਾਂ ਵਿਚ ਇਕ ਜੋਤ ਸਰੂਪ ਹੋਕੇ ਵਜਾਪਕ ਹੈ।

੧੨. ਏਹ ਮਾਣਕ ਤੇ ਮੋਤੀ ਤਿੰਨਾਂ ਭਵਨਾਂ ਵਿਚ ਵਜਾਪਕ ਜੋਤੀ ਦੇ ਵਿਸ਼ੇਸ਼ਣ ਹਨ ਕਿ ਓਹ ਪ੍ਰਕਾਸ਼ ਰੂਪ ਤੇ ਅਮੋਲਕ ਹੈ। ਕਈ ਗਿਆਨੀ ਮਾਣਕ ਤੋਂ ਗਜਾਨ ਤੇ ਮੋਤੀ ਤੋਂ ਵੈਰਾਗ ਭਾਵ ਬੀ ਲੈਂਦੇ ਹਨ।

**ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ॥ ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥ ੨ ॥**

ਤਾਂ) ਪੜ੍ਹ ਪੜ੍ਹਕੇ (ਇਹ ਗਲ) ਬੁੱਝ ਲਵੇ, (ਜੇ ਕੋਈ) ਸਮਝੇ ਤਾਂ (ਉਸ ਨੂੰ ਇਹ ਗੱਲ) ਸੁੱਝ ਪਵੇ ਕਿ ਅੰਤ ਨੂੰ ਇਕ ਰਸ ਸਦਾ ਅਟੱਲ (ਉਹੋ ਹੈ; ਫੇਰ) ਗੁਰੂ ਦੁਆਰਾ ਸੱਚ ਨੂੰ ਸੰਮ੍ਹਾਲੇ (ਤਾਂ ਆਪਣੀ ਅੱਖੀਂ) ਦੇਖੇਗਾ ਕਿ ਸੱਚੇ (ਵਾਹਿਗੁਰੂ) ਤੋਂ ਬਿਨਾਂ ਜਗਤ ਕੱਚਾ ਹੈ[1]।੨।

**ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥ ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ॥ ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥ ੩ ॥**

ਧਧੇ[2] (ਦੁਆਰਾ ਦੱਸਦੇ ਹਨ ਕਿ ਗੁਰੂ) ਧਰਮ ਨੂੰ ਧਾਰੇ ਹੋਏ ਹਨ (ਐਸਾ ਕਿ) ਧਰਮ ਦਾ (ਉਹ) ਰਾਜਾ)[3] ਹੈ, (ਉਹ ਆਪ ਹੀ ਧਰਮੀ ਨਹੀਂ ਦੂਸਰੇ ਨੂੰ ਧਰਮ ਦਾ) ਗੁਣ (ਦਾਨ) ਕਰਨੇ ਵਾਲਾ (ਬੀ) ਹੈ (ਤੇ ਐਸਾ ਕਰਨੇ ਵਿਚ ਉਸਦਾ) ਮਨ ਧੀਰਜਵਾਨ ਹੈ[4] (ਭਾਵ, ਗੁਣ ਕਰਦਾ ਅੱਕਦਾ ਨਹੀਂ। ਜਿਨ੍ਹਾਂ ਦੇ) ਮੂੰਹ ਤੇ ਮੱਥੇ ਤੇ (ਐਸੇ ਗੁਰੂ ਦੀ) ਧੂੜ ਪੈ ਜਾਵੇ ਓਹ ਮਨੂਰ ਵਰਗੇ (ਨਕਾਰੇ ਹੋਏ ਲੋਕ) ਸੋਨੇ (ਵਾਂਙੂ ਸ੍ਵੱਛ ਤੇ ਕੀਮਤੀ) ਹੋ ਜਾਂਦੇ ਹਨ। ਉਸ ਗੁਰੂ ਦਾ) ਧਨ[5] (ਈਸ਼੍ਵਰ) ਆਪ ਹੈ (ਜੋ) ਧਰਤੀ ਦੇ ਧਾਰਨ ਕਰਨੇ ਵਾਲਾ[6]

---

੧. ਅਥਵਾ-(ਜੋ ਕਿਸੇ ਪਾਸੋਂ) ਸਮਝੇਗਾ (ਉਸਨੂੰ ਇਹ ਗਲ) ਸੁੱਝੇਗੀ, (ਜੋ ਧਰਮ ਦੇ ਪੁਸਤਕ) ਪੜ੍ਹੇਗਾ; (ਉਹ) ਪੜ੍ਹਕੇ (ਇਹੋ ਗਲ) ਬੁੱਝੇਗਾ ਕਿ ਅੰਤ ਇਕ ਰਸ ਸੱਚਾ (ਵਾਹਿਗੁਰੂ) ਹੈ, (ਫਿਰ ਓਹ ਇਸ) ਸੱਚ ਦੀ ਸੰਭਾਲ ਗੁਰੂ ਦਵਾਰਾ ਕਰੇਗਾ (ਤਾਂ ਪ੍ਰਤੱਖ ਆਪ) ਦੇਖੇਗਾ ਕਿ ਸੱਚੇ (ਪਰਮੇਸ਼ੁਰ) ਤੋਂ ਬਿਨਾਂ ਜਗ ਕੱਚਾ ਹੈ।

੨. 'ਧ' ਅੱਖਰ ਦਾ ਅਰਥ ਬੀ 'ਧਰਮ' ਹੈ।

੩. ਧਰਮ+ਅਪੂਰਤਿ=ਜਿਸ ਵਿਚ ਧਰਮ ਦੀ ਪੂਰਣਤਾ ਹੈ। ਭਾਵ, ਧਰਮ ਦਾ ਪੁਜ, ਧਰਮ ਦਾ ਰਾਜਾ

੪. ਦੂਸਰੇ ਨੂੰ ਆਪਣੇ ਗਲ ਲਾ ਲਏਗਾ, ਇਹ ਗੁਣਕਾਰ ਹੈ ਤੇ ਜੇ ਉਸ ਦੇ ਗੁਣ ਕੀਤੇ ਤੇ ਲੋਕੀਂ ਮਾੜਾ ਸਲੂਕ ਕਰਨਗੇ ਤਾਂ ਮਨ ਦਾ ਧੀਰਜੀ ਹੋਕੇ ਸਹਾਰੇਗਾ।

੫. 'ਧਨ' 'ਧੰਨਤਾ ਯੋਗ' ਦੇ ਅਰਥਾਂ ਵਿਚ ਬੀ ਗੁਰਬਾਣੀ ਵਿਚ ਵਿਦਮਾਨ ਹੈ ਯਥਾ:- "ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ॥(ਅ) ਐਉਂ ਬੀ ਅਰਥ ਲਾਉਂਦੇ ਹਨ 'ਜਿਸ ਦਾ ਧਨ (ਦੌਲਤ) ਧਰਣੀ ਧਰ ਤੇ ਅਜੋਨੀ ਆਪ ਹੈ ਉਹ ਸੰਤ ਉਸ ਧਨ ਦੇ ਲੈਣ ਦੇਣ ਵਿਚ ਪੂਰਾ ਤੇ ਬੋਲ ਵਿਚ ਸੱਚਾ ਹੈ।'

੬. ਅੰਤ ਵਿਚ ਪਦ 'ਕਰਤਾ' ਤੇ 'ਗੁਰੂ' ਦੱਸਦੇ ਹੈਨ ਕਿ ਗੁਰੂ ਤੇ ਉਸ ਅਜੋਨੀ ਬਾਬਤ ਕਥਨ ਹੋ ਰਿਹਾ ਹੈ। ਪਰ ਐਉਂ ਬੀ ਅਰਥ ਲਗਦੇ ਹਨ:- ਧਧੇ (ਦੁਆਰਾ ਉਪਦੇਸ਼ ਹੈ ਕਿ ਉਹ) ਧਰਮਾਂ ਦੇ ਰਾਜੇ (=ਗੁਰੂ) ਦੇ ਧਰਮ ਨੂੰ ਧਾਰਨ ਕਰੇ (ਤਾਂ ਉਹ) ਗੁਣਕਾਰੀ ਤੇ ਮਨ ਦਾ ਧੀਰਜੀ (ਹੋ ਜਾਏਗਾ)। ਐਸੇ (ਧਧੇ=) ਧਰਮ ਵਾਲੇ ਦੀ ਧੂੜ ਮੂੰਹ ਤੇ ਮੱਥੇ ਉਤੇ (ਜੇ) ਪਵੇ (ਤਦ ਸਮਝੋ ਕਿ) ਮਨੂਰ ਤੋਂ ਕੰਚਨ ਹੋ ਗਏ (ਭਾਵ ਅਪਵਿਤ੍ਰ ਤੋਂ ਪਵਿਤ੍ਰ ਹੋ ਗਏ)। ਪਰ ਧੰਨ ਹੈ (ਉਹ ਆਪ ਧਰਤੀ ਦੇ ਧਾਰਨੇ ਵਾਲਾ ਪਰਮੇਸ਼ੁਰ) ਜੋ ਜੂਨ ਤੋਂ ਰਹਿਤ ਹੈ ਤੇ ਜਿਸਦਾ ਤੋਲ ਤੇ ਬੋਲ ਪੂਰਾ ਹੈ। (ਪਰ ਕੁਛ ਕਿਹਾ ਨਹੀਂ ਜਾ ਸਕਦਾ ਕਿਉਂਕਿ) ਕਰਤੇ ਦੀ ਮਿਤ ਨੂੰ (ਉਹ) ਕਰਤਾਰ (ਆਪ) ਜਾਣਦਾ ਹੈ, ਜਾਂ ਸੂਰਮਾ ਗੁਰੂ ਜਾਣਦਾ ਹੈ।

ਹੈ (ਤੇ ਫੇਰ ਅਜੋਨੀ=) ਜਨਮ ਰਹਿਤ ਹੈ (ਉਹ ਗੁਰੂ) ਤੋਲ ਵਿਚ ਪੂਰਾ ਤੇ ਬੋਲ ਵਿਚ ਸੱਚਾ ਹੈ। (ਪਰ ਉਸ ਧਰਣੀਧਰ ਤੇ ਅਜੋਨੀ) ਕਰਤੇ ਦੀ ਮਿਤਿ ਨੂੰ ਕਰਤਾ (ਆਪ) ਜਾਣਦਾ ਹੈ ਯਾ (ਉਪਰ ਕਿਹਾ) ਸੂਰਾ ਗੁਰੂ ਜਾਣਦਾ ਹੈ॥੩॥

**ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥ ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥ ੪ ॥**

(ਜਿਨ੍ਹਾਂ ਨੂੰ ਐਸਾ ਪਰਮੇਸ਼ੁਰ ਤੇ ਗੁਰੂ ਛੱਡਕੇ) ਦੂਜਾ (ਕੋਈ ਹੋਰ) ਪਜਾਰਾ ਲਗਾ ਹੈ (ਉਹਨਾਂ ਨੇ ਆਪਣਾ) ਗਿਆਨ ਗੁਆ ਲਿਆ ਹੈ, (ਓਹ) ਹੰਕਾਰ ਵਿਚ ਗਲ ਗਏ ਹਨ, (ਕਿਉਂਕਿ ਉਨ੍ਹਾਂ ਨੇ ਦ੍ਵੈਤ ਰੂਪ) ਜ਼ਹਿਰ[1] ਖਾ ਲੀਤੀ ਹੈ। (ਉਨ੍ਹਾਂ ਨੂੰ) ਗੁਰੂ ਦਾ (ਪ੍ਰੇਮ) ਰਸ ਭਾਉਂਦਾ ਨਹੀਂ (ਤੇ ਗੁਰੂ ਦੇ) ਗੀਤ (ਭਾਵ ਬਾਣੀ ਤੇ ਗੁਰੂ ਦਾ) ਕਥਨ ਸੁਣਿਆ ਨਹੀਂ ਭਾਉਂਦਾ[2], (ਉਹਨਾਂ ਨੇ) ਗਹਿਰ ਗੰਭੀਰ (ਪਰਮਾਤਮਾ) ਨੂੰ ਗੁਆ ਲਿਆ ਹੈ[3]। (ਪਰ) ਗੁਰੂ ਨੇ (ਜੋ) ਸੱਚ ਕਿਹਾ ਹੈ (ਜਿਨ੍ਹਾਂ ਨੇ ਉਹ ਸੱਚ ਰੂਪੀ) ਅੰਮ੍ਰਿਤ ਲੈ ਲਿਆ ਹੈ, (ਉਨ੍ਹਾਂ ਦੇ) ਮਨ ਤਨ ਵਿਚ ਸੱਚ ਸੁਖਾ ਗਿਆ ਹੈ। (ਉਨ੍ਹਾਂ ਨੂੰ ਫਿਰ ਪ੍ਰਤੀਤ ਹੋ ਆਉਂਦਾ ਹੈ ਕਿ ਵਾਹਿਗੁਰੂ) ਆਪ ਹੀ ਅੰਮ੍ਰਿਤ ਹੈ, ਆਪ ਹੀ ਗੁਰਮੁਖ ਹੈ, ਆਪ ਹੀ (ਅੰਮ੍ਰਿਤ) ਦੇਂਦਾ ਹੈ (ਤੇ ਉਸ ਨੇ ਆਪੇ ਹੀ ਗੁਰਮੁਖ ਤੋਂ ਸਿੱਖਾਂ ਨੂੰ ਅੰਮ੍ਰਿਤ) ਪਿਲਵਾਇਆ ਹੈ॥੪॥

**ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥ ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥**

(ਕਹਿਣ ਨੂੰ ਤਾਂ) ਸਭ ਕੋਈ ਇਕ ਇਕ ਕਹਿੰਦਾ ਹੈ (ਪਰ ਸਭ ਕਿਸੇ ਨੂੰ) ਮੈਂ ਤੇ ਮੇਰੀ (ਦੀ ਦੂਈ[4]) ਵਿਆਪ ਰਹੀ ਹੈ। (ਪਰ ਜੇ ਕੋਈ ਸਚੀ ਮੁਚੀ ਉਸ) ਇਕ ਨੂੰ ਅੰਦਰ ਬਾਹਰ (ਵਜਾਪਕ) ਪਛਾਣ ਲਵੇ (ਤਾਂ) ਐਉਂ ਘਰ ਤੇ ਮਹਲ[5] ਸਿਆਣਿਆਂ ਜਾਂਦਾ ਹੈ। (ਉਸ ਮਹਲ ਦਾ) ਪ੍ਰਭੂ

੧. ਬਿਖੁ ਦਾ ਭਾਵ ਵਿਸ਼ੇ ਬੀ ਲੈਂਦੇ ਹਨ। ਯਥਾ- "ਬਿਖਿਆ ਬਿਖ ਜਿਉ ਬਿਸਾਰਿ॥" {ਜੈਜਾ/੧੩੫੨}

੨. ਬਾਣੀ ਦਾ ਅਧਜਾਹਾਰ ਕਰਕੇ ਐਉਂ ਬੀ ਅਰਥ ਕਰਦੇ ਹਨ:- ਗੁਰਬਾਣੀ ਦਾ ਰਸ (ਜੋ ਬਾਣੀ ਦੇ ਗੀਤ ਬਾਦ-) ਗਾਉਣ ਵਜਾਉਣ (ਤੋਂ ਮਿਲਦਾ ਹੈ ਉਹਨਾਂ ਨੂੰ) ਸੁਣਿਆਂ ਨਹੀਂ ਭਾਉਂਦਾ।

੩. ਅਥਵਾ- ਜਿਨ੍ਹਾਂ ਨੂੰ ਗੁਣ ਰਸ ਗੀਤ ਬਾਦ ਨਹੀਂ ਭਾਉਂਦਾ (ਉਹਨਾਂ ਦਾ ਦਾਰੂ ਇਹ ਹੈ ਕਿ ਉਹ) ਗਹਿਰ ਗੰਭੀਰ (ਦੇ ਜਸ ਨੂੰ) ਗਾਵਿਆ ਜਾਂਦਾ ਸੁਣਨ।

੪. ਹਉਮੈਂ=ਮੈ, ਉਹ ਮੈਂ, ਜੋ ਆਪ ਨੂੰ ਵਖਰਿਆਂ ਸਮਝਦੀ ਹੈ, ਗਰਬ ਹੈ ਉਸ ਮੈਂ ਦੇ ਮਮੱਤ੍ਵ ਦੇ ਆਸ਼ੇ ਵਿਚ ਜਾਣਾ ਤੇ ਪ੍ਰਵਿਰਤ ਹੋਣਾ।

੫. ਘਰ=ਮਕਾਨ। ਮਹਲ=ਬਹੁਤ ਵਡਾ ਤੇ ਆਲੀਸ਼ਾਨ ਮਕਾਨ। ਘਰ ਤੋਂ ਮੁਰਾਦ ਜੀਵਤੱਤ੍ਵ ਹੈ ਤੇ ਮਹਲ ਤੋਂ ਮੁਰਾਦ ਬ੍ਰਹਮਤੱਤ੍ਵ ਹੈ। ਭਾਵ ਇਹ ਹੈ ਕਿ ਉਸ ਨੂੰ ਆਪਣੇ ਆਤਮਾ ਵਿਚ ਪਰਮਾਤਮਾ ਦਾ ਅਨੁਭਵ ਹੋ ਜਾਂਦਾ ਹੈ। ਏਸੇ ਤਰ੍ਹਾਂ ਇਹ ਅਰਥ ਬੀ ਲਗਦਾ ਹੈ:- (ਪਰ ਜੇ ਕੋਈ ਉਸ) ਇਕ ਨੂੰ ਅੰਦਰ ਬਾਹਰ ਪਛਾਣ ਲਵੇ (ਤਾਂ) ਏਹੋ ਘਰ (ਆਪਣਾ ਅੰਤਹਕਰਣ) ਉਸ ਨੂੰ ਮਹਲ (ਸਰੂਪ ) ਦਿੱਸ ਪਵੇਗਾ।

**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥ ੫ ॥**

ਨੇੜੇ ਹੈ (ਸੋ ਉਸ) ਪਰਮੇਸ਼ੁਰ ਨੂੰ ਦੂਰ ਨਾ ਜਾਣੋ, ਸਾਰੀ ਸ੍ਰਿਸ਼ਟੀ ਵਿਚ ਇਕੋ (ਓਹੋ ਹਰੀ) ਹੈ। (ਹਾਂ) ਕੇਵਲ ਇਕੋ ਹੈ ਹੋਰ ਦੂਜਾ (ਕੋਈ) ਨਹੀਂ, ਹੇ ਨਾਨਕ! (ਸਭ ਵਿਚ ਉਹੋ) ਇਕੋ ਸਮਾ ਰਿਹਾ ਹੈ॥੫॥

**ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥ ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥ ੬ ॥**

(ਪਰ ਤੁਸੀਂ) ਇਸ ਕਰਤੇ ਨੂੰ ਕਿੱਕੁਰ ਫੜਕੇ ਰਖੋਗੇ (ਕਿਉਂਕਿ ਦੋ ਮੁਸ਼ਕਲਾਂ ਰਸਤੇ ਵਿਚ ਹਨ, ਇਕ ਤਾਂ ਇਹ ਹੈ ਕਿ ਓਹ ਏਕੰਕਾਰ) ਫੜਿਆ[੧] ਨਹੀਂ ਜਾ ਸਕਦਾ। (ਦੂਜੇ ਤੁਸੀਂ) ਲੋਕ[੨] ਮਾਇਆ ਦੇ ਦੀਵਾਨੇ ਹੋ (ਜਿਨ੍ਹਾਂ ਉਤੇ ਮਾਇਆ ਨੇ) ਝੂਠੀ ਠਗੀ[੩] ਪਾ ਰਖੀ ਹੈ। (ਉਸ ਠਗਉਰੀ ਕਰਕੇ ਤੁਸੀਂ ਤ੍ਰਿਸ਼ਨਾਂ ਵਿਚ ਹੋ, ਤ੍ਰਿਸ਼ਨਾਂ ਕਰਕੇ ਤੁਸੀਂ) ਲਬ ਲੋਭ ਵਿਚ (ਪੈਕੇ) ਤੇ ਮੁਥਾਜ ਹੋਕੇ ਖਰਾਬ ਹੁੰਦੇ ਹੋ, (ਜਿਸ ਕਰਕੇ) ਹੁਣ ਬੀ ਤੇ ਫੇਰ ਓਦੋਂ ਬੀ[੪] (ਤੁਸੀਂ) ਪਛੁਤਾਵੋਗੇ। (ਪਰ ਜੇ ਕੋਈ) ਇਕ ਨੂੰ ਠੀਕ ਤਰ੍ਹਾਂ ਨਾਲ ਸੇਵੇਂ[੫] ਤਾਂ (ਉਹ) ਗਤਿ ਮਿਤਿ[੬] ਨੂੰ ਪ੍ਰਾਪਤ ਹੋ ਜਾਵੇਗਾ ਤੇ ਉਸਦਾ ਆਉਣਾ ਜਾਣਾ (ਭਾਵ ਜਨਮ ਮਰਨ) ਕਟ ਜਾਵੇਗਾ।੬।

**ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸਰੂਪੁ ॥ ਏਕੋ ਭਵਰੁ ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ ਪਤਿ ਹੋਇ ॥ ਗਿਆਨੁ ਧਿਆਨੁ ਲੇ ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥ ਜਿਸ ਨੋ ਦੇਇ ਕਿਰਪਾ ਤੇ**

(ਤੀਸਰੀ ਤੁਕ ਤੋਂ) ਤਿੰਨਾਂ ਲੋਕਾਂ ਵਿਚ ਇਕੋ ਚੇਤਨ ਵਿਚਰ ਰਿਹਾ ਹੈ, (ਪਹਿਲੇ ਆਚਾਰ=) ਕਰਮ (ਹੈ, ਉਸ ਵਿਚ ਬੀ ਉਹੋ) ਇਕੋ ਹੈ, (ਦੂਜੇ) ਰੰਗ ਰੂਪ (ਆਦਿ ਗੁਣ ਹੈਨ ਉਨ੍ਹਾਂ ਵਿਚ ਬੀ ਉਹੋ) ਇਕ ਹੈ। (ਤੀਜੇ) ਪਉਣ ਪਾਣੀ ਅਗਨੀ (ਆਦਿ ਉਸ ਇਕੋ ਦੇ) ਐਸੇ (ਐਸੇ) ਰੂਪ ਹੈਨ[੭]। (ਐਉਂ ਜੇ ਕੋਈ) ਇਕੋ ਨੂੰ ਬੁੱਝ ਲਵੇ (ਤੇ ਉਸਨੂੰ) ਸਾਖਜਾਤਕਾਰ ਹੋ ਜਾਵੇ[੮] (ਤਾਂ ਉਸ ਦੀ) ਪਤ ਹੁੰਦੀ ਹੈ। (ਇਸ ਤਰ੍ਹਾਂ

੧. ਅਫੜ=ਫੜਨ ਤੋਂ ਰਹਤ, ਭਾਵ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ। ਅਫੜ ਇਸੇ ਕਰਕੇ ਹੈ ਕਿ ਉਹ ਅਤੋਲ ਹੈ ਤੇ ਅਤੋਲ ਇਸ ਵਾਸਤੇ ਹੈ ਕਿ ਉਹ ਮਾਦੀ ਵਸਤੂ ਨਹੀਂ।

੨. ਪ੍ਰਾਣੀ= ਪ੍ਰਾਣਾਂ ਵਾਲੇ, ਜਨਤਾ, ਲੋਕ।

੩. ਠਗਮੂਰੀ, ਕੋਈ ਜੜੀ ਬੂਟੀ ਜੋ ਠਗ ਲੋਕ ਪਿਲਾਕੇ, ਲੋਕਾਂ ਦੀ ਮਤ ਮਾਰਕੇ, ਬਿਹੋਸ਼ ਕਰਕੇ ਲੁਟਦੇ ਹਨ।

੪. ਇਬ=ਹੁਣ, ਇਸ ਵੇਲੇ। ਤਬ=ਤਦੋਂ, ਮਰਨ ਵੇਲੇ। ਇਬ ਤਬ=ਲੋਕ ਪ੍ਰਲੋਕ।

੫. ਸਰੇਵਨਾ=ਚੰਗੀ ਤਰ੍ਹਾਂ ਨਾਲ ਸੇਵਾ ਕਰਨੀ, ਭਾਵ ਇਕ ਮਨ ਇਕ ਚਿਤ ਹੋਕੇ ਸੇਵਨਾ।

੬. ਗਤੀ (ਮੁਕਤੀ) ਦੀ ਹੱਦ, ਭਾਵ ਪਰਮ ਗਤੀ, ਪੂਰਨ ਮੁਕਤੀ, ਸੰਪੂਰਨ ਗਜਾਨ।

੭. ਭਾਵ ਇਹ ਹੈ ਕਿ 'ਗੁਣ, ਕਰਮ, ਦ੍ਰਵਜ' ਜਿਨ੍ਹਾਂ ਮੁੱਖ ਪਦਾਰਥਾਂ ਦੀ ਤ੍ਰਿਲੋਕੀ ਬਣੀ ਹੈ, ਉਸ ਇਕ ਚੇਤਨ ਹੋਂਦ ਦੇ ਪਸਾਰੇ ਹੈਨ। ਭਵਰ ਤੋਂ ਮੁਰਾਦ ਚੇਤਨ ਦੀ ਹੈ ਤੇ ਭਵੈ ਤੋਂ ਮੁਰਾਦ ਉਸ ਹੋਂਦ ਦੀ ਹੈ, ਜੋ ਸਾਰੇ ਵਿਦਮਾਨ ਹੈ। (ਭਵ=ਹੋਣਾ)। ਗਜਾਨੀ ਐਉਂ ਬੀ ਅਰਥ ਲਾਉਂਦੇ ਹਨ:- ਇਕ (ਉਹੀ) ਰੂਪ ਰੰਗ ਤੇ ਕਰਮ ਰੂਪ ਹੈ। ਪਉਣ ਪਾਣੀ ਅਗਨੀ ਰੂਪ ਬੀ (ਉਹੀ ਅਸ=) ਹੈ। ਇਕੋ ਹੀ (ਉਹੀ) ਜੀਵ ਰੂਪ (ਹੋਕੇ) ਤਿੰਨਾਂ ਲੋਕਾਂ ਵਿਚ ਭ੍ਰਮਦਾ ਹੈ।

੮. ਸੂਝੈ=ਦਿੱਸ ਪਵੇ, ਸਾਖਜਾਤਕਾਰ ਹੋ ਜਾਵੇ।

**ਸੁਖੁ ਪਾਏ ॥ ਗੁਰੂ ਦੁਆਰੈ ਆਖਿ ਸੁਣਾਏ ॥ ੭ ॥**

ਦਾ) ਗਜਾਨ ਧਜਾਨ ਲੈਕੇ (ਉਹ) ਇਕ ਰਸ (ਬ੍ਰਿਤੀ ਵਾਲੀ ਦਸ਼ਾ) ਵਿਚ ਰਹੇ। (ਪਰ ਇਸ) ਇਕ ਨੂੰ ਕੋਈ ਵਿਰਲਾ ਗੁਰਮੁਖ ਪ੍ਰਾਪਤ ਕਰਦਾ ਹੈ। ਜਿਸ ਨੂੰ (ਪਰਮੇਸ਼ੁਰ ਇਹ ਦਾਤ) ਦੇਵੇ (ਉਹ ਉਸ ਦੀ) ਕ੍ਰਿਪਾ ਤੇ ਸੁਖ ਪਾਉਂਦਾ ਹੈ, (ਪਰ ਇਹ ਉਪਦੇਸ਼ ਉਸ ਨੂੰ ਪਰਮੇਸ਼ੁਰ) ਗੁਰੂ ਦਵਾਰੇ ਆਖਕੇ ਸੁਣਾਂਦਾ ਹੈ[੧]॥੭॥

**ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥ ਊਗਵਿਆ ਅਸਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ॥ ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣਹਾਰਾ ॥ ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥ ੮ ॥**

ਤਿੰਨਾਂ ਭਵਣਾਂ ਵਿਚ ਜੋ ਮਾਨਸਿਕ (ਤੇ) ਸਰੀਰਕ ਵਿਆਕੁਲਤਾ[੨] ਹੈ (ਉਨ੍ਹਾਂ) ਵਿਚ (ਉਸ) ਗੁਰ ਗੋਪਾਲ ਦੀ ਜੋਤਿ ਦਾ ਉਜਾਲਾ ਹੈ। [ਅਰਥਾਤ-ਉਹ ਜੋਤਿ ਦੁਖਾਂ ਤੋਂ ਬਚਣ ਦਾ ਰਸਤਾ ਦੱਸਣ ਵਾਲੀ (=ਗੁਰੂ) ਹੈ ਤੇ ਰਖਜਾ ਕਰਨ ਵਾਲੀ (ਗੋਪਾਲ) ਹੈ[੩]]। (ਐਉਂ) ਕ੍ਰਿਪਾ ਕਰਕੇ (ਉਹ ਜੀਵ ਦੇ ਰਿਦੇ ਰੂਪ) ਅਪਣੇ ਘਰ ਵਿਚ (ਜਦ) ਆਉਂਦਾ ਹੈ[੪] ਤਦ (ਸੂਰਜ ਵਾਂਙ) ਉਦੈ ਹੋਕੇ (ਉਸ ਨੂੰ ਅਪਣਾ) ਅਸਤਿ[੫] ਰੂਪ ਦਿਖਾਲਦਾ ਹੈ। (ਫੇਰ ਬੱਦਲ ਵਾਂਙੂ) ਝੁਕਕੇ ਇਕ ਰਸ ਧਾਰਾ ਵਰਸਦੀ ਹੈ। (ਆਨੰਦ ਦੀ, ਉਹਨਾਂ ਦਾ ਫੇਰ) ਉਤਮ ਸ਼ਬਦ (ਉਪਦੇਸ਼ ਸੰਸਾਰ ਨੂੰ) ਸੁਵਾਰਨੇ ਵਾਲਾ ਹੁੰਦਾ ਹੈ। (ਜੋ ਕੋਈ) ਇਸ ਏਕੇ ਦਾ ਭੇਦ ਸਮਝ ਲਵੇ, (ਉਹ) ਆਪ ਹੀ ਕਰਨੇ ਵਾਲਾ ਤੇ ਆਪ ਹੀ ਪ੍ਰਕਾਸ਼ਣੇ ਵਾਲਾ ਹੈ[੬]॥੮॥

---

੧. ਕ੍ਰਿਪਾ ਦਾ ਸਰੂਪ ਇਹ ਹੈ ਕਿ ਗੁਰੂ ਦੁਆਰੇ ਉਸਨੂੰ ਪਰਮੇਸ਼ੁਰ ਉਪਦੇਸ਼ ਦਿੰਦਾ ਹੈ।

੨. ਊਰਮਿ=ਲਹਿਰ, ਤ੍ਰੰਗ, ਮਨ ਵਿਚ ਪੈਦਾ ਹੋਣ ਵਾਲੇ ਦੁਖਾਂ ਦਾ ਤਰੰਗ, ਸੋ ਮਾਨਸਿਕ ਵਜਾਕੁਲਤਾ। ਧੂਰਮ-ਧੂਰਮਯ=ਜੋ ਧੂੜ ਤੋਂ ਬਣਿਆ ਹੈ, ਸਰੀਰ। ਭਾਵ ਸਰੀਰਕ ਵਜਾਕੁਲਤਾ ਤੋਂ ਹੈ, ਕਿਉਂਕਿ ਧੂੜ ਮਿੱਟੀ ਦੀ ਵਜਾਕੁਲ ਦਸ਼ਾ ਦਾ ਨਾਮ ਹੈ। (ਅ) ਊਰਮ ਧੂਰਮ ਦੇ ਅਰਥ ਤ੍ਰੈ ਹੋਰ ਬੀ ਕਰਦੇ ਹਨ-(੧) ਸੰਸ:, ਊਰਮਿ=ਪ੍ਰਕਾਸ਼। ਦੇਸ਼ ਭਾ:, ਧੂਰਮ=ਹਨੇਰਾ। (੨) ਧੂਰਮਜ=ਪ੍ਰਿਥਵੀ। ਊਰਮ=ਤ੍ਰੰਗਾਂ ਵਾਲਾ, ਸਮੁੰਦਰ। ਭਾਵ ਜਲ ਥਲ। (੩) ਸੰਸ:, ਉਰਵੀ=ਪ੍ਰਿਥਵੀ। ਦੇ: ਭਾਸ਼ਾ, ਧੂ+ਰਮ=ਜਿਸ ਵਿਚ ਧੂਆਂ ਗਮਨ ਕਰੇ=ਆਕਾਸ਼।

੩. ਗੁਰ, ਗੁਰੂ=ਹਨੇਰਾ ਦੂਰ ਕਰਨੇ ਵਾਲਾ। ਗੁਪਾਲ=ਪ੍ਰਿਥੀ ਪਾਲਕ, ਰਖਜਾ ਕਰਨੇ ਵਾਲਾ।

੪. ਅਥਵਾ, (ਤਦੋਂ ਉਸ ਏਕੇ ਦੀ) ਕ੍ਰਿਪਾ ਕਰਕੇ (ਜੀਵ) ਆਪਣੇ ਸਰੂਪ ਵਿਚ ਆਉਂਦਾ ਹੈ।

੫. ਅਸ, ਅਸਤਿ=ਭਾਵ ਇਕ ਈਸ਼੍ਵਰ ਨਾਮ ਰੂਪ ਤੋਂ ਰਹਤ ਕੇਵਲ ਸਤਾ ਮਾਤ੍ਰ ਹੈ। ਉਸਦਾ ਨਿਰਗੁਣ ਨਿਰਵਿਕਾਰ ਸਰੂਪ ਕੇਵਲ 'ਅਸ'='ਹੈ' ਹੈ। ਜਦ ਗਜਾਨ ਉਦੇ ਹੁੰਦਾ ਹੈ ਤਦ ਉਸਦਾ ਅਸਲ 'ਅਸ'='ਹੈ' ਮਾਤ੍ਰ ਸਰੂਪ ਜੋ ਹੈ ਸੋ ਗਿਆਨਵਾਨ ਨੂੰ ਦਿਖਾਲਦਾ ਹੈ। ਇਹ ਰੂਪ ਇਕਰਸ ਰਹਿੰਦਾ ਹੈ। 'ਅਸ' ਅਰ 'ਸਤ' ਇਕੋ ਗਲ ਹੈ: 'ਹੈ' ਸਰੂਪ।

੬. ਭਾਵ, ਉਹ ਆਪੇ ਵਿਚ ਆਪ ਹੀ ਕਰਤਾ ਦੇਵ ਦਾ ਸਰੂਪ ਹੈ। ਅਥਵਾ ਉਸ ਏਕੇ ਦਾ ਭੇਤ ਜਾਣੇ (ਕਿ ਉਹ ਕੀਹ ਹੈ?) ਅਕਾਲ ਪੁਰਖ ਆਪ ਹੀ ਕਰਨਹਾਰ ਹੈ ਤੇ ਆਪੇ ਹੀ ਪ੍ਰਕਾਸ਼ ਸਰੂਪ ਹੈ।

**ਊਗਵੈ ਸੂਰੁ ਅਸੁਰ ਸੰਘਾਰੈ ॥ ਊਚਉ ਦੇਖਿ ਸਬਦਿ ਬੀਚਾਰੈ ॥ ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ ਸੋਇ ॥ ਓਹੁ ਬਿਧਾਤਾ ਮਨੁ ਤਨੁ ਦੇਇ ॥ ਓਹੁ ਬਿਧਾਤਾ ਮਨਿ ਮੁਖਿ ਸੋਇ ॥ ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥ ਨਾਨਕ ਨਾਮਿ ਰਤੇ ਪਤਿ ਹੋਇ॥੯॥**

(ਸੂਰਜ ਚਾਨਣਾ ਹੈ, ਹਨ੍ਹੇਰਾ ਨਹੀਂ ਪਰ ਜਦੋਂ) ਸੂਰਜ ਚੜ੍ਹਦਾ ਹੈ (ਉਹ ਰੋਜ਼) ਰਾਖਸ਼ ਮਾਰਦਾ ਹੈ[1]। (ਤਿਵੇਂ ਗਜਾਨ ਨੇ ਅਗਜਾਨ ਨਹੀਂ ਹੋ ਜਾਣਾ, ਪਰ ਜਦੋਂ ਜਗਜਾਸੂ ਆਪਣੇ ਰਿਦੇ ਵਿਚ ਗਜਾਨ) ਉੱਚਾ ਹੋਯਾ (ਭਾਵ ਉਦੇ ਹੋਯਾ) ਦੇਖੇ (ਤਾਂ ਸਮਝ ਲਵੇ ਕਿ ਉਸ ਨੂੰ ਆਸੁਰੀ ਸੰਪਦਾ ਦੇ ਰਾਖਸ਼ਾਂ ਨੂੰ ਨਿਤ ਮਾਰਦੇ ਰਹਿਣਾ ਪਵੇਗਾ ਤੇ ਓਹ ਮਰਦੇ ਹਨ ਨਾਮ ਅਭ੍ਯਾਸ ਨਾਲ, ਸੋ ਦੱਸਦੇ ਹਨ ਕਿ ਗਜਾਨ ਪਾਕੇ ਬੀ) ਸ਼ਬਦ ਦਾ ਵੀਚਾਰ ਕਰੇ। (ਅਗੇ ਹੁਣ ਪੰਜ ਤੁਕਾਂ ਵਿਚ ਗਜਾਨ ਦਾ ਸਰੂਪ ਹੈ ਤੇ ਛੇਵੀਂ ਵਿਚ ਸ਼ਬਦ ਵੀਚਾਰ ਦਾ ਅਰਥ ਹੈ)। (ਪਰਮਾਤਮਾ) ਜਨਮ ਮਰਨ ਤੇ ਤਿੰਨਾਂ ਲੋਕਾਂ ਤੋਂ ਉਪਰ ਹੈ! (ਉਹ) ਆਪ ਹੀ (ਗਜਾਨ ਪ੍ਰਗਟ) ਕਰਦਾ ਹੈ, (ਆਪ ਹੀ) ਕਥਨ ਕਰਦਾ ਹੈ (ਤੇ ਆਪ ਹੀ) ਉਹ ਸੁਣਦਾ ਹੈ[2]। ਉਹ ਪਰਮੇਸ਼੍ਵਰ ਮਨ ਤੇ ਤਨ ਦਾ ਦਾਤਾ ਹੈ। ਉਹ ਪਰਮੇਸ਼੍ਵਰ ਮਨ ਵਿਚ ਹੈ ਤੇ ਓਹੋ ਮੁਖ ਵਿਚ ਹੈ। (ਓਹੋ) ਪ੍ਰਭੂ ਜਗਤ ਦਾ ਜੀਵਨ ਹੈ ਹੋਰ ਕੋਈ ਨਹੀਂ। (ਪਰ ਕਹਿੰਦੇ ਹਨ ਗੁਰੂ) ਨਾਨਕ (ਉਸਦੇ) ਨਾਮ ਵਿਚ ਲਗਿਆਂ (ਰਿਹਾਂ ਹੀ) ਪਤਿ ਹੁੰਦੀ ਹੈ॥੯॥

**ਰਾਜਨ ਰਾਮ ਰਵੈ ਹਿਤਕਾਰਿ ॥ ਰਣ ਮਹਿ ਲੂਝੈ ਮਨੂਆ ਮਾਰਿ ॥ ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ ॥ ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥ ਰਹਸੀ ਰਾਮੁ ਰਿਦੈ ਇਕ ਭਾਇ ॥**

ਪ੍ਰਕਾਸ਼ ਰੂਪ ਪਰਮੇਸ਼੍ਵਰ ਨੂੰ ਹਿਤ ਨਾਲ ਜਪੇ (=ਉਸ ਦਾ ਨਾਮ ਜਪੇ, ਇਸ ਸੰਸਾਰ ਤੋਂ ਨੱਸਕੇ ਨਹੀਂ ਪਰ ਇਸੇ) ਰਣ ਵਿਚ ਜੰਗ ਕਰਕੇ ਮਨ ਨੂੰ ਮਾਰ ਲਵੇ[3]। (ਫਿਰ) ਰਾਤ ਦਿਨੇਂ ਰੰਗ (=ਵਾਹਿਗੁਰੂ ਦੇ ਪ੍ਰੇਮ) ਵਿਚ ਰੱਤਾ ਰਹੇ। (ਐਸੇ ਪੁਰਖ ਨੇ) ਤਿੰਨਾਂ ਭਵਨਾਂ[4] ਤੇ ਚਹੁੰ ਜੁਗਾਂ[5] ਵਿਚ (ਉਸ ਰਾਜਨ ਰਾਮ ਨੂੰ) ਜਾਣ ਲਿਆ ਹੈ। ਜਿਸ ਨੇ ਜਾਣ ਲਿਆ ਹੈ ਉਹ ਉਸੇ ਹੀ ਵਰਗਾ ਹੈ। (ਉਸ ਦਾ ਆਤਮਾ) ਅਤਿ ਦਾ ਨਿਰਮਲ ਹੋ ਗਿਆ ਹੈ ਤੇ ਦੇਹ (ਉਸ ਦੀ) ਸਫ਼ਲ ਹੋ ਗਈ ਹੈ[6]। (ਐਸਾ ਪੁਰਖ ਉਸ ਜੈਸਾ ਹੋਕੇ ਵੀ ਅਪਣੇ) ਅੰਦਰ

---

੧. ਜਾਂ, ਆਸੁਰੀ (ਸੰਪਦਾ ਨੂੰ) ਮਾਰਕੇ (ਜਦ ਗਜਾਨ) ਸੂਰਜ ਚੜ੍ਹਦਾ ਹੈ, (ਤਦ ਪ੍ਰੇਮੀ ਉਸਨੂੰ) ਚੜ੍ਹਿਆ ਵੇਖਕੇ ਸ਼ਬਦ ਦਾ ਵੀਚਾਰ ਕਰਦੇ ਹਨ। ਕਥਾ ਸ਼ਾਸਤ੍ਰ ਅਨੁਸਾਰ, ਸੂਰਜ ੧੪ ਹਜ਼ਾਰ ਰਾਖਸ਼ ਮਾਰਕੇ ਰੋਜ਼ ਚੜ੍ਹਦਾ ਹੈ। ਗੁਰੂ ਜੀ ਕਹਿੰਦੇ ਹਨ: ਗਜਾਨ ਸੂਰਜ ਆਸੁਰੀ ਸੰਪਦਾ ਨੂੰ ਮਾਰਕੇ ਉਦੇ ਹੁੰਦਾ ਹੈ। ਜਦ ਗਿਆਨ ਪ੍ਰਕਾਸ਼ ਹੋ ਜਾਵੇ। ਤਦ ਭੀ ਗਿਆਨਵਾਨ ਨੂੰ ਨਾਮ ਤਿਆਗ ਨਹੀਂ ਕਰਨਾ ਚਾਹੀਏ। ਇਹੋ ਗਲ ਇਸ ਦੇ ਅੰਤ ਵਿਚ ਕਹੀ ਹੈ:- ਨਾਨਕ ਨਾਮਿ ਰਤੇ ਪਤਿ ਹੋਇ।

੨. ਆਪ (ਕਰਨਹਾਰਾ ਹੋਕੇ) ਕਰਦਾ ਹੈ, (ਗੁਰੂ ਵਿਚ ਹੋਕੇ) ਕਹਿੰਦਾ ਹੈ (ਤੇ ਜਗਜਾਸੂ ਵਿਚ ਹੋਕੇ) ਸੁਣਦਾ ਹੈ। ੩. ਭਾਵ ਅਤੀਤ ਹੋਕੇ ਨਹੀਂ ਸਗੋਂ ਗ੍ਰਿਹਸਤ ਦੇ ਵਿਚੇ ਰਹਿਕੇ ਅਜ਼ਮਾਇਸ਼ਾਂ ਦੇ ਮੁਕਾਬਲੇ ਕਰਕੇ ਫਤੇ ਪਾਵੇ। ੪. ਭਾਵ ਸਰਬ ਦੇਸ਼ਾਂ ਵਿਚ। ੫. ਭਾਵ ਸਰਬ ਕਾਲ ਵਿਚ। ੬. ਭਾਵ, ਕਿ ਗ੍ਰਿਹਸਤ ਰੂਪੀ ਰਣ ਵਿਚ ਆਤਮਾ ਨੂੰ ਨਿਰਮਲ ਕਰਦੇ ਹੋਏ ਦੇਹ ਦੀ ਸਫ਼ਲਤਾ ਦਾ ਉਪਦੇਸ਼ ਹੈ।

**ਅੰਤਰਿ ਸਬਦੁ ਸਾਚਿ ਲਿਵ ਲਾਇ ॥ ੧੦ ॥**

ਸ਼ਬਦ ਦਾ (ਧਾਰਣੀ ਰਹਿਕੇ) ਸੱਚ ਵਿਚ ਲਿਵ ਲਾਈ ਰਖੇਗਾ (ਤੇ) ਵਾਹਿਗੁਰੂ (ਉਸਦੇ) ਰਿਦੇ ਵਿਚ ਇਕ ਰਸ ਆਨੰਦ ਦੇਵੇਗਾ[1]।੧੦।

**ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥ ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥ ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥ ੧੧ ॥**

(ਸੰਸਾਰ ਦੇ ਕਿਸੇ ਅਸਰ ਤੋਂ) ਕਲੇਸ਼ ਵਿਚ ਨਾ ਜਾਓ, (ਨਾਮ) ਅੰਮ੍ਰਿਤ ਪੀਓ[2] (ਕਿਉਂਕਿ) ਸੰਸਾਰ ਵਿਚ ਰਹਿਣ (ਸਦਾ) ਨਹੀਂ (ਹੋਣਾ)। (ਏਥੇ) ਤਾਂ ਰਾਜੇ ਰਾਇ ਤੇ ਗਰੀਬ (ਕਿਸੇ ਬੀ) ਨਹੀਂ ਰਹਿਣਾ (ਇਸ ਤਰ੍ਹਾਂ) ਚੌਹਾਂ ਹੀ ਜੁਗਾਂ ਵਿਚ (ਇਹ ਜੀਵ) ਆਉਂਦੇ ਜਾਂਦੇ (ਰਹਿੰਦੇ) ਹਨ[3]। 'ਰਹਿਣਾ' ਆਖਣ ਨਾਲ ਰਹਿੰਦਾ ਕੋਈ ਨਹੀਂ[4], (ਭਾਵ ਸਾਰੇ ਰਹਿਣਾ ਕਹਿੰਦੇ ਹਨ, ਪਰ ਰਹਿੰਦਾ ਕੋਈ ਨਹੀਂ, ਮੈਂ) ਕਿਸ ਪਾਸ ਬੇਨਤੀ ਕਰਾਂ[5]? (ਹਾਂ ਸਦਾ ਰਹਿਣੇ ਵਾਲੀ ਇਕ ਸ਼ੈ ਹੈ ਉਹ ਹੈ) ਇਕ ਸ਼ਬਦ ਰਾਮ ਦਾ ਨਾਮ (ਜੋ ਜੀਵਦਾ) ਵਿਸ਼ੇਸ਼ ਕਰਕੇ ਉਧਾਰ ਕਰਨੇ ਵਾਲਾ ਹੈ[6], (ਜੇ ਉਹ) ਗੁਰੂ (ਮੇਰੀ) ਬੁੱਧੀ ਵਿਚ ਦੇ ਦੇਵੇ ਤਾਂ ਪਤ (ਰਹਿੰਦੀ ਹੈ[7])।੧੧।

**ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥**

(ਤੀਸਰੀ ਤੁਕ ਤੋਂ) (ਜਦੋਂ) ਪ੍ਰੇਮ ਨੇ (ਪਜਾਰੀ ਨੂੰ) ਲਾਡ ਨਾਲ ਸੱਦ ਲਿਆ (ਤਾਂ ਉਸ ਦੇ) ਮਨ ਵਿਚ (ਇਸ ਪ੍ਰੇਮ ਸੱਦੇ ਦਾ) ਸ਼ਬਦ (ਤੇ ਉਸ ਸ਼ਬਦ ਦਾ) ਆਨੰਦ (=ਚਾਉ ਭਰ ਗਿਆ, ੧. (ਹੁਣ ਉਹ) ਘੁੰਡ ਖੋਹਲਕੇ (ਪਜਾਰੇ ਵਲ) ਟੁਰ ਪਈ, ਲਜਜਾ ਦੂਰ ਹੋ ਗਈ, (ਜੋ ਪਹਿਲਾਂ ਉਸ ਨੂੰ ਆਪਣੇ ਵਿਚ) ਮਾਰੀ ਰਖਦੀ ਸੀ (ਭਾਵ ਘੁੱਟੀ ਦੱਬੀ

---

੧. ਰਹਸ=ਆਨੰਦ ਹੋ ਰਹਸੀ=ਅਨੰਦ ਦੇਵੇਗਾ।

੨. ਨਾਮ ਜਪਣ ਵਾਲੇ ਨੂੰ ਕ੍ਰੋਧ, ਈਰਖਾ, ਭੈ, ਮੋਹ ਆਦਿ ਗਲਾਂ ਵਿਚ ਗਿਆਂ ਨਾਮ ਰਸ ਭੰਗ ਹੋ ਜਾਂਦਾ ਹੈ। ਇਨ੍ਹਾਂ ਤੋਂ ਬਚਕੇ ਨਾਮ ਜਪਿਆਂ ਨਾਮ ਅੰਮ੍ਰਿਤ ਵਾਂਙੂ ਰਸ ਦੇਂਦਾ ਹੈ।

੩. ਅਥਵਾ= ਚਾਰੇ ਜੁਗ ਵੀ ਨਾਸ਼ ਹਨ।

੪. ਸੰਸਾਰ ਪੁਰ ਰਹਿਣਾ ਸਭ ਕੋਈ ਕਹਿੰਦਾ ਹੈ ਕਿ ਰਹੀਏ ਅਰ ਧੰਦੇ ਬੀ ਐਸੇ ਕਰਦੇ ਹਨ ਕਿ ਕਦੇ ਮਰਨਾ ਨਹੀਂ, ਪਰ ਰਹਿੰਦਾ ਕੋਈ ਨਹੀਂ।

੫. ਅਥਵਾ, ਕਹਿੰਦੇ ਹਨ ਸਾਰੇ ਕਿ ਮਰ ਜਾਣਾ ਹੈ, ਪਰ ਮਰਨ ਲਖਕੇ ਜਿਸ ਰਹਿਣੀ ਪਰ ਰਹਿਣਾ ਚਾਹੀਏ ਉਸ ਪਰ ਕੋਈ ਨਹੀਂ ਰਹਿੰਦਾ ਯਥਾ:- 'ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ।' {ਮਾਰੂ/੧੦੯੯} ਇਸ ਲਈ ਕਿਸ ਪਾਸ ਬੇਨਤੀ ਕਰਾਂ? ਉਤਰ- ਰਾਮ ਨਾਮ ਦਾ ਇਕ ਸ਼ਬਦ ਹੀ (ਮ੍ਰਿਤੂ ਨੂੰ) ਰੋਕਣ ਵਾਲਾ ਹੈ (ਪਰ ਇਹ ਮਿਲਦਾ ਉਸਨੂੰ ਹੈ ਜਿਸਦੀ) ਮਤਿ ਵਿਚ ਗੁਰੂ (ਇਹ ਪਾ) ਦੇਵੇ (ਉਸ ਦੀ) ਪਤ (ਕਾਲ ਤੋਂ ਬਚੇਗੀ।)

੬. ਨਿਰੁੱਧ+ਰਾ=ਮਨ ਨੂੰ ਬ੍ਰਿਤੀਆਂ ਤੋਂ ਰੋਕਣ ਵਾਲਾ। ਨਿਰ+ਉਧਰਾ=ਵਿਸ਼ੇਸ਼ ਕਰਕੇ ਉਧਾਰ ਕਰਨ ਵਾਲਾ। ਨਿਰੁਦ੍ਧਾਰ=ਜਿਸਦਾ ਉੱਧਾਰ ਹੋਣਾ ਦੂਰ ਹੋ ਜਾਏ। ਭਾਵ ਉਹ ਮੰਤ੍ਰ ਜਿਸ ਨੂੰ ਦੂਸਰਾ ਮੰਤ੍ਰ ਤੋੜ ਨਾ ਸਕੇ। ਮੰਤ੍ਰ ਵਾਲੇ ਲੋਕ 'ਨਿਰੁੱਧਾਰ ਮੰਤ੍ਰ' ਉਸਨੂੰ ਕਹਿੰਦੇ ਹਨ ਜਿਸ ਦੇ ਅਸਰ ਨੂੰ ਹੋਰ ਕੋਈ ਮੰਤ੍ਰ ਜ਼ਾਯਲ ਨਾ ਕਰ ਸਕੇ।

੭. ਇਹ ਪਉੜੀ ਉੱਚ ਕਾਵ੍ਯਰਸ ਰੰਗ ਵਾਲੀ ਹੈ, ਭਾਵ ਐਉਂ ਬੀ ਜਾਪਦਾ ਹੈ ਕਿ ਸੰਸਾਰ ਨਾਲ ਰੁੱਸ ਕੇ ਉਦਾਸ ਹੋਕੇ ਬਨਾ ਨੂੰ ਨੱਸਣਾ ਠੀਕ ਨਹੀਂ, ਵਿਚੇ ਰਹਿਕੇ ਰਾਮ ਨਾਮ ਜਪੋ ਜੋ ਨਿਰੋਧਰ ਮੰਤ੍ਰ ਹੈ, ਇਥੋਂ ਇਕ ਦਿਨ ਟੁਰ ਹੀ ਜਾਣਾ ਹੈ, ਪਹਿਲੋਂ ਹੀ ਨੱਸ ਜਾਣ ਦਾ ਫਲ ਕੀਹ ਹੈ, ਵਿਚੇ ਰਹਿਕੇ ਜੁੱਧ ਕਰਕੇ ਫਤੇ ਪਾਕੇ ਅੰਮ੍ਰਿਤ ਪੀਣਾ ਠੀਕ ਹੈ।

**ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥**

ਰਖਦੀ ਸੀ ਤੇ) ਸ਼ੰਕਾ ਰੂਪੀ ਦਿਵਾਨੀ ਤੇ ਬਾਵਰੀ ਸੱਸ ਬੀ ਸਿਰ ਤੋਂ ਟਲ ਗਈ। (ਹੁਣ ਉਹ) ਪਜਾਰੇ ਵਿਚ ਰੱਤੀ ਜਾਕੇ ਪਜਾਰੇ ਜੈਸੀ ਹੋ ਗਈ ਹੈ, (ਹਾਂ ਹੁਣ ਉਹ ਮੁੜ ਵਿਛੋੜੇ ਦੇ ਭੈ ਤੋਂ) ਨਿਸਚਿੰਤ ਹੋ ਗਈ ਹੈ (ਤੇ ਹੋਰਨਾਂ ਨੂੰ ਪਜਾਰੇ ਦੇ ਦੇਸ਼ ਲੈ ਜਾਣ ਲਈ) ਗੁਰਮੁਖ ਹੋ ਗਈ ਹੈ[੧]।੧੨।

**ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥ ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥ ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ ਗਇਆ ਠਗਾਇ ਠਗਿ ॥ ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥ ੧੩ ॥**

(ਇਸ ਮਨੁੱਖਾ ਜਨਮ ਵਿਚ ਅਸਲੀ) ਲਾਹਾ ਨਾਮ ਰੂਪੀ ਰਤਨ ਹੈ, (ਤਾਂਤੇ ਨਾਮ ਦਾ) ਸਿਮਰਣ ਕਰ, (ਇਹੋ) ਸਾਰ (ਵਸਤੂ) ਹੈ, (ਸੰਸਾਰਕ ਲਾਹੇ ਦਾ ਸੰਦ) ਲਬ ਤੇ ਲੋਭ ਬੁਰਾ ਹੈ (ਤੇ ਬੁਰਾ ਹੈ) ਹੰਕਾਰ (ਤੇ ਬੁਰਾ ਹੈ) ਲਾਊ ਮਚਕਾਊਪੁਣਾ ਤੇ ਚੁਗਲੀ[੨]। (ਜਿਹਦੇ ਵਿਚ ਇਹ ਹਨ ਉਹ ਰੱਬ ਵੱਲੋਂ) ਮਨਮੁਖ (ਤੇ ਅਸਲੀਅਤ ਨੂੰ ਸਮਝਣ ਵਲੋਂ) ਮੂਰਖ, ਗਵਾਰ ਤੇ ਅੰਨ੍ਹਾ ਹੈ। ਆਇਆ ਤਾਂ ਸੀ ਜਗਤ ਵਿਚ ਨਫ਼ੇ ਲਈ (ਪਰ) ਠੱਗੀ (ਕਰਨ ਵਿਚ ਆਪ ਨੂੰ ਹੀ) ਠਗਾ ਗਿਆ (ਤੇ ਸ਼ਾਹ ਬਣਨ ਦੀ ਥਾਂ) ਮਜੂਰ ਹੋ ਗਿਆ, (ਤਾਂ ਤੇ ਸਮਝ ਕਰ ਹੇ ਪੰਡਤ! ਕਿ) ਨਾਮ ਹੈ (ਅਸਲੀ) ਲਾਹਾ, ਰਾਸ ਹੈ ਸਿਦਕ, (ਇਉਂ ਬਣੇਗੀ ਤੇਰੀ) ਸੱਚੀ ਪਤ (ਉਸ ਪਾਸ, ਜੋ ਹੈ) ਸੱਚਾ ਪਾਤਸ਼ਾਹ, ਹੇ ਨਾਨਕ।੧੩।

---

੧. ਭਾਵ ਏਹ ਕਿ ਭਗਤੀ ਕਰਦਿਆਂ ਜੀਵ ਦੀ ਤਦਲੀਨਤਾ ਵਿਚ ਆਪਣੇ ਸਤਿਕਾਰ-ਸੰਕੋਚ ਦੀਆਂ ਕੁਝ ਸੂਖਮ ਰੁਕਾਵਟਾਂ ਹੁੰਦੀਆਂ ਹਨ ਜੋ ਪਜਾਰੇ ਜੀ ਦੇ ਆਪਣੇ ਪ੍ਰੇਮ ਸੱਦੇ ਨਾਲ ਤ੍ਰੁਟ ਜਾਂਦੀਆਂ ਹਨ ਤੇ ਫੇਰ ਪ੍ਰੇਮੀ ਦੀ ਪਜਾਰੇ ਨਾਲ ਤਦ ਰੂਪਤਾ ਹੋ ਜਾਂਦੀ ਹੈ। (ਅ) ਸਜਣ ਜਨ ਐਉਂ ਬੀ ਅਰਥ ਲਾਉਂਦੇ ਹਨ:- (ਜੋ ਜੀਵ ਰੂਪੀ ਇਸਤ੍ਰੀ ਲੋਕ) ਲਾਜ ਨਾਲ ਮਰਦੀ ਸੀ ਮਰ ਗਈ (ਭਾਵ ਪਰਮਾਰਥ ਤੋਂ ਰਹਿ ਗਈ, ਪਰ ਜੋ) ਘੁੰਡ ਖੋਹਲ ਤੁਰੀ (ਭਾਵ ਲੋਕ ਲਾਜ ਤਿਆਗ ਕੇ ਪਰਮਾਰਥ ਦੇ ਰਸਤੇ ਤੁਰੀ ਉਸ ਦੇ) ਸਿਰ ਤੋਂ ਬਾਉਲੀ ਤੇ ਸ਼ੁਦਾਇਣ ਸੱਸ (ਅਵਿਦਜਾ) ਦੀ ਸ਼ੰਕਾ ਦੂਰ ਹੋ ਗਈ। (ਉਸ ਨੂੰ) ਪ੍ਰੇਮ (ਪਰਮੇਸ਼ਰ) ਨੇ ਖੁਸ਼ੀ ਨਾਲ ਸੱਦ ਲਿਆ; (ਉਸ ਵੇਲੇ ਉਸ ਦੇ) ਮਨ ਵਿਚ ਨਾਮ ਸੀ ਤੇ ਨਾਮ ਦਾ ਆਨੰਦ ਸੀ। ਹੁਣ ਪਜਾਰੇ ਵਿਚ ਰੱਤੀ ਹੋਈ (ਲਾਲ ਦੀ) ਪਿਆਰੀ ਹੋ ਗਈ, ਗੁਰਮੁਖ ਹੋ ਗਈ ਤੇ ਬੇਚਿੰਤ ਹੋ ਗਈ।

ਇਹ ਪਉੜੀ ਬੀ ਅਚਰਜ ਕਾਵਜਰਸ ਨਾਲ ਡੁਲ੍ਹ ਡੁੱਲ੍ਹ ਪੈ ਰਹੀ ਹੈ ਤੇ ਭਗਤੀ ਮਰਮ ਦੀ ਲਖਾਯਕ ਹੈ। ਸੰਪ੍ਰਦਾਯਕ ਅਰਥਾਂ ਦਾ ਝੁਕਾਉ ਇਸ ਪਾਸੇ ਹੈ ਕਿ ਲੱਜਾ ਨਾਲ ਮਰਨੇ ਵਾਲੀ 'ਬੁੱਧੀ' ਹੈ; ਲਾਜ, ਲੋਕ ਲਾਜ ਹੈ; ਘੂੰਘਟ ਹੈ ਅਵਰਨ ਰੂਪ ਤੇ ਸੱਸ ਹੈ ਅਵਿਦਜਾ ਰੂਪ।

੨. ਲਾੜੀ ਚਾੜੀ= ਲਹਾ ਚੜ੍ਹਾ ਦੀਆਂ ਗਲਾਂ, ਝੂਠ ਸੱਚ ਬੋਲਕੇ ਅਗਲੇ ਨੂੰ ਵਿਸਾਹ ਕੇ ਲਾਹਾ ਕੱਢਣਾ। ਕਈ ਥਾਂਈਂ ਅਰਬੀ ਪਦ ਹੈ, ਬੇਇਤਬਾਰਾ ਆਦਮੀ ਹੈ। ਗੁਰਬਾਨੀ ਵਿਚ 'ਲਾਇਤਬਾਰੀ' ਦਾ ਅਰਥ 'ਚੁਗਲੀ' 'ਲਾਇਤਬਾਰ' ਲਗਦਾ ਹੈ।

**ਆਇ ਵਿਗੂਤਾ ਜਗੁ ਜਮ ਪੰਥੁ ॥**
**ਆਈ ਨ ਮੇਟਣ ਕੋ ਸਮਰਥੁ ॥**
**ਆਥਿ ਸੈਲ ਨੀਚ ਘਰਿ ਹੋਇ ॥**
**ਆਥਿ ਦੇਖਿ ਨਿਵੈ ਜਿਸੁ ਦੋਇ ॥**
**ਆਥਿ ਹੋਇ ਤਾ ਮੁਗਧੁ ਸਿਆਨਾ॥**
**ਭਗਤਿ ਬਿਹੂਨਾ ਜਗੁ ਬਉਰਾਨਾ ॥**
**ਸਭ ਮਹਿ ਵਰਤੈ ਏਕੋ ਸੋਇ ॥**
**ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥ ੧੪ ॥**

(ਸੰਸਾਰਕ) ਲਾਹੇ[੧] ਦਾ ਖਰਾਬ ਕੀਤਾ ਹੋਇਆ ਜਗਤ ਹੀ ਯਮ ਦਾਂ ਮਾਰਗ ਹੈ, (ਪਰ ਇਸ) ਲਾਹੇ ਦੀ (ਤ੍ਰਿਸ਼ਨਾ ਨੂੰ) ਮੇਟਣ ਨੂੰ ਕੋਈ ਸਮਰੱਥ ਨਹੀਂ (ਕਿਉਂਕਿ ਦੌਲਤ ਨੇ ਲੋਕਾਂ ਦੇ ਮਨਾਂ ਤੇ ਐਸਾ ਵਸੀਕਾਰ ਪਾਇਆ ਹੋਯਾ ਹੈ ਕਿ ਜੇ ਏਹ) ਦੌਲਤ ਦਾ ਢੇਰ[੨] ਨੀਚ ਦੇ ਘਰ ਬੀ ਹੋਵੇ (ਤਾਂ ਇਸ) ਦੌਲਤ ਨੂੰ ਦੇਖਕੇ ਦੋਵੇਂ[੩] (ਊਚ ਨੀਚ ਉਸ ਅੱਗੇ) ਝੁਕ ਜਾਂਦੇ ਹਨ। ਦੌਲਤ[੪] (ਜੇ ਮੂਰਖ ਦੇ ਘਰ) ਹੋਵੇ ਤਾਂ (ਉਹ) ਮੂਰਖ ਬੀ ਸਿਆਣਾ (ਗਿਣੀਂਦਾ) ਹੈ। (ਇਉਂ ਦੌਲਤ ਦੇ ਮੋਹ ਵਿਚ ਫਾਥਾ) ਜਗਤ (ਭਗਤੀ ਵਲ ਰੁਖ ਨਹੀਂ ਕਰਦਾ ਤੇ) ਭਗਤੀ ਤੋਂ ਖਾਲੀ ਹੋਣ ਕਰਕੇ (ਝੂਠੇ ਨਫ਼ੇ ਦੇ ਮਗਰ) ਬਾਵਰਾ ਹੋ ਰਿਹਾ ਹੈ। ਸਭ ਵਿਚ ਇਕੋ ਉਹੋ (ਵਾਹਿਗੁਰੂ) ਵਰਤ ਰਿਹਾ ਹੈ, ਜਿਸ ਤੇ ਕ੍ਰਿਪਾ ਕਰਦਾ ਹੈ ਉਸ ਉਤੇ ਪ੍ਰਗਟ ਹੁੰਦਾ ਹੈ (ਤੇ ਜਿਸ ਤੇ ਪ੍ਰਗਟਦਾ ਹੈ ਉਹ 'ਆਈ' ਤੇ ਫਤੇ ਪਾਉਂਦਾ ਹੈ)॥੧੪॥

**ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥**
**ਜਨਮਿ ਮਰਣਿ ਨਹੀ ਧੰਧਾ ਧੈਰੁ ॥**
**ਜੋ ਦੀਸੈ ਸੋ ਆਪੇ ਆਪਿ ॥**
**ਆਪਿ ਉਪਾਇ ਆਪੇ ਘਟ ਥਾਪਿ॥**

(ਓਹ ਇਕ) ਹਰ ਜੁਗ ਵਿਖੇ ਥਾਪਦਾ[੫] ਹੈ, (ਪਰ ਆਪ) ਸਦਾ ਨਿਰਵੈਰ (ਰਹਿੰਦਾ) ਹੈ, (ਤੇ) ਨਾ (ਹੀ ਇਸ ਥਾਪਨਾ ਵਿਚ) ਉਹ ਆਪ ਜਨਮ ਵਿਚ (ਆਉਂਦਾ) ਹੈ, ਨਾ ਮਰਨ ਵਿਚ, ਨਾਂ ਉਸ ਨੂੰ ਕ੍ਰਿਯਾ ਹੈ ਨਾਂ ਅਕ੍ਰਿਯਾ[੬] ਹੈ। ਜੋ ਦਿੱਸਦਾ ਹੈ ਸੋ ਆਪ ਹੀ ਆਪ ਹੈ। ਆਪ ਹੀ ਉਪਾਉਂਦਾ ਹੈ ਘਟਾਂ ਨੂੰ (ਤੇ) ਆਪ ਹੀ (ਉਹਨਾਂ ਘਟਾਂ ਵਿਚ) ਸਥਾਪਤ ਹੁੰਦਾ ਹੈ[੭] ਆਪ (ਓਹ) ਇੰਦ੍ਰਿਆਂ ਤੋਂ ਅਵਿਸ਼ੇ ਹੈ (ਪਰ)

---

੧. ਸੰਸ:, ਆਯ=ਆਮਦਨ, ਨਫ਼ਾ, ਲਾਹਾ। 'ਆਯ' ਦਾ ਪੰਜਾਬੀ ਰੂਪ ਹੈ- 'ਆਇ'=ਲਾਹਾ। ਆਈ=ਲਾਹੇ ਦੀ ਤ੍ਰਿਸ਼ਨਾ। ੨. ਸੈਲ [ਸੰਸ:,ਸ਼ੈਲ=ਪਹਾੜ, ਟਿੱਲਾ, ਚਟਾਨ] ਭਾਵ ਢੇਰ ਤੋਂ ਹੈ।

੩. ਹਿੰਦੂ ਮੁਸਲਮਾਨ ਯਾ ਅਮੀਰ ਗਰੀਬ। ੪. ਆਥਿ=[ਪ੍ਰਾਕ੍ਰਿਤ, ਅਤਥ, ਸੰਸਕ੍ਰਿਤ ਅਰਥ] ਮਾਯਾ, ਦੌਲਤ। ਪੁਰਾਤਨ ਸੰਪ੍ਰਦਾਇਕ ਅਰਥ- 'ਆਥਿ' ਦਾ ਏਥੇ 'ਭਗਤੀ' ਰੂਪੀ ਧਨ ਬੀ ਲਾਉਂਦੇ ਹਨ। ਐਉਂ:- ਨੀਚ ਦੇ ਘਰ ਵਿਚ (ਬੀ ਜੇ) ਭਗਤੀ ਹੋਵੇ ਤਾਂ ਉਹ ਸੈਲ ਵਤ ਉਚਾ (ਸ੍ਰੇਸ਼ਟ) ਹੋ ਜਾਂਦਾ ਹੈ। ਯਥਾ:- 'ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥'{ਬਿਲਾ-ਰਵਿ/੮੫੮} ਭਗਤੀ (ਐਸੀ ਵਸਤੂ ਹੈ ਕਿ) ਜਿਸ ਨੂੰ ਦੇਖਕੇ ਦੁਇ ਨੀਉਂਦੇ ਹਨ, ਭਗਤੀ (ਜਿਸ ਪਾਸ) ਹੋਵੇ (ਤਾਂ) ਮੁਗਧ ਬੀ ਸਿਆਣਾ (ਹੋ ਜਾਂਦਾ ਹੈ)। ਭਗਤੀ ਤੋਂ ਬਿਨਾਂ ਜਗਤ ਬਉਰਾ ਹੋਇਆ ਹੈ, ਆਦਿ।

੫. ਥਾਪਦਾ=ਜਗਤ ਉਤਪਤੀ, ਪ੍ਰਬੰਧ ਤੇ ਸੰਘਾਰ ਕਰਦਾ ਹੈ। ਮੂਲ ਤੁਕ ਦਾ ਭਾਵ- ਓਹ ਕਿਸੇ ਵੈਰ ਆਦਿ ਪ੍ਰਯੋਜਨ ਨਾਲ ਜਗਤ ਦੀ ਉਤਪਤੀ, ਪ੍ਰਬੰਧ ਤੇ ਸੰਘਾਰ ਆਦਿ ਨਹੀਂ ਕਰਦਾ। ੬. ਧੰਧਾ= ਕੰਮ, ਕ੍ਰਿਯਾ। ਧੈਰ=ਅਚੰਚਲਤਾ, ਸਥਿਰਤਾ, ਅਕ੍ਰਿਯਾ। (ਇਸ ਦਾ ਮੂਲ ਹੈ, ਧੀਰ= ਅਚੰਚਲ, ਸੁਸਿ੍ਥਰ)। ੭. ਥਾਪਣ ਦਾ ਮੂਲ ਸਥਾਪਨ ਹੈ, ਸਥਾਪਨ ਦੇ ਹਿੰਦੀ ਅਰਥਾਂ ਵਿਚ ਇਕ ਅਰਥ ਹੈ ਸਰੀਰਾਂ ਦੀ ਰਖਯਾ ਤੇ ਆਯੂ ਬ੍ਰਿਧੀ ਦਾ ਉਪਾਯ। ਆਪ ਸਰੀਰ ਉਪਾਉਂਦਾ ਹੈ ਤੇ ਆਪ ਹੀ ਘਰ (ਅੰਤਹਕਰਨਾਂ) ਨੂੰ ਥਾਪਦਾ ਹੈ।

**ਆਪਿ ਅਗੋਚਰੁ ਧੰਧੈ ਲੋਈ ॥ ਜੋਗ ਜੁਗਤਿ ਜਗਜੀਵਨੁ ਸੋਈ ॥ ਕਰਿ ਆਚਾਰੁ ਸਚੁ ਸੁਖੁ ਹੋਈ ॥ ਨਾਮ ਵਿਹੂਣਾ ਮੁਕਤਿ ਕਿਵ ਹੋਈ ॥ ੧੫ ॥**

ਸ੍ਰਿਸ਼ਟੀ ਨੂੰ ਧੰਧੇ ਵਿਚ ਲਾ ਰਖਿਆ ਸੂ। (ਪਰ ਧੰਧੇ ਵਿਚ ਫਸਿਆਂ ਨੂੰ ਆਪਣੇ ਨਾਲ) ਜੁੜਨ ਦੀ ਜੁਗਤ (ਦੇਣ ਵਾਲਾ ਬੀ) ਉਹੀ ਜਗ ਜੀਵਨ (ਆਪ) ਹੈ[੧]। (ਹੇ ਪੰਡਤ!) ਸੱਚ ਨੂੰ ਆਚਾਰ ਬਣਾ[੨] (ਤਾਂ) ਸੁਖ ਹੋਵੇਗਾ, (ਤੂੰ ਹੀ ਸੋਚ ਲੈ ਕਿ) ਨਾਮ ਤੋਂ ਜੋ ਖਾਲੀ ਹੈ, ਉਹ ਕਿਕੁਰ ਮੁਕਤ ਹੋ ਸਕਦਾ ਹੈ[੩]?।੧੫।

**ਵਿਣੁ ਨਾਵੈ ਵੇਰੋਧੁ ਸਰੀਰ ॥ ਕਿਉ ਨ ਮਿਲਹਿ ਕਾਟਹਿ ਮਨ ਪੀਰ ॥ ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥ ਵਿਣੁ ਨਾਵੈ ਤੋਟਾ ਸਭ ਥਾਇ ॥ ਲਾਹਾ ਮਿਲੈ ਜਾ ਦੇਇ ਬੁਝਾਇ ॥ ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥ ੧੬ ॥**

(ਕਿਉਂਕਿ) ਬਿਨਾਂ ਨਾਮ ਦੇ ਇੰਦ੍ਰਿਆਂ ਦਾ ਸਮੁਦਾਯ[੪] ਬੇਕਾਬੂ ਰਹਿੰਦਾ ਹੈ। (ਪਰ ਪਰਮੇਸ਼ੁਰ ਦੇ ਨਾਮ ਸਿਮਰਨ ਨਾਲ ਮਨ ਪਰਮੇਸ਼ੁਰ ਨਾਲ ਮਿਲਿਆ ਰਹਿੰਦਾ ਹੈ, ਤਾਂਤੇ ਹੇ ਪਾਂਡੇ ਤੂੰ) ਕਿਉਂ (ਨਾਮ ਨਾਲ ਉਸ ਨੂੰ) ਨਹੀਂ ਮਿਲਦਾ ਤੇ ਮਨ ਦੀ ਪੀੜਾ ਦੂਰ ਕਰ ਲੈਂਦਾ। (ਨਾਮ ਤੋਂ ਬਿਨਾ) ਰਸਤੇ ਦੇ ਮੁਸਾਫ਼ਰ[੫] ਵਾਂਗੂ (ਜੀਵ) ਆਉਂਦਾ (ਤੇ) ਚਲਾ ਜਾਂਦਾ ਹੈ। (ਦੱਸ ਉਹ ਏਥੇ) ਕੀ ਲਿਆਇਆ ਤੇ ਕੀ ਪੱਲੇ ਲੈ ਗਿਆ (ਭਾਵ ਖਾਲੀ ਗਿਆ)। ਨਾਮ ਤੋਂ ਬਿਨਾਂ ਸਭ ਥਾਂਈਂ ਤੋਟਾ ਹੀ (ਪੱਲੇ ਪੈਂਦਾ) ਹੈ, (ਪਰ) ਲਾਹਾ ਤਾਂ ਮਿਲਦਾ ਹੈ ਜੇ (ਉਹ ਆਪ) ਸੁਮਤਿ ਦੇ ਦੇਵੇ, (ਜਿਸ ਨਾਲ) ਵਪਾਰੀ (ਨਾਮ ਦਾ) ਵਣਜ ਵਪਾਰ ਵਣਜਣ ਲਗ ਪਵੇ[੬], (ਤਾਂਤੇ ਹੇ ਪਾਂਡੇ! ਸੋਚ ਕਿ) ਨਾਮ ਤੋਂ ਬਿਨਾਂ (ਵਪਾਰੀ ਦੀ) ਪੂਰੀ ਇੱਜ਼ਤ

---

੧. ਐਉਂ ਬੀ ਅਰਥ ਕਰਦੇ ਹਨ, ਜੋਗ ਦੀ ਜੁਗਤੀ ਤੇ ਜਗਤ ਦਾ ਜੀਵਨ ਬੀ ਆਪ ਹੈ।

੨. ਕਰਮ ਕਾਂਡ ਦਾ ਆਚਾਰ ਨਾ ਪਰ 'ਸਚ ਦਾ ਆਚਾਰ' ਧਾਰਨ ਕਰ। ਉਹ ਜੀਵਨ ਜੋ ਅੰਦਰੋਂ ਬਾਹਰੋਂ ਸਚ ਤੇ ਤੁਰਦਾ ਹੈ।

੩. ਭਾਵ ਇਹ ਕਿ ਸਾਡੇ ਦੱਸ ਜੋਗ ਦੀ ਜੁਗਤ ਦੇ ਦੋ ਅੰਗ ਹਨ: ਇਕ 'ਸੱਚ ਦਾ ਆਚਾਰ' ਤੇ ਦੂਜਾ 'ਨਾਮ'। ਸੱਚ ਦਾ ਆਚਾਰ ਬਣਾ ਲੈਣ ਨਾਲ ਸੁਖ ਹੋਵੇਗਾ, ਨਾਮ ਨਾਲ ਮੁਕਤ ਹੋਵੇਗੀ।

੪. ਇੰਦ੍ਰਿਆਂ ਦੇ ਸਮੁਦਾਯ ਦਾ ਨਾਮ ਹੈ ਸਰੀਰ। ਇੰਦ੍ਰਿਆਂ ਦਾ ਅਪਣੇ ਵਿਖਿਆਂ (Objects) ਵਲ ਧਾਂਵਦੇ ਰਹਿਣਾ ਹੈ ਸਰੀਰਕ (ਵਿਰੋਧ) ਜਿਸਦਾ ਫਲ ਹੁੰਦਾ ਹੈ ਮਨ ਦਾ ਖਿੰਡਾਉ ਵਿਚ ਰਹਿਣਾ। ਖਿੰਡਾਉ ਵਿਚ ਰਹਿਣਾ ਹੈ ਬੇਕਾਬੂ ਰਹਿਣਾ। ਵੇਰੋਧ ਹੈ ਨਿਰੋਧ ਦਾ ਉਲਟ, ਰੁਕ ਨਾ ਸਕਣਾ। ਧਾਤੂ ਹੈ ਰੁਧ੍=ਰੁਕਣਾ। (ਅ) ਅਥਵਾ ਵੇਰੋਧ=ਰੋਕ। ਭਾਵੇਹ ਕਿ ਨਾਮ ਵਿਹੂਣੇ ਲੋਕ ਸ਼ਰੀਰ ਦੇ ਰਸਾਂ ਕਸਾਂ ਵਿਚ ਲਗੇ ਹੋਏ ਵਾਹਿਗੁਰੂ ਵਲ ਰੁਖ ਨਹੀਂ ਕਰਦੇ, ਤੇ ਸਰੀਰ ਦੇ ਵਿਕਾਰਾਂ ਵੱਲੋਂ ਰੁਕਦੇ ਨਹੀਂ, ਐਉਂ ਸਰੀਰ ਹੀ ਰੋਕ ਬਣ ਗਿਆ। (ੲ) ਵਿਸ਼ੇਸ਼ ਐਉਂ ਬੀ ਹੈ:- ਸਰੀਰ ਸਤ ਰਜ ਤਮ ਗੁਣਾਂ ਨਾਲ ਵੇੜ੍ਹਿਤ ਹੈ। ਇਨ੍ਹਾਂ ਤਿੰਨਾਂ ਦਾ ਵਿਰੋਧ ਰਹਿੰਦਾ ਹੈ। ਜੋ ਗੁਣ ਦੂਸਰਿਆਂ ਨੂੰ ਦਬਾ ਲਵੇ ਓਹ ਪ੍ਰਗਟ ਹੋ ਜਾਂਦਾ ਹੈ, ਦੂਸਰੇ ਦਬ ਜਾਂਦੇ ਹਨ, ਪਰ ਰਹਿੰਦੇ ਅੰਦਰੇ ਹਨ। ਫੇਰ ਦਬੇ ਹੋਏ ਕਦੇ ਬਲ ਪਾਕੇ ਪ੍ਰਗਟ ਹੋ ਜਾਂਦੇ ਹਨ, ਦੂਜੇ ਦਬ ਜਾਂਦੇ ਹਨ, ਐਉਂ ਸਰੀਰ ਦੇ ਅੰਦਰ ਇਨ੍ਹਾਂ ਦਾ ਵਿਰੋਧ ਭਾਵ ਬਣਿਆ ਰਹਿੰਦਾ ਹੈ।

੫. ਅਥਵਾ ਜਮ ਮਾਰਗ ਦਾ ਮੁਸਾਫ਼ਰ (ਜੀਵ) ਜਨਮਦਾ ਮਰਦਾ ਹੀ ਰਹਿੰਦਾ ਹੈ!

੬. ਅਥਵਾ ਜੀਵ (ਕਈ ਤਰ੍ਹਾਂ ਦੇ) ਵਣਜਾਂ ਦਾ ਵਾਪਾਰੀ ਹੋਕੇ ਵਣਜ ਵਾਪਾਰਦਾ ਹੈ ਪਰ ਨਾਮ ਤੋਂ ਬਿਨਾਂ।

ਕੀਕੂੰ[1] (ਬਣੇਗੀ)॥੧੬॥

ਗੁਣ ਵਿਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥ ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥ ਅਗਮ ਅਗੋਚਰ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥ ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥ ੧੭ ॥

(ਪਰਮੇਸ਼੍ਰ ਨਿਰਗੁਣ ਹੋਣ ਕਰਕੇ ਅਗੰਮ ਤੇ ਅਗੋਚਰ ਹੈ, ਉਸ ਦੇ ਇਸ ਸਰੂਪ ਦੀ ਕੀਮਤ ਨਹੀਂ ਪੈ ਸਕਦੀ, ਪਰ ਉਸ ਦੀ ਪ੍ਰਾਪਤੀ ਦਾ ਸੁਖੈਨ ਤਰੀਕਾ ਉਸ ਦੇ ਗੁਣਾਂ ਦਾ ਵੀਚਾਰ ਹੈ। ਸੋ ਸੰਪੂਰਨ ਗਜਾਨ ਉਸ ਨੂੰ ਹੋ ਸਕਦਾ ਹੈ ਤੇ) ਉਹੋ ਗਜਾਨੀ ਹੈ (ਜੋ ਉਸ ਨੂੰ ਨਿਰਗੁਣ ਲਖਦਾ ਹੋਇਆ ਉਸ ਦੇ) ਗੁਣਾਂ ਦਾ ਵੀਚਾਰ ਕਰੇ। ਗੁਣਾਂ (ਦੀ ਵੀਚਾਰ) ਵਿਚੋਂ ਗਜਾਨ ਦੀ ਪ੍ਰਾਪਤੀ ਹੁੰਦੀ ਹੈ,੪. ([2]ਕਿਉਂਕਿ) ਸਚੀ ਕਰਨੀ ਗੁਰਾਂ ਦੀ ਵੀਚਾਰ ਦਵਾਰਾ (ਸਿੱਖੀਦੀ ਹੈ[3], ੩. ਪਰ ਐਸੇ) ਗੁਣਾਂ ਦਾ ਦਾਤਾ ਸੰਸਾਰ ਵਿਚ ਵਿਰਲਾ ਹੈ। (ਉਹ ਵਾਹਿਗੁਰੂ) ਗੰਮਤਾ ਤੋਂ ਰਹਿਤ ਅਰ ਇੰਦ੍ਰਿਆਂ ਦਾ ਵਿਸ਼ਾ ਨਹੀਂ, (ਇਸ ਕਰਕੇ ਉਸ) ਦਾ ਮੁੱਲ ਨਹੀਂ ਪੈ ਸਕਦਾ। (ਉਸ ਨਾਲ) ਮੇਲ ਹੁੰਦਾ ਹੈ (ਪਰ) ਤਦ ਜਦ (ਉਹ ਆਪ) ਮਿਲਾ ਲਵੇ। (ਫਿਰ ਜਦ ਆਪਣੇ ਵੱਸ ਨਹੀਂ ਮਿਲਨਾ ਤਾਂ ਜੀਵ ਕੀਹ ਕਰੇ? ਗੁਰੂ) ਨਾਨਕ (ਜੀ ਦੱਸਦੇ ਹਨ ਕਿ ਫਿਰ ਉਸ ਦੇ) ਗੁਣਾਂ ਦਾ ਨਿੱਤ ਸਿਮਰਨ ਕਰੇ (ਐਉਂ ਸੁਰਤ ਗੁਣਵੰਤੀ=) ਸਿਫਤ ਸਲਾਹ ਵਾਲੀ (ਬਣੀ ਰਹੇ। ਇਹ ਹੈ ਗੁਰੂ ਦੀ ਮਤ, ਇਸ) ਗੁਰਮਤ ਦ੍ਵਾਰਾ ਮਿਲੀਦਾ ਹੈ, ਹੇ ਮਿੱਤ੍ਰ! ।੧੭।

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀ ਸਚੜਾਉ ॥

ਕਾਮ ਕ੍ਰੋਧ ਕਾਇਆਂ ਨੂੰ (ਅਉਂ) ਗਾਲਦਾ ਹੈ ਜਿਕੁਰ ਸੋਹਾਗਾ ਸੋਨੇ ਨੂੰ ਢਾਲ ਦੇਂਦਾ ਹੈ। (ਕਾਮ ਕ੍ਰੋਧ ਰੂਪ ਅਗਨੀ ਦਾ ਗਾਲਨਾ ਵਿਨਾਸ਼ ਹੈ, ਪਰ ਇਕ ਹੋਰ ਅਗਨੀ ਹੈ ਜਿਸ ਨੂੰ ਤਾਊ ਕਹਿ ਰਹੇ ਹਨ, ਉਸ ਨੂੰ ਸਹਿਕੇ ਜੀਵਨ ਪਦ ਪਾ ਲਈਦਾ ਹੈ, ਜੇ ਜਗਜਾਸੂ) ਉਸ ਤਾਉ ਨੂੰ ਸਹਾਰੇ ਤੇ ਕਸਵਟੀ ਦੀ ਕਸ (ਉਤੇ ਪੂਰਾ ਉਤਰੇ ਤਾਂ ਗੁਰੂ ਰੂਪ) ਸਰਾਫ਼ ਦੀ ਨਜ਼ਰ ਵਿਚ ਵੰਨੀ ਦਾ ਚੜ੍ਹਾਉ[4] (ਚੜ੍ਹੇਗਾ,

੧. ਅਥਵਾ, 'ਪਤ ਦੀ ਨਰਦ ਕਿਵੇਂ ਪੁੱਗੇ'। ਸਾਰੀ=ਪੂਰੀ। ਸਾਰੀ=ਨਰਦ।

੨. ਚੌਥੀ ਤੁਕ ਦਾ ਅਰਥ ਪਹਿਲੇ ਤੇ ਤੀਸਰੀ ਦਾ ਮਗਰੋਂ ਲਗਦਾ ਹੈ।

੩. ਪਰੰਤੂ ਕਈ ਦਾਨੇ ਐਉਂ ਭਾਵ ਸਮਝਦੇ ਹਨ ਕਿ :- 'ਸਚੀ ਕਰਨੀ'=ਸ਼ੁਭ ਕਰਮਾਂ ਦੀ ਕਰਨੀ, ਜੋ ਗੁਰੂ ਵੀਚਾਰ ਤੋਂ ਮਿਲਨੀ ਦੱਸੀ ਹੈ, ਇਸ ਤੋਂ ਤਾਂ ਸਪਸ਼ਟ ਭਾਵ ਹੈ ਕਿ ਮੁਰਾਦ ਗੁਣਾਂ ਦੇ ਵੀਚਾਰਨ ਤੋਂ ਤੇ ਉਨ੍ਹਾਂ ਤੋਂ ਗਜਾਨ ਪ੍ਰਾਪਤੀ ਦੀ ਹੈ।

੪. ਸੋਨੇ ਦੀ ਪਛਾਣ ਪਹਿਲੇ ਕਸਵੱਟੀ ਤੇ ਹੁੰਦੀ ਹੈ, ਪਰ ਪਹਿਲੇ ਤਾ ਕੇ ਉਸਨੂੰ ਸ਼ੁੱਧ ਕਰਦੇ ਹਨ, ਦੋਹਾਂ ਵਿਚ ਸ਼ੁੱਧ ਨਿਕਲੇ ਤਾਂ ਫੇਰ ਸਰਾਫ਼ ਦੀ ਨਜ਼ਰ ਉਸਨੂੰ ਪਰਖਦੀ ਹੈ ਤੇ ਪਸੰਦ ਕਰਦੀ ਹੈ। ਐਸੇ ਸੋਧੇ ਤੇ ਪਰਖੇ ਨੂੰ ਬਾਰ੍ਹਾਂ ਵੰਨੀ ਦਾ ਸੋਨਾ ਕਹਿੰਦੇ ਹਨ। ਯਥਾ-'ਨਦਰਿ ਸਰਾਫ ਵੰਨੀਸ ਚੜਾਇਆ' {ਰਾਮ/੯੩੨}=ਸੁਹਣੀ ਵੰਨੀ ਨੇ ਸਰਾਫ਼ ਦੀ ਨਜ਼ਰੇ ਚਾੜ੍ਹ ਦਿੱਤਾ।

**ਜਗਤੁ ਪਸੂ ਅਹੰਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ॥ ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥ ੧੮ ॥**

ਭਾਵ ਸ਼ੁੱਧ ਸੋਨਾ ਕਰ ਜਾਏਗਾ। ਕਾਮ ਕ੍ਰੋਧ ਦੀ ਤਰ੍ਹਾਂ ਹੁਣ ਅੰਦਰਲੇ ਇਕ ਹੋਰ ਅਵਗੁਣ ਦਾ ਫਲ ਦੱਸਦੇ ਹਨ ਕਿ) ਅਹੰਕਾਰ[1] (ਜੋ ਹੈ ਸੋ) ਕਸਾਈ ਵਾਂਙੂ ਹੈ ਤੇ ਜਗਤ ਪਸ਼ੂ (ਸਮਾਨ ਹੈ, ਭਾਵ ਅੰਦਰ ਬੈਠਾ ਅਹੰਕਾਰ ਹੀ ਵਧ ਵਧਕੇ ਇਸਦੇ ਵਿਨਾਸ਼ ਦਾ ਹੇਤੂ ਹੋ ਜਾਂਦਾ ਹੈ। ਇਸ ਅਹੰ ਵਿਚ ਫਸਕੇ ਜੀਵ ਨੇ ਜੋ) ਕਰਨੀ ਕੀਤੀ ਹੈ (ਉਸ ਮੂਜਬ ਹੀ) ਕਰਤਾਰ ਨੇ (ਉਸ ਲਈ) ਕਾਰ ਪਾਈ ਹੈ[2]! (ਪਰ ਜਿਨ੍ਹਾਂ ਨੇ ਏਸ ਜਗਤ ਵਿਚ ਸਰਾਫ਼ ਦੀ ਨਦਰ ਵਿਚ ਪ੍ਰਵਾਣਤਾ ਪਾ ਲਈ ਹੈ ਉਨ੍ਹਾਂ ਦਾ) ਮੁੱਲ ਭੀ ਓਸੇ (ਪਰਮੇਸ੍ਵਰ) ਨੇ ਪਾਇਆ ਹੈ, ਜਿਸ ਨੇ (ਇਸ ਸ੍ਰਿਸ਼ਟੀ) ਨੂੰ ਰਚਿਆ ਹੈ। ਹੋਰ ਕੀ ਕਹੀਏ ਕੁਛ ਕਿਹਾ ਨਹੀਂ ਜਾ ਸਕਦਾ[3]।੧੮।

**ਖੋਜਤ ਖੋਜਤ ਅੰਮ੍ਰਿਤੁ ਪੀਆ ॥ ਖਿਮਾ ਗਹੀ ਮਨੁ ਸਤਗੁਰਿ ਦੀਆ॥ ਖਰਾ ਖਰਾ ਆਖੈ ਸਭੁ ਕੋਇ ॥ ਖਰਾ ਰਤਨੁ ਜੁਗ ਚਾਰੇ ਹੋਇ ॥ ਖਾਤ ਪੀਅੰਤ ਮੂਏ ਨਹੀ ਜਾਨਿਆ ॥ ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥ ਅਸਥਿਰੁ ਚੀਤੁ**

(ਅਸਾਂ) ਖੋਜਦਿਆਂ ਖੋਜਦਿਆਂ (ਨਾਮ ਰੂਪੀ) ਅੰਮ੍ਰਿਤ (ਲੱਭਿਆ ਤੇ ਇਹ ਅਸਾਂ) ਪੀਤਾ। ਮਨ ਸਤਿਗੁਰ ਨੂੰ ਅਰਪਨ ਕਰ ਦਿਤਾ ਤੇ (ਸਤਿਗੁਰ ਤੋਂ) ਖਿਮਾ ਪ੍ਰਾਪਤ ਕੀਤੀ[4]। (ਕਹਿਣ ਨੂੰ ਤਾਂ) ਖਰਾ ਖਰਾ ਸਭ ਕੋਈ (ਆਪਣੇ ਕੱਚ ਆਦਿ ਨੂੰ ਬੀ) ਕਹਿ ਲੈਂਦਾ ਹੈ (ਪਰ) ਖਰਾ (ਉਹ ਹੈ ਜੋ) ਰਤਨ ਹੈ (ਤੇ ਉਹ) ਚਹੁੰ ਜੁਗਾਂ ਵਿਚ (ਸਦਾ ਖਰਾ) ਹੈ[5]। (ਜਿਨ੍ਹਾਂ ਨੂੰ ਖਰਾ-ਨਾਮ ਰਤਨੰ-ਪ੍ਰਾਪਤ ਨਹੀਂ ਹੋਇਆ ਤੇ ਕੱਚ ਵਿਹਾਝਦੇ ਰਹੇ ਹਨ) ਓਹ (ਸਦਾ) ਖਾਂਦੇ ਪੀਂਦੇ (ਤੇ ਜੰਮਦੇ) ਮਰਦੇ ਰਹੇ ਹਨ (ਪਰ) ਰਹੇ ਅਗਜਾਨੀ ਹਨ। (ਪਰ ਉਨ੍ਹਾਂ ਨੇ) ਜਦ ਸ਼ਬਦ ਨੂੰ ਪਛਾਣ ਲਿਆ (ਓਹ ਤਦ ਝੂਠੇ ਜੀਵਨ ਵਲੋਂ) ਪਲ ਵਿਚ ਹੀ ਮਰ ਗਏ।

੧. ਅਹੰਕਾਲ=ਅਹੰਕਾਰ। (ਅ) ਅਹੰ+ਕਾਲੁ। 'ਅਹੰ ਜੋ ਹੈ ਸੋ ਕਾਲ (ਵਿਨਾਸ਼) ਦਾ ਰੂਪ ਹੈ। (ਇ) ਇਉਂ ਬੀ ਲਾਉਂਦੇ ਹਨ, ਜਗਤ 'ਅਹੰ' ਕਰਕੇ ਪਸ਼ੂ ਹੈ।

੨. ਅਨ੍ਵਯ:- ਕਰਣੀ ਕਰਿ, ਕਰਤੇ ਕਰਿ, ਪਾਈ= (ਜੈਸੀ) ਕਰਨੀ ਕੀਤੀ (ਜੀਵ ਨੇ ਤੈਸੀ) ਕਰਤੇ ਨੇ ਕਰਿ (ਹੱਥ ਤੇ) ਪਾਈ ਹੈ। ਅਰਥਾਤ ਜੀਵ ਦੇ ਕਰਮਾਂ ਅਨੁਸਾਰ ਕਿਸਮਤ ਬਣਦੀ ਹੈ। (ਅ) ਐਉਂ ਬੀ ਅਰਥ ਕਰਦੇ ਹਨ: ਜੈਸੀ ਕਰਨੀ ਕਰਤੇ ਨੇ ਕਰ (ਹੱਥ) ਤੇ ਪਾਈ (ਵੈਸੀ ਜੀਵ) ਕਰ ਰਿਹਾ ਹੈ।
ਐਉਂ ਭੀ ਅਰਥ ਲਗ ਜਾਂਦਾ ਹੈ, ਜਿਨ੍ਹਾਂ ਨੇ (ਕਸ ਕਸਵਟੀ ਤੇ ਤਾਉ ਸਹਣ ਦੀ ਘਾਲ) ਕੀਤੀ ਉਨ੍ਹਾਂ ਨੇ (ਪ੍ਰਵਾਣਤਾ ਰੂਪੀ) ਕੀਮਤ ਪ੍ਰਾਪਤ ਕੀਤੀ।

੩. ਸਾਰੀ ਪਉੜੀ ਦਾ ਭਾਵ ਹੈ ਕਿ ਜੀਵ ਨੂੰ ਕਾਮ, ਕ੍ਰੋਧ, ਹੰਕਾਰ ਦੇ ਵੱਸ ਪੈਕੇ ਬੀ ਦੁਖ ਪਾਉਣੇ ਪੈਂਦੇ ਹਨ ਤੇ ਸ਼ੁਭ ਆਚਰਨ, ਬੰਦਗੀ, ਤਪਸਜਾ ਆਦਿ ਬੀ ਤਾਉ ਵਾਂਙੂ ਔਖ ਹੀ ਸਹਾਰਨੇ ਪੈਂਦੇ ਹਨ। ਪਹਿਲੇ ਨਾਲ ਗਲ ਜਾਏਗਾ, ਪਸ਼ੂ ਵਾਂਙੂ ਮਾਰਿਆ ਜਾਏਗਾ, ਦੂਜੇ ਨਾਲ ਅਪਣਾ ਮੁੱਲ ਪੁਆ ਲਏਗਾ ਤੇ ਪਰਮੇਸ਼ੁਰ ਸਰਾਫ਼ ਦੀ ਨਜ਼ਰੇ ਚੜ੍ਹਕੇ ਖਜ਼ਾਨੇ ਦਾਖ਼ਲ ਹੋ ਜਾਏਗਾ।

੪. ਐਉਂ ਬੀ ਕਰਦੇ ਹਨ:- ਖਿਮਾ ਅਸਾਂ ਧਾਰਨ ਕੀਤੀ ਤੇ ਮਨ ਅਰਪ ਦਿਤਾ ਗੁਰੂ ਨੂੰ।

੫. ਰਤਨ ਸਦਾ ਰਤਨ ਰਹਿੰਦੇ ਹਨ, ਕੱਚ ਘਸਦਾ ਹੈ, ਰੰਗ ਵਟਾਉਂਦਾ ਹੈ ਤੇ ਖਰਦਾ ਹੈ।

**ਮਰਣਿ ਮਨੁ ਮਾਨਿਆ ॥ ਗੁਰ ਕਿਰਪਾ ਤੇ ਨਾਮੁ ਪਛਾਨਿਆ ॥ ੧੯ ॥**

(ਹਾਂ ਜਿਨ੍ਹਾਂ ਦਾ) ਮਨ (ਅਹੰ ਭਾਵ ਵਲੋਂ) ਮਰਨ ਪਰ ਪਤੀਜ ਗਿਆ (ਓਹ ਮਰੇ ਨਹੀਂ ਉਨ੍ਹਾਂ ਦਾ) ਮਨ ਸਥਿਰ ਹੋ ਗਿਆ (ਪਰ ਇਹ ਦਸ਼ਾ ਉਹਨਾਂ ਦੀ ਹੋਈ ਜਿਨ੍ਹਾਂ ਨੇ) ਗੁਰੂ ਕ੍ਰਿਪਾ ਨਾਲ ਨਾਮ ਨੂੰ ਪਛਾਣ ਲਿਆ[੧]। ੧੯।

**ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥ ਗਇਆ ਨ ਆਵੈ ਆਇ ਨ ਜਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥ ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥ ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥ ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥ ੨੦ ॥**

ਗਗਨ ਦੇ ਅੰਦਰ ਗੰਭੀਰ[੨] ਗਗਨ ਦਾ ਵਾਸ ਹੈ, [ਪੰਜਵੀਂ ਤੁਕ] (ਪਰ ਉਹ) ਗਗਨ ਅਗੰਮ ਹੈ, ਉਸ ਦਾ ਕਰਤਾ ਕੋਈ ਨਹੀਂ ਉਹ ਅਨਾਦਿ ਹੈ[੩]। (ਪਰ ਐਸੇ ਅਗੰਮ ਦੇ ਕੋਈ ਜੇ) ਗੁਣ ਗਾਵੇ (ਤਾਂ ਉਸ ਦਾ) ਨਿਵਾਸ ਸਹਿਜ ਸੁਖ ਵਿਚ ਹੋ ਜਾਏਗਾ। (ਜਿਥੇ) ਗਿਆ ਫੇਰ ਆਉਂਦਾ ਨਹੀਂ (ਕਿਉਂਕਿ) ਆਇਆ ਜਾਂਦਾ ਨਹੀਂ। ਗੁਰੂ ਦੀ ਮਿਹਰ ਨਾਲ (ਫੇਰ) ਲਿਵ ਹੀ ਲਾਈ ਰਖਦਾ ਹੈ, ਚਿਤ ਟਿਕ ਜਾਂਦਾ ਹੈ ਤੇ ਸਗੁਣ[੪] ਸਮਾਧੀ (ਲਗੀ ਰਹਿੰਦੀ ਹੈ)। (ਹੇ ਪੰਡਿਤ!) ਹਰਿ ਦਾ ਨਾਮ ਯਾਦ ਕਰ, ਫੇਰ (ਤੂੰ) ਜੂਨਾਂ ਵਿਚ ਨਹੀਂ ਪਵੇਂਗਾ। (ਹੇ ਪਾਂਡੇ!) ਗੁਰੂ ਦੀ ਮਤ ਸਾਰ ਹੈ, ਹੋਰ ਸਭ (ਮਤ) ਨਾਮ ਬਿਹੂਨੀ ਹੈ (ਤਾਂ ਤੇ ਅਸਾਰ ਹੈ)। ੨੦।

**ਘਰ ਦਰ ਫਿਰਿ ਥਾਕੀ ਬਹੂ-ਤੇਰੇ ॥ ਜਾਤਿ ਅਸੰਖ ਅੰਤ**

(ਮੈਂ ਪਤੀ ਪਰਮੇਸ਼ਰ ਦੀ ਢੂੰਡ ਵਿਚ ਇਸਤ੍ਰੀ ਰੂਪ ਹੋਕੇ) ਬਥੇਰੇ ਘਰਾਂ ਦਰਾਂ ਵਿਚ ਫਿਰ ਫਿਰਕੇ ਥਕ ਗਈ (ਅਤੇ) ਅਣਗਿਣਤ ਕਿਸਮਾਂ (ਦੇ ਦੁਆਰੇ ਫਿਰੀ[੫])

---

੧. ਭਾਵ; ਅਗਜਾਨੀ ਖਾਣ ਪੀਣ ਦੇ ਰੁਝੇਵਿਆਂ ਵਿਚ ਮਰ ਗਏ, ਪਰ ਜਿਨ੍ਹਾਂ ਨੇ ਸ਼ਬਦ ਨੂੰ ਪਛਾਤਾ ਓਹ ਜੀਉਂਦੇ ਮਰ ਗਏ; ਭਾਵ ਅਹੰਤਾ ਮਮਤਾ ਦੂਰ ਹੋ ਗਈ ਤੇ ਮਨ ਉਨ੍ਹਾਂ ਦੇ ਟਿਕ ਗਏ।

੨. ਗੰਭੀਰ ਦਾ ਭਾਵ ਹੈ ਡੂੰਘਾ। ਡੂੰਘਾਣ ਪਾਣੀ ਦਾ ਬੀ ਤੇ ਡੂੰਘਾਣ ਵਿਦਜਾ, ਪ੍ਰਬੀਨਤਾ ਚੇਤਨਤਾ ਦਾ ਬੀ। ਸੋ ਇਸ਼ਾਰਾ ਹੈ ਕਿ ਓਹ ਅਕਾਸ਼ ਅਤਿਸ਼ੈ ਚੇਤਨ ਹੈ। ਨਾਲੇ ਭਾਵ ਹੈ ਕਿ ਓਹ ਦੇਸ਼ (Space) ਦੀਆਂ ਸਾਰੀਆਂ ਡੂੰਘਾਈਆਂ ਵਿਚ ਵਜਾਪਕ ਹੈ। ਭਾਵ 'ਬ੍ਰਹਮ' ਤੋਂ ਹੈ।

੩. ਗਗਨ ਨਾਮ ਹੈ ਆਕਾਸ਼ ਦਾ। ਆਕਾਸ਼ ਵਜਾਪਕ ਇਕ ਨਿਰਾਕਾਰ ਸ਼ੈ ਮੰਨੀ ਹੈ। ਇਸ ਗੁਣ ਤੋਂ ਪਰਮੇਸ਼੍ਵਰ ਦੀ ਪੂਰਨ ਵਜਾਪਕਤਾ ਦੱਸਣ ਲਈ ਉਸਨੂੰ ਗਗਨ ਕਿਹਾ ਹੈ। ਫੇਰ ਫਰ੍ਕ ਕਰਕੇ ਦੱਸਿਆ ਹੈ ਕਿ ਓਹ ਪਰਮਾਤਮਾਂ ਰੂਪ ਆਕਾਸ਼ ਅਗੰਮ ਹੈ। ਉਸਦਾ (ਨਾਥ) ਮਾਲਕ ਯਾ ਕਰਤਾ ਕੋਈ ਨਹੀਂ (ਅਜੋਨੀ ਹੈ) ਤੇ ਉਹ ਸਦਾ ਤੋਂ ਹੈ ਤੇ ਉਸ ਆਕਾਸ਼ ਵਿਚ ਵਜਾਪਕ ਹੈ ਤੇ ਅਥਾਹ ਹੈ। ਭਾਵ ਹੈ ਕਿ ਉਹ ਨਿਰਗੁਨ ਹੈ। ਇਉਂ ਉਸਦੀ ਪ੍ਰਾਪਤੀ ਕਠਨ ਹੋ ਗਈ। ਸੋ ਪ੍ਰਾਪਤੀ ਲਈ ਆਗਜਾ ਕਰਦੇ ਹਨ ਕਿ ਉਸਦੇ ਗੁਣ ਗਾਵੋ, ਸਿਫ਼ਤ ਸਲਾਹ ਵਿਚ ਆਵੋ ਤਾਂ ਸਹਜੇ ਹੀ ਸੁਖ ਪ੍ਰਾਪਤ ਹੋ ਜਾਸੀ।

੪. ਸਗੋਨੀ= ਉਹ ਸਗੁਣ ਸਮਾਧੀ ਹੈ ਜੋ ਉਸਦੇ ਗੁਣਾਂ ਵਿਚ ਲੀਨ ਕਰ ਦੇਵੇ। (ਅ) ਸਗੋਨੀ=ਸੈਂਕੜੇ ਗੁਣਾਂ ਵਧਵੀਂ। ਸ੍ਰੇਸ਼ਟ। ਪੂਰਨ।

੫. ਭਾਵ, ਅਨੇਕ ਕਿਸਮਾਂ ਦੇ ਅਨੇਕਾਂ ਦਰਾਂ ਤੇ ਫਿਰੀ। (ਅ) ਐਉਂ ਬੀ ਲਾਉਂਦੇ ਹਨ:- (ਮੈਂ ਹੀ ਕੀਹ) ਮੇਰੀ ਜਾਤ ਦੀਆਂ ਅਨੇਕਾਂ ਫਿਰ ਥੱਕੀਆਂ।

**ਨਹੀ ਮੇਰੇ ॥ ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥ ਕੇਤੀ ਨਾਰਿ ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥ ਦਹ ਦਿਸ ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥ ੨੧ ॥**

(ਜਿਨ੍ਹਾਂ ਦਾ) ਮੇਰੇ (ਲੇਖੇ) ਅੰਤ ਨਹੀਂ (ਪੈ ਸਕਦਾ[੧])। ਕਈ ਤਾਂ (ਕੱਚੇ ਗੁਰੂਆਂ ਨੂੰ ਮਿਲਕੇ) ਮਾਂ ਪਿਉ ਧੀ ਪੁਤ੍ਰ (ਆਦਿ ਸੰਸਾਰੀ ਸਾਕ ਬਣਾ ਬੈਠੇ)। ਕਈ ਫੇਰ ਚੇਲੇ ਤੇ ਗੁਰੂ ਹੀ ਬਣੇ (ਪਰ) ਕੱਚੇ ਗੁਰੂ ਤੋਂ (ਕੋਈ) ਮੁਕਤ ਨਾ ਹੋਇਆ, (ਕਿਉਂਕਿ) ਪਤੀ (ਪਰਮੇਸ਼ੁਰ ਤਾਂ) ਇਕ (ਹੈ, ਜਿਸ ਨੂੰ) ਸਮ੍ਹਾਲਿਆਂ (ਮੁਕਤਿ ਹੋਣੀ ਸੀ, ਹੋਰ ਜਿਨ੍ਹਾਂ ਦੇ ਘਰ ਦਰ ਹੰਢੇ ਉਹ ਤਾਂ) ਸਾਰੇ ਨਾਰਾਂ ਸਨ। (ਸੋ ਇਨ੍ਹਾਂ ਨਾਰਾਂ ਨੂੰ ਛੱਡਕੇ) ਗੁਰਮੁਖ ਹੋਕੇ (ਆਪਣਾ) ਮਰਨ ਜੀਵਨ (ਉਸ) ਪ੍ਰਭੂ ਆਸਰੇ ਕਰ ਲਿਆ (ਭਾਵ ਸਦਾ ਮਿਲੇ ਰਹੇ[੨])। (ਐਉਂ) ਦਸੋ ਦਿਸ਼ਾ ਵਿਚ (ਸਾਰੇ ਢੂੰਡ ਢਾਂਡ ਕੇ ਅੰਤ ਅਸਾਂ ਉਸ ਨੂੰ) ਆਪਣੇ ਦਿਲ ਵਿਚੋਂ ਹੀ ਪਾਇਆ ਹੈ। (ਇਹ ਜੋ ਅੰਤਰਗਤੀ) ਮੇਲ ਹੋਇਆ ਹੈ (ਇਹ ਬੀ) ਸਤਿਗੁਰੂ ਨੇ ਮਿਲਾਇਆ ਹੈ[੩]॥੨੧॥

**ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥ ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ ॥**

ਗੁਰਮੁਖ[੪] ਗਾਉਂਦਾ ਹੈ, ਗੁਰਮੁਖ ਕਥਨ ਕਰਦਾ ਹੈ। ਗੁਰਮੁਖ (ਵਿਚਾਰ ਦੇ) ਵੱਟੇ ਨਾਲ (ਆਪਾ) ਤੋਲਦਾ (ਤੇ ਹੋਰਨਾਂ ਤੋਂ) ਤੁਲਾਉਂਦਾ ਹੈ[੫]। ਗੁਰਮੁਖ ਆਉਣ ਜਾਣ (ਜੰਮਣ ਮਰਨ) ਵਿਚ ਬੇਪਰਵਾਹ ਹੈ[੬] (ਕਿਉਂਕਿ ਉਸ ਨੇ) ਮੈਲ ਤਿਆਗ ਦਿਤੀ ਤੇ ਕਲੰਕ ਜਲਾ ਦਿਤਾ

੧. ਮੇਰੇ ਜਾਤਿ ਕੱਠੇ ਕਰਕੇ 'ਮੇਰੇ ਜਨਮ' ਅਰਥ ਕਰਨਾ ਅਸੰਗਤਿ ਹੈ। ਜਾਤਿ' ਪਦ ਸੰਸਕ੍ਰਿਤ ਵਿਚ ਇਸਤ੍ਰੀ ਲਿੰਗ ਹੈ, ਚਾਹੇ ਅਰਥ ਜਨਮ ਬੀ ਹੈ। ਇਸ ਲਈ 'ਮੇਰੇ' ਪਦ 'ਜਾਤਿ' ਦਾ ਸੰਬੰਧ ਕਾਰਕ ਪਦ ਨਹੀਂ। 'ਜਾਤਿ ਅਸੰਖ' ਅਲੱਗ ਹੈ ਤੇ 'ਅੰਤ ਨਹੀਂ ਮੇਰੇ' ਅਲੱਗ ਹੈ।

੨. ਨਾਲਿ= ਉਸਦੇ ਮੇਲ ਵਿਚ, ਸਬੰਧ ਵਿਚ, ਆਸਰੇ।

੩. ਸਿਆਣੇ ਐਉਂ ਬੀ ਕਰਦੇ ਹਨ:- ਕਿ ਕਈ ਦੇਹਾਂ ਵਿਚ ਜਨਮ ਧਾਰਕੇ ਮੇਰੀ ਜੀਵਕਲਾ ਥਕ ਗਈ ਹੈ, ਕਦੇ ਮੈਂ ਮਾਂ ਪਿਉ ਧੀ ਤੇ ਕਦੇ ਗੁਰ ਚੇਲਾ ਹੋਇਆ। ਕੱਚੇ ਗੁਰੂ ਤੋਂ ਮੁਕਤਿ ਨ ਮਿਲੀ। ਹੁਣ ਪੱਕੇ ਗੁਰੂ ਦੇ ਮਿਲਨ ਨਾਲ ਸੁਖ ਹੋਇਆ ਹੈ। ਕਿੰਨੀਆਂ ਹੀ ਨਾਰਾਂ (ਰੂਹਾਂ ਜਗਜਾਸੂ) ਇਕ ਵਰ ਪਤੀ ਵਾਹਿਗੁਰੂ ਨੂੰ ਸੰਭਾਲਦੀਆਂ ਹਨ। ਏਥੇ ਨਾਰਿ ਦਾ ਅਰਥ ਜਗਜਾਸੂ ਹੈ। ਯਥਾ- ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ। {ਵਡ/੫੧੯}

੪. ਗੁਰ ਨਾਨਕ ਆਦਰਸ਼ ਤੇ ਟੁਰਨ ਵਾਲੇ ਆਦਰਸ਼ਕ ਆਦਮੀ ਦਾ ਨਾਉਂ ਗੁਰਮੁਖ ਹੈ। ਪਿਛਲੀ ਪਉੜੀ ਵਿਚ ਆਯਾ ਸੀ 'ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ'। ਉਸ ਪਦ 'ਗੁਰਮੁਖ' ਦੀ ਇਸ ਅੰਕ ੨੨ ਵਿਚ ਵਜਾਖਜਾ ਹੈ।

੫. ਗਾਵੈ=ਸਿਫ਼ਤ ਸਲਾਹ ਕਰਦਾ ਹੈ। ਬੋਲੈ=ਕਥਾ, ਵਿਆਖਿਆ ਯਾ ਬਚਨ ਕਰਦਾ ਹੈ। ਭਾਵ ਉਸਨੂੰ ਮੋਨ ਬ੍ਰਤ ਧਾਰਨ ਦਾ ਬੰਧਨ ਨਹੀਂ ਹੁੰਦਾ। ਤੋਲੈ=ਵੀਚਾਰ ਕਰਦਾ ਹੈ। ਤੋਲੈ=ਆਪਾ ਚੀਨਦਾ ਹੈ। ਤੁਲਾਵੈ=ਅੱਗੋਂ ਇਹ ਜਾਚ ਆਪਾ ਤੋਲਣ ਦੀ ਹੋਰਨਾਂ ਨੂੰ ਸਿਖਾਲਦਾ ਹੈ। ਤੋਲਿ=ਵੱਟੇ ਨਾਲ।

੬. ਭਾਵ, ਉਸਦਾ ਜਨਮ ਮਰਨ ਕਿਸੇ ਕਰਮ ਫਲ ਦੇ ਨਿਯਮ ਅਨੁਸਾਰ ਨਹੀਂ।

**ਗੁਰਮੁਖਿ ਨਾਦ ਬੇਦ ਬੀਚਾਰੁ ॥**
**ਗੁਰਮੁਖਿ ਮਜਨੁ ਚਜੁ ਅਚਾਰੁ ॥**
**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥**
**ਨਾਨਕ ਗੁਰਮੁਖਿ ਪਾਵੈ ਪਾਰੁ ॥ ੨੨ ॥**

ਹੈ (ਅਰਥਾਤ ਉਹ ਕਰਮ ਵਿਮੁਕਤ ਹੋ ਗਿਆ ਹੈ)। ਗੁਰਮੁਖ ਦਾ ਨਾਦ ਹੀ ਬੇਦ ਦਾ ਵੀਚਾਰ ਹੈ। ਗੁਰਮੁਖ ਦੀ ਰਹੁ ਰੀਤਿ ਹੀ ਇਸ਼ਨਾਨ ਹੈ। ਗੁਰਮੁਖ ਦਾ ਸ਼ਬਦ ਅੰਮ੍ਰਿਤ ਦਾ ਬੀ ਸਾਰ ਰੂਪ ਹੈ। (ਕਹਿੰਦੇ ਹਨ ਗੁਰੂ) ਨਾਨਕ ਗੁਰਮੁਖ ਪਾਰ ਨੂੰ ਪਾ ਲੈਂਦਾ ਹੈ[1]॥੨੨॥

**ਚੰਚਲੁ ਚੀਤੁ ਨ ਰਹਈ ਠਾਇ ॥**
**ਚੋਰੀ ਮਿਰਗੁ ਅੰਗੂਰੀ ਖਾਇ ॥**
**ਚਰਨ ਕਮਲ ਉਰ ਧਾਰੇ ਚੀਤ ॥**
**ਚਿਰੁ ਜੀਵਨੁ ਚੇਤਨੁ ਨਿਤ ਨੀਤ ॥**
**ਚਿੰਤਤ ਹੀ ਦੀਸੈ ਸਭੁ ਕੋਇ ॥**
**ਚੇਤਹਿ ਏਕੁ ਤਹੀ ਸੁਖੁ ਹੋਇ ॥**
**ਚਿਤਿ ਵਸੈ ਰਾਚੈ ਹਰਿ ਨਾਇ ॥**
**ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥ ੨੩ ॥**

ਚਿਤ ਚੰਚਲ ਹੈ, ਟਿਕਾਣੇ ਸਿਰ (ਟਿਕਕੇ) ਨਹੀਂ ਰਹਿੰਦਾ, ਮਿਰਗ ਚੋਰੀ ਅੰਗੂਰੀ ਖਾ ਜਾਂਦਾ ਹੈ[2]। [3](ਜੇ ਕੋਈ) ਨਿੱਤ ਚੇਤਨ ਦੇ ਚਰਨਾਂ ਕਵਲਾਂ ਦਾ ਨਿੱਤ ਧ੍ਯਾਨ· ਧਰੇ[4] (ਐਤਨਾ ਕਿ ਉਹ) ਚੀਤ (=ਧ੍ਯਾਨ) ਹੋ ਜਾਵੇ (ਤਾਂ ਉਸ ਨੂੰ) ਸਦਾ ਦਾ ਜੀਵਨ (ਪ੍ਰਾਪਤ ਹੋ ਜਾਵੇ)। (ਹੁਣ ਪ੍ਰਸ਼ਨ ਹੁੰਦਾ ਹੈ ਕਿ ਨਿੱਤ ਦੇ ਧਿਆਉਣ ਯਾ ਸਿਮਰਨ ਦਾ ਕੰਮ ਬੜਾ ਕਠਨ ਹੈ ਤੇ ਹੋ ਨਹੀਂ ਸਕਦਾ, ਉਸ ਦੀ ਸੁਗਮਤਾ ਦੱਸਦੇ ਹਨ:) ਸਭ ਕੋਈ (ਹਰ ਵੇਲੇ) ਚਿੰਤਨ ਕਰਦਾ ਹੀ ਦਿੱਸਦਾ ਹੈ, (ਪਰ ਸਭ ਕੋਈ ਅਨੇਕ ਚਿੰਤਨ ਵਿਚ ਹੈ, ਇਸ ਕਰਕੇ ਅਨੇਕਤਾ ਵਿਚ ਭਟਕਦਾ ਹੈ, ਜੇਕਰ ਕੋਈ) ਇਕ ਨੂੰ ਸਿਮਰਨ ਕਰੇ ਤਾਂ ਉਸ ਨੂੰ ਸੁਖ ਹੋ ਜਾਵੇਗਾ (ਕਿਉਂਕਿ ਉਹ 'ਇਕ' ਸਦਾ ਸੁਖ ਸਰੂਪ ਹੈ। ਹਾਂ) ਜਦੋਂ ਪਰਮੇਸ਼੍ਵਰ ਦਾ ਨਾਮ ਚਿੱਤ ਵਿਚ ਵਸ ਜਾਵੇ (ਤੇ ਅੰਦਰ ਸਾਰੇ) ਰਚ ਜਾਵੇ (ਤਦੋਂ ਹੀ ਉਸ ਨੂੰ) ਮੁਕਤ ਹੋਇਆ (ਸਮਝ ਲਵੋ, ਉਹ ਫਿਰ) ਪਤਿ ਨਾਲ ਨਿਜ ਸਰੂਪ[5] ਵਿਚ ਜਾਵੇਗਾ॥੨੩॥

**ਛੀਜੈ ਦੇਹ ਖੁਲੈ ਇਕ ਗੰਢਿ ॥ ਛੇਆ ਨਿਤ ਦੇਖਹੁ**

(ਜਿਸ ਦੇਹ ਦੇ ਸੁਖਾਂ ਵਿਚ ਪੈਕੇ ਤੁਸਾਂ ਉਸ ਇਕ ਨੂੰ ਭੁਲਾਯਾ ਹੋਯਾ ਹੈ ਉਹ) ਦੇਹ (ਤਾਂ ਪ੍ਰਾਣ ਅਪਾਣ ਦੀ) ਇਕ ਗੰਢ (ਮਾਤ੍ਰ) ਦੇ ਖੁੱਲ੍ਹ ਜਾਣ ਨਾਲ ਛਿਜ

---

੧. ਪਾਰ ਨੂੰ ਪਾ ਲੈਣਾ= ਸੰਸਾਰ ਤੋਂ ਪਾਰ ਹੋ ਜਾਣਾ। ਪਰਮ ਪਦ ਨੂੰ ਪਾ ਲੈਣਾ, ਪਾਰਬ੍ਰਹਮ ਨੂੰ ਪਾ ਲੈਣਾ।

੨. ਮਨ ਦੇ ਹੇਠ ਇਕ ਹੋਰ ਮਨ ਦਾ ਹਿੱਸਾ ਹੈ ਜੋ ਅਗਜਾਤ ਯਾ ਅਰਧ ਅਗਜਾਤ ਮਨ ਹੈ, ਜਿਥੇ ਸੰਸਕਾਰ ਵਸਦੇ ਹਨ। ਉਸੇ ਨੂੰ ਚੀਤ ਕਿਹਾ ਹੈ। ਸਾਧਕ ਜਦ ਸਾਧਨ ਕਰਕੇ ਗਜਾਤ ਮਨ ਏਕਾਗ੍ਰ ਕਰਦਾ ਹੈ ਤਾਂ 'ਚੀਤ', ਜਿਸ ਵਿਚ ਸੰਸਕਾਰਾਂ ਦੇ ਕੱਠੇ ਕੀਤੇ ਵਿਕਾਰੀ ਸੰਕਲਪ ਹੁੰਦੇ ਹਨ, ਉਹ ਚੋਰੀ ਉਸ ਏਕਾਗ੍ਰਤਾ ਦੀ ਅੰਗੂਰੀ ਨੂੰ ਖਾਂਦਾ ਹੈ। ਇਸ ਕਰਕੇ ਉਹ ਸਾਧਨ ਜੋ 'ਗੁਰਮੁਖ ਸਾਧਨ' ਨਹੀਂ ਨਜੂਨ ਸਾਧਨ ਹਨ। ਗੁਰਮੁਖ ਸਾਧਨ ਹੁਣ ਅੱਗੇ ਦੱਸਣ ਲਗੇ ਹਨ।

੩. ਤੀਜੀ ਚੌਥੀ ਤੁਕ ਦਾ ਅਰਥ ਇਕੱਠਾ ਲਗਦਾ ਹੈ।

੪. ਰੂਪ ਰੇਖ ਰੰਗ ਤੋਂ ਨਿਆਰੇ ਦੇ ਚਰਨਾਂ ਕਮਲਾਂ ਦਾ ਧਿਆਨ ਧਰਨ ਤੋਂ ਮੁਰਾਦ ਸਦਾ ਧਿਆਉਣ ਯਾ ਸਦਾ ਸਿਮਰਨ ਦੀ ਹੈ। ਉਰਧਾਰਨ=ਧਿਆਨ ਧਰਨਾ।

੫. 'ਘਰ' ਤੋਂ ਮੁਰਾਦ 'ਮੁਕਤੀ ਦਾ ਘਰ' ਹੈ, ਜੈਸਾ ਕਿ ਅੱਗੇ ਅੰਕ ੨੪ ਦੀ ਸਤਰ ੪ ਵਿਚ ਦੱਸਣਗੇ।

**ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥ ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥**
**ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥ ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥ ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥ ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥ ੫੧ ॥**

ਤਰ੍ਹਾਂ) ਹਾਰ, ਡੋਰ, ਕੜੇ (ਆਦਿ ਭੂਸ਼ਣਾਂ ਨਾਲ) ਬਹੁਤ ਸ਼ਿੰਗਾਰ ਕਰ ਕਰਕੇ ਥੱਕ ਗਈ, (ਭਾਵ, ਹੋਰ ਸਾਧਨਾਂ ਤੇ ਹੋਰ ਗੁਣਾਂ ਦੇ ਧਾਰਨ ਨਾਲ ਥਕਾਨ ਹੀ ਪੱਲੇ ਪਿਆ। ੨. ਪਰ), ਨਾਮ ਦੇ ਜਪਣ ਨਾਲ ਮਨ ਵਿਚ ਗਿਆਨ ਹੋ ਆਇਆ (ਤੇ ਮੇਰੀ) ਮੈਂ (ਜੋ ਹੋਰਨ ਵਿਚ ਤੇ ਸ਼ਿੰਗਾਰਨ ਵਿਚ) ਹਉਂ ਹਉਂ ਕਰਦੀ ਰਹੀ ਸੀ (ਸੋ ਬੀ) ਮਰ ਗਈ। (ਸ਼ਬਦ ਦੁਆਰਾ 'ਮੈਂ' ਮਰਕੇ ਜੋ ਗਜਾਨ ਪ੍ਰਾਪਤ ਹੋਇਆ ਹੈ ਸੋ ਸ਼ੂਨ ਦਸ਼ਾ ਨਹੀਂ ਉਹ ਪ੍ਰੀਤਮ ਮਿਲਾਪ ਹੈ, ਉਹ ਮਿਲਾਪ ਬੇਸੁਧੀ ਮਾਤ੍ਰ ਨਹੀਂ ਪਰ ਸੁਖ ਰੂਪ ਹੈ। ਮੈਂ ਇਹ ਗਲ ਤਜਰਬੇ ਨਾਲ ਕਹਿ ਰਹੀ ਹਾਂ, ਕਿ ੪. ਮੈਂ ਉਸ) ਪ੍ਰੀਤਮ ਨੂੰ ਮਿਲਕੇ ਸੁਖ ਪਾਇਆ ਹੈ, (ਤੇ ਹੁਣ ਪ੍ਰੀਤਮ ਕਦੇ ਮਿਲਦਾ ਕਦੇ ਵਿਛੁੜਦਾ ਨਹੀਂ ਸਗੋਂ) ਗਲ ਵਿਚ ਪਏ ਹਾਰ (ਵਾਂਙੂ ਉਹ) ਸਾਰੇ ਗੁਣਾਂ ਦਾ ਹਾਰ (ਮੈਨੂੰ ਸਦੀਵ ਪ੍ਰਾਪਤ) ਹੈ। ੬. (ਸੋ ਹੇ ਪਾਂਧੇ!) ਮਨ ਵਿਚ ਵੀਚਾਰ ਕਰਕੇ ਦੇਖ ਲੈ ਕਿ ਹਰਿ ਦੇ (ਐਕੁਰਾਂ ਮਿਲੇ) ਬਾਝ ਕਿਸਨੇ ਸੁਖ ਪਾਇਆ ਹੈ? ੫. (ਹਰੀ ਮਿਲਦਾ ਹੈ ਪਜਾਰ ਕਰਨ ਨਾਲ ਤੇ) ਉਸ ਹਰੀ ਦੀ ਪ੍ਰੀਤ ਤੇ ਉਸਦਾ ਪਿਆਰ ਗੁਰਮੁਖ ਦੁਆਰਾ ਪ੍ਰਾਪਤ ਹੁੰਦਾ ਹੈ, ਹੇ ਨਾਨਕ! ੭.੮. (ਗੁਰਮੁਖ ਪ੍ਰੀਤ ਕਰਨ ਦੀ ਜਾਚ ਕੀਹ ਦੱਸਦਾ ਹੈ? ਉੱਤਰ-) ਹਰਿ ਦਾ ਹੀ ਪੜ੍ਹਨਾ ਕਰੀਏ, ਹਰੀ ਦੀ ਹੀ ਸਮਝ ਪੈਦਾ ਕਰੀਏ, ਹਰਿ ਨੂੰ ਜਪੀਏ, ਹਰਿ ਨੂੰ ਧਿਆਈਏ, ਹਰੀ ਦੇ ਨਾਮ ਦਾ ਆਸਰਾ ਲਈਏ, (ਐਉਂ) ਰਖੋ ਹਰੀ ਨਾਲ ਪਜਾਰ[1] ॥੫੧॥

ਅਗੇ ਅੰਕ ੫੪ ਵਿਚ ਪੱਟੀ ਦਾ ਜ਼ਿਕਰ ਹੈ, ਮਾਨੋਂ ਪਾਂਧੇ ਦੀ ਪੱਟੀ ਗੁਰੂ ਜੀ ਦੇ ਅੱਗੇ ਪਈ ਹੈ। ਉਸ ਪੱਟੀ ਦੇ ਦੋ ਅਮਲ ਹਨ: ਇਕ ਲਿਖਣਾ ਤੇ ਦੂਸਰੇ ਲਿਖੀ ਹੋਈ ਨੂੰ ਪੜਨਾ। ਪੜ੍ਹਨ ਬਾਬਤ ਪਿਛਲੇ ਅੰਕ ਵਿਚ ਦੱਸ ਆਏ ਹਨ ਕਿ ਅਸਲ ਪੜ੍ਹਨਾ ਕੀਹ ਹੈ, ਜੋ ਕੁਛ ਪਾਂਧਾ ਪੜ੍ਹਾ ਰਿਹਾ ਹੈ ਉਸ ਦੀ ਅਸਾਰਤਾ ਪਿਛੇ ਇਸੇ ਬਾਣੀ ਵਿਚ ਕਈ ਥਾਈਂ ਦੱਸਦੇ ਆਏ ਹਨ। ਹੁਣ ਖਿਆਲ ਪੱਟੀ ਦੇ

੧. ਅਰਥ ਐਉਂ ਬੀ ਲਾਉਂਦੇ ਹਨ:- ਹੇ ਸਖੀ (=ਹੇ ਪਾਂਧੇ! ਮੈਂ ਇਹ ਗਲ) ਦੇਖ ਦੇਖ ਕੇ ਅਚਰਜ ਹੋ ਰਹੀ ਹਾਂ ਕਿ ਹਾਰ, ਡੋਰ ਕੰਗਣ (ਆਦਿ ਪਹਿਨਕੇ) ਬਹੁਤੇ ਸ਼ੀਗਾਰ ਕਰ ਕਰ ਥਕ ਗਈ, (ਬਣਿਆ ਕੁਛ ਨ੍ਹਾਂ: ਪਰ) ਨਾਮ ਜਪਣ ਨਾਲ ਮਨ ਵਿਚ ਗਜਾਨ (ਉਦੇ ਹੋ ਗਿਆ ਤਾਂ) ਮੈਂ (ਜੋ) ਹਉਂ ਹਉਂ ਕਰਦੀ ਸੀ ਮਰ ਗਈ। (ਤਦ) ਪ੍ਰੀਤਮ ਨੂੰ ਮਿਲਕੇ ਸੁਖ ਪ੍ਰਾਪਤ ਹੋਇਆ, ਸਾਰੇ ਗੁਣਾਂ ਵਾਲਾ, ਗਲੇ ਵਿਚ ਪਏ ਹਾਰ (ਵਾਂਙ। ਕਹਿੰਦੇ ਹਨ ਗੁਰੂ) ਨਾਨਕ ਗੁਰਮੁਖ ਦ੍ਵਾਰੇ ਪਾਈਦਾ ਹੈ, ਪਰਮੇਸ਼੍ਵਰ ਨਾਲ ਪ੍ਰੀਤ ਤੇ ਪਜਾਰ। ਮਨ ਵਿਚ ਵਿਚਾਰ ਕਰਕੇ ਦੇਖੋ ਹਰੀ ਬਿਨਾਂ ਕਿਸਨੇ ਸੁਖ ਪਾਇਆ ਹੈ। ਵਾਹਿਗੁਰੂ (ਦੀ ਵਿਦਜਾ) ਪੜ੍ਹੋ, ਵਾਹਿਗੁਰੂ (ਦਾ ਗਜਾਨ) ਸਿੱਖੋ। ਵਾਹਿਗੁਰੂ ਨਾਲ ਪਜਾਰ ਕਰੋ। ਵਾਹਿਗੁਰੂ ਜਪੀਏ (ਰਸਨਾ ਨਾਲ), ਵਾਹਿਗੁਰੂ ਧਿਆਈਏ (ਹਿਰਦੇ ਨਾਲ) ਤੇ (ਅੰਦਰ ਆਪਣੇ ਵਾਹਿਗੁਰੂ ਨਾਮ ਦਾ ਆਸਰਾ ਰਖੀਏ।

ਲਿਖਣ ਵਲ ਗਿਆ ਹੈ ਕਿ ਇਸ ਦਾ ਲਿਖਿਆ ਤਾਂ ਤੂੰ ਆਪੇ ਪੜ੍ਹਦਾ ਹੈਂ ਤੇ ਆਪੇ ਮੇਟ ਲੈਂਦਾ ਹੈਂ ਤੇ ਹੋਰ ਇਸ ਪਰ ਲਿਖ ਦੇਂਦਾ ਹੈ, ਪਰ ਇਕ ਲੇਖ ਹੋਰ ਹੈ ਸੋ ਤੂੰ ਨਹੀਂ ਖਿਆਲਦਾ। ਉਹ ਲੇਖ ਕਰਤਾ ਪੁਰਖ ਦਾ ਹੈ, ਜਿਸ ਦੇ ਲਿਖੇ ਨੂੰ ਕੋਈ ਨਹੀਂ ਮੇਟ ਸਕਦਾ। ਯਥਾ:-**'ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥'**{ਧਨਾ/੬੬੨} ਇਹ ਗਲ ਇਸ ਅੰਕ ਵਿਚ ਦੱਸਦੇ ਹਨ:-

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥ ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥ ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥**

੧. ਹੇ ਸਖੀ! ਜੋ (ਲੇਖ) ਕਰਤਾਰ ਨੇ ਲਿਖਿਆ ਹੈ (ਉਹ) ਲੇਖ ਨਹੀਂ ਮਿਟ ਸਕਦਾ। ੪. (ਉਸ ਲੇਖ ਵਿਚ ਜੋ ਹੁਕਮ) ਲਿਖਿਆ ਹੈ (ਉਸ ਦੇ ਅਮਲੇ ਦਰਾਮਦ ਨੂੰ ਭੀ) ਮੋੜਿਆ ਨਹੀਂ ਜਾ ਸਕਦਾ, (ਸੋ ਤੂੰ ਇਸ ਅਟੱਲ ਲੇਖ ਵਿਚ) ਜਿਵੇਂ ਭਾਵੀ (ਲਿਖੀ ਹੈ ਉਸ ਨਾਲ) ਤਿਵੇਂ ਹੀ ਸਾਰ ਲੈ (ਭਾਵ ਉਸ ਹੁਕਮੀ ਨੂੰ ਮੰਨ ਲੈ[1] ਪਰ ਇਕ ਜਤਨ ਹੋ ਸਕਦੀ ਹੈ ਕਿ ਤੂੰ ਲੇਖਾਂ ਨੂੰ ਭੋਗਦੀ ਹੋਈ ਸੁਖੀ ਹੋ ਜਾਵੇਂ, ਉਹ ਐਉਂ ਹੈ ਕਿ) ੩. ਗੁਰੂ ਦੀ ਵੀਚਾਰ ਦੁਆਰਾ ਬੁੱਝ ਲੈ (ਕਿ ਸਭ) ਵਡਿਆਈਆਂ ਕਰਤਾਰ ਦੇ ਹੱਥ ਹਨ (ਫਿਰ ਉਹ ਕਰਤਾ ਕਿ) ੨. ਜਿਸ ਨੇ ਆਪੇ ਕਾਰਣ ਕੀਤਾ ਹੈ ਕ੍ਰਿਪਾ ਕਰਕੇ (ਤੇਰੇ ਹਿਰਦੇ ਵਿਚ) ਚਰਨ ਪਾਏਗਾ।

**ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥ ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥ ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥ ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥ ੫੨ ॥**

(ਹੁਣ ਆਪਣੀ ਸਾਖ ਭਰਦੇ ਹਨ ਸਨਮੁਖ ਅਰਦਾਸ ਵਿਚ ਜਾਕੇ, ਕਿ ਹੇ ਕਰਤੇ!) ਸ਼ਬਦ ਨੂੰ ਵੀਚਾਰਕੇ ਤੇਰੀ ਮਿਹਰ ਨਾਲ (ਅਸਾਂ) ਸੁਖ ਪਾਇਆ ਹੈ (ਕਹਿੰਦੇ ਹਨ ਗੁਰੂ) ਨਾਨਕ (ਦੇਵ) ੬. (ਫੇਰ ਸਖੀ=ਪਾਂਧੇ ਨੂੰ ਕਹਿੰਦੇ ਹਨ) ਮਨਮੁਖ (ਇਸ ਜਤਨੋਂ) ਭੁਲ ਗਏ, ਇਸ ਕਰਕੇ ਖਪ ਮੋਏ (ਪਰ ਗੁਰਮੁਖ) ਗੁਰੂ ਦੀ ਵੀਚਾਰ ਦੁਆਰਾ ਤਰ ਨਿਕਲੇ (ਭਾਵ ਸੁਖੀ ਹੋ ਗਏ)। ਜਿਹੜਾ (ਕਰਤਾ) ਪੁਰਖ ਨਜ਼ਰ ਨਹੀਂ ਆਉਂਦਾ ਉਸ ਦਾ ਵਰਣਨ ਕੀਹ ਕਹਿਕੇ ਹੋ ਸਕੇ? (ਪਰ) ਬਲਿਹਾਰਨੇ ਹਾਂ ਉਸ ਆਪਣੇ ਗੁਰੂ ਦੇ ਜਿਸਨੇ ਹਿਰਦੇ ਵਿਚ (ਉਹ ਕਰਤਾ ਪੁਰਖ) ਦਿਖਾ ਦਿਤਾ ਹੈ[2]॥੫੨॥

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥ ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ**

(ਉਹ) ਪਾਂਧਾ (ਸਚ ਮੁਚ) ਪੜ੍ਹਿਆ ਹੋਇਆ (ਪਾਂਧਾ) ਆਖਣਾ ਚਾਹੀਏ (ਕਿ ਪਹਿਲੇ ਜਿਸ ਦੇ) ਸੁਭਾਵ ਵਿਚ ਸਹਿਜ ਦਵਾਰਾ (ਪ੍ਰਾਪਤ) ਵਿਦਜਾ[3] (ਹੋਵੇ ਤੇ ਉਹ) ਵਿਚਾਰ

੧. (ਅ) ਐਉਂ ਵੀ ਕਰਦੇ ਹਨ, ਲਿਖਿਆ ਮਿਟ ਨਹੀਂ ਸਕਦਾ, (ਹੇ ਰਬ) ਜਿਵੇਂ ਭਾਵੇ ਤੈਨੂੰ ਸੰਭਾਲ ਕਰ ਸਾਡੀ।

੨. ਇਸ ਅੰਕ ਦਾ ਭਾਵ ਇਹ ਹੈ ਕਿ ਲੇਖ ਮਿਟੇਗਾ ਨਹੀਂ, ਪਰ ਜੇ ਲੇਖਾਂ ਦੇ ਫਲ ਸ਼ਾਂਤੀ ਨਾਲ ਭੋਗਦਾ ਹੋਇਆ ਗੁਰ ਬੀਚਾਰ ਦੁਆਰਾ ਸ਼ਬਦ ਅਭਜਾਸ ਵਿਚ ਲਗ ਜਾਵੇਗਾ ਤਾਂ ਸੁਖੀ ਹੋ ਜਾਏਗਾ, ਸਾਂਈਂ ਉਸ ਦੇ ਅੰਦਰ ਆ ਵਸੇਗਾ। 'ਦੁਖ ਵਿਚਿ ਸੂਖ ਮਨਾਈ' ਦਾ ਪ੍ਰਕਾਰ ਇਸ ਅੰਕ ਵਿਚ ਹੈ।

੩. Intuition, Intuitive Knowledge.

**ਲਾਇ ॥**

ਵਿਚ ਆਵੇ। (ਫਿਰ ਪੜ੍ਹਕੇ ਪ੍ਰਾਪਤ ਹੋਈ) ਵਿਦਜਾ ਨੂੰ (ਉਸ ਸਹਿਜ ਉਪਲਬਧ ਵਿਦਜਾ ਨਾਲ) ਸੋਧੇ, ਫਿਰ ਦੂਹਾਂ ਵਿਚੋਂ) ਤਤ ਕੱਢ ਲਵੇ ਤੇ ਰਾਮ ਦੇ ਨਾਮ ਵਿਚ ਲਿਵ ਲਾਵੇ[੧], (ਪਰ)

**ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥ ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥ ੫੩ ॥**

ਮਨਮੁਖ ਵਿਦਜਾ ਨੂੰ ਵੇਚਦਾ ਹੈ, ਬਿਖ ਖੱਟਦਾ ਹੈ ਤੇ ਬਿਖ ਖਾਂਦਾ ਹੈ, (ਕਿਉਂਕਿ ਉਹ) ਮੂਰਖ ਸ਼ਬਦ ਨੂੰ ਨਹੀਂ ਪਛਾਣਦਾ, (ਉਸ ਨੂੰ) ਸੂਝ (ਸਹਿਜ ਦੁਆਰਾ ਪ੍ਰਾਪਤ ਜੋ ਵਿਦਜਾ ਹੁੰਦੀ ਹੈ ਉਹ ਤੇ) ਬੂਝ (ਜੋ ਪੜ੍ਹਕੇ ਤੱਤ ਵਿਵੇਚਨ ਨਾਲ ਪ੍ਰਾਪਤ ਹੁੰਦੀ ਹੈ, ਦੁਹਾਂ ਵਿਚੋਂ) ਕੋਈ ਪ੍ਰਾਪਤ ਨਹੀਂ[੨]॥੫੩॥

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥ ੫੪ ॥ ੧ ॥**

(ਉਹ) ਪਾਂਧਾ ਗੁਰਮੁਖ ਕਹਿਣਾ ਚਾਹੀਏ (ਜੋ) ਚੇਲਿਆਂ ਨੂੰ (ਇਹ) ਮੱਤ ਦਿੰਦਾ ਹੈ:- 'ਨਾਮ ਨੂੰ ਸੰਭਾਲੋ (ਭਾਵ ਕਦੇ ਨਾਂ ਭੁੱਲੋ), ਨਾਮ ਕੱਠਾ ਕਰੋ[੩]' (ਇਹ ਮੱਤ ਵਿਦਜਾਰਥੀਆਂ ਨੂੰ ਦੇਕੇ ਗੁਰਮੁਖ ਪਾਂਧਾ ਅੰਮ੍ਰਿਤ ਰੂਪੀ) ਲਾਹਾ ਜਗਤ ਵਿਚ ਲਵੇ[੪]। (ਹੇ) ਭਾਈ!) ਮਨ ਵਿਚ ਸੱਚ (ਦਾ ਵਸਾਉਣਾ ਇਹ ਤਾਂ ਹੈ) ਸੱਚੀ ਪੱਟੀ (ਇਸ ਪਰ ਲਿਖਕੇ ਸਚਾ) ਸ਼ਬਦ (ਉਸਨੂੰ) ਪੜ੍ਹੀਏ (ਤੇ ਉਸਦਾ) ਸ੍ਰੇਸ਼ਟ ਤੱਤ (ਸਮਝੀਏ)[੫]। (ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਜੀ) ਉਹ ਵਿਦਵਾਨ ਹੈ, ਉਹ ਪੰਡਿਤ ਹੈ, (ਉਹ ਖੁੱਲ੍ਹੇ ਨੈਣਾਂ ਵਾਲਾ) ਦਾਨਾ[੬] ਹੈ, ਜਿਸ ਦੇ ਗਲ ਵਿਚ ਰਾਮ ਨਾਮ (ਰੂਪੀ) ਹਾਰ ਹੈ[੭]॥੫੪॥੧॥ -ਇਤਿ-

੧. ਦਾਨੇ ਸਜਣ ਐਉਂ ਬੀ ਅਰਥ ਇਨ੍ਹਾਂ ਦੋਹਾਂ ਤੁਕਾਂ ਦਾ ਲਾਉਂਦੇ ਹਨ:- ਉਹ ਪਾਂਧਾ ਪੜ੍ਹਿਆ ਹੋਇਆ ਕਹਿਣਾ ਚਾਹੀਏ ਕਿ ਜੋ ਸੁਤੇ ਸੁਭਾਵ ਵਿਦਜਾ ਦਾ ਵੀਚਾਰ ਕਰਦਾ ਹੈ (ਵਿਵਾਦ ਵਾਸਤੇ ਨਹੀਂ ਕਰਦਾ ਤੇ ਉਸ ਵਿਚਾਰੀ ਹੋਈ) ਵਿਦਜਾ ਨੂੰ ਸੋਧਦਾ ਹੈ, ਉਸ ਵਿਚੋਂ ਤੱਤ ਨੂੰ ਗ੍ਰਹਣ ਕਰਦਾ ਹੈ ਤੇ ਰਾਮ ਦੇ ਨਾਮ ਵਿਚ ਲਿਵ ਲਾਉਂਦਾ ਹੈ।

੨. ਵਿਦਜਾ ਜਿਸ ਨਾਲ ਮਾਂਯਾ (ਅਗਜਾਨ) ਤੋਂ ਛੁਟਕਾਰਾ ਪਾਉਣਾ ਸੀ ਉਹ ਮਾਇਆ (ਸੰਪਤੀ) ਪ੍ਰਾਪਤੀ ਦਾ ਕਾਰਣ ਬਣਾ ਲਈ ਤੇ ਉਸ ਮਾਇਆ ਤੋਂ ਹਉਂ ਵਧੀ ਤੇ ਵਿਕਾਰਾਂ ਤੇ ਉਹ ਖਰਚ ਕੀਤੀ, ਜਿਸ ਨਾਲ ਕਿ ਅਗ੍ਯਾਨ ਨਾ ਦੂਰ ਹੋਇਆ।

੩. ਭਾਵ ਲਗਾਤਾਰ ਆਰਾਧਣ ਨਾਲ ਉਹ ਅੰਦਰ ਸੰਗ੍ਰਹ ਹੁੰਦਾ ਜਾਂਦਾ ਹੈ।

੪. ਪਿਛਲੇ ਅੰਕ ਵਿਚ ਮਨਮੁਖ ਦੀ ਵਿਦਜਾ ਦਾ ਹਾਲ ਦੱਸਿਆ ਸੀ ਤੇ ਉਸਦੇ ਟਾਕਰੇ ਤੇ 'ਅਸਲੀ ਵਿਦਵਾਨ' ਦੇ ਲੱਛਣ ਕਹੇ ਸਨ ਕਿ ਉਹ ਵਿਦਜਾ ਸੋਧਦਾ, ਤੱਤ ਨੂੰ ਲੈਂਦਾ ਤੇ ਨਾਮ ਵਿਚ ਲਿਵ ਲਾਉਂਦਾ ਹੈ। ਭਾਵ ਇਹ ਕਿ ਉਹ ਆਪਣਾ ਉਧਾਰ ਕਰਦਾ ਹੈ। ਇਸ ਅੰਕ ਵਿਚ ਉਸੇ ਅਸਲੀ ਪੜ੍ਹੇ ਪਾਂਧੇ ਨੂੰ ਗੁਰਮੁਖ ਕਿਹਾ ਹੈ ਤੇ ਲੱਛਣ ਇਹ ਕੀਤਾ ਹੈ ਕਿ ਜੋ ਪਰਮੇਸ਼ੁਰ ਦਾ ਨਾਮ ਗਲਿਹਾਰ ਵਾਂਙੂ ਪ੍ਰਾਪਤ ਕਰਕੇ ਅਗੋਂ ਚਾਟੜਿਆਂ ਨੂੰ ਨਾਮ ਦੀ ਸੁਮਤਿ ਦੇਵੇ।

੫. ਅਥਵਾ ਸ੍ਰੇਸ਼ਟ ਤੇ ਸਾਰ ਰੂਪ ਸ਼ਬਦ ਨੂੰ ਪੜ੍ਹੀਏ।

੬. ਫ਼ਾ:, ਬੀਨਾ=ਦੇਖਣ ਵਾਲਾ। ਉਹ ਦਾਨਾ ਜਿਸਦੀ ਵਿਦਜਾ 'ਜਾਣਨ' ਤੇ 'ਅਨੁਭਵ' ਦੁਹਾਂ ਗੁਣਾਂ ਵਾਲੀ ਹੈ।

੭. ਭਾਵ, ਉਹ ਨਾਮ ਜੋ ਹਾਰ ਵਾਂਙੂ ਨਿਕਟਵਰਤੀ, ਸਦਾ ਪ੍ਰਾਪਤ ਤੇ ਨਿਰਯਤਨ ਅੰਗ ਸੰਗ ਰਹਿੰਦਾ ਹੈ।

ੴ ਸਤਿਗੁਰ ਪ੍ਰਸਾਦਿ॥

# ਸਿਧ ਗੋਸਟਿ

## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਗੋਸ਼ਟਿ

****

### {ਸਿਧ ਗੋਸ਼ਟ ਪਦ ਦੇ ਅਰਥ}

ਸੰਸਕ੍ਰਿਤ ਵਿੱਚ 'ਸਿਦ੍ਧ' ਲਫ਼ਜ਼ 'ਖਿਧਿ' ਧਾਤੂ ਤੋਂ ਬਣਦਾ ਹੈ, ਜਿਸਦੇ ਅਰਥ ਹਨ 'ਸਿਰੇ ਚਾੜ੍ਹਨਾ'। ਇਸ ਲਈ ਸਿੱਧ ਲਫ਼ਜ਼ ਦੇ ੩੪ ਦੇ ਲਗ ਪਗ ਅਰਥ ਬਣਦੇ ਹਨ, ਜਿਨ੍ਹਾਂ ਵਿਚ ਕੋਈ ਨਾ ਕੋਈ ਭਾਵ ਸਿਰੇ ਚੜ੍ਹਨ ਦਾ ਝਲਕਾ ਦੇਂਦਾ ਰਹਿੰਦਾ ਹੈ। ਏਹਨਾਂ ਅਰਥਾਂ ਵਿੱਚੋਂ ਇੱਕ ਅਰਥ ਇਹ ਹੈ 'ਉਹ ਆਦਮੀ ਜਿਸਨੇ ਕਈ ਤਰ੍ਹਾਂ ਦੇ ਤਪ ਤੇ ਸਾਧਨ ਕਰਕੇ ਸਿੱਧੀਆਂ ਰਿੱਧੀਆਂ ਆਦਿ ਕਰਾਮਾਤਾਂ ਦੀ ਤਾਕਤ ਪੈਦਾ ਕਰ ਲਈ ਹੋਵੇ।'

ਪੰਜਾਬ ਵਿੱਚ ਗੋਰਖ ਵਾਲਾ ਜੋਗ ਮਤ ਬਹੁਤ ਪ੍ਰਧਾਨ ਰਿਹਾ ਹੈ, ਇਸ ਮਤ ਦੇ ਪੈਰੋਂ ਅਨੇਕ ਸਾਧਨਾਂ ਕਰਕੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਕੇ ਆਗੂ ਹੋਕੇ ਰਹਿੰਦੇ ਸਨ, ਇਹਨਾਂ ਨੂੰ 'ਸਿੱਧਿ' ਆਖਦੇ ਸਨ। ਅੱਜ ਕੱਲ ਭੀ ਕਿਤੇ ਕਿਤੇ ਕਈ ਸਾਧੂ 'ਸਿੱਧਿ' ਨਾਮ ਤੋਂ ਪ੍ਰਸਿੱਧ ਹੁੰਦੇ ਹਨ ਭਾਵੇਂ ਕਿਸੇ ਮਤ ਦੇ ਹੋਣ। ਇਨ੍ਹਾਂ ਬਾਬਤ ਲੋਕਾਂ ਨੂੰ ਇਹ ਨਿਸਚਾ ਹੁੰਦਾ ਹੈ ਕਿ ਮਨ ਅੰਦਰ ਦੀ ਗੱਲ ਬੁੱਝ ਲੈਂਦੇ ਹਨ, ਕਰਾਮਾਤ ਕਰ ਲੈਂਦੇ ਹਨ, ਭੁੱਖ ਪਿਆਸ ਤੇ ਫ਼ਤਹ ਪਾਏ ਹੋਏ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਸਿਧਿ' [1]ਗੋਰਖ ਮਤ ਦੇ ਆਚਾਰਯਾਂ ਨੂੰ ਹੀ ਆਖਦੇ ਸਨ, ਜੋ ਨਾਟਕਾਂ ਚੇਟਕਾਂ ਵਾਲੇ ਸਨ। ਯਥਾ:-

**"ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥"** {ਸਿਰੀ/੧੪}

'ਗੋਸਟ' ਭੀ ਸੰਸਕ੍ਰਿਤ ਲਫ਼ਜ਼ ਹੈ, ਇਸਦੇ ਅਰਥ ਹਨ 'ਇਕੱਤ੍ਰ ਹੋਣ ਦੀ ਥਾਂ', ਤੇ ਇਸੇ ਤੋਂ ਬਣਦੇ ਹਨ:- 'ਇਕੱਤ੍ਰਤਾ, ਸਮਾਗਮ, ਬਾਤਚੀਤ, ਗੁਫ਼ਤਗੂ, ਚਰਚਾ ਤੇ ਵੀਚਾਰ।'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹ ਪਦ ਸੱਚ ਦੇ ਨਿਰਣੇ ਪਰਥਾਇ ਜੋ ਚਰਚਾ ਹੋਵੇ, ਉਸ ਅਰਥ ਨੂੰ ਦੱਸਣ ਲਈ ਵਰਤਿਆ ਗਿਆ ਹੈ। 'ਚਰਚਾ'। ਸੋ ਸਿੱਧ ਗੋਸ਼ਟ ਦਾ ਅਰਥ ਹੋਇਆ ਓਹ ਚਰਚਾ ਜੋ ਸਿੱਧਾਂ ਨਾਲ ਹੋਈ।

---

੧. ਇਸ ਤੋਂ ਛੁੱਟ ਹੋਰਨਾਂ ਅਰਥਾਂ ਵਿੱਚ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਿੱਧ ਲਫਜ਼ ਵਰਤਿਆ ਹੈ, ਜਿਨ੍ਹਾਂ ਦੀ ਏਥੇ ਲੋੜ ਨਹੀਂ।

{ਸਿਧ ਗੋਸ਼ਟ ਹੋਣ ਦਾ ਅਸਥਾਨ}

ਇਹ ਗੋਸ਼ਟ ਕਿੱਥੇ ਹੋਈ? ਗਿਆਨੀਆਂ ਵਿਚ ਅਕਸਰ ਇਖ਼ਤਲਾਫ਼ ਹੈ; ਕੋਈ ਤਾਂ ਸੁਮੇਰ ਪੁਰ ਆਖਦੇ ਹਨ, ਜੋ ਸ਼ਾਇਦ ਕਸ਼ਮੀਰ ਵਿੱਚ ਅਮਰ ਨਾਥ ਦੇ ਕਿਤੇ ਲਾਗੇ ਦੇ ਟਿਕਾਣੇ ਵੱਲ ਇਸ਼ਾਰਾ ਹੈ, ਤੇ ਕਈ ਅੱਚਲ ਵਟਾਲੇ ਆਖਦੇ ਹਨ, ਪਰ ਇਸ ਇਖ਼ਤਲਾਫ਼ ਦਾ ਫ਼ੈਸਲਾ ਬਹੁਤ ਆਸਾਨ ਹੈ, ਜੋ ਭਾਈ ਗੁਰਦਾਸ ਜੀ ਨੇ ਆਪ ਕਰ ਦਿੱਤਾ ਹੋਇਆ ਹੈ। ਸਭ ਤੋਂ ਪੁਰਾਣੀ ਉਗਾਹੀ ਤੇ ਸਭ ਤੋਂ ਸੱਚੇ ਉੱਚੇ ਵਿਦਵਾਨ ਤੇ ਸਮੀਪੀ ਸਿਖ ਦੀ ਉਗਾਹੀ ਸਭ ਤੋਂ ਜ਼ੋਰਦਾਰ ਉਗਾਹੀ ਹੈ। ਆਪ ਨੇ ਇਹ ਸਿਧ ਗੋਸ਼ਟ ਅੱਚਲ ਵਟਾਲੇ ਹੋਈ ਦੱਸੀ ਹੈ, ਜਿਥੇ ੧੪ ਵਦੀ ਫੱਗਣ ਨੂੰ ਮੇਲਾ ਲੱਗਦਾ ਹੁੰਦਾ ਸੀ, ਏਥੇ ਸ਼ਿਵ ਸਥਾਨ ਹੈ। ਸਿਧ ਸ਼ਿਵ ਉਪਾਸਕ ਲੋਕ ਸਨ।

ਭਾਈ ਗੁਰਦਾਸ ਜੀ ਨੇ ਸੁਮੇਰ ਅਰ ਅੱਚਲ ਵਟਾਲੇ ਦੋਹੀਂ ਥਾਂਈਂ ਗੁਰੂ ਜੀ ਦਾ ਸਿੱਧਾਂ ਨਾਲ ਮੇਲ ਤੇ ਟਾਕਰਾ ਹੋਇਆ ਦੱਸਿਆ ਹੈ, ਦੋਹੀਂ ਥਾਂਈਂ ਗੁਰੂ ਜੀ ਦੀ ਜਿੱਤ ਦੱਸੀ ਹੈ। ਅਸੀਂ ਕਿਸ ਤਰ੍ਹਾਂ ਇਹ ਸਿੱਟਾ ਕੱਢਦੇ ਹਾਂ ਕਿ ਰਾਮਕਲੀ ਰਾਗ ਵਿੱਚ ਦਿੱਤੀ ਸਿੱਧ ਗੋਸਟਿ ਅੱਚਲ ਵਟਾਲੇ ਹੋਈ? ਇਸ ਦਾ ਉੱਤਰ ਇਹ ਹੈ ਕਿ ਭਾਈ ਜੀ ਦੱਸਦੇ ਹਨ ਕਿ ਅੱਚਲ ਵਟਾਲੇ ਮੇਲੇ ਵਿੱਚ ਸਿਧਾਂ ਨੇ ਇੱਕ ਕਰਾਮਾਤ ਦਿਖਾਈ, ਜਿਸ ਵਿੱਚ ਗੁਰੂ ਜੀ ਨੇ ਸਿੱਧਾਂ ਨੂੰ ਹਰਾਯਾ, ਫੇਰ ਸਿੱਧ ਗੋਸ਼ਟ ਕਰਨ ਆ ਗਏ।

ਯਥਾ:-

ਖਾਧੀ ਖੁਣਸਿ ਜੋਗੀਸਰਾ 'ਗੋਸਟ' ਕਰਨ ਸਭੇ ਉਠਿ ਆਈ।

ਫਿਰ ਖਾਤਮੇਂ ਪਰ ਭਾਈ ਗੁਰਦਾਸ ਜੀ ਦੱਸਦੇ ਹਨ:-

'ਬਾਬੇ ਕੀਤੀ 'ਸਿਧਿ ਗੋਸਟਿ' ਸਬਦ ਸਾਂਤਿ ਸਿਧੀ ਵਿਚ ਆਈ।

ਇੱਥੋਂ ਸਪਸ਼ਟ ਹੋ ਗਿਆ ਕਿ ਸਿੱਧ ਗੋਸ਼ਟ ਅੱਚਲ ਵਟਾਲੇ ਹੋਈ ਹੈ।

ਸੁਮੇਰ ਵਾਲੀ ਸਿੱਧਾਂ ਨਾਲ ਭੇਟ ਵਿੱਚ ਗੋਸ਼ਟ ਦਾ ਜ਼ਿਕਰ ਨਹੀਂ, ਉਥੇ ਸ਼ਬਦ ਨਾਲ ਸਿੱਧ ਮੰਡਲੀ ਜਿੱਤ ਲਈ, ਇਤਨੇ ਵਾਕ ਹਨ। ਅਸਲ ਵਿੱਚ ਸੁਮੇਰ ਦੇ ਸਿੱਧਿ ਓਹ ਜੋਗੀ ਸਨ ਜੋ ਦੁਨੀਆਂ ਨਾਲੋਂ ਨਾਤਾ ਤੋੜ ਪਰਬਤੀਂ ਛਪੇ ਬੈਠੇ ਸਨ ਤੇ ਅੱਚਲ ਵਟਾਲੇ ਓਹ ਸਿੱਧ ਸਨ, ਜੋ ਮੈਦਾਨਾਂ ਵਿਚ ਬੀ ਫਿਰਦੇ ਟੁਰਦੇ ਸਨ।

{ਸਿੱਧ ਗੋਸ਼ਟ ਹੋਣ ਦਾ ਸਮਾਂ}

ਸਿੱਧ ਗੋਸ਼ਟ ਫੱਗਣ ਵਦੀ ੧੪ ਦੇ ਲਗ ਪਗ ਹੋਈ, ਇਹ ਤਾਂ ਸਿੱਧ ਗਲ ਹੈ, ਪਰ ਸੰਮਤ ਕੀ ਸੀ? ਇਹ ਲੱਭਣਾ ਕਠਨ ਹੈ; ਪਰ ਹਾਂ ਇਹ ਟੋਹ ਅਸੀਂ ਲਗਾ ਸਕਦੇ ਹਾਂ ਕਿ ਗੁਰੂ ਸਾਹਿਬ ਦੀ ਅਵਸਥਾ ਤਦੋਂ ਚੰਗੀ ਵਡੇਰੀ ਸੀ; ਆਪ ਸਾਰੇ ਸੰਸਾਰ ਦੀ, ਪੂਰਬ, ਦੱਖਣ, ਪੱਛਮ ਤੇ ਉੱਤਰ ਦੀ ਯਾਤਰਾ ਕਰ ਆਏ ਸਨ, ਕਰਤਾਰ ਪੁਰ ਵਸਾ ਲਿਆ ਸੀ, ਉਦਾਸੀ ਬਾਣਾ ਲਾਹ ਦਿਤਾ ਸੀ, ਆਪਣਾ 'ਗ੍ਰਿਹਸਤ-ਉਦਾਸ' ਮਤ ਟੋਰ ਦਿੱਤਾ ਸੀ, ਕਰਤਾਰਪੁਰ ਵਿਚ ਸਵੇਰੇ ਜਪੁਜੀ ਦਾ ਉਚਾਰ, ਰਾਤ ਨੂੰ ਸੋਦਰ ਉਚਾਰ, ਆਰਤੀ ਆਦਿ ਮਰਿਯਾਦਾ ਜਾਰੀ ਸਨ, ਸੰਗਤਾਂ ਆਉਂਦੀਆਂ ਸਨ ਤੇ ਸਤਿਗੁਰ ਤਾਰਦੇ ਸਨ, ਦੇਸ਼ ਦੇਸ਼ ਵਿਚ ਪ੍ਰਸਿੱਧ ਸਨ, ਪੰਜਾਬ ਵਿਚ ਘਰ ਘਰ ਆਪ ਦਾ ਨਾਮ ਸੀ, ਸੋ ਇਹ ਵਕਤ ਆਪਦੇ ਬ੍ਰਿਧ ਅਵਸਥਾ ਦੇ ਲਗ ਪਗ ਦਾ ਹੋ ਸਕਦਾ ਹੈ। ਤਅੱਜਬ ਨਹੀਂ ਕਿ ਤਦੋਂ ਆਪ ਦੀ ਉਮਰਾ ੫੦ ਤੇ ੬੫ ਦੇ ਵਿਚਕਾਰ ਅੱਪੜੀ ਹੋਈ ਹੋਵੇ, ਕਿਉਂਕਿ ਅੱਚਲ ਵਟਾਲੇ ਤੋਂ ਮਗਰੋਂ ਸਤਿਗੁਰ ਜੀ ਕੇਵਲ ਮੁਲਤਾਨ ਗਏ ਹਨ। ਅੱਚਲ ਹਿੰਦੂ ਫ਼ਕੀਰਾਂ ਤੇ ਫ਼ਤੇ ਪਾਈ, ਓਹਨਾਂ ਨੂੰ "ਸ਼ਬਦ ਸ਼ਾਂਤ" ਦਾ ਕਾਇਲ ਕੀਤਾ ਤੇ ਮੁਲਤਾਨ ਮੁਸਲਮਾਨ ਫ਼ਕੀਰਾਂ ਦਾ ਮਾਨੋਂ ਘਰ ਸੀ ਓਹਨਾਂ ਨੂੰ

ਜਿੱਤਿਆ, ਫੇਰ ਭਾਈ ਗੁਰਦਾਸ ਜੀ ਆਪ ਦੇ ਹੋਰ ਸਫ਼ਰਾਂ ਦਾ ਜ਼ਿਕਰ ਨਹੀਂ ਕਰਦੇ, ਭਾਵੇਂ ਹਰਦਵਾਰ ਜਾਣਾ ਤੇ ਹਰਾਤ ਤੱਕ ਜਾਣਾ ਕਈਆਂ ਦੇ ਖਿਆਲ ਵਿਚ ਮਗਰੋਂ ਦਾ ਸਫ਼ਰ ਹੈ, ਤਦ ਭੀ ਅਸੀਂ ਇਸ ਨਤੀਜੇ ਤੇ ਪਹੁੰਚ ਸਕਦੇ ਹਾਂ ਕਿ ਸਿੱਧ ਗੋਸ਼ਟ ਦੇ ਉਚਾਰਨ ਦਾ ਸਮਾਂ ਗੁਰ ਨਾਨਕ ਸਾਹਿਬ ਸੰਮਤ ੫੫ ਤੋਂ ਮਗਰੋਂ ਤੇ ਸੰਮਤ ੭੧ ਤੋਂ ਪਹਿਲੋਂ ਦਾ ਹੈ।

{ਸਿੱਧ ਗੋਸ਼ਟ ਰਚਨ ਦਾ ਸਮਾਂ}

ਸਿੱਧਾਂ ਨਾਲ ਚਰਚਾ ਜ਼ਬਾਨੀ ਹੋਈ। ਜਿਸ ਸੂਰਤ ਵਿਚ ਇਹ ਬਾਣੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਿਲਦੀ ਹੈ, ਇਹ ਜ਼ਰੂਰ ਤਦੋਂ ਤੋਂ ਮਗਰੋਂ ਦੀ ਗਲ ਹੈ। ਚਾਹੇ ਤਾਂ ਗੁਰੂ ਜੀ ਨੇ ਓਦੋਂ ਓਥੇ ਹੀ ਰਚੀ ਤੇ ਚਾਹੇ ਤਾਂ ਕਰਤਾਰ ਪੁਰ ਆਕੇ ਰਚੀ ਤੇ ਚਾਹੇ ਮੁਲਤਾਨ ਜਾਂਦੇ ਸਫ਼ਰ ਵਿਚ ਰਚੀ। ਸਾਡੇ ਪਾਸ ਅਜੇ ਤਕ ਨਿਰਣੇ ਕਰਨ ਵਾਲੀ ਉਗਾਹੀ ਕੋਈ ਨਹੀਂ, ਪਰ ਅਗ਼ਲਬ ਇਹ ਹੋ ਸਕਦਾ ਹੈ ਕਿ ਗੁਰੂ ਜੀ ਮੇਲੇ ਦੇ ਮਗਰੋਂ ਜਦ ਮੁਲਤਾਨ ਗਏ ਹਨ, ਸਫ਼ਰ ਪੈਦਲ ਜਾਂ ਘੋੜੀਆਂ ਬਹਿਲਾਂ ਦੇ ਸਨ, ਰਸਤੇ ਵਿਚ ਇਕਾਂਤ ਵਿਹਲ ਬਹੁਤ ਹੁੰਦੀ ਸੀ, ਇਸ ਸਫ਼ਰ ਵਿਚ ਓਹ ਸਾਰੇ ਖਿਆਲ, ਜੋ ਪਰਸਪਰ ਸਿੱਧਾਂ ਨਾਲ ਗੋਸ਼ਟ ਵਿਚ ਹੋਏ, ਸਤਿਗੁਰੂ ਜੀ ਨੇ ਕਵਿਤਾ ਵਿਚ ਗੁੰਦ ਦਿੱਤੇ। ਇਸ ਦੀ ਲੋੜ ਗ਼ਾਲਬਨ ਇਹ ਸੀ ਕਿ ਆਪ ਸਾਰੀ ਸਿੱਖੀ ਨੂੰ ਸਾਰੇ ਦੇਸ਼ ਨੂੰ ਜੋਗੀਆਂ ਦੇ ਹਠਾਂ, ਤਪਾਂ, ਨਾਟਕਾਂ, ਚੇਟਕਾਂ ਤੋਂ ਕੱਢਣਾ ਚਾਹੁੰਦੇ ਸੇ, ਤੇ ਆਪਣੇ ਖ਼ਿਆਲ ਸਭ ਵਿਚ ਪ੍ਰਵਿਰਤ ਕਰਨਾ ਚਾਹੁੰਦੇ ਸਨ। 'ਕੀਤੀ' ਦੇ ਅਰਥ ਰਚੀ ਹੋਵੇ, ਤਾਂ ਇਹ ਅੱਚਲ ਹੀ ਰਚੀ ਗਈ ਸੀ।

{ਸਿੱਧ ਗੋਸ਼ਟ ਕੈਸੀ ਰਚਨਾ ਹੈ?}

ਰਸੀਏ ਕਵੀ ਕਈ ਵੇਰ ਇੱਕ ਰਚਨਾਂ ਆਪਣੇ ਮਨ ਦੇ ਰਸ ਭਰੇ ਉਛਾਲਿਆਂ ਵਿਚ ਲਿਖਿਆ ਕਰਦੇ ਹਨ। ਸਿੱਧ ਗੋਸ਼ਟ ਨਿਰੀ ਇਸ ਤਰ੍ਹਾਂ ਰਚੀ ਗਈ ਬਾਣੀ ਨਹੀਂ ਹੈ; ਇਹ ਪਰਸਪਰ ਚਰਚਾ ਹੋਈ ਤੇ ਉਸ ਪਰ ਕਿਸੇ ਰਸ ਆਰੂੜ੍ਹ ਅਵਸਥਾ ਵਿਚ ਲਿਖੀ ਗਈ ਬਾਣੀ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਨੇ ਓਹ ਗਯਾਨ, ਜੋ ਓਹਨਾਂ ਨੂੰ 'ਪ੍ਰਾਰਬ੍ਰਹਮ ਵਿਚ ਅਗਮ ਦੀ ਗੰਮਤਾ ਹੋਣ ਕਰਕੇ ਪ੍ਰਾਪਤ ਸੀ', ਸਿੱਧਾਂ ਦੀਆਂ ਪ੍ਰਸ਼ਨੋਤ੍ਰੀਆਂ ਵੇਲੇ ਪ੍ਰਕਾਸ਼ ਕੀਤਾ ਹੈ।

ਇਹ ਸਿੱਧ ਲੋਕ ਗੋਰਖ ਮਤ ਦੇ ਜੋਗੀ ਸਨ, ਕਿਉਂਕਿ ਭਾਈ ਗੁਰਦਾਸ ਜੀ ਇਸ ਸਾਖੀ ਦਾ ਜ਼ਿਕਰ ਕਰ੍ਦੇ ਹੋਏ ਇਨ੍ਹਾਂ ਸਿੱਧਾਂ ਵਾਸਤੇ ਲਫਜ਼ 'ਜੋਗੀਸ਼ਰ' ਵਰਤਦੇ ਹਨ ਅਤੇ ਸਾਰੀ ਪਉੜੀ ਵਿਚ ਦਸਦੇ ਹਨ ਕਿ ਸਿੱਧਾਂ ਨੇ ਜੰਤ੍ਰ ਮੰਤ੍ਰ ਕਰਕੇ ਕਈ ਚੇਟਕ ਦਿਖਾਏ, ਜਿਸ ਤੋਂ ਸਪਸ਼ਟ ਹੋ ਗਿਆ ਕਿ ਏਹ ਸਿੱਧ ਜੋਗੀ ਸਨ ਤੇ ਜੋਗੀ ਗੋਰਖ ਦੇ ਜੋਗ ਮਤ ਵਾਲੇ ਸਨ। ਸੋ ਇਨ੍ਹਾਂ ਲੋਕਾਂ ਨੂੰ ਜਿਨ੍ਹਾਂ ਦਾ ਰੱਬ ਪ੍ਰਾਪਤੀ ਦਾ ਆਦਰਸ਼ ਗਿਰ ਚੁਕਾ ਸੀ ਤੇ ਜੋ ਮਜ਼ਹਬ ਨੂੰ ਕੇਵਲ ਤੰਤ੍ਰ ਮੰਤ੍ਰ ਦੀਆਂ ਸ਼ਕਤੀਆਂ ਤੇ ਸ਼ੁਅਬਦਾ ਬਾਜ਼ੀਆਂ ਦੀ ਕਾਮਯਾਬੀ* ਨਾਲ ਮਿਣਦੇ ਸਨ, ਓਹਨਾਂ ਦੇ ਚਰਚਾ ਕਰਨ ਵੇਲੇ ਸਤਿਗੁਰ

* ਇਕ ਕਿਤਾਬ (Night Side of Nature) ਜੋ ਕੈਥੋਰਿਨ ਕੋਰਵੇ ਦੀ ਲਿਖੀ ਹੋਈ ਹੈ, ਦੇ ਸਫ਼ੇ ੨੬੯ ਪਰ ਇਸ ਤਰ੍ਹਾਂ ਲਿਖਿਆ ਹੈ:-

At one period of his (Guru Nanak's) career when he visited Watala the Jogiswaras who were recluses, that by means of corporeal motifications, were supposed to have acquired a command over the powers of nature, were so enraged against him that they strove to terrify him by their enchantments assuming the shapes of tigers and serpants, but they could not succeed, for Nanak appears to have been a real philosopher, who taught a pure theism and inculcated universal peace and toleration.

ਨੇ ਇਹ ਤੱਤ੍ਵ ਗਜਾਨ ਓਨ੍ਹਾਂ ਨੂੰ ਦਿੱਤਾ।

ਓਹ ਗਜਾਨ ਜੋ ਸਤਿਗੁਰ ਨੇ ਦਿੱਤਾ ਸਾਰੇ ਪੰਜਾਬ ਦੇ ਜੋਗ ਮਤ ਉਪਾਸਕਾਂ ਦੀ ਕਲਜਾਨ ਲਈ ਜ਼ਰੂਰੀ ਸੀ, ਇਸ ਕਰਕੇ ਏਹ ਚਰਚਾ ਕਲਮ ਬੰਦ ਬੀ ਕੀਤੀ ਗਈ, ਸਤਿਗੁਰ ਨੇ ਆਪ ਕੀਤੀ ਯਾ ਆਪ ਬੋਲਦੇ ਗਏ ਤੇ 'ਅਜਿੱਤੇ' ਨਾਮੇ ਸਿੱਖ ਨੇ ਜੋ ਨਾਲ ਸੀ, ਉਸ ਲਿਖ ਲੀਤੀ ਯਾ ਕਿਸੇ ਹੋਰ ਲਿਖ ਲੀਤੀ, ਇਸ ਦਾ ਪਤਾ ਨਹੀਂ, ਪਰ ਗੁਰੂ ਅਰਜਨ ਦੇਵ ਜੀ ਨੇ ਇਹ ਗੋਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਮਕਲੀ ਰਾਗ ਵਿਚ ਦਰਜ ਕੀਤੀ ਹੈ ਤੇ ਉੱਤੇ ਮਹਲਾ ੧ ਲਿਖਿਆ ਹੈ। ਜਿਸ ਤੋਂ ਇਹ ਨਿਰਸੰਸੇ ਹੈ ਕਿ ਇਹ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਪਨੀ ਹੈ।

{ਗੋਸ਼ਟ ਕਿਵੇਂ ਆਰੰਭ ਹੋਈ?}

ਟੀਕਾਕਾਰ ਤੇ ਕਥਾ ਕਰਨ ਵਾਲੇ ਇਕ ਜ਼ਬਾਨ ਆਖਦੇ ਹਨ ਕਿ 'ਸਿੱਧਾਂ ਦੀ ਸਭਾ ਲੱਗੀ ਹੋਈ ਸੀ ਤੇ ਗੁਰੂ ਨਾਨਕ ਦੇਵ ਜੀ ਗਏ ਤੇ ਓਹਨਾਂ ਨੂੰ ਆਦੇਸ ਆਖੀ ਤੇ ਅਗੋਂ ਓਹਨਾਂ ਨੇ ਪ੍ਰਸ਼ਨ ਕੀਤਾ ਤੇ ਚਰਚਾ ਸ਼ੁਰੂ ਹੋ ਪਈ।'

ਪਰੰਤੂ ਮੱਲੋ ਮੱਲੀ ਚਰਚਾ ਕਰਨ ਦੀ ਯਾ ਧੱਕੋ ਧੱਕੀ ਵਾਅਜ਼ ਸੁਨਾਉਣ ਦੀ ਬਾਣ ਗੁਰੂ ਨਾਨਕ ਸੁਭਾਅ ਦੇ ਉਲਟ ਹੈ। ਗੁਰੂ ਨਾਨਕ ਦੇਵ ਜੀ ਦਾ ਤ੍ਰੀਕਾ ਇਹ ਸੀ ਕਿ ਕੋਈ ਐਸਾ ਕ੍ਰਿਸ਼ਮਾ ਵਰਤਾ ਦੇਣਾ ਕਿ ਅਗਲੇ ਨੇ ਕੁਛ ਪੁੱਛਣਾ ਤੇ ਆਪ ਨੇ ਇਕ ਐਸਾ ਸਾਦਾ ਤੇ ਸੱਚਾ ਉੱਤਰ ਦੇਣਾ ਕਿ ਅਗਲੇ ਨੂੰ ਫੌਰਨ ਸੱਚ ਅਨੁਭਵ ਹੋ ਜਾਵੇ। ਆਪ ਨੇ ਅਪਨੀ ਵਰਤੋਂ ਸਾਦੀ, ਭੋਲੀ, ਹਾਰ ਵਾਲੀ ਰੱਖਣੀ, ਧਕੇ ਨਾਲ ਜ਼ੋਰ ਨਾਲ ਗਲ ਨਹੀਂ ਪੈ ਜਾਣਾ, 'ਗੁਰਮੁਖ ਹਾਰ ਚਲੇ ਜਗ ਜੀਤਾ' ਦੀ ਰੀਤ ਵਰਤਣੀ ਅਤੇ ਦਿਸਦੀ ਹਾਰ ਵਿਚ ਜਿੱਤ ਨੇ ਪ੍ਰਕਾਸ਼ ਹੋ ਪੈਣਾ। ਦੂਸਰੇ ਭਾਈ ਗੁਰਦਾਸ ਜੀ ਦੀ ਉਗਾਹੀ ਸਪਸ਼ਟ ਮਿਲਦੀ ਹੈ ਕਿ ਗੁਰੂ ਨਾਨਕ ਦੇਵ ਜੀ ਚਰਚਾ ਕਰਨ ਨਹੀਂ ਗਏ। ਆਪ ਲਿਖਦੇ ਹਨ:-

**"ਖਾਧੀ ਖੁਣਸਿ ਜੋਗੀਸਰਾ ਗੋਸਟਿ ਕਰਨ ਸਭੇ ਉਠ ਆਈ।"**

ਜੋਗੀਆਂ ਦੇ ਈਸ਼੍ਵਰ ਅਰਥਾਤ ਜੋ ਆਚਾਰਯ ਜੋਗੀਆਂ ਦੇ ਸਨ, ਉਨ੍ਹਾਂ ਨੇ ਖੁਣਸ ਖਾਧੀ ਤੇ ਗੋਸਟ ਕਰਨ ਆ ਗਏ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੁਰੂ ਨਾਨਕ ਜੀ ਅੱਚਲ ਵਟਾਲੇ ਆਏ, ਓਥੇ ਸ਼ਿਵਰਾਤ ਦਾ ਮੇਲਾ ਸੀ, 'ਨਾਨਕ ਆਯਾ' ਸੁਣਕੇ ਮੇਲੇ ਦੀ ਖ਼ਲਕਤ ਦਰਸ਼ਨ ਨੂੰ ਏਧਰ ਉਲਟ ਪਈ, ਜੋਗੀਆਂ ਦੇ ਪਿੜ ਖਾਲੀ ਰਹਿ ਗਏ, ਇਹ ਵੇਖ ਜੋਗੀ ਰਸ਼ਕ ਵਿਚ ਆਕੇ ਸਿੱਧੀਆਂ ਨਾਲ ਲੋਕਾਂ ਨੂੰ ਖਿੱਚਣ ਲੱਗੇ।

ਰਾਸ ਧਾਰੀਏ ਰਾਸ ਪਾ ਰਹੇ ਸਨ ਤੇ ਜੋ ਪੈਸੇ ਰੁਪਯੇ ਲੋਕ ਓਹਨਾਂ ਨੂੰ ਦੇਂਦੇ ਸਨ ਓਹ ਇਕ ਲੋਟੇ ਵਿਚ ਪਾਈ ਜਾਂਦੇ ਸਨ, ਜੋਗੀਆਂ ਨੇ ਜੋਗ ਕਲਾ ਨਾਲ ਇਹ ਲੋਟਾ ਛਿਪਾ ਦਿੱਤਾ। ਰਾਸ ਧਾਰੀਆਂ ਨੂੰ ਰਾਸ ਭੁੱਲ ਗਈ ਤੇ ਰਾਸ ਫਿੱਕੀ ਪੈ ਗਈ, ਦੇਖਣ ਵਾਲੇ ਬੜੇ ਪਿੱਟੇ। ਤਦ ਸਿੱਧਾਂ ਨੇ ਕਿਹਾ ਕਿ "ਤੁਸੀਂ ਸਾਰੇ ਸਾਨੂੰ ਛੱਡਕੇ ਨਾਨਕ ਤਪੇ ਵੱਲ ਚਲੇ ਗਏ ਹੋ, ਹੁਣ ਜਾਓ ਨਾਨਕ ਕੋਲ ਤੁਹਾਨੂੰ ਲੋਟਾ ਲੱਭ ਦੇਵੇ, ਫੇਰ ਪਤਾ ਲੱਗ ਜਾਊ ਕਿ ਪੂਜਜ ਅਸੀਂ ਹਾਂ ਕਿ ਗੁਰੂ ਨਾਨਕ।" ਗੱਲ ਕੀ ਰਾਸ ਧਾਰੀਏ ਤੇ ਖਲਕਤ ਗੁਰੂ ਨਾਨਕ ਕੋਲ ਟੁਰ ਪਏ ਤੇ ਸਭ ਨੇ ਕਿਹਾ ਕਿ ਇਨ੍ਹਾਂ ਦਾ ਜੋਗੀਆਂ ਨੇ ਲੋਟਾ ਛੁਪਾਕੇ ਹੈਰਾਣ ਕੀਤਾ ਹੈ। ਗੁਰੂ ਜੀ ਨੇ ਦੱਸਿਆ ਕਿ "ਇਹ ਲੋਟਾ ਛੁਪਾਣਾ ਤੇ ਲੱਭਣਾ ਖੇਡਾਂ ਹਨ, ਇਹ ਰੱਬੀ ਪਿਆਰ ਦੀ ਨਿਸ਼ਾਨੀ ਨਹੀਂ ਹਨ, ਇਹ ਤਾਂ ਥੋੜੀ ਇਕਾਗ੍ਰਤਾ ਨਾਲ ਹੋ ਸਕਦਾ ਹੈ, ਪਰ ਵਾਹਿਗੁਰੂ ਪ੍ਰੇਮ ਕਠਨ ਗੱਲ ਹੈ। ਹੁਣ ਕਿਉਂਕਿ ਤੁਸੀਂ ਦੁਖੀ ਹੋ, ਜਾਓ ਲੋਟਾ ਜੋਗੀਆਂ ਨੇ ਅਮਕੇ ਥਾਂ ਲੁਕਾਇਆ ਹੈ, ਲੱਭ ਲਓ।" ਲੋਟਾ ਓਥੋਂ ਹੀ ਲੱਭ ਪਿਆ ਤਾਂ ਸਾਰੇ ਮੇਲੇ ਵਿਚ ਹੁੱਲ ਗਿਆ ਕਿ ਗੁਰ ਨਾਨਕ ਨਾ

ਕੇਵਲ ਵਾਹਿਗੁਰੂ ਪ੍ਰੇਮ ਤੇ ਸ਼ਬਦ ਸੋਹਲੇ ਦਾ ਮੰਗਲ ਸੁਣਾ ਰਿਹਾ ਹੈ, ਪਰ ਓਸ ਤਾਂ ਸਿੱਧਾਂ ਨੂੰ ਕਰਾਮਾਤ ਵਿਚ ਭੀ ਜਿੱਤ ਲਿਆ ਹੈ, ਸੋ ਰਹਿੰਦੀ ਖੂੰਹਦੀ ਪ੍ਰਭੁਤਾ ਭੀ ਸਿੱਧਾਂ ਦੀ ਚਲੀ ਗਈ।

ਇਹ ਦੇਖਕੇ ਜੋਗੀਆਂ ਨੂੰ ਕ੍ਰੋਧ ਚੜ੍ਹ ਗਿਆ ਤੇ ਗੁਰ ਨਾਨਕ ਨਾਲ ਬਹਿਸ ਕਰਨ ਵਾਸਤੇ ਉੱਠ ਕੇ ਆ ਗਏ।

**'ਖਾਧੀ ਖੁਣਸਿ ਜੋਗੀਸਰਾ ਗੋਸਟਿ ਕਰਨ ਸਭੇ ਉਠ ਆਈ।'**

ਹੁਣ ਲਓ ਤੀਸਰੀ ਉਗਾਹੀ ਸਿੱਧ ਗੋਸ਼ਟ ਦੀ ਆਪਣੀ। ਪਹਿਲੀ ਤੁਕ ਹੈ **'ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ।'** ਇਸ ਤੁਕ ਵਿਚ 'ਕਰਿ' ਸ਼ਬਦ 'ਦੇਹੁਰੀ ਦੀਪਕ' ਹੈ ਅਰ ਇਸਦਾ ਅਰਥ ਹੈ ਕਰਕੇ, ਰਚਕੇ, ਬਣਕੇ ਪੂਰਣ ਕ੍ਰਿਆ ਦਾ ਸੂਚਕ ਹੈ। ਸਿੱਧ ਆਸਣ ਕਰਕੇ ਸਭਾ ਲਾਕੇ ਬੈਠ ਗਏ।

'ਸਿਧ ਸਭਾ ਲਾਕੇ ਬੈਠੇ ਹੋਏ ਸਨ', ਏਹ ਵਾਕ ਨਹੀਂ ਹਨ, ਸਗੋਂ ਏਹ ਵਾਕ ਹਨ ਕਿ 'ਸਿਧ ਸਭਾ ਬਣਾਕੇ ਬੈਠੇ'। ਜਿਸ ਤੋਂ ਸਪਸ਼ਟ ਹੈ ਕਿ ਗੁਰ ਨਾਨਕ ਦੇਵ ਜੀ ਅੱਗੇ ਬੈਠੇ ਹੋਏ ਸਨ, ਸਿੱਧ ਆਏ ਤੇ ਸਭਾ ਲਾਕੇ ਬੈਠੇ।

ਤੁਕ ਦਾ ਵਜਾਕਰਣਕ ਅਰਥ ਇਉਂ ਬਣੇਂਗਾ 'ਸਿੱਧ ਆਸਣ ਲਾਕੇ ਸਭਾ ਬਣਾਕੇ ਬੈਠੇ।' ਇਸਦੇ ਨਾਲ ਭਾਈ ਗੁਰਦਾਸ ਦੀ ਉਗਾਹੀ ਮੇਲੋ, 'ਗੋਸਟ ਕਰਨ ਸਭੇ ਉਠਿ ਆਈ' ਸਾਰੇ ਉੱਠਕੇ ਗੋਸ਼ਟ ਕਰਨ ਆਏ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰ ਨਾਨਕ ਨੂੰ 'ਸਿੱਧਾਂ ਡਿੱਠਾ' ਤੇ 'ਸਿੱਧਾਂ ਨੇ ਪੁੱਛਣਾ ਕੀਤਾ' ਤੇ 'ਤਬ ਚਉਰਾਸੀ ਸਿਧ ਆਸਣੰ ਕਰ ਬੈਠੇ'।

ਭਾਈ ਬਾਲੇ ਦੀ ਸਾਖੀ ਵਿਚ ਲਿਖਿਆ ਹੈ:-'ਗੁਰੂ ਜੀ ਅੱਚਲ ਵਿਚ ਆ ਬੈਠੇ, 'ਸਿੱਧ ਪਿੱਛੋਂ ਆਏ', 'ਦੇਖਣ ਤਾਂ ਸ੍ਰੀ ਗੁਰੂ ਨਾਨਕ ਅੱਗੇ ਬੈਠੇ ਹੈਂ' ਤਾਂ ਗੋਰਖ ਨੇ ਕਿਹ 'ਆਦੇਸ' ਤਾਂ ਗੁਰੂ ਨਾਨਕ ਕਿਹਾ 'ਆਦਿ ਪੁਰਖ ਕੋ ਆਦੇਸ' ਤਾਂ ਫੇਰ ਸਿੱਧ ਬੈਠ ਗਏ ਅੱਗੋਂ ਚਰਚਾ ਛਿੜ ਪਈ।

ਗੁਰ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ:-

ਪਿਖ ਅਜ਼ਮਤ ਪੁਨ ਸਿੱਧ ਰਿਸਾਏ। ਚਰਚਾ ਹੇਤ ਨਿਕਲ ਚਲਿ ਆਏ।

ਹੁਣ ਇਨ੍ਹਾਂ ਉਗਾਹੀਆਂ ਤੋਂ ਸਪਸ਼ਟ ਹੈ ਕਿ ਗੁਰੂ ਨਾਨਕ ਦੇਵਜੀ ਆਪਣੇ ਸਿੱਖਾਂ ਪਿਆਰਿਆਂ ਸਮੇਤ ਬੈਠੇ ਹੋਏ ਸਨ, ਸਤਿਸੰਗ ਲਗ ਰਿਹਾ ਸੀ ਕਿ ਸਿੱਧ ਟੁਰਕੇ ਆਏ, ਹਰੇਕ ਨੇ ਆਪੋ ਆਪਣੇ ਦਰਜੇ ਮੂਜਬ ਆਸਣ ਕੀਤੇ ਅਰ ਬੈਠਣ ਦੀ ਵਿਉਂਤ ਪਰ ਬੈਠੇ ਤੇ ਸਭਾ ਲਾ ਲਈ। ਇਕ ਪਾਸੇ ਤਾਂ ਗੁਰ ਨਾਨਕ ਦੇਵ ਜੀ ਸਤਿਸੰਗ ਸਮੇਤ ਬੈਠੇ ਸਨ, ਤੇ ਸਾਹਮਣੇ ਸਿੱਧ ਆਕੇ ਬੈਠ ਗਏ, ਸਿੱਧ ਸਭਾ ਲਗ ਗਈ।

ਇਕ ਪਾਸੇ 'ਸਿੱਧ ਸਭਾ' ਆਕੇ ਬੈਠੀ ਹੈ ਤੇ ਦੂਏ ਪਾਸੇ ਗੁਰ ਨਾਨਕ ਦੀ 'ਸੰਤ ਸਭਾ' ਬੈਠੀ ਹੈ।

ਪਹਿਲੋਂ ਨਮਸਕਾਰ ਉਹ ਕਰਦਾ ਹੈ ਜੋ ਬਾਹਰੋਂ ਆਉਂਦਾ ਹੈ, ਸੋ ਸਿੱਧ ਸਭਾ ਨੇ ਆਕੇ ਆਸਣ ਜਮਾਏ ਤੇ ਗੁਰ ਨਾਨਕ ਤੇ ਓਹਨਾਂ ਦੇ ਸਤਸੰਗ ਨੂੰ ਆਖਿਆ "ਹੇ ਸੰਤ ਸਭਾ! ਸਾਡਾ ਤੁਸਾਨੂੰ ਜੈਕਾਰ ਹੋਵੇ।"

ਹੁਣ ਏਸ ਨਮਸਕਾਰ ਦਾ ਉੱਤਰ ਗੁਰੂ ਨਾਨਕ ਦੇਵ ਜੀ ਦੇਂਦੇ ਹਨ 'ਤਿਸੁ ਆਗੈ ਰਹਰਾਸਿ ਹਮਾਰੀ' ਅਰਥਾਤ ਰਸਮੀਂ ਮੱਥਾ ਅਸੀਂ ਨਹੀਂ ਟੇਕਦੇ, ਸਾਡੀ ਜੈਕਾਰ ਨਮਸਕਾਰ ਨਹੀਂ, ਸਾਡੀ 'ਰਹਰਾਸ' ਹੈ, 'ਰਹਰਾਸ' ਨਮਸਕਾਰ ਨੂੰ ਕਹਿੰਦੇ ਹਨ, ਪਰ ਇਸਦਾ ਪਹਿਲਾ ਅਰਥ ਹੈ 'ਸੱਚਾ ਰਸਤਾ'

(ਰਾਹੇ ਰਾਸਤ) ਭਾਵ ਇਹ ਹੈ ਕਿ ਅਸੀਂ ਰਹਰਾਸ ਕਰਦੇ ਹਾਂ, ਸੱਚਾ, ਦਿਲੋਂ, ਅੰਦਰੋਂ ਮੱਥਾ ਟੇਕਦੇ ਹਾਂ, ਪਰ ਟੇਕਦੇ ਹਾਂ, 'ਸਚੇ ਅਪਰ ਅਪਾਰੋ' ਨੂੰ ਅਰਥਾਤ ਵਾਹਿਗੁਰੂ ਨੂੰ ਸਾਡੀ ਦਿਲੀ ਨਮਸਕਾਰ ਹੋਵੇ। ਫੇਰ ਕਿਹਾ:-

**"ਮਸਤਕ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥**
**ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥"** {ਸਿ: ਗੋ:/੬੩੮}

ਦੂਸਰੇ ਮੱਥਾ ਟੇਕਣਾ ਤਾਂ ਕੀ ਮੈਂ ਮੱਥਾ ਕੱਟਕੇ ਉਸਦੇ ਅੱਗੇ ਧਰ ਦਿਆਂ, ਤਨ ਮਨ ਭੀ ਨਾਲ ਦੇਵਾਂ ਜੋ ਸੰਤ ਹੋਵੇ। ਸੰਤ ਦਾ ਲੱਛਣ ਇਹ ਹੈ ਕਿ ਉਸਦੇ ਮਿਲਿਆਂ 'ਸਚ' ਪ੍ਰਾਪਤ ਹੋ ਜਾਂਦਾ ਹੈ ਤੇ ਬਿਨਾਂ ਪ੍ਰਯਤਨ ਕੀਤੇ ਦੇ (ਸਹਜ ਸੁਭਾਇ) ਜੱਸ (ਆਤਮ ਕੀਰਤੀ) ਮਿਲ ਜਾਂਦੀ ਹੈ। ਮਤਲਬ ਕੀ ਕਿ ਵਾਹਿਗੁਰੂ ਅਰ ਉਸ ਸੰਤ ਨੂੰ, ਜੋ 'ਸੱਚ' ਦੇ ਸਕਦਾ ਹੈ, ਮੇਰੀ ਨਮਸਕਾਰ ਹੈ।

ਇਸ ਵਿੱਚ ਗੁਰੂ ਜੀ ਨਮਸਕਾਰ ਕਰ ਰਹੇ ਹਨ, ਪਰ ਬੜੇ ਹਲੀਮੀ ਦੇ ਰਸਤੇ ਨਾਲ ਕਿ ਤੁਸਾਂ 'ਜਸ' ਵਾਸਤੇ ਨਾਟਕ ਚੇਟਕ ਦੇ ਜਤਨ ਧਾਰੇ ਹਨ, ਸੱਚ ਦੀ ਥਾਂ ਪੰਲਾਲ ਵਿੱਚ ਪੈ ਗਏ ਹੋ, ਤੁਸਾਂ ਵਿਚ ਜੇ ਕੋਈ ਸੱਚ ਦਾ ਦਾਤਾ ਤੇ ਸਹਜ ਦਾ ਪ੍ਰੇਮੀ ਹੈ ਤਾਂ ਸਾਡੀ ਉਸਨੂੰ ਨਮਸਕਾਰ ਹੈ, ਕਿਉਂਕਿ ਅਗਲੀ ਤੁਕ ਵਿੱਚ ਸਾਫ਼ ਦਸ ਦੇਂਦੇ ਹਨ ਕਿ ਮਥੇ ਟੇਕਣ ਲਈ ਭੌਂਦੇ ਫਿਰਨ ਦਾ ਕੀ ਲਾਭ ਹੈ, ਇਸ ਨਾਲ ਮੁਕਤੀ ਨਹੀਂ, ਮੁਕਤੀ ਤਾਂ 'ਸਚੇ ਸ਼ਬਦ' ਬਿਨਾ ਹੋ ਨਹੀਂ ਸਕਦੀ।

ਸੋ ਇਨ੍ਹਾਂ ਉਪਰਲੀਆਂ ਉਗਾਹੀਆਂ ਤੇ ਅੰਦਰਲੇ ਸਬੂਤਾਂ ਕਰਕੇ ਭਾਈ ਗੁਰਦਾਸ ਦੀ ਤੇ ਸਿੱਧ ਗੋਸ਼ਟ ਦੀ ਆਪਣੀ ਸ਼ਬਦ ਬ੍ਰਿਤੀ ਨੂੰ ਲੈਕੇ ਹੁਣ ਤਕ ਦੀ ਦੱਸੀ ਜਾ ਰਹੀ 'ਗੋਸ਼ਟਾਰੰਭ' ਦੀ ਵਜਾਖਜਾ ਠੀਕ ਪ੍ਰਤੀਤ ਨਹੀਂ ਦੇਂਦੀ, ਠੀਕ ਗੱਲ ਐਉਂ ਹੀ ਜਾਪਦੀ ਹੈ ਕਿ ਗੁਰੂ ਨਾਨਕ ਦੇਵ ਜੀ ਸਤਿਸੰਗ ਲਾਈ ਬੈਠੇ ਸਨ ਮੇਲੇ ਦੇ ਲੋਕ ਏਧਰ ਝੁਕ ਆਏ, ਜੋਗੀ ਰਸ਼ਕ ਖਾ ਰਹੇ ਸਨ, ਓਹਨਾਂ ਨੇ ਕਰਾਮਾਤ ਦੀ ਵਡਿਆਈ ਦੱਸਣ ਲਈ, ਰਾਸ ਧਾਰੀਆਂ ਦਾ ਲੋਟਾ ਲੁਕਾਇਆ। ਸਤਿਗੁਰ ਨੇ ਦਿੱਬ ਦ੍ਰਿਸ਼ਟੀ ਨਾਲ ਪਤਾ ਦੱਸ ਦਿੱਤਾ। ਖੁਣਸ ਖਾਕੇ ਜੋਗੀ ਬਹਸ ਕਰਨ ਆ ਗਏ ਤੇ ਸਤਿਗੁਰ ਜੀ ਦੇ ਸਾਹਮਣੇ ਦੀਵਾਨ ਦੇ ਵਿੱਚ ਆਸਣ ਲਾਕੇ ਸਭਾ ਵਾਂਗੂ ਜੁੜਕੇ ਬੈਠ ਗਏ, ਗੁਰ ਨਾਨਕ ਦੇ ਸਤਿਸੰਗ ਨੂੰ 'ਸੰਤ ਸਭਾ' ਕਰਕੇ ਨਮਸਕਾਰ ਕੀਤੀ, ਓਹਨਾਂ ਨੇ ਅੱਗੇ ਨਮਸਕਾਰ ਦਾ ਉੱਤਰ ਦਿੱਤਾ ਤੇ ਗੋਸ਼ਟ ਸ਼ੁਰੂ ਹੋ ਪਈ।

ਪਹਿਲੀ ਗੱਲ ਜੋ ਜੋਗੀਆਂ ਕੀਤੀ ਸੋ ਗੁਰ ਨਾਨਕ ਦੇਵ ਜੀ ਨੂੰ ਸੰਸਾਰੀ ਹੋਣ ਦਾ ਉਲਾਂਭਾ ਸੀ, ਇਸਦਾ ਉੱਤਰ ਤੇ ਸਿੱਧਾਂ ਦੇ ਨਾਟਕ ਚੇਟਕ ਕਰਨੇ ਏਹ ਮਾਮਲੇ ਸਤਿਗੁਰ ਨੇ ਸਿਧ ਗੋਸ਼ਟ ਵਿੱਚ ਨਹੀਂ ਲਿਖੇ, ਭਾਈ ਗੁਰਦਾਸ ਜੀ ਨੇ ਏਹ ਲਿਖੇ ਹਨ ਤੇ ਜਿੱਥੇ ਏਹ ਮੁਕਦੇ ਹਨ ਓਥੇ ਭਾਈ ਜੀ ਲਿਖਦੇ ਹਨ, 'ਬਾਬੇ ਕੀਤੀ ਸਿਧ ਗੋਸਟਿ' ਤੇ ਓਥੋਂ ਹੀ ਸਤਿਗੁਰੂ ਜੀ ਨੇ ਇਹ ਸਿਧ ਗੋਸ਼ਟ ਆਰੰਭੀ ਹੈ ਤੇ ਇਸ ਵਿੱਚ ਨਿਰੋਲ 'ਸਿੱਧਾਂਤ' ਸੰਬੰਧੀ ਬਹਿਸ ਦਿੱਤੀ ਹੈ, ਹੋਰ ਮਾਮਲੇ ਨਹੀਂ ਦਿੱਤੇ। ਭਾਈ ਗੁਰਦਾਸ ਨੇ ਇਸ ਪਹਿਲੀ ਬਾਤ ਚੀਤ ਨੂੰ ਵਾਰ-੧ ਵਿਚ ਐਉਂ ਦਿੱਤਾ ਹੈ:-

ਮੇਲਾ ਸੁਣਿ ਸ਼ਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।
ਦਰਸ਼ਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ।
ਲੱਗੀ ਬਰਸਣਿ ਲੱਛਮੀ ਰਿੱਧਿ ਸਿੱਧਿ ਨਉ ਨਿੱਧਿ ਸਵਾਈ।
ਜੋਗੀ ਦੇਖ ਚਲਿੱਤ੍ਰ ਨੋ ਮਨ ਵਿੱਚਿ ਰਸਕਿ ਘਨੇਰੀ ਖਾਈ।
ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਇਆ ਛਪਾਈ।

ਭਗਤੀਆਂ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ।
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ।
ਵੇਖਿ ਚਲਿੱਤ੍ਰਿ ਜੋਗੀ ਖੁਨਿਸਾਈ॥੩੯॥
ਖਾਧੀ ਖੁਣਸਿ ਜੋਗੀਸਰਾ ਗੋਸਟਿ ਕਰਨ ਸਭੇ ਉਠਿ ਆਈ।
ਪੁੱਛੇ ਜੋਗੀ ਭੰਗਰ ਨਾਥੁ ਤੁਹਿ ਦੁੱਧ ਵਿੱਚਿ ਕਿਉਂ ਕਾਂਜੀ ਪਾਈ।
ਫਿੱਟਿਆ ਚਾਟਾ ਦੁੱਧ ਦਾ ਰਿੜਕਿਆ ਮੱਖਣ ਹੱਥ ਨ ਆਈ।
ਭੇਖੁ ਉਤਾਰਿ ਉਦਾਸਿ ਦਾ ਵਤਿ ਕਿਉ ਸੰਸਾਰੀ ਰੀਤ ਚਲਾਈ।
ਨਾਨਕ ਆਖੇ ਭੰਗ੍ਰਨਾਥ ਤੇਰੀ ਮਾਉ ਕੁਚਜੀ ਆਈ।
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।
ਹੋਇ ਅਤੀਤੁ ਗ੍ਰਿਹਸਤ ਤਜਿ ਫਿਰ ਉਨ ਕੇ ਘਰ ਮੰਗਣ ਜਾਈ।
ਬਿਨ ਦਿੱਤੇ ਕਛੁ ਹੱਥਿ ਨ ਆਈ॥੪੦॥
ਇਹਿ ਸੁਣਿ ਬਚਨ ਜੁਗੀਸ਼ਰਾ ਮਾਰ ਕਿਲਕ ਬਹੁ ਰੂਇ ਉਠਾਈ।
ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ।
ਸਿਧਿ ਬੋਲਨਿ ਸਭਿ ਅਵਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।
ਰੂਪ ਵਟਾਯਾ ਜੋਗੀਆ ਸਿੰਘ ਬਾਘ ਬਹੁ ਚਲਿਤ ਦਿਖਾਈ।
ਇਕਿ ਪਰਿ ਕਰਿਕੈ ਉੱਡਰਨਿ ਪੰਖੀ ਜਿਵੇਂ ਰਹੇ ਲੀਲਾਈ।
ਇੱਕਨਾ ਨਾਗ[1] ਹੋਇ ਪਵਨ ਛੋੜਿਆ ਇਕਨਾਂ ਵਰਖਾ ਅਗਨ ਵਸਾਈ।
ਤਾਰੇ ਤੋੜੇ ਭੰਗਰਿਨਾਥ, ਇਕ ਚੜਿ ਮਿਰਗਾਨੀ ਜਲੁ ਤਰ ਜਾਈ।
ਸਿਧਾਂ ਅਗਨਿ ਨ ਬੁਝੈ ਬੁਝਾਈ॥੪੧॥
ਸਿੱਧਿ ਬੋਲਨਿ ਸੁਣਿ ਨਾਨਕਾ ਤੁਹਿ ਜਗਨੋ ਕਿਆ ਕਰਾਮਾਤ ਦਿਖਾਈ॥
ਕੁਝ ਦਿਖਾਲੇਂ ਅਸਾਂਨੋ ਤੁਹਿ ਕਿਉਂ ਢਿੱਲ ਅਵੇਹੀ ਲਾਈ॥
............ ............... ............ ॥੪੨॥

{ਸਿੱਧ ਗੋਸ਼ਟ ਵਿਚ ਕੀ ਹੈ}

ਜੋਗੀ ਆਪਣੇ ਹਠ ਤਪ ਨਾਟਕ ਚੇਟਕ ਦੇ ਤ੍ਰੀਕੇ ਨੂੰ ਪੇਸ਼ ਕਰਦੇ ਹਨ ਤੇ ਗੁਰੂ ਜੀ 'ਸ਼ਬਦ' ਅਰਥਾਤ ਵਾਹਿਗੁਰੂ ਦੇ 'ਨਾਮ ਜਪਣ' ਦਾ ਆਦਰਸ਼ ਦੱਸਦੇ ਹਨ, ਨਾਮ ਜਪਣ ਦੇ ਅਰਥ ਹਨ ਅੰਦਰਲੇ ਦੀ ਉਹ ਅਵਸਥਾ ਜਿਸ ਨਾਲ ਮਨ ਵਿੱਚ ਵਾਹਿਗੁਰੂ ਦਾ ਪ੍ਰੇਮ ਉਪਜਕੇ ਨਾਮੀ ਨਾਲ ਮਿਲਾਪ ਹੋ ਜਾਂਦਾ ਹੈ।

ਇਸ ਗਲ ਬਾਤ ਦਾ ਸਾਰ ਭਾਈ ਗੁਰਦਾਸ ਜੀ ਨੇ ਇਉਂ ਦੱਸਿਆ ਹੈ। ਜਦ ਸਿੱਧਾਂ ਕਰਾਮਾਤ ਮੰਗੀ ਤਾਂ ਗੁਰੂ ਜੀ ਬੋਲੇ:-

ਬਾਬਾ ਬੋਲੇ: ਨਾਥ ਜੀ! ਅਸਾਂ ਤੇ ਵੇਖਣਿ[2] ਜੋਗੀ ਵਸਤੁ ਨ ਕਾਈ।
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹਹਿ ਰਾਈ।
ਸ਼ਿਵ ਰੂਪੀ ਕਰਤਾ ਪੁਰਖੁ ਚਲੇ ਨਾਹੀਂ ਧਰਤਿ ਚਲਾਈ।
ਸਿੱਧ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸ਼ਬਦਿ ਗੁਰੂ ਕੇ ਕਲਾ ਛਪਾਈ।

੧. ਦੇਖੋ ਫੁਟ ਨੋਟ ਸਫਾ ੧੯੩ ਦਾ। ੨. ਪਾਠਾਂਤ੍ਰ=ਅਸਾਂ ਵੇਖੇ।

ਦਦੇ ਦਾਤਾ ਗੁਰੂ ਹੈ ਕਕੇ ਕੀਮਤ ਕਿਨੇ ਨ ਪਾਈ।
ਸੋ. ਦੀਨ ਨਾਨਕ ਸਤਿਗੁਰ ਸਰਣਾਈ।੪੨।
ਬਾਬਾ ਬੋਲੇ ਨਾਥ ਜੀ! ਸ਼ਬਦੁ ਸੁਨਹੁ ਸਚ ਮੁਖਹੁ ਅਲਾਈ।
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਡੇ ਨਾਹੀ।
ਬਸਤਰਿ ਪਹਿਰੋ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ।
ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥਿ ਚਲਾਈ।
ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ।
ਇਹ ਬਲੁ ਰਖਾ ਆਪ ਵਿਚਿ ਜਿਸੁ ਆਖਾ ਤਿਸੁ ਪਾਰ ਕਰਾਈ।
ਸਤਿਨਾਮ ਬਿਨੁ ਬਾਦਰਿ ਛਾਈ।੪੩।

ਸੋ ਭਾਈ ਜੀ ਦੀਆਂ ਇਹ ਤੁਕਾਂ ਗੁਰ ਨਾਨਕ ਦੇਵ ਜੀ ਦੇ ਆਦਰਸ਼ ਨੂੰ ਸਪਸ਼ਟ ਦੱਸਦੀਆਂ ਹਨ। ਸਿੱਧ ਗੋਸ਼ਟ ਵਿੱਚ ਗੁਰੂ ਜੀ ਨੇ ਆਪ ਜਿਕੂੰ ਵਿਸਥਾਰ ਨਾਲ ਸਿੱਧਾਂ ਨੂੰ ਆਪਣਾ ਆਦਰਸ਼ ਸਿਖਾਜਾ ਓਹ ਟੀਕੇ ਵਿਚ ਸਪਸ਼ਟ ਹੋਵੇਗਾ।

{ਗੋਸ਼ਟ ਦਾ ਅੰਤ}

ਕਿਆ ਇਹ ਬਹਿਸ ਅੱਜ ਕੱਲ ਦੇ ਝਗੜਿਆਂ ਵਾਂਗੂ ਪਾਨੀ ਰਿੜਕਵੀਂ ਬਹਿਸ ਸੀ ਤੇ ਫਲ ਕੁਝ ਨਹੀਂ ਸੀ? ਇਹ ਇਕ ਪ੍ਰਸ਼ਨ ਹੁੰਦਾ ਹੈ। ਇਸਦਾ ਜਵਾਬ ਭੀ ਭਾਈ ਗੁਰਦਾਸ ਜੀ ਤੋਂ ਮਿਲ ਜਾਂਦਾ ਹੈ, ਕਿ ਸਿੱਧਾਂ 'ਸ਼ਬਦ ਅਭਜਾਸ' ਨੂੰ ਮੁਕਤੀ ਦਾਤਾ ਪ੍ਰਵਾਨ ਕੀਤਾ, ਨਾਂ ਕੇਵਲ ਸਿੱਧਾਂ ਬਲਕਿ ਛਿਆਂ ਦਰਸ਼ਨਾਂ ਦੇ ਪੰਡਤ ਜੋ ਆਏ ਹੋਏ ਸਨ, ਨੇ ਗੁਰ ਨਾਨਕ ਨੂੰ ਜੋਤ ਪ੍ਰਗਟੀ ਤੇ ਕਲਿਜੁਗ ਦਾ 'ਮਹਾਂ ਪੁਰਖ' ਮੰਨਿਆ। ਜੈਸੇ ਭਾਈ ਗੁਰਦਾਸ ਜੀ ਆਖਦੇ ਹਨ:-

ਬਾਬੇ ਕੀਤੀ ਸਿਧਿ ਗੋਸੰਟਿ ਸ਼ਬਦਿ ਸ਼ਾਂਤਿ ਸਿੱਧੀ ਵਿੱਚਿ ਆਈ।
ਜਿਣਿ ਮੇਲਾ ਸਿਵਰਾਤ ਦਾ ਖਟ ਦਰਸਨ ਆਦੇਸਿ ਕਰਾਈ।
ਸਿਧਿ ਬੋਲਨਿ ਸੁਭ ਬਚਨਿ: ਧੰਨੁ ਨਾਨਕ ਤੇਰੀ ਵਡੀ ਕਮਾਈ।
ਵੱਡਾ ਪੁਰਖੁ ਪਰਗੱਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ।
.......................................................॥੪੪॥

ਦੂਸਰੇ, ਗੁਰ ਨਾਨਕ ਜੀ ਦੀ ਰਚੀ ਸਿੱਧ ਗੋਸ਼ਟ ਜਿੱਥੇ ਸਮਾਪਤ ਹੁੰਦੀ ਹੈ ਅਖੀਰਲੀ ਪਉੜੀ ਵਿੱਚ ਸਤਿਗੁਰ ਨੇ ਆਪਣੇ 'ਹਲੀਮੀ ਰਾਜ' ਦੇ ਹਲੀਮੀ ਤ੍ਰੀਕੇ ਵਿਚ ਸਿੱਧਾਂ ਦੇ 'ਸ਼ਬਦ' ਨੂੰ ਤਸਲੀਮ ਕਰ ਲੈਣ ਦੀ ਘਟਨਾ ਦਾ ਜ਼ਿਕਰ ਐਉਂ ਕੀਤਾ ਹੈ:-

**"ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥**
**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥**
**ਸਾਧਿਕ ਸਿਧਿ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥**
**ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੇ॥**
**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥੧॥੯੪੬**

ਇਸ ਵਿੱਚ ਗੁਰੂ ਜੀ ਪਹਿਲਾਂ ਵਾਹਿਗੁਰੂ ਦਾ ਸ਼ੁਕਰ ਕਰਦੇ ਹਨ, ਫੇਰ ਦੱਸਦੇ ਹਨ ਕਿ ਧਾਰਨਾ ਕਰਨ ਵਾਲੇ ਸਿੱਧ, ਗੁਰੂ ਚੇਲੇ ਆਦਿ ਕਹਿਲਾਣ ਵਾਲੇ ਅਨੇਕਾਂ ਤੇਰੇ ਹੁਕਮ (ਫੁਰਮਾਣ) ਨੂੰ ਖੋਜਦੇ ਫਿਰੇ, ਹੁਣ ਇਹ ਤੇਰਾ 'ਨਾਮ' ਮੰਗਦੇ ਹਨ, ਕਹਿੰਦੇ ਹਨ ਸਾਨੂੰ ਕਿਵੇਂ ਇਹ ਭਿਖਿਆ ਪ੍ਰਾਪਤ ਹੋਵੇ।

ਹੇ ਵਾਹਿਗੁਰਰੂ! ਤੇਰੇ ਦਰਸ਼ਨ (ਮਤ, ਫ਼ਿਲਾਸਫ਼ਾ, ਰੂਹਾਨੀ ਆਦਰਸ਼) ਤੋਂ ਹੁਣ ਇਹ ਸਦਕੇ ਹੋ ਰਹੇ ਹਨ।

ਫੇਰ ਦੱਸਦੇ ਹਨ ਕਿ ਅਵਿਨਾਸ਼ੀ ਪ੍ਰਭੂ ਨੇ ਖੇਲ ਰਚਾਇਆ ਹੈ, (ਭਾਵ ਮੇਰਾ ਵਿਚ ਕੁਛ ਨਹੀਂ ਹੈ) ਇਨ੍ਹਾਂ ਸਾਧਿਕਾਂ ਸਿੱਧਾਂ ਗੁਰੂ ਚੇਲਿਆਂ ਨੂੰ ਸੋਝੀ ਹੋ ਗਈ ਹੈ ਤੇ ਗੁਰਮੁਖ ਹੋਏ ਹਨ, ਅਰਥਾਤ ਸਾਥੋਂ ਗੁਰ ਮੰਤ੍ਰ ਲੈਕੇ ਗੁਰੂ ਦੀਖਜਤ ਹੋਏ ਹਨ, ਫੇਰ ਉਸੇ ਰੱਬ ਨੂੰ ਕਰਤਾ ਦੱਸਕੇ ਆਪਣੀ ਹਲੀਮੀ ਪ੍ਰਗਟ ਕਰਦੇ ਹਨ।

ਸੋ ਸਿੱਧ ਹੋਇਆ ਕਿ ਸਿੱਧ ਗੋਸ਼ਟ ਨਾਲ 'ਸਬਦ ਸੋਹਲੇ' ਨੂੰ ਮੇਲੇ ਪਰ ਆਏ 'ਸਿੱਧਾਂ ਤੇ ਗੁਰੂਆਂ' ਅਰਥਾਤ 'ਆਗੂਆਂ' ਨੇ ਤੇ 'ਚੇਲੇ ਤੇ ਸਾਧਿਕਾਂ' ਅਰਥਾਤ ਮਗਰ ਲੱਗਣ ਵਾਲਿਆਂ ਨੇ ਪਰਵਾਨ ਕੀਤਾ।

ਇਤਿਹਾਸਕ ਪੜਤਾਲ ਵਿਚ ਉਗਾਹੀ ਮਿਲਦੀ ਹੈ ਕਿ ਇਸ ਦਿਨ[1] ਤੇ ਮਗਰੋਂ ਦੇਸ ਵਿਚ ਹਠ ਜੋਗ ਦਾ ਅਸਰ ਡੁਬਦੇ ਸੂਰਜ ਵਾਂਗੂ ਅਸਤ ਹੁੰਦਾ ਗਿਆ ਤੇ 'ਸਬਦ ਸੋਹਿਲੇ' ਦਾ ਮੰਗਲ ਪਿਆਰ ਜ਼ੋਰਾਂ ਨਾਲ ਵਧਦਾ ਗਿਆ। ਮਾਨੋਂ ਇਹ ਘਟਨਾਂ ਇਕ ਇਤਿਹਾਸਕ ਅੱਤ ਜ਼ਰੂਰੀ ਨੁਕਤਾ ਹੈ ਕਿ ਸਿੱਖੀ ਪਰਚਾਰ ਅਗਲੇ ਪਰਵਿਰਤ ਖਿਆਲਾਂ ਪਰ ਫ਼ਤਹ ਪਾਕੇ ਅਪਣੇ 'ਹਲੀਮੀ ਰਾਜ' ਦੇ ਸਿੱਕੇ ਨੂੰ ਟੋਰਕੇ ਕਾਮਯਾਬ ਹੋ ਗਿਆ।

ਸ਼ਿਵਰਾਤ੍ਰੀ ਦਾ ਮੇਲਾ ੧੪ ਫਗਣ ਨੂੰ ਹੁੰਦਾ ਹੈ। ਹਰ ਥਾਂ ਤੇ ਪੁਰਾਤਨ ਸਮੇਂ ਤੋਂ ਜੋਗੀਆਂ ਦੇ ਟਿੱਲੇ ਜ਼ਿਲੇ ਜੇਹਲਮ (ਪੰਜਾਬ) ਵਿੱਚ ਬੀ ਏਸੇ ਤ੍ਰੀਕ ਨੂੰ ਹੁੰਦਾ ਰਿਹਾ ਹੈ, ਮਹੰਤ ਸ਼ੰਕਰ ਨਾਥ ਜੀ ਝੂਲਨੇ ਮਹਲ (ਗੁਰਦਾਸਪੁਰ) ਨੇ ਸਾਡੀ ਪੁੱਛ ਦੇ ਉੱਤਰ ਵਿਚ ਲਿਖਿਆ ਸੀ ਕਿ ਕਿਸੇ ਫ਼ਾਰਸੀ ਦਸਤਖ਼ਤੀ ਡਾਇਰੀ ਵਿਚ, ਜੋ ਉਨ੍ਹਾਂ ਦੇ ਪਾਸ ਹੈ, ਗੁਰੂ ਜੀ ਦਾ ਅੱਚਲ ਜਾਣਾ ਸ਼ਿਵਰਾਤ੍ਰੀ ਦੇ ਮੇਲੇ ਪਰ ਹੀ ਲਿਖਿਆ ਹੈ ਤੇ ਭਾਈ ਗੁਰਦਾਸ ਜੀ ਬੀ ਸ਼ਿਵਰਾਤ ਦੇ ਮੇਲੇ ਤੇ ਹੀ ਜਾਣਾ ਲਿਖਦੇ ਹਨ। ਆਈਨ ਅਕਬਰੀ ਵਿਚ ਲਿਖਿਆ ਹੈ ਕਿ ਅਕਬਰ ਬੀ ਇਸੇ ਮੇਲੇ ਪਰ ਸ਼ਾਮਲ ਹੋਇਆ ਕਰਦਾ ਸੀ। ਸੋ ਇਹ ਮੇਲਾ ੧੪ ਵਦੀ ਫਗਣ ਨੂੰ ਹੀ ਹੁੰਦਾ ਹੈਸੀ, ਪਰ ਹੁਣ ਅੱਚਲ ਵਿੱਚ ਸ਼ਿਵਰਾਤ ਦਾ ਮੇਲਾ ੧੪ ਵਦੀ ਫਗਣ ਨੂੰ ਨਹੀਂ ਲਗਦਾ, ਜਿਸ ਤੋਂ ਸਾਫ਼ ਹੈ ਕਿ ਸਿੱਧਾਂ ਨੂੰ ਉਸ ਮੇਲੇ ਪਰ, ਜਿਸ ਵਿਚ ਉਨ੍ਹਾਂ ਨੇ ਸ਼ਬਦ ਸੋਹਿਲੇ ਅਗੇ ਗਰਦਨ ਝੁਕਾਈ, ਐਸੀ ਹਾਰ ਆਈ ਕਿ ਮੇਲਾ ਹੀ ਟੁੱਟ ਗਿਆ, ਜੋ ਪੂਰਨ ਹਾਰਨ ਦੀ ਨਿਸ਼ਾਨੀ ਸੀ, ਤੇ ਜੋ ਮੇਲਾ ਹੁਣ ਅੱਚਲ ਵਿੱਚ ਹੁੰਦਾ ਹੈ ਇਹ ਸ਼ਿਵਰਾਤ੍ਰੀ ਨੂੰ ਨਹੀਂ ਹੁੰਦਾ ਇਹ ਨੌਮੀ ਦਸਮੀ ਸੁਦੀ ਕਤਕ ਨੂੰ ਹੁੰਦਾ ਹੈ।

{ਅੱਚਲ ਦੀ ਯਾਤ੍ਰਾ ਤੋਂ ਕੀ ਪਤਾ ਮਿਲਦਾ ਹੈ?}

ਬਟਾਲੇ[2] ਸਟੇਸ਼ਨ ਦੇ ਕੋਲੋਂ ਕਾਦੀਆਂ ਵੱਲ ਨੂੰ ਜੋ ਸੜਕ ਗਿਰਜੇ ਦੇ ਕੋਲੋਂ ਦੀ ਜਾਂਦੀ ਹੈ ਦੋ ਮੀਲ ਤੱਕ ਪੱਕੀ ਹੈ ਤੇ ਅਗੋਂ ਕੱਚੀ ਤੇ ਅਖੀਰ ਇਹ ਪੱਤਣ ਤੇ ਜਾ ਮੁਕਦੀ ਹੈ। ਪੱਕੀ ਦੇ ਮੁੱਕਣ ਤੇ ਮੀਲ ਸਵਾ ਮੀਲ ਜਾਕੇ ਖੱਬੇ ਹਥ ਪਹਿਆ ਆਉਂਦਾ ਹੈ, ਜੋ ਕੁਛ ਅੰਦਰ ਨੂੰ ਜਾ ਕੇ ਫੇਰ ਸੜਕ ਦੀ ਸੇਧ ਤੋਂ ਕੁਛ ਤਿਰਛਾ ਅੱਧ ਕੁ ਮੀਲ ਜਾਂਦਾ ਹੈ। ਦੂਰੋਂ ਹੀ ਚਿੱਟਾ ਮੰਦਰ ਦਿੱਸਦਾ ਹੈ, ਪਾਸ ਗਿਆਂ ਇਕ ਪੁਰਾਣਾ ਥੇਹ ਸੱਜੇ ਹੱਥ ਆਉਂਦਾ ਹੈ, ਇਹ ਥੇਹ ਉਸ ਨਗਰ ਦਾ ਹੈ ਜੋ 'ਬਟੂਆ

---

੧. ਸ: ਖਜ਼ਾਨ ਸਿੰਘ ਜੀ ਅਪਨੇ ਇਤਿਹਾਸ ਵਿਚ ਇਸ ਮੇਲੇ ਦਾ ਸੰਮਤ ੧੫੮੯ ਬਿਕ੍ਰਮੀ ਲਿਖਦੇ ਹਨ।

੨. ਬਟਾਲਾ ਰਾਮ ਦੇਉ ਭੱਟੀ ਰਾਜਪੂਤ ਨੇ ੧੪੬੫ ਈ: ਦੇ ਲਗ ਪਗ ਤਾਤਾਰ ਖਾਂ ਸੂਬਾ ਲਾਹੌਰ ਤੋਂ ਭੋਂ ਪ੍ਰਾਪਤ ਕਰਕੇ ਵਸਾਯਾ ਸੀ।

ਬਨਾਰਸ' ਨਾਮੇ ਏਥੇ ਵਸਾਇਆ ਗਿਆ ਦੱਸਦੇ ਹਨ। ਖੱਬੇ ਹੱਥ ਤਲਾਉ ਹੈ, ਥੇਹ ਤੇ ਤਲਾ ਦੇ ਵਿਚਕਾਰ ਰਾਹ ਹੈ। ਥੇਹ ਦੇ ਮੁੰਢ ਵਿਚ ਹੀ ਇੱਕ ਤੇ ਅਖੀਰ ਪਰ ਬੀ ਇਕ ਪੁਰਾਣਾ ਖੂਹ ਹੈ। ਇਕੁਰ ਤਲਾ ਦੇ ਵਿਚਕਾਰ ਸ਼ਿਵਾਲਾ ਹੈ। ਪਰ ਅਚਲੇਸ਼੍ਵਰ ਮਹਾਰਾਜ ਦਾ ਮੰਦਰ ਤਲਾ ਦੇ ਕਿਨਾਰੇ ਪਰ ਹੈ, ਜਿਸ ਤੋਂ ਅਚਲ ਨਾਮ ਪਿਆ ਹੈ। ਇਕ ਰਵਾਇਤ ਹੈ ਕਿ ਇਹ ਅਚਲ ਟਿਕਾਣਾ ਸ੍ਵਾਮ ਕਾਰਤਿਕ ਸ਼ਿਵਾਂ ਦੇ ਪੁਤ੍ਰ ਦਾ ਹੈ, ਜੋ ਪ੍ਰਿਥ੍ਵੀ ਪ੍ਰਕਰਮਾਂ ਕਰਕੇ ਏਥੇ ਆ ਟਿਕਿਆ। ਦੂਸਰਾ ਇਹ ਕਿ ਅਚਲੇਸ਼੍ਵਰ ਮਹਾਰਾਜ (ਸ਼ਿਵ) ਦਾ ਅਸਥਾਨ ਹੈ। ਕੁਛ ਕੱਚਾ ਜਿਹਾ ਖਾਕਾ ਉਸ ਟਿਕਾਣੇ ਦਾ ਅੱਗੇ ਦਿਤਾ ਜਾਂਦਾ ਹੈ।

## ਵੇਰਵਾ

ਟਿਕਾਣੇ ਸਮਝਣ ਲਈ ਖ਼ਾਕੇ ਵਿਚ ਜੋ ਅੰਕ ਦਿੱਤੇ ਹਨ ਉਨ੍ਹਾਂ ਦਾ ਤਰਤੀਬਵਾਰ ਵੇਰਵਾ ਇਸ ਪ੍ਰਕਾਰ ਹੈ:-

੧. ਗੁਰਦੁਆਰੇ ਦੀ ਡੇਉਢੀ
੨. ਗੁਰਦੁਆਰਾ ਗੁਰੂ ਨਾਨਕ ਦੇਵ ਜੀ।
੩. ਥੜਾ ਤੇ ਬੇਰ, ਜਿੱਥੇ ਬੈਠਕੇ ਸਿਧ ਗੋਸਟਿ ਹੋਈ।
੪. ਦਾਲਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲਾ।
੫. ਲੰਗਰ ਤੇ ਮਕਾਨ ਰਿਹੈਸ਼ੀ ਪੁਜਾਰੀਆਂ ਗੁਰਦੁਆਰਾ।
੬. ਸ਼ਿਵਾਲਾ।
੭. ਅਚਲੇਸ਼੍ਵਰ ਦਾ ਸਨਾਤਨ ਮੰ
੮. ਰਾਮ ਦਿਆਲ ਦਾ ੧੦੧ ਿ
੯. ਗਊ ਘਾਟ।
੧੦. ਡੇਉਢੀ ਤੇ ਰਸਤਾ।
੧੧. ਤਲਾਉ।
੧੨. ਬਉਲੀ ਤੇ ਖੂਹ।
੧੩. ਰਸਤਾ ਵਟਾਲਾ ਸੜਕ ਤੋਂ ਅੱ
੧੪. ਵਟਾਲੇ ਦੀ ਸੜਕ। ....ਪੁਰ

## ਅਚਲ ਵਟਾਲੇ ਦਾ ਕੱਚਾ ਖ਼ਾਕਾ



(੧) ਤਾਲਾਬ ਤੇ ਇਸਦੇ ਵਿਚਕਾਰ ਦਾ ਮੰਦਰ ਵੇਖਕੇ ਖਿਆਲ ਆਉਂਦਾ ਹੈ ਕਿ ਸ਼ਾਇਦ ਸਨਾਤਨ ਟਿਕਾਣਾ ਅਚਲੇਸ਼੍ਵਰ ਦਾ ਇਹ ਹੈ, ਪਰ ਇਹ ਨਵਾਂ ਮੰਦਰ ਹੈ, ਜੋ ਕਿਸੇ ਪੁਰਾਣੇ ਮੰਦਰ ਦੀ ਨੀਂਹ ਪਰ ਨਹੀਂ ਸਾਜਿਆ ਗਿਆ, ਪਰ ਸਾਰਾ ਹੀ ਨਵਾਂ ਉਸਾਰਿਆ ਹੈ, {ਜਿਸ ਨੂੰ ਬਣਿਆਂ ੮੧ ਬਰਸ... ਅੱਜ ੧੨੮ ਬਰਸ ਹੋਏ ਹਨ} ਇਸ ਪਰ ਇਕ ਪੱਥਰ ਲੱਗਾ ਹੈ ਜਿਸ ਪਰ ਲਿਖਿਆ ਹੈ ਕਿ ਇਹ ਸ਼ਿਵਾਲਾ ਤਾਲਾਬ ਤੇ ਬਾਗ ਰਾਮ ਦਿਆਲ ਭੰਡਾਰੀ ਨੇ ੧੯੧੧ ਬਿ: {੧੮੫੪ ਯਾ ੧੮੫੫ ਈ}ਵਿਚ ਬਨਵਾਇਆ। ਤਾਲਾਬ ਦੀਆਂ ਪੌੜੀਆਂ ਤੇ ਪੌੜ ਇਸ ਤੋਂ ਮਗਰੋਂ ਢੈਕੇ ਫੇਰ ਪੱਕੀਆਂ ਬਣੀਆਂ ਹਨ, ਜੋ ਲਾਗੇ ਦੇ ਪਿੰਡਾਂ ਦੇ ਚੰਦੇ ਤੋਂ ਬਣੀਆਂ ਹਨ। ਗਊ ਘਾਟ ਅਜੇ ਪੱਕੇ ਨਹੀਂ ਹੋਏ।

ਇਸ ਤਲਾ ਦੇ ਅੰਦਰ ੧੦੧ ਸ਼ਿਵਲਿੰਗ ਰਖੇ ਹਨ ਤੇ ਕੰਧਾਂ ਨਾਲ ਕੁਝ ਸੰਗ ਮਰਮਰ ਦੇ ਬੁੱਤ ਧਰੇ ਹਨ ਤੇ ਕੁਛ ਚੂਨੇ ਦੇ ਕੰਮ ਦੀਆਂ ਮੂਰਤੀਆਂ ਹਨ। ਪਰਕਰਮਾਂ ਵਿਚ ਕੰਧਾਂ ਪਰ ਰੰਗਾ ਰੰਗੀ ਤਸਵੀਰਾਂ ਵਾਹੀਆਂ ਹਨ, ਜਿਨ੍ਹਾਂ ਵਿਚੋਂ ਇਕ ਗੁਰੂ ਜੀ ਦੀ ਹੈ। ਪੱਕੇ ਤਲਾ ਦੀ ਪੱਛੋਂ ਉੱਤਰ ਦੀ ਦਿਸ਼ਾ ਵਲ ਦੂਰ ਤਾਂਈਂ ਨਸ਼ੇਬ ਹੈ, ਜਿਸ ਤੋਂ ਮਲੂਮ ਹੁੰਦਾ ਹੈ ਕਿ ਤਲਾ ੧੯੧੧ ਤੋਂ ਪੁਰਾਣਾ ਹੈ ਤੇ ਆਸੇ ਪਾਸੇ ਦੇ ਪਾਣੀ ਦੇ ਢਲਕੇ ਕੱਠੇ ਹੋਣ ਦੀ ਥਾਂ ਹੈ। ਤਲਾ ਦੇਂ ਕਿਨਾਰੇ ਪਰ ਛੋਟਾ ਜਿਹਾ ਅਚਲੇਸ਼੍ਵਰ ਮੰਦਰ ਹੈ, ਜਿਸ ਵਿਚ ਸ਼ਿਵਲਿੰਗ ਗਡੇ ਹਨ, ਤੇ ਕੁਛ ਪੱਥਰ ਦੀਆਂ ਛੋਟੀਆਂ ਵਡੀਆਂ ਮੂਰਤੀਆਂ ਧਰੀਆਂ ਹਨ। ਇਸ ਮੰਦਰ ਦੇ ਪਿੱਛੇ ਦੋ ਹੋਰ ਮੱਠ ਹਨ, ਇਨ੍ਹਾਂ ਤ੍ਰੈਹਾਂ ਦੀ ਇਮਾਰਤ ਦਾ ਰੰਗ ਪੁਰਾਤਨ ਨਹੀਂ ਜਾਪਦਾ, ਪਰ ਢੰਗ ਪੁਰਾਣਾ ਹੈ। ਰਵਾਯਤ ਹੈ ਕਿ ਪੁਰਾਣਾ ਮੰਦਰ ਔਰੰਗਜ਼ੇਬ ਨੇ ਗਿਰਵਾ ਦਿਤਾ ਸੀ ਤੇ ਸ਼ਿਵਲਿੰਗ ਕੁਹਾੜੇ ਨਾਲ ਤੁੜਵਾਯਾ ਸੀ। ਹੁਣ ਦੇ ਇਹ ਗੁੰਬਦ ਮਗਰੋਂ ਮਿਸਲਾਂ ਵੇਲੇ ਬਣੇ ਹਨ। ਇਥੋਂ ਅੱਗੇ ਤਲਾ ਦੇ ਕਿਨਾਰੇ ਤੋਂ ਥੋੜੇ ਜਿਹੇ ਕਦਮਾਂ ਤੇ ਕੁਛ ਉਚਿਆਈ ਪਰ ਗੁਰਦੁਆਰਾ ਹੈ, ਜਿਸ ਦੀ ਡਿਉਢੀ ਲੰਘਕੇ ਅੰਦਰ ਵੇਹੜੇ ਵਿਚ ਪੱਕਾ ਥੜਾ ਹੈ, ਜਿਸਦੀ ਪੂਰਬੋਤਰ ਦਿਸ਼ਾ ਵਲ ਕੰਧ ਦੇ ਨਾਲ ਬੇਰ ਹੈ, ਜੋ ਪੁਜਾਰੀ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਹੱਥਾਂ ਦੀ ਲਾਈ ਹੋਈ ਹੈ। ਅਗੇ ਇਕ ਦਾਲਾਨ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਦੱਖਣ ਪੱਛੋਂ ਦੀ ਬਾਹੀ ਵਲ ਪੁਜਾਰੀ ਸਿੰਘਾਂ ਦੇ ਘਰ ਹਨ, ਜਿਥੇ ਗੁਰਦੁਆਰੇ ਦਾ ਲੰਗਰ ਬੀ ਹੈ ਜੋ ਗਿਰ ਰਿਹਾ ਹੈ। ਪਰੇ ਵੱਲ ਇਕ ਬੂਹਾ ਖੁਲ੍ਹਦਾ ਹੈ ਜਿਸਦੇ ਬਾਹਰ ਇਕ ਦੁਹਰਟਾ ਖੂਹ ਚਲਦਾ ਹੈ, ਜੋ ਕਦੇ ਬਾਉਲੀ ਸੀ। ਬਾਉਲੀ ਦੀਆਂ ਪਉੜੀਆਂ ਤੇ ਛੱਤ ਢਹਿਕੇ ਦਬ ਚੁਕੀ ਹੈ ਖੰਡਰ ਮੌਜੂਦ ਹੈ ਤੇ ਹੋਰ ਨਿਸ਼ਾਨ ਬੀ ਹਨ ਕਿ ਕਦੇ ਬਾਉਲੀ ਵਲਗਣ ਵਿਚ ਸੀ ਤੇ ਗੁਰਦੁਵਾਰੇ ਦਾ ਹਿੱਸਾ ਸੀ। ਬਾਉਲੀ ਜਿਥੇ ਪਾਣੀ ਦੇ ਤਲ ਤੇ ਖੁਲ੍ਹਦੀ ਹੈ, ਉਹ ਬਾਰੀ ਸਲਾਮਤ ਹੈ ਤੇ ਖੂਹ ਤੋਂ ਨਜ਼ਰ ਆਉਂਦੀ ਹੈ। ਗੁਰੂ ਬਾਬੇ ਦੇ ਅਸਥਾਨਾਂ ਤੇ ਹੋਰ ਥਾਂਈਂ ਬੀ ਅਕਸਰ ਬਾਉਲੀਆਂ ਹਨ, ਤੇ ਇਹ ਉਸੇ ਤਰ੍ਹਾਂ ਦੀ ਇੱਕ ਹੈ ਜੋ ਹੁਣ ਬਾਉਲੀ ਨਹੀਂ ਰਹੀ, ਪਰ ਉੱਦਮ ਨਾਲ ਫੇਰ ਹੋ ਸਕਦੀ ਹੈ।

ਗੁਰਦੁਆਰੇ ਦੇ ਅੰਦਰ ਵੇਹੜੇ ਵਿਚ ਜੋ ਥੜਾ ਬੇਰ ਹੇਠ ਹੈ, ਇਹ ਹੈ ਥਾਂ ਜਿਥੇ ਗੁਰੂ ਬਾਬਾ ਜੀ ਬੈਠੇ ਸਨ ਤੇ ਸਿੱਧਾਂ ਆਕੇ ਇਹ ਚਰਚਾ ਕੀਤੀ। ਇਹ ਗਲ ਉਥੋਂ ਪੁੱਛਿਆਂ ਗਿੱਛਿਆਂ ਸਭ ਤੋਂ ਹੁਣ ਤਕ ਸਾਖ ਮਿਲਦੀ ਹੈ। ਦੂਜੀ ਗਲ ਤ੍ਰੈਹਾਂ ਥਾਵਾਂ ਦੇ ਪੁਜਾਰੀਆਂ ਤੋਂ ਪਤਾ ਕਰਨ ਤੋਂ ਇਹ ਮਿਲੀ ਹੈ ਕਿ ਸ਼ਿਵਰਾਤ੍ਰੀ ਦਾ ਮੇਲਾ ਗੁਰੂ ਜੀ ਦੇ ਸਿੱਧਾਂ ਪਰ ਫਤਹ ਪਾਉਣ ਤੋਂ ਬਾਦ ਨਹੀਂ ਲੱਗਾ, ਗੁਰੂ ਨਾਨਕ ਦੇਵ ਜੀ ਆਪ ਉਹ ਬੰਦ ਕਰ ਗਏ। ਨੌਵੀਂ ਦਸਵੀਂ ਕੱਤਕ ਦਾ ਮੇਲਾ ਮਗਰੋਂ ਚਲਿਆ ਹੈ। ਇਕ ਪੁਰਾਤਨ ਬਿਰਧ ਨੇ ਦੱਸਿਆ ਕਿ ਨੌਵੀਂ ਦਸਵੀਂ ਦਾ ਮੇਲਾ ਗੁਰਦੁਆਰੇ ਦਾ ਮੇਲਾ ਹੈ ਤੇ ਸਿਖਾਂ ਨੇ ਸਤਿਗੁਰ ਦੇ ਪਿਆਰ ਵਿਚ ਲਾਇਆ ਸੀ ਤੇ ਮੰਦਰ ਨਾਲੋ ਨਾਲ ਹੋਣ ਕਰਕੇ ਮੇਲਾ ਸਾਂਝਾ ਹੋ ਗਿਆ। ਹਰ ਮੱਸਿਆ ਨੂੰ ਬੀ ਨਿੱਕਾ ਜਿਹਾ ਮੇਲਾ ਲਗਦਾ ਹੈ। ਇੱਕ ਗੱਲ ਵਿਚਾਰ ਵਾਲੀ ਇਹ ਹੈ ਕਿ ਤਲਾ ਅੰਦਰਲੇ ਸ਼ਿਵਾਲੇ ਦੀਆਂ ਪ੍ਰਕਰਮਾਂ ਦੀ ਕੰਧ ਪਰ ਇਕ ਰੰਗਦਾਰ ਤਸਵੀਰ ਖਿੱਚੀ ਹੈ, ਗੁਰੂ ਨਾਨਕ

ਜੀ ਆਪਣੇ ਆਸਣ ਤੇ ਬੈਠੇ ਹਨ ਤੇ ਸਾਹਮਣੇ ਤੇ ਆਸੇ ਪਾਸੇ ਸਿੱਧ ਬੜੇ ਅਦਬ ਨਾਲ ਬੈਠ ਰਹੇ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਦੀ ਬਿਜੈ ਅਰ ਸਿਧਾਂ ਦਾ ਉਨ੍ਹਾਂ ਦੀ ਬਜ਼ੁਰਗੀ ਦੇ ਕਾਇਲ ਤੇ ਸ਼ਰਨ ਲੈਣ ਦਾ ਵਾਕਜਾ ੧੯੧੧ ਬਿ: ਤੱਕ ਇਸ ਤਰ੍ਹਾਂ ਲੋਕਾਂ ਦੇ ਦਿਲਾਂ ਤੇ ਨਕਸ਼ ਸੀ ਕਿ ਸ਼ਿਵ ਉਪਾਸ਼ਕ ਰਾਮ ਦਜਾਲ, ਜੋ ਸ਼ਿਵ ਮਤ ਦਾ ਆਦਰ ਕਰਤਾ ਹੈ, ਉਹ ਆਪਣੇ ਇਸ਼ਟ ਦੇਵ ਦੇ ਮੰਦਰ ਦੀ ਇਕ ਕੰਧ ਪਰ ਗੁਰੂ ਸਾਹਿਬ ਜੀ ਦੀ ਫ਼ਤਹ ਦ੍ਰਿਸ਼ਟਾਉਣ ਵਾਲੀ ਤਸਵੀਰ ਬਣਵਾਂਦਾ ਹੈ।

ਇਕ ਬਸਤੀਰਾਮ ਬ੍ਰਾਹਮਣ ਨੇ ੧੯੧੭ ਈਸਵੀ ਵਿਚ 'ਅਚਲੇਸ੍ਵਰ' ਮਹਾਤਮ ਗੀਤ ਛਾਪਿਆ ਹੈ, ਏਸ ਵਿਚ ਬੀ ਓਹ ਸਿੱਧਾਂ ਪਰ ਗੁਰੂ ਨਾਨਕ ਦੇਵ ਜੀ ਦੀ ਫ਼ਤਹ ਨੂੰ ਇਸ ਤਰ੍ਹਾਂ ਲਿਖਦਾ ਹੈ:-

ਸਿਧਾਂ ਨੇ ਅਚਲ ਬ੍ਰਹਮ ਰੂਪ ਦੇਖਿਆ। ਨਾਨਕ ਗੁਰੂ ਦੀ ਤਾਂਈਂ ਮੱਥਾ ਟੇਕਿਆ।

ਇਸੇ ਤਰ੍ਹਾਂ ਉੱਥੇ ਮਿਲੇ ਲੋਕ ਦੱਸਦੇ ਹਨ, ਜਿਸ ਤੋਂ ਸਪਸ਼ਟ ਹੈ ਕਿ ਸੌ ਬਰਸ ਦਾ ਵਾਕਜਾ ਅੱਜ ਤੱਕ ਸਿੱਖਾਂ ਤੋਂ ਸਿਵਾ ਬ੍ਰਹਮਣਾਂ, ਯੋਗੀਆਂ, ਸ਼ਿਵ ਉਪਾਸਕਾਂ ਵਿਚ ਬੀ ਯਾਦ ਚਲਾ ਆਉਂਦਾ ਹੈ ਕਿ ਗੁਰੂ ਜੀ ਨੇ ਸਿੱਧਾਂ ਨੂੰ ਏਥੇ ਆਤਮ ਸੱਤਜਾ ਵਿੱਚ ਜਿੱਤ ਲਿਆ ਸੀ, ਜੋ ਭਾਈ ਗੁਰਦਾਸ ਜੀ ਦੀ ਤੇ ਸਿੱਧ ਗੋਸ਼ਟ ਦੀ ਤੇ ਜਨਮ ਸਾਖੀਆਂ ਦੀ ਦਿੱਤੀ ਉਗਾਹੀ ਦੀ ਇਕ ਭਾਰੀ ਪੁਸ਼ਟੀ ਹੈ। ਸਿਧ ਗੋਸ਼ਟ ਨੂੰ ਇਹ ਮਾਣ ਪ੍ਰਾਪਤ ਹੈ ਕਿ ਜਿਥੇ ਇਹ ਹੋਈ ਉਹ ਟਿਕਾਣਾ ਹੁਣ ਤਕ ਅੰਕਿਤ ਹੈ।

## {ਸਿਧ ਗੋਸ਼ਟ ਦਾ ਸੰਗੀਤਕ ਪਹਿਲੂ}

ਗੁਰੂ ਜੀ ਨੇ ਇਹ ਬਾਣੀ ਰਾਮਕਲੀ ਰਾਗ ਵਿਚ ਲਿਖੀ ਹੈ, ਸੋ ਪਰਤੱਖ ਹੈ ਕਿ ਇਹ ਇਸ ਰਾਗ ਵਿਚ ਗਾਂਵੀ ਗਈ ਅਰ ਗਾਂਵੀਂ ਜਾਣ ਲਈ ਰਚੀ ਗਈ।

ਰਾਗ ਦੇ ਕਈ ਮਤ ਹਨ, ਓਹਨਾਂ ਅਨੁਸਾਰ ਰਾਮਕਲੀ ਭਾਰਜਾ ਹੈ, ਜੇਹਾ ਕੁ ਭਰਤ ਮਤ ਅਨੁਸਾਰ ਹਿੰਡੋਲ ਦੀ ਰਾਗਨੀ ਹੈ, ਹਨੁਮਾਨ ਮਤ ਵਿਚ ਸ੍ਰੀ ਰਾਗ ਦੀ ਰਾਗਣੀ ਹੈ, ਭਰਵ ਬਿਭਾਸ਼ ਤੇ ਹਿੰਡੋਲ ਦਾ ਮੇਲ ਸ੍ਰੀ ਰਾਗ ਦੀ ਛਾਇਆ ਹੈ। ਕਾਨੂੰਨੇ ਮੌਸੀਕੀ ਵਿਚ ਦੱਸੇ ਹਨੁਮੰਤ ਮਤ ਅਨੁਸਾਰ ਹਿੰਡੋਲ ਦੀ ਰਾਗਣੀ ਹੈ। ਰਾਗਾਰਣਵ ਦੇ ਮਤ ਵਿਚ ਪੰਚਮ ਦੀ ਰਾਗਨੀ ਹੈ। ਲਲਿਤ, ਰੇਵਾ, ਭੀਮ ਪਲਾਸੀ ਦਾ ਮੇਲ ਹੈ, ਸਿਧ ਸਾਰਸੁਤ ਮਤ ਨੇ ਭੀ ਹਿੰਡੋਲ ਦੀ ਰਾਗਨੀ ਮੰਨਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਗੀਤ ਪਰ ਜੋ ਖੋਜ ਸਚਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਨੇ ਕੀਤੀ ਹੈ? ਓਹ ਰਾਮਕਲੀ ਨੂੰ ਭਿੰਨ ਰਾਗਣੀ ਦੱਸਦੇ ਹਨ, ਸ਼ੰਕਰਾਭਰਨ ਅਡਾਨਾ ਸੋਰਠ ਮਿਲੇ ਤੋਂ ਬਣਦੀ ਲਿਖਦੇ ਹਨ।

ਨੋਟ- ਰਾਮਕਰੀ ਤੇ ਰਾਮਕਲੀ ਇਕੋ ਗੱਲ ਹੈ, ਪਰ ਰਾਮ ਗਿਰੀ ਹੋਰ ਰਾਗਨੀ ਹੈ ਜੋ ਇਸ ਤੋਂ ਭਿੰਨ ਹੈ। ਰਾਮਕਲੀ ਦੱਖਣੀ ਕੇਵਲ ਗੁਰਮਤ ਸੰਗੀਤ ਵਿਚ ਹੈ, ਹੋਰਨਾਂ ਮਤਾਂ ਵਿਚ ਨਹੀਂ ਹੈ।

ਸਾਡੇ ਰਾਗੀ ਰਬਾਬੀ ਰਾਮਕਲੀ ਨੂੰ ਇਸ ਤਰ੍ਹਾਂ ਗਾਉਂਦੇ ਹਨ:-

ਚ

ਸਾ ਮਾ ਪਾ ਮਾ ਧਾ ਸਾ ਨੀ ਸਾ

ਧਾ ਮਾ ਗਾ ਰੇ ਸਾ ਧਾ ਪਾ ਮਾ ਪਾ

ਮ ਗਾ ਰੇ ਸਾ ਸਾ ਰੇ ਗਾ ਮਾ ਪਾ

ਚ ਛ

ਮਾ ਪਾ ਮਾ ਪਾ ਨੀ ਧਾ ਪਾ

ਸਾ ਰੇ ਸਾ ਗਾ ਰੇ ਸਾ ਗਾ ਮਾ ਪਾ

ਵਕਤ ਗਾਉਣ ਦਾ ਅੰਮ੍ਰਤ ਵੇਲਾ ਰਖਦੇ ਹਨ ਅਰ ਕਈ ਵੇਰ ਆਸਾ ਵਿਚ ਰਾਮਕਲੀ ਦੀ ਆਂਸ਼ ਮੇਲ ਲੈਂਦੇ ਹਨ।

ਅੰਮ੍ਰਿਤਸਰ} ਕਰਤਾ

# ਰਾਮਕਲੀ ਮਹਲਾ ੧॥ ਸਿਧ ਗੋਸਟਿ॥

## ੧ਓ ਸਤਿਗੁਰ ਪ੍ਰਸਾਦਿ॥

ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ
ਲੇਉ॥੧॥ ਕਿਆ ਭਵੀਐ ਸਚਿ ਸੂਚਾ ਹੋਇ॥
ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥

**ਅਰਥ**—ਸਿਧ ਸੰਭਾ ਲਾਕੇ ਆਸਣ ਕਰਕੇ ਬੈਠ ਗਏ (ਤੇ ਗੁਰੂ ਨਾਨਕ ਦੇਵ ਜੀ ਦੀ ਪਹਿਲਾਂ ਲੱਗੀ ਹੋਈ 'ਸੰਤ ਸਭਾ' ਨੂੰ ਆਖਣ ਲਗੇ, ਹੇ!) ਸੰਤ ਸਭਾ (ਸਾਡੀ ਆਪ ਨੂੰ) ਨਮਸਕਾਰ ਹੋਵੇ[1]। (ਤਦ ਗੁਰੂ ਨਾਨਕ ਜੀ ਬੋਲੇ ਹੇ ਸਿੱਧ ਸਭਾ!) ਸਾਡੀ ਨਮਸਕਾਰ ਉਸੇ (ਵਾਹਿਗੁਰੂ) ਅੱਗੇ ਹੈ ਜੋ (ਤ੍ਰੈਕਾਲ) ਸਤਿ ਸਰੂਪ (ਹੈ ਅਤੇ) ਪਰੇ ਤੋਂ ਪਰੇ ਤੇ ਪਾਰ ਤੋਂ ਪਰੇ (ਭਾਵ ਪਾਰਬ੍ਰਹਮ ਪੂਰਨ ਬ੍ਰਹਮ ਹੈ), (ਫਿਰ) ਉਸ ਅੱਗੇ ਬੀ ਮੈਂ ਮਸਤਕ ਕੱਟਕੇ (ਭੇਟਾ ਕਰ) ਧਰਦਿਆਂ (ਤੇ ਨਾਲ) ਤਨ ਮਨ (ਉਸ) ਅੱਗੇ ਦੇ ਦਿਆਂ (ਜੋ ਸੱਚ ਮੁਚ ਉਸ ਪਾਰਬ੍ਰਹਮ ਦਾ ਸੰਤ ਹੋਵੇ, ਕਿਉਂਕਿ) ਸੰਤ ਮਿਲੇ ਤਾਂ ਸੱਤਿ (ਸਰੂਪ ਅਪਾਰ ਪਾਰਬ੍ਰਹਮ) ਪਾਈਦਾ ਹੈ, ਤੇ ਸਹਜ ਭਾਵ (ਸਹਜ ਅਵਸਥਾ) ਦਾ ਜੱਸ[2] (ਪ੍ਰਕਾਸ਼) ਲਈਦਾ ਹੈ॥੧॥

(ਇਨ੍ਹਾਂ ਦੋਹਾਂ ਨੂੰ ਛੱਡਕੇ ਹੋਰ) (ਨਮਸਕਾਰਾਂ ਵਿਚ) ਫਿਰਨਾ ਕੇਵਲ ਭਟਕਣਾਂ ਹੈ (ਕਿਉਂਕਿ ਸਚ (ਸਤਿ) ਸਰੂਪ ਦੀ ਪ੍ਰਾਪਤੀ ਨਾਲ ਸੁਚਿਆਂ (ਪਵਿਤ੍ਰ) ਹੋਈਦਾ ਹੈ ਤੇ ਸਚੇ ਸ਼ਬਦ ਬਿਨਾਂ ਮੁਕਤ ਕੋਈ ਨਹੀਂ ਹੋਇਆ॥੧॥ਰਹਾਉ॥

**ਭਾਵ**—ਗੁਰੂ ਨਾਨਕ ਦੇਵ ਜੀ ਦੀਵਾਨ ਲਾਏ ਬੈਠੇ ਸਨ, ਸੋ ਵਿਸਵੇ ਕੀਰਤਨ ਹੋ ਰਿਹਾ ਸੀ, ਗੁਰੂ ਨਾਨਕ ਜੀ ਦੀ ਇਸ ਮੰਡਲੀ ਨੂੰ ਲੋਕ 'ਸੰਤ ਸਭਾ' ਆਖਦੇ ਸਨ, ਸਿੱਧ ਆਏ ਤੇ ਆਸਣ ਕਰਕੇ ਭਾਵ ਥਾਂ ਥਾਂ ਸਿਰ ਅਪਣੇ ਮਤ ਦੇ ਤ੍ਰੀਕੇ ਅਨੁਸਾਰ ਸਭਾ ਲਗਾਕੇ ਬੈਠ ਗਏ। 'ਕਰਿ' ਪਦ ਦੇਹੁਰੀ ਦੀਪਕ ਹੈ। ਸਿੱਧਾਂ ਦੇ ਜਿਸ ਕੱਠ ਦਾ ਨਾਮ 'ਸਿੱਧ ਸਭਾ' ਸੀ, ਉਸਨੇ 'ਸੰਤ ਸਭਾ' ਨੂੰ ਜੈਕਾਰ ਆਖੀ। ਸੰਤ ਸਭਾ ਵਲੋਂ ਸਤਿਗੁਰ ਨੇ ਕਿਹਾ ਕਿ ਨਮਸਕਾਰ ਇਕ ਅਕਾਲ ਪੁਰਖ ਨੂੰ ਹੋਵੇ ਤੇ ਦੂਸਰੇ ਉਸ ਮਹਾਂ ਪੁਰਖ ਨੂੰ ਹੋਵੇ ਜਿਸਦੀ ਸੁਹਬਤ ਨਾਲ ਸਤਿ ਵਸਤੂ ਪ੍ਰਾਪਤ ਹੁੰਦੀ ਹੈ ਤੇ ਰਜੋ, ਤਮੋਂ, ਸਤੋ ਤੋਂ ਨਿਕਲਕੇ ਸਹਜ ਪਦ ਵਿਚ ਪਹੁੰਚ ਹੋ ਜਾਂਦੀ ਹੈ। ਅਗਲੀ ਤੁਕ ਰਹਾਉ ਦੀ ਹੈ, ਜਿਸ ਵਿਚ ਸਤਿਗੁਰ ਨੇ ਆਪਣੇ ਆਸ਼ੇ ਦਾ ਸਾਰ ਕਹਿ ਦਿਤਾ ਹੈ ਕਿ "ਸਚ" ਤੇ "ਸ਼ਬਦ" ਦੋ ਸਾਰ ਰੂਪ ਹਨ। ਸਚ ਬਿਨਾਂ ਸੁਚਾ ਨਹੀਂ ਹੋ ਸਕੀਦਾ ਤੇ ਸ਼ਬਦ ਬਿਨਾਂ ਮੁਕਤੀ ਨਹੀਂ ਮਿਲ ਸਕਦੀ।

---

੧. ਜੈਕਾਰੋ=ਨਮਸਕਾਰ ਹੋਵੇ।

੨. ਜਸੁ, ਯਸ਼ ਦਾ ਅਰਥ ਕੀਰਤੀ ਬੀ ਹੈ ਤੇ ਚਮਕ, ਪ੍ਰਕਾਸ਼ ਬੀ ਹੈ।

**ਸੂਚਨਾ**—ਹੁਣ ਪ੍ਰਤੀਤ ਦੇਂਦਾ ਹੈ ਕਿ ਸਿੱਧਾਂ ਨੇ ਬਹਸ ਸ਼ੁਰੂ ਕਰ ਦਿੱਤੀ ਹੈ, ਆਦੇਸ ਬੀ ਪਹਿਲੇ ਬਾਹਰੋਂ ਆਯਾ ਹੋਇਆ ਕਰਦਾ ਹੈ, ਤੇ ਜੋ ਚਰਚਾ ਦਾ ਪ੍ਰਯੋਜਨ ਰਖਦਾ ਹੋਵੇ ਗੱਲ ਬੀ ਉਹੋ ਪਹਿਲਾਂ ਸ਼ੁਰੂ ਕਰਦਾ ਹੈ। ਸੋ ਹੁਣ ਪਰਸਪਰ ਆਦੇਸ ਹੋ ਚੁਕਣ ਮਗਰੋਂ ਪ੍ਰਸ਼ਨ ਹੁੰਦਾ ਹੈ, ਸਤਿਗੁਰ ਦਾ ਜਾਤ ਜਨਮ ਪੁਛਦੇ ਹਨ। ਸਿੱਧਾਂ ਵਿਚੋਂ ਕੌਣ ਇਹ ਪ੍ਰਸ਼ਨ ਕਰਦਾ ਹੈ, ਇਹ ਚੌਥੀ ਪਉੜੀ ਦੇ ਅਖੀਰ* ਤੋਂ ਪਤਾ ਲੱਗਦਾ ਹੈ ਕਿ 'ਚਰਪਟ' ਨਾਮ ਦਾ ਸਿੱਧ ਇਹ ਪ੍ਰਸ਼ਨ ਕਰਦਾ ਹੈ, ਇਸ ਕਰਕੇ ਅਸੀਂ ਸਾਰਾ ਮੂਲ ਪਾਠ ਇਕੱਠਾ ਏਥੇ ਦੇਂਦੇ ਹਾਂ:-

ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ॥
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ॥
ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥੨॥
ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ॥
ਸਹਜੇ ਆਏ ਹੁਕਮੁ ਸਿਧਾਏ ਨਾਨਕ ਸਦਾ ਰਜਾਏ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ॥੩॥
ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥
ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ॥
ਸਾਚੁ ਕਹਹੁ ਤੁਮ ਪਾਰ ਗਰਾਮੀ ਤੁਝੁ ਕਿਆ ਬੈਸਣੁ ਦੀਜੈ॥੪॥
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ॥੫॥

**ਪਦ ਅਰਥ**—ਸੁਆਓ=ਪ੍ਰਯੋਜਨ, ਮਤਲਬ, ਆਦਰਸ਼। ਰਾਹੋ=ਰਾਹ,ਪੰਥ, ਤ੍ਰੀਕਾ, ਮਜ਼ਹਬ। ਬੈਸ=ਬੈਠਕ, ਨਿਵਾਸ। ਨਿਰੰਤਰਿ=ਲਗਾਤਾਰ। ਦੁਤਰ=ਦੁਸ਼ਤਰ, ਜਿਸਦਾ ਤਰਨਾ ਔਖਾ ਹੋਵੇ। ਸਿਧਾਏ=ਸਿਧਾਵਾਂਗੇ, ਜਾਵਾਂਗੇ। ਥਿਰੁ = ਇਸਥਿਤੀ, ਟਿਕਾਉ। ਅਉਧੂ=ਅਵਧੂਤ, ਜੋ ਕੰਪਾਇਮਾਨ ਨਾ ਹੋਵੇ, ਅਡੋਲ। ਬੈਸਣ=ਉੱਤਰ। ਬੈਸਨ, ਬੈਠਕ ਉਸ ਥਾਂ ਦਾ ਨਾਂ ਹੁੰਦਾ ਸੀ ਜਿੱਥੇ ਬੈਠਕੇ ਲੋਕ ਚਰਚਾ ਕਰਦੇ ਹੁੰਦੇ ਸਨ। ਉਥੇ ਬੈਠਣ ਤੋਂ ਬੈਸਣ, ਗੋਸ਼ਟ ਦੇਣੀ ਸੰਬਾਦ ਦਾ ਮੌਕਾ ਦੇਣਾ ਤੇ ਫੇਰ ਉੱਤਰ ਅਰਥ ਬਣਿਆਂ।

ਨਿਰਾਲਮੁ=(ਨਿਰਾਲੰਬ) ਸ੍ਵਯੰ ਆਧਾਰ। ਵੱਖਰਾ। ਨਾਲਿਪਾਇਮਾਨ।

ਨੈਸਾਣੇ- ੧. ਨਦੀ ਦੇ ਸਾਮ੍ਹਣੇ। ੨. ਸਮਾਨ, ਵਾਂਙੂ।

---

* ਕਈ ਸੱਜਨ ਖਿਆਲ ਕਰਦੇ ਹਨ ਕਿ ਜਿੱਥੇ ਜਿਸ ਜੋਗੀ ਦਾ ਨਾਮ ਆਉਂਦਾ ਹੈ ਉਸ ਤੋਂ ਮਗਰੋਂ ਉਸਦੇ ਪ੍ਰਸ਼ਨ ਆਉਂਦੇ ਹਨ।

**ਅਰਥ**—(ਚਰਪਟ ਜੋਗੀ ਦਾ ਪ੍ਰਸ਼ਨ) ਕੌਣ ਹੋ ਤੁਸੀਂ? (ਭਾਵ ਜਾਤ ਤੁਹਾਡੀ ਕੀ ਹੈ) ਕੀ ਹੈ ਤੁਹਾਡਾ ਨਾਮ, ਕੇਹੜਾ ਮਜ਼ਹਬ ਹੈ? ਅਰ ਕੀਹ ਆਦਰਸ਼ ਹੈ? ਸੱਚ ਦੱਸੋ, ਇਹ ਮੇਰੀ ਬੇਨਤੀ ਹੈ, (ਗੁਸਤਾਖ਼ੀ ਨਹੀਂ, ਕਿਉਂਕਿ) ਮੈਂ ਸੰਤਾਂ ਤੋਂ ਬਲਿਹਾਰ ਜਾਣ ਵਾਲਾ (ਭਾਵ ਸੰਤਾਂ ਦਾ ਸਤਿਕਾਰ ਕਰਨ ਵਾਲਾ) ਹਾਂ*। ਕਿੱਥੇ ਬੈਠਦੇ ਹੋ? ਕਿੱਥੇ ਰਹਿੰਦੇ ਹੋ? ਕਿੱਥੋਂ ਆਏ ਹੋ? ਕਿੱਥੇ ਜਾਓਗੇ? (ਚਰਪਟ ਬੋਲਿਆ) ਸੁਣ, ਹੇ ਬੈਰਾਗੀ! ਤੁਹਾਡਾ ਰਸਤਾ ਕਿਹੜਾ ਹੈ? (ਗੁਰੂ) ਨਾਨਕ (ਦੇਵ ਜੀ ਚਰਚਾ ਦੇ ਪ੍ਰਸ਼ਨਾਂ ਨੂੰ ਐਉਂ ਦਸਦੇ ਹਨ)੨।

(ਗੁਰੂ ਨਾਨਕ ਦੇਵ ਜੀ ਦਾ ਉੱਤਰ:-)

ਘਟ ਘਟ (ਦੇ ਵਿੱਚ ਜਿਸਦਾ) ਨਿਵਾਸ ਹੈ, (ਉਸ ਵਿੱਚ) ਲਗਾਤਾਰ ਬੈਠੇ (ਲੱਗੇ) ਰਹਿੰਦੇ ਹਾਂ, ਤੇ ਸਤਿਗੁਰ ਦੇ (ਭਾਇ) ਮਰਜ਼ੀ ਵਿੱਚ ਟੁਰਦੇ ਹਾਂ, ਸਹਜ (ਵਿੱਚੋਂ ਭਾਵ ਆਪਣੀ ਇੱਛਾ ਵਿੱਚੋਂ ਨਹੀਂ ਪਰ ਦੈਵ ਦੇ ਅਕਹਿ ਇਕ ਰਸ ਰੰਗ ਹੁਕਮ ਵਿੱਚੋਂ) ਆਏ ਹਾਂ, ਤੇ ਹੁਕਮ ਵਿੱਚ ਜਾਵਾਂਗੇ, (ਕਹਿੰਦੇ ਹਨ ਗੁਰੂ) ਨਾਨਕ ਸਦਾ, (ਉਸਦੀ) ਰਜ਼ਾ (ਵਿੱਚ ਹਾਂ)। ਨਾਰਾਇਣ (ਵਾਹਿਗੁਰੂ) ਵਿੱਚ ਇਸਥਿਤੀ ਆਸਣ ਹੈ, (ਇਹੋ ਟਿਕਾਣਾ) ਬੈਠਣਾ ਹੈ, (ਐਸੀ) ਗੁਰੂ ਦੀ ਮਤ ਜੇ ਕੋਈ ਪਾ ਲਵੇ (ਤਾਂ ਉਹੀ) ਗੁਰਮੁਖ (ਹੋਕੇ) ਬੁਝੇ ਤਾਂ ਆਪਣੇ ਆਪ ਨੂੰ ਪਛਾਣ ਲਵੇ ਤਾਂ ਸੱਚੇ (ਵਾਹਿਗੁਰੂ) ਵਿੱਚ ਸੱਚ (ਨਿਸਚੇ ਕਰਕੇ) ਸਮਾ ਜਾਵੇ।੩।

(ਪ੍ਰਸ਼ਨ ਚਰਪਟ ਦਾ:-) ਦੁਨੀਆਂ ਨੂੰ ਔਖ ਨਾਲ ਤਰਿਆ ਜਾਣ ਵਾਲਾ ਸਮੁੰਦਰ ਆਖਦੇ ਹਨ, (ਇਸ ਤੋਂ) ਕੀਕੂੰ ਪਾਰ ਹੋਵੀਏ? ਚਰਪਟ ਆਖਦਾ ਹੈ ਹੇ ਅਵਧੂਤ ਨਾਨਕ! ਸੱਚਾ ਵੀਚਾਰ (ਸਵਿਸਥਾਰ ਉੱਤਰ ਇਸ ਗੱਲ ਦਾ) ਦਿਓ?

(ਗੁਰੂ ਨਾਨਕ ਦੇਵ ਜੀ ਦਾ ਉੱਤਰ:-)

(ਜੋ) ਆਪ ਸਮਝੇ (ਤੇ ਫੇਰ) ਆਪੇ ਆਖੇ, ਉਸ ਨੂੰ ਕੀ ਉੱਤਰ ਦੇਈਏ? ਸੱਚ ਕਹਿੰਦਾ ਹਾਂ ਮੈਂ, ਤੁਸੀਂ ਪਾਰਗਰਾਮੀ (ਮੁਕਤ ਹੋ) ਤੁਹਾਨੂੰ ਮੈਂ ਕੀ ਉੱਤਰ ਦੇਵਾਂ?।੪। (ਭਾਵ ਇਹ ਕਿ ਅਪਨੇ ਪ੍ਰਸ਼ਨ ਦੇ ਅੰਤ ਵਿਚ ਜੋ ਤੁਸਾਂ 'ਬਿਚਾਰੋ' ਪਦ ਕਿਹਾ ਹੈ, ਤੁਸੀਂ ਇਸਨੂੰ ਸਮਝਦੇ ਤੇ ਮੂੰਹੋਂ ਕਹਿੰਦੇ ਹੋ, ਮੈਂ ਕੀ ਉੱਤਰ ਦਿਆਂ? ਤੁਹਾਡੇ ਪ੍ਰਸ਼ਨ ਵਿਚ ਹੀ ਉੱਤਰ ਹੈ ਕਿ ਵਿਚਾਰ ਕਰਕੇ ਸੰਸਾਰ ਸਾਗਰ ਤਰੀਦਾ ਹੈ। ਦੂਜੇ ਸ੍ਰੇਸ਼ਟ ਪੁਰਸ਼ਾਂ ਦਾ ਨੇਮ ਹੈ ਕਿ ਉੱਤਰ ਦੇਣ ਵੇਲੇ ਪਹਿਲੇ ਇਹ ਗਲ ਕਹਿ ਲੈਂਦੇ ਹਨ ਕਿ ਆਪ ਜਾਣਦੇ ਹੀ ਹੋ, ਆਪ ਸਮਝਦੇ ਹੀ ਹੋ ਪਰ ਹੱਛਾ ਆਪਦੀ ਰਜ਼ਾ ਮੈਂ ਕਹਿ ਦੇਂਦਾ ਹਾਂ। ਗੁਰ ਨਾਨਕ ਦੇਵ ਸ੍ਰੇਸ਼ਟਾਚਾਰ ਅਰ ਮਰਿਯਾਦਾ ਦੇ ਪੱਕੇ ਸੀ, ਇਸ ਕਰਕੇ ਸਦਾ ਹੀ ਮਰਿਯਾਦਾ ਅਨੁਸਾਰ ਉਸਦਾ ਮਾਨ ਰੱਖਕੇ ਅਗੇ ਆਪਣਾ ਉੱਤਰ ਕਥਨ ਕਰਦੇ ਹਨ:)

ਜਿਸ ਤਰ੍ਹਾਂ ਨਾਲ ਜਲ ਵਿਚ ਕੌਲ ਫੁਲ ਅਸੰਗ (ਰਹਿੰਦਾ ਹੈ) ਤੇ ਨਦੀ ਦੇ ਸਾਹਮਣੇ

---

* ਸਾਚ ਕਹਉ ਅਰਦਾਸਿ ਹਮਾਰੀ ਹਉ ਸੰਤਜਨਾ ਬਲਿ ਜਾਓ' ਦੇ ਦੋ ਹੋਰ ਅਰਥ ਬੀ ਕੀਤੇ ਜਾਂਦੇ ਹਨ, ਜਿਨ੍ਹਾਂ ਵਿੱਚ ਚਰਪਟ ਦੇ ਚਹੁੰ ਪ੍ਰਸ਼ਨਾਂ ਦੇ ਚਾਰ ਉੱਤਰ ਹਨ:-੧. (ੳ) ਸੱਚ ਕਹਿੰਦਾ ਹਾਂ, ਇਹ ਸੱਤ ਹੀ ਮੇਰਾ ਸਰੂਪ ਯਾ ਮੇਰੀ ਅਸਲ ਜਾਤੀ ਹੈ ਜਿਸ ਤੋਂ ਮੇਰਾ ਜਨਮ ਹੈ, (ਅ) ਅਰਦਾਸ ਹਮਾਰੀ 'ਅਰਦਾਸੀਆ ਮੇਰਾ ਨਾਮ ਹੈ', (ੲ) ਇਹੋ ਅਰਦਾਸ ਕਰਨੀ ਮੇਰਾ ਮਜ਼੍ਹਬ (ਪੰਥ) ਹੈ, (ਸ) ਸੰਤਾਂ ਤੋਂ ਬਲਿਹਾਰ ਹੋਣਾ ਏਹ ਮੇਰਾ ਪ੍ਰਯੋਜਨ ਯਾ ਆਦਰਸ਼ ਹੈ। ਦੂਸਰਾ ਅਰਥ ਇਹ ਕਰਦੇ ਹਨ, ਮੈਂ ਅਪਨੀ ਸੱਚੀ ਅਰਦਾਸ ਇਹ ਦੱਸਦਾ ਹਾਂ ਕਿ ਸੰਤਾਂ ਤੋਂ ਬਲਿਹਾਰ ਹਾਂ ਭਾਵ ਸੰਤਾਂ ਦਾ ਜੋ ਸਰੂਪ ਹੈ ਸੋ ਮੇਰਾ ਸਰੂਪ ਹੈ, ਜੋ ਸੰਤਾਂ ਦਾ ਨਾਉਂ ਮਜ਼੍ਹਬ ਤੇ ਪ੍ਰਯੋਜਨ ਹੈ ਸੋ ਮੇਰਾ ਹੈ।

ਮੁਰਗਾਬੀ (ਅਸੰਗ ਰਹਿੰਦੀ ਹੈ ਉਸੇ ਤਰ੍ਹਾਂ ਸੰਸਾਰ ਵਿੱਚ ਵਸਦਿਆਂ ਸੰਸਾਰ ਤੋਂ ਅਲੱਗ ਰਹਿਕੇ) (ਗੁਰੂ ਦੇ ਸ਼ਬਦ ਵਿਚ ਧਜਾਨ ਬ੍ਰਿਤੀ ਪ੍ਰੋਕੇ, ਭਾਵ) ਨਾਮ ਨੂੰ ਜਪਕੇ ਸੰਸਾਰ ਸਾਗਰ ਤੋਂ ਤਰੀਦਾ ਹੈ। (ਕਹਿੰਦੇ ਹਨ ਗੁਰੂ) ਨਾਨਕ (ਇਸ ਪ੍ਰਕਾਰ) ਏਕਾਂਤ ਰਹੇ (ਕਿ) ਮਨ ਵਿਚ ਇਕੋ (ਰੱਬ) ਵਸਾਈ (ਰਖੇ)* ਤੇ ਆਸਾ ਵਿਚ ਨਿਰਾਸ ਰਹੇ। ਮਨ ਤੋਂ ਪਰੇ ਤੇ ਇੰਦ੍ਰੀਆਂ ਤੋਂ ਪਰੇ (ਜੋ ਹਰਿ ਹੈ, ਓਹ ਉਸ ਨੂੰ ਆਪ ਵੇਖਦਾ ਤੇ ਹੋਰਨਾਂ ਨੂੰ ਦਿਖਾਲਦਾ ਹੈ, ਨਾਨਕ ਬੀ ਉਸਦਾ ਦਾਸ ਹੈ।੫।

**ਭਾਵ**—ਉੱਪਰ ਅਸੀਂ ਮੂਲ ਪਾਠ ਦੇ ਟੀਕੇ ਦੇ ਭਾਵ ਸਪਸ਼ਟ ਕਰਨ ਲਈ, ਜੋ ਸਮਝ ਦੱਸਦੀ ਹੈ, ਪਹਿਲਾਂ ਪਾਠ ਲਿਖਿਆ ਹੈ ਫੇਰ ਪਦਾਂ ਦੇ ਅਰਥ ਦਿਤੇ ਹਨ ਤੇ ਫੇਰ ਤੁਕਾਂ ਦੇ ਅਰਥ, ਜਿਸ ਤੋਂ ਭਾਵ ਸਪਸ਼ਟ ਹੋ ਗਿਆ ਹੈ।

ਸਤਿਗੁਰ ਨੇ ਬਹਿਸ ਦਾ ਸਾਰ ਸਿੱਧ ਗੋਸ਼ਟ ਵਿਚ ਕਵਿਤਾ ਦੇ ਕਟਾਖਜ ਨਾਲ ਪੂਰਤ ਦਿੱਤਾ ਹੈ, ਪਰ ਬਹਿਸ ਜਦ ਹੋਈ ਤਾਂ ਵਾਰਤਕ ਗੁਫ਼ਤਗੂ ਵਿਚ ਤੇ ਖੁੱਲ੍ਹੀ ਇਬਾਰਤ ਵਿਚ ਹੋਈ, ਜੋ ਸਾਡੇ ਪਾਸ ਨਹੀਂ। ਪਰ ਅੱਖਰਾਂ ਤੋਂ ਜੋ ਭਾਵ ਸਪਸ਼ਟ ਹੁੰਦੇ ਹਨ ਤੇ ਗੁਰ ਆਸ਼ੇ ਅਨੁਸਾਰ ਜੋ ਖਿਆਲ ਪੈਂਦਾ ਹੈ ਕਿ ਬਹਿਸ ਦੀ ਸ਼ਕਲ ਹੋਵੇਗੀ ਉਹ ਅਸੀਂ ਹੇਠਾਂ ਦੇਣ ਦਾ ਜਤਨ ਕਰਦੇ ਹਾਂ, ਜਿਸ ਤੋਂ ਸਾਧਾਰਨ ਪਾਠਕ ਨੂੰ ਬੀ ਗੁਰ ਆਸ਼ਾ ਪੂਰਾ ਪੂਰਾ ਸਾਫ਼ ਸਮਝ ਵਿਚ ਆ ਜਾਵੇ। ਪਹਿਲਾਂ ਅਸੀਂ ਵਾਰਤਕ ਗੁਫ਼ਤਗੂ ਦੇ ਢੰਗ ਵਿਚ ਬਹਿਸ ਦੇਂਦੇ ਹਾਂ, ਨਾਲ ਕਿਨਾਰੇ ਤੇ ਮੂਲ ਪਾਠ ਦੇਂਦੇ ਹਾਂ, ਜਿਸਦਾ ਆਸ਼ਾ ਪਹਿਲਾਂ ਖੁਲ੍ਹੇ ਤੇ ਸੁਤੰਤ੍ਰ ਢੰਗ ਤੇ ਸਪਸ਼ਟ ਕਰਨੇ ਦਾ ਇਹ ਨਿਮਾਣਾ ਪ੍ਰਯਤਨ ਹੈ।

ਚਰਪਟ ਜੋਗੀ ਦਾ ਪ੍ਰਸ਼ਨ:- ਤੁਸਾਡੀ ਜਾਤ ਕੀ ਹੈ ਤੇ ਨਾਮ ਕੀ ਹੈ? ਤੁਸਾਡਾ ਸੁਆਉ ਤੇ ਮਾਰਗ ਕੀ ਹੈ? ਕ੍ਰਿਪਾ ਕਰਕੇ ਦੱਸਣਾ, ਖ਼ਫ਼ੇ ਨਹੀਂ ਹੋਣਾ, ਮੈਂ ਵਾਦ ਵਿਵਾਦੀ ਨਹੀਂ, ਮੈਂ ਸੰਤ ਸਤਿਕਾਰੀ ਹਾਂ।

**ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥ ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥**

ਗੁਰੂ ਨਾਨਕ ਦੇਵ ਜੀ ਦਾ ਉੱਤਰ:-

ਜਾਤ ਤੇ ਨਾਮ ਕਲਪਤ ਚੀਜ਼ਾਂ ਹਨ ਤੇ ਸਰੀਰ ਲਈ ਮਿਥੀਆਂ ਜਾਂਦੀਆਂ ਹਨ, ਅਸਲ ਅਪਨੇ ਆਪੇ ਦਾ ਜੋ ਅਵਿਨਾਸ਼ੀ ਸਰੂਪ ਹੈ ਸੋ ਇਹ ਹੈ ਕਿ ਦੇਹ ਵਿਚ ਵੱਸਕੇ ਉਸ ਵਾਹਿਗੁਰੂ ਵਿੱਚ ਜੋ ਘਟ ਘਟ ਵਿਚ ਵਸਦਾ ਹੈ ਅਸੀਂ ਨਿਰੰਤਰ ਨਿਵਾਸ ਰਖੀਏ, ਇਹ ਅਟੁਟ ਸੰਜੋਗ ਸਾਡੀ ਜਾਤੀ ਹੈ। ਮਾਰਗ ਦੇਖਾ ਦੇਖੀ ਟੁਰ ਰਹੇ ਹਨ ਤੇ ਉਹਨਾਂ ਵਿਚ ਰਸਮ ਪ੍ਰਸਤੀ ਦਾ ਕਲਬੂਤ ਹੀ ਹੈ, ਜੀਵਨ ਨਹੀਂ ਹੈ। ਮੇਰਾ ਮਾਰਗ ਜੀਵਨ ਹੈ ਜੋ ਸਤਿਗੁਰ ਦੀ ਰਜ਼ਾਇ ਪਰ ਟੁਰਨਾ ਹੈ, ਜਿਸ ਨਾਲ ਆਤਮਾ ਵਿਚ ਸੱਚ ਮੁੱਚ ਉਚਿਆਈ ਤੇ ਰਸ ਲਹਿਰੇ ਜਾਗਦੇ ਹਨ।

ਚਰਪਟ:- ਕਿੱਥੇ ਬੈਠਦੇ (ਤਪ ਕਰਦੇ) ਹੋ? ਕਿੱਥੇ ਵਸਦੇ ਹੋ? ਕਿਧਰੋਂ ਆ ਰਹੇ ਤੇ ਕਿੱਧਰ ਜਾਓਗੇ? ਤੁਹਾਡਾ (ਰਾਹ) ਮਾਰਗ ਕੀ ਹੈ?

**ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥ ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥**

---

* ਸੋ ਇਕਾਂਤੀ ਜਿਸੁ ਰਿਦਾ ਥਾਇ॥

**ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥ ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥ ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥ ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥**

ਗੁਰ ਨਾਨਕ ਦੇਵ ਜੀ:-ਸਾਡਾ (ਆਸਣ) ਤਪ ਸਥਾਨ ਤੇ (ਬੈਸਣ) ਨਿਵਾਸ ਵਾਹਿਗੁਰੂ ਵਿਚ ਇਸਥਿਤੀ ਹੈ। ਵਾਹਿਗੁਰੂ ਦੇ ਰੰਗ ਵਿੰਚੋਂ ਜਿਸਨੂੰ 'ਸਹਜ' ਆਖਦੇ ਹਨ ਅਸੀਂ ਆਏ ਹਾਂ, ਤੇ ਜਿਧਰ 'ਹੁਕਮ' ਹੋਵੇਗਾ ਉਸੇ ਦਾ, ਉਧਰ ਚਲੇ ਜਾਵਾਂਗੇ। ਗੁਰਮੁਖਿ ਹੋਣਾ ਭਾਵ ਗੁਰ ਸਨਮੁਖ ਹੋ ਅਕਾਲ ਪੁਰਖ ਦੀ ਜੀਵਨ ਕਣੀ ਪ੍ਰਾਪਤ ਕਰ ਤਤ ਗੱਲ ਨੂੰ ਅਨੁਭਵ ਕਰਕੇ ਆਪੇ ਨੂੰ ਪਛਾਣਨਾ ਤੇ ਫੇਰ ਵਾਹਿਗੁਰੂ (ਸੱਤ) ਵਿਚ ਸਮਾ ਜਾਣਾ, ਇਹ ਸਾਡਾ ਮਾਰਗ ਹੈ।

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥ ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥**

ਚਰਪਟ:- ਸ਼ਾਸਤ੍ਰਾਂ ਦੇ ਵਿਦਵਾਨ ਆਖਦੇ ਹਨ ਕਿ ਦੁਨੀਆਂ ਔਖਿਆਈ ਨਾਲ ਤਰੇ ਜਾਣ ਵਾਲਾ ਸਮੁੰਦਰ ਹੈ, ਇਸਨੂੰ ਤਰਕੇ ਪਾਬ ਕੀਕੂੰ ਪਈਦਾ ਹੈ ? ਇਸਦਾ ਖੋਲ੍ਹਕੇ ਸੱਚਾ ਤੇ ਵੀਚਾਰਸ਼ੀਲ ਉੱਤਰ ਬਖਸ਼ੋ।

**ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥ ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥**

ਗੁਰੂ ਨਾਨਕ ਦੇਵ ਜੀ:- ਹੇ ਪਾਰਗ੍ਰਾਮੀ ਸਿੱਧ ਇਸ ਗੱਲ ਦਾ ਮੈਂ ਕੀ ਉੱਤਰ ਦਿਆਂ, ਤੁਸੀਂ ਆਪ ਸਮਝਦੇ ਤੇ ਫੇਰ ਪੁੱਛਦੇ ਹੋ, ਤੁਸਾਂ ਨੂੰ ਉੱਤਰ ਦੇਣਾ ਬਣਦਾ ਨਹੀਂ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥ ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥**

ਚਰਪਟ:- ਕ੍ਰਿਪਾ ਕਰਕੇ ਆਪ ਆਪਣਾ ਆਸ਼ਾ ਜ਼ਰੂਰ ਕਹੋ।

ਗੁਰ ਨਾਨਕ ਦੇਵ ਜੀ-ਜਿਸ ਤਰ੍ਹਾਂ ਮੁਰਗਾਬੀ ਨਦੀ ਵਿੱਚ ਵੱਸਕੇ ਨਦੀ ਨੂੰ ਤਰ ਜਾਂਦੀ ਹੈ, ਡੁਬਦੀ ਨਹੀਂ, ਰੁੜ੍ਹਦੀ ਨਹੀਂ, ਵਸਦੀ ਬੀ ਵਿਚ ਹੈ ਤੇ ਭਿਜਦੀ ਬੀ ਨਹੀਂ। ਜੀਕੂੰ ਕੌਲ ਫੂਲ ਜਲ ਵਿਚ ਉੱਗਦਾ, ਜਲ ਨਾਲ ਪਲਦਾ ਤੇ ਜਲ ਵਿਚ ਝੂੰਮਦਾ ਹੈ, ਪਰ ਜਲ ਤੋਂ ਅਸੰਗ ਤੇ ਉੱਚਾ ਰਹਿੰਦਾ ਹੈ, ਨਾ ਗਲਦਾ ਹੈ ਨਾ ਭਿੱਜਦਾ ਹੈ, ਸਗੋਂ ਖਿੜਦਾ ਤੇ ਖਿੜਾ ਦੇਂਦਾ ਹੈ, ਇਸ ਤਰ੍ਹਾਂ ਨਾਲ ਦੁੱਤਰ ਸੰਸਾਰ ਸਾਗਰ ਨੂੰ ਛੱਡਕੇ ਨਸ ਨਾ ਜਾਵੇ, ਇਸਦੇ ਵਿਚੇ ਰਹੇ, ਇਸੇ ਤੋਂ ਖਾਵੇ, ਪੀਵੇ, ਇਸ ਵਿਚ ਟੁਰੇ ਫਿਰੇ, ਪਰ ਨਾ ਇਸਦੇ ਮੋਹ ਵਿਚ ਰੁੜ੍ਹੇ ਨਾ ਇਸਦੇ ਵਿਯੋਗ ਵਿਚ ਡੁਬੇ। ਸੁਰਤ ਏਸ ਤੋਂ ਉਚੀ ਰਖਕੇ ਅਸੰਗ ਵਰਤੇ ਤੇ ਉਪਰ ਰਹੇ। ਉਹ ਜੁਗਤ ਇਹ ਹੈ ਕਿ ਅਪਣੇ ਅੰਦਰਲੇ ਵਿਚ ਸ਼ਬਦ ਦਾ ਨਿਵਾਸ ਕਰੇ। ਪਰਮੇਸ਼ਰ ਦੇ ਨਾਮ ਦਾ ਜਪ ਕਰੇ। ਸੁਰਤ ਨਾਲ, ਭਾਵ ਮਨ ਨਾਲ, ਮਨ ਬੁੱਧੀ ਤੇ ਸਾਰੀ ਚੇਤਨ ਸੱਤਾ ਨਾਲ, ਸ਼ਬਦ ਅਭਿਆਸ ਕਰੇ। ਸ਼ਬਦ ਦਾ ਅਭਿਆਸ ਹੈ ਨਾਮ ਵਖਾਣੇ, ਨਾਮ ਜਪੇ। ਨਾਮ ਜਪਣ ਨਾਲ ਭਵ ਸਾਗਰ ਤਰ ਜਾਈਦਾ ਹੈ, ਡੁੱਬੀਦਾ ਨਹੀਂ ਕਿਉਂਕਿ ਨਾਮ ਜਪਿਆਂ ਸੁਰਤ ਕੌਲ ਵਾਂਗੂ ਉੱਚੀ ਤੇ ਕੌਲ ਵਾਂਗੂ ਟਹਿਕੀ ਤੇ ਖਿੜੀ ਰਹਿੰਦੀ ਹੈ ਤੇ ਮੁਰਗਾਬੀ ਵਾਂਗੂ ਜਲ ਦੇ ਉੱਪਰ ਤਰਦੀ ਹੈ, ਮੱਛੀ ਵਾਂਗੂ ਜਲ ਦੇ ਅੰਦਰ ਯਾ ਪੱਥਰ ਵਾਂਗੂ ਤਹਿ ਵਿੱਚ ਡੁੱਬੀ ਨਹੀਂ ਰਹਿੰਦੀ।

ਜੰਗਲਾਂ ਦੀ ਏਕਾਂਤ ਭਲੀ ਨਹੀਂ, ਇਕ 'ਵਾਹਿਗੁਰੂ' ਨੂੰ ਜਦ ਮਨ ਵਿਚ ਵਸਾਈ ਰੱਖੇ ਤਾਂ

ਅੰਦਰਲਾ ਏਕਾਂਤੀ ਹੋ ਜਾਂਦਾ ਹੈ*। ਇਸ ਤਰ੍ਹਾਂ ਦੀ ਏਕਾਂਤ ਵਿਚ ਵੱਸੇ। ਸੰਸਾਰ ਨੂੰ ਡਰਾਉਣਾ ਸਮਝਕੇ ਇਸ ਤੋਂ ਹੱਥ ਧੋਕੇ ਨਿਰਾਸਾ ਵਿਚ ਤੇ ਢਹਿੰਦੀਆਂ ਕਲਾਂ ਵਿਚ ਮਨ ਨੂੰ ਰੱਖਕੇ ਬਨਾਂ ਵਿਚ ਨਾ ਰੁਲੇ ਤੇ ਬਰਫਾਂ ਵਿਚ ਨਾ ਗਲੇ, ਪਰ ਆਸਾ ਵਿਚ ਰਹਿਕੇ ਨਿਰਾਸ ਵਰਤੇ। ਜਗਤ ਵਿਚ ਰਹੇ, ਗ੍ਰਿਹਸਤ ਵਿਚ ਵੱਸੇ, ਕਿਰਤ ਕਰੇ ਕਮਾਏ, ਖਾਏ, ਵੰਡੇ, ਪਰਵਾਰ ਬੇਸ਼ਕ ਹੋਵੇ, ਮਿਤ੍ਰ ਸੱਜਣ ਹੋਣ, ਪਰ ਇਸਦੀ ਅੰਦਰ ਦੀ ਪਕੜ ਕਿਸੇ ਨਾਲ ਨਾ ਹੋਵੇ, ਆਸਾ ਵਾਲਿਆਂ ਵਾਂਗੂ ਕੰਮ ਕਰੇ ਤੇ ਵਰਤੇ ਪਰ ਅੰਦਰੋਂ ਨਿਰਾਸ ਰਹੇ। ਨਿਰਾਸ ਇਉਂ ਰਹੇਗਾ ਕਿ ਨਾਮ ਜਪਣ ਨਾਲ ਅੰਦਰਲੇ ਦੀ ਆਸ ਡੋਰੀ-ਪਿਆਰ, ਪ੍ਰੇਮ-ਟੇਕ-ਵਾਹਿਗੁਰੂ ਤੇ ਜਾ ਰਹੇਗੀ, ਫੇਰ ਸੰਸਾਰ ਨਾਲ, ਜਿਸ ਵਿਚ ਵਸਦਾ ਹੈ, ਇਹ ਨਿਰਾਸ ਰਹੇਗਾ, ਵਿਚ ਵਿਚਰੇਗਾ ਪਰ ਲਿਪਾਇਮਾਨ ਨਹੀਂ ਹੋਵੇਗਾ। ਐਉਂ ਅਗੰਮ ਤੇ ਅਗੋਚਰ ਵਾਹਿਗੁਰੂ ਨੂੰ ਆਪ ਅਨੁਭਵ ਕਰੇਗਾ ਤੇ ਹੋਰ ਜੀਵਾਂ ਦੇ ਅਨੁਭਵ ਵਿਚ ਲਿਆਵੇਗਾ। ਜਿਸਦੀ ਅੰਦਰ ਦੀ ਲਿਵ ਪਰਮੇਸ਼ਰ ਵਿਚ ਹੋਵੇਗੀ ਉਸਦੇ ਅੰਦਰ ਜਗਤ ਤ੍ਰਿਸ਼ਨਾ ਨਹੀਂ ਹੋਵੇਗੀ, ਪਰ ਪਰਮੇਸ਼ਰ ਦਾ ਅਨੁਭਵ। ਉਹ ਸਮਰੱਥ ਹੋਵੇਗਾ ਵਾਹਿਗੁਰੂ ਦੇ ਦਰਸ਼ਨ ਕਰਨ ਤੇ ਕਰਾਨ ਦਾ, ਐਸੇ 'ਤਾਰੂ' ਦਾ ਮੈਂ ਬੀ ਦਾਸ ਹਾਂ।

ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ॥
ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥੬॥
ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥
ਕੰਦ ਮੂਲੁ ਆਹਾਰੋ ਖਾਈਐ ਅਉਧੂ ਬੋਲੈ ਗਿਆਨੇ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥
ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੁਲਾਈ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

**ਪਦਾਰਥ**—ਅਰਦਾਸ=ਬੇਨਤੀ। ਚਲਤਉ=ਚੰਚਲ। ਹਾਟੀ ਬਾਟੀ=੧. ਹੱਟੀ। ਉਪਜੀਵਕਾ ਪੈਦਾ ਕਰਨ ਦੇ ਕੰਮ ਕਮਾਮ ਆਦਿ, ਘਰ ਬਾਰ। ੨. ਹਾਟੀ=ਦੁਕਾਨਾਂ, ਮੰਡੀਆਂ, ਸ਼ਹਿਰਾਂ। ਬਾਟੀ=ਰਸਤੇ। ਉਦਿਆਨੇ=ਜੰਗਲ ਵਿਚ, ਉਜਾੜ ਵਿੱਚ। ਕੰਦ=ਫਲ। ਮੂਲ=ਉਹ ਜੜ੍ਹਾਂ ਜੋ ਖਾਈਦੀਆਂ ਹਨ, ਜਿਸ ਤਰ੍ਹਾਂ ਮੂਲੀਆਂ ਹਨ। ਅਉਧੂ=ਸੰਸਾਰਕ ਪਜਾਰ ਤੇ ਜ਼ਿੰਮੇਵਾਰੀਆਂ ਨੂੰ ਪਰੇ ਸੱਟ ਦੇਣ ਵਾਲਾ ਤਿਆਗੀ; ਸੰਨਯਾਸੀ। ਸਾਈ=੧.ਇਹ ਹਈ ੨.=ਸਾਰੀ। ਪੂਤ=ਨਾਦੀ ਪੁਤ੍ਰ, ਚੇਲਾ, ਬਾਲਕਾ। ਭੁਖ=ਤ੍ਰਿਸ਼ਨਾ। ਘਰੁ=ਸਰੂਪ।

**ਅਰਥ**—(ਲੋਹਾਰੀਪਾ ਦਾ ਪ੍ਰਸ਼ਨ-ਹੇ) ਸੁਆਮੀ! ਸੁਣ ਸਾਡੀ ਬੇਨਤੀ, ਮੈਂ (ਇੱਕ) ਸੱਚਾ ਵੀਚਾਰ ਪੁੱਛਦਾ ਹਾਂ, ਆਪ ਨੇ ਗੁੱਸਾ ਨਹੀਂ ਕਰਨਾ (ਕਿ ਇਹ ਵਿਚ ਕਿਉਂ ਬੋਲ ਪਿਆ ਹੈ) ਉੱਤਰ

* ਸੇ ਇਕਾਂਤੀ ਜਿਸੁ ਰਿਦਾ ਥਾਇ॥

ਦੇਣਾ ਕਿ ਗੁਰੂ ਦੁਆਰਾ ਕੀਕੂੰ ਪਾਈਦਾ ਹੈ[1]।

(ਉੱਤਰ:-) ਜਦੋਂ ਸੱਚ ਦਾ ਪਿਆਰ ਲਗ ਜਾਵੇ (ਭਾਵ ਸੱਚੀ ਟੋਲ ਅੰਦਰ ਪੈਦਾ ਹੋ ਆਵੇ ਤਾਂ) ਕਰਤਾਰ (ਗੁਰੂ ਦਾ) ਮੇਲ ਆਪੇ ਮਿਲਾ ਦੇਂਦਾ ਹੈ, (ਗੁਰੂ ਦੇ ਮੇਲ ਨਾਲ ਨਾਮ ਪ੍ਰਾਪਤ ਹੁੰਦਾ ਹੈ) ਨਾਮ ਦੇ ਆਧਾਰ ਨਾਲ ਇਹ ਚੰਚਲ ਮਨ ਸਚੇ ਘਰ (ਸਤਿਸੰਗ ਰੂਪੀ ਘਰ, ਸ੍ਵੈ ਸਰੂਪ, ਯਥਾਰਥ) ਵ੍ਹਿੱਚ ਟਿਕ ਜਾਂਦਾ ਹੈ।੬।

(ਇਹ ਸੁਣਕੇ ਜੋਗੀ ਬੋਲਿਆ ਇਹ ਤ੍ਰੀਕਾ ਵਿਚੇ ਗ੍ਰਿਹਸਤ ਦੇ ਰਹਿਕੇ ਤੇ ਜਲ ਵਿਚ ਕਮਲ ਵਤ ਵੱਸਕੇ ਠੀਕ ਨਹੀਂ ਹੋ ਸਕਦਾ, ਜੋਗ ਦਾ ਅਸਲੀ ਤਰੀਕਾ ਮੈਂ ਦੱਸਦਾ ਹਾਂ:-) ਘਰ ਬਾਰ ਤੋਂ ਵੱਖਰਾ, ਉਜਾੜਾਂ ਵਿਚ ਰੁੱਖਾਂ ਤੇ ਬਿਰਛਾਂ ਹੇਠ (ਦਿਨ ਕਟੀ ਕਰ) ਭੋਜਨ ਕੰਦ ਮੂਲ ਦਾ ਖਾਏ, ਅਉਧੂਤ ਰਹੇ ਤੇ ਗਲ ਬਾਤ ਗਿਆਨ (ਬਿਨ ਹੋਰ ਨਾ) ਕਰੇ, ਤੀਰਥਾਂ ਦੇ ਇਸ਼ਨਾਨ ਕਰੇ, ਤੇ ਉਹਨਾਂ ਦੇ ਸੁਖ ਫਲ ਪਾਏ, ਤਾਂ ਜੋ ਕੋਈ ਮੈਲ (ਇਸਨੂੰ) ਨਾ ਲਗ ਸੱਕੇ। ਗੋਰਖ ਦਾ ਬਾਲਕਾ ਲੁਹਾਰੀਪਾ ਬੋਲਦਾ ਹੈ ਕਿ ਜੋਗ ਦੀ ਜੁਗਤ (ਅਸਲ) ਇਹ ਹੈ।੭।

(ਗੁਰੂ ਜੀ ਦਾ ਪ੍ਰਤਿ ਉੱਤਰ:- ਬੇਸ਼ਕ ਰਹੇ) ਘਰ ਬਾਰ (ਵਿਚ, ਪਰ ਵਿਚੇ ਖਚਿਤ ਹੋ ਜਾਣ ਵਾਲੀ ਅਵਿਦ੍ਯਾ[2] ਰੂਪੀ) ਨੀਂਦ ਨਾ ਆਵੇ, (ਅਤੇ) ਚਿਤ ਨੂੰ ਪਰਾਏ ਘਰ[3] (ਦੇ ਲਾਲਚ) ਵਿਚ ਡੁਲਣ ਨਾ ਦੇਵੇ, ਨਾਮ ਤੋਂ ਬਿਨਾਂ (ਹੋਰ ਤੀਰਥਾਂ, ਬਨਾਂ, ਰੁੱਖਾਂ ਤੇ ਕੰਦ ਮੂਲਾਂ ਨਾਲ) ਮਨ (ਨਿਜ) ਟੇਕ ਤੇ ਨਹੀਂ ਟਿਕਦਾ ਤੇ ਤ੍ਰਿਸ਼ਨਾਂ ਦੂਰ ਨਹੀਂ ਹੁੰਦੀ। ਹੱਟਾਂ ਤੇ ਬਜ਼ਾਰਾਂ (ਵਿਚ ਵਸਦਿਆਂ) ਗੁਰੂ ਨੇ ਸਰੂਪ ਦਿਖਾ ਦਿਤਾ ਹੈ, (ਜਿਥੇ) ਸਹਜ ਅਵਸਥਾ (ਵਿਚ) ਸਚ ਦਾ ਵਪਾਰ ਕਰੀਦਾ ਹੈ, ਨੀਂਦ ਘੱਟ ਤੇ ਅਹਾਰ ਥੋੜਾ, ਤੇ ਤੱਤ ਦਾ ਵੀਚਾਰ (ਇਹ ਵਰਤਾਉ ਵਰਤੀ ਦਾ ਹੈ ਕਹਿੰਦੇ ਹਨ ਗੁਰੂ) ਨਾਨਕ।੮।

**ਭਾਵ**—ਉਪਰਲੇ ਉੱਤਰ ਪ੍ਰਸ਼ਨ ਦੇ ਸਮਝਣ ਲਈ ਸਪਸ਼ਟ ਭਾਵ ਖੁਲ੍ਹੇ ਵਾਰਤਕ ਤ੍ਰੀਕੇ ਤੇ ਅਉਂ ਵਰਣਨ ਹੋ ਸਕਦੇ ਹਨ:-

ਮਹਾਰਾਜ ਦੇ ਉੱਤਰ ਸੁਣਕੇ ਲੁਹਾਰੀਪਾ ਨਾਮੇ ਜੋਗੀ ਨੂੰ ਸੰਸਾ ਫੁਰਿਆ ਕਿ 'ਇਹ ਮੰਤ੍ਰ ਤਾਂ ਗੁਰੂ ਬਿਨਾਂ ਨਹੀਂ ਤੇ ਗੁਰੂ ਪੂਰਨ ਲੱਭਣਾ ਕਠਨ ਹੈ। ਪੁਛੀਏ ਕਿ ਗੁਰੂ ਕੀਕੂੰ ਲੱਭਦਾ ਹੈ?' ਸੋ ਉਸ ਨੇ ਪੁੱਛਿਆ ਕਿ ਹੇ ਸੁਆਮੀ ਜੀ! ਮੈਂ ਦੋਹਾਂ ਦੀ ਹੋ ਰਹੀ ਗਲ ਵਿਚ ਦਖਲ ਦੇਂਦਾ ਹਾਂ, ਆਪਨੇ ਖ਼ਫ਼ਾ ਨਹੀਂ ਹੋਣਾ ਕਿਰਪਾ ਕਰਕੇ ਉੱਤਰ ਬਖਸ਼ਣਾ ਕਿ ਨਾਮ ਦਾਤਾ ਗੁਰੂ ਕੀਕੂੰ ਲੱਭਦਾ ਹੈ?

---

੧. ਇਉਂ ਬੀ ਅਰਥ ਕਰਦੇ ਹਨ:-ਪ੍ਰਸ਼ਨ= 'ਕਿਉਂ ਪਾਈਐ'?
ਉੱਤਰ= 'ਗੁਰਦੁਆਰੋ'।
ਪ੍ਰਸ਼ਨ= 'ਇਹੁ ਮਨੁ ਚਲਤਉ ਸਚ ਘਰ ਬੈਸੈ' ਕਿਸ ਤਰ੍ਹਾਂ?
ਉੱਤਰ= 'ਨਾਨਕ ਨਾਮੁ ਅਧਾਰੋ'।
ਪ੍ਰਸ਼ਨ= 'ਆਪੇ ਮੇਲਿ ਮਿਲਾਏ ਕਰਤਾ' ਕਿਸ ਪ੍ਰਕਾਰ?
ਉੱਤਰ= ਜੇ 'ਲਾਗੈ ਸਾਚਿ ਪਿਆਰੋ'!

੨. ਮਨ ਸੋਇਆ ਮਾਇਆ ਬਿਸਮਾਦ।

੩. ਪਰ ਘਰ=ਪਰਾਇਆ ਘਰ। ਅਪਣਾ ਘਰ ਸ੍ਵੈ ਸਰੂਪ ਹੈ, ਇਸ ਤੋਂ ਅਤ੍ਰਿਕਤ ਦਾ ਜੋ ਲਾਲਚ ਹੈ ਸੋ ਪਰਾਏ ਘਰ ਦਾ ਲਾਲਚ ਹੈ। ੨. ਪਰਾਏ ਪਦਾਰਥ, ੩. ਪਰਾਈ ਇਸਤ੍ਰੀ।

ਗੁਰੂ ਜੀ-ਜਗਜਾਸੂ ਆਪ ਆਤਮ ਦ੍ਰਿਸ਼ਟੀ ਨਹੀਂ ਰਖਦਾ ਇਸ ਕਰਕੇ ਆਤਮ ਤਤ ਵੇਤਾ ਨੂੰ ਪਛਾਣ ਨਹੀਂ ਸਕਦਾ, ਗੁਰੂ ਦੀ ਪਛਾਣ ਯਾ ਗੁਰੂ ਨੂੰ ਹੈ ਜੋ ਆਪੇ ਦਾ ਗਜਾਤਾ ਹੈ, ਜਾਂ ਅਕਾਲ ਪੁਰਖ ਨੂੰ ਹੈ, ਜਿਸਨੇ ਉਸਨੂੰ ਸਾਜਿਆ ਹੈ। ਇਸ ਲਈ ਜਗਜਾਸੂ ਦੇ ਅੰਦਰ ਜੇ ਸੱਚਾ ਪਿਆਰ ਹੋਵੇ ਕਿ ਮੈਨੂੰ ਕਿਵੇਂ 'ਗੁਰੂ' ਮਿਲੇ, ਸੱਚੀ ਭੁੱਖ, ਸੱਚੀ ਤਲਾਸ਼ ਗੁਰੂ ਦੀ ਹੋਵੇ, ਤਦ ਇਹ ਸੱਚੀ ਲੋਚਨਾ ਵਾਹਿਗੁਰੂ ਦੇ ਮਨ ਮੇਹਰ ਪਾਵੇਗੀ ਤੇ ਵਾਹਿਗੁਰੂ ਗੁਰੂ ਦਾ ਮਿਲਾਪ ਕਰਾਏਗਾ, ਤੇ ਗੁਰੂ ਨਾਮ ਨਿਵਾਸ ਕਰਾਏਗਾ ਤੇ ਨਾਮ ਨਿਵਾਸ ਚੰਚਲ ਮਨ ਨੂੰ ਬੰਨ੍ਹ ਲਏਗਾ।

ਇਹ ਜੋਗੀ ਲੋਹਾਰੀਪਾ ਨੂੰ ਸਤਿਗੁਰ ਦਾ ਤ੍ਰੀਕਾ ਪਸੰਦ ਨਹੀਂ ਆਇਆ। ਜਿਸ ਵਿਚ ਆਪ ਨੇ ਗ੍ਰਿਹਸਤ ਵਿਚ ਵੱਸਣਾ, ਫੇਰ ਅਲੇਪ ਰਹਿਣਾ, ਸੱਚੇ ਪਜਾਰ ਤੇ ਦਿਲ ਦੀ ਸਿੱਕ ਤੇ ਸਤਿਸੰਗ ਦੀ ਟਹਿਲ ਕਰਨੀ ਤੇ ਵਾਹਿਗੁਰੂ ਨਾਮ ਜਪਣਾ ਮੂਲ ਸਾਧਨ ਦੱਸੇ ਹਨ। ਇਸਦਾ ਪਜਾਲ ਤਜਾਗ ਦਾ ਹੈ, ਸੋ ਦੱਸਦਾ ਹੈ ਕਿ ਅਉਧੂ ਹੋਵੇ (ਛੱਡਕੇ ਸੱਟ ਦਿੱਤੇ ਹੋਣ ਜਿਸਨੇ ਸੰਸਾਰ ਦੇ ਰਸ, ਝਾਂਝੇ ਤੇ ਜ਼ਿੰਮੇਵਾਰੀਆਂ, ਉਹ ਅਉਧੂ ਹੈ) ਇਹੋ ਗਜਾਨ ਕਥਨ ਕਰੇ ਕਿ ਜਗਤ ਦੁਖ ਰੂਪ ਹੈ। ਇਸ ਦਾ ਤਜਾਗ ਦਾ ਸਰੂਪ ਹੈ, ਕਾਰ ਵਿਹਾਰ ਸ਼ਹਿਰ ਗਿਰਾਂ ਬਸਤੀਆਂ ਛੱਡਕੇ ਉਜਾੜੀਂ ਰਹੇ ਤੇ ਤੀਰਥ ਸੇਵੇਂ। ਇਸਦਾ ਪ੍ਰਤਿ ਉਤਰ ਫੇਰ ਗੁਰੂ ਜੀ ਇਸ ਪ੍ਰਕਾਰ ਦੇਂਦੇ ਹਨ:- ਇਹ ਠੀਕ ਨਹੀਂ ਵਿਹਾਰ ਕਾਰ ਦੇ ਵਿੱਚੇ ਰਹੇ ਪਰ ਤਦ-ਰੂਪ ਹੋਕੇ ਮਾਯਾ ਦੀ ਨੀਂਦੇ ਨਾਂ ਸੌਂ ਜਾਵੇ, ਅਪਣੇ ਅੰਦਰਲੇ ਟਿਕਾਣੇ ਉੱਚਾ ਰਹੇ, ਬਾਹਰ ਦੇ ਪਦਾਰਥਾਂ ਦੀ ਤ੍ਰਿਸ਼ਨਾ ਵਿਚ ਡੋਲਦਾ ਨਾ ਫਿਰੇ, ਅਹਾਰ ਮਿਤ ਦਾ ਖਾਏ ਜੋ ਸਰੀਰ ਮਨ ਨੂੰ ਢਾਹ ਨਾ ਲਵੇ ਤੇ ਸਵੇਂ ਮਿਤ ਦਾ ਜੋ ਆਲਸ ਮਨ ਨੂੰ ਢਿੱਲਿਆਂ ਨਾ ਕਰੇ। ਬੁਧੀ ਨਾਲ ਤਤ ਦਾ ਬੀਚਾਰ ਰਖੇ, ਸਹਜ ਪਦ ਵਿਚ ਖੇਡੇ। ਪਰ ਇਹ ਸਾਰੀ ਧੁਰ ਟੇਕ ਨਾਮ ਨਾਲ ਬੱਝਦੀ ਹੈ ਸੋ ਸਦਾ ਨਾਮ ਦੇ ਆਸਰੇ ਰਹੇ।

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾਝੋਲੀ ਖਿੰਥਾ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟ ਦਰਸਨ ਇਕ ਪੰਥਾ॥**
**ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥**
**ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥੯॥**

**ਪਦਾਰਥ**—ਦਰਸਨੁ=ਸਾਸਤ੍ਰ, ਮਤ, ਮਜ਼ਹਬ। ਜੋਗਿੰਦ੍ਰਾ=ਜੋਗੀਆਂ ਦਾ ਇੰਦ੍ਰ। ਜੋਗੀਆਂ ਦਾ ਗੁਰੂ ਯਾ ਆਚਾਰਯ। ਖਿੰਥਾ=ਗੋਦੜੀ, ਖਟ ਦਰਸ਼ਨ=ਛੇ ਸ਼ਾਸਤ੍ਰ[1]:- ਵਿਸ਼ੇਸ਼ਕ, ਮੀਮਾਂਸਾ, ਨਯਾਯ, ਸਾਂਖ, ਜੋਗ, ਵੇਦਾਂਤ।

**ਅਰਥ**—(ਸਿੱਧ ਬੋਲਿਆ:-ਹੇ ਨਾਨਕ! ਸਾਡੇ) ਦਰਸ਼ਨ ਦਾ (ਤੁਸੀਂ) ਭੇਖ ਧਾਰਨ ਕਰੋ, ਤੁਹਾਨੂੰ ਜੋਗਿੰਦ੍ਰ (ਦਾ ਖਿਤਾਬ ਦਿਆਂਗੇ) ਮੁੰਦ੍ਰਾ (ਪਹਿਨ ਲਵੋ) ਝੋਲੀ ਤੇ ਗੋਦੜੀ (ਧਾਰ ਲਵੋ) ਛੇ ਦਰਸ਼ਨਾਂ ਵਿਚੋਂ ਇਕ ਪੰਥ (ਜੋਗ ਦਾ ਲਵੋ, ਉਸ ਜੋਗ ਦੇ ਬਾਰਾਂ ਫਿਰਕੇ ਹਨ, ਉਨ੍ਹਾਂ) ਬਾਰਾਂ ਵਿੱਚੋਂ ਇੱਕ[2] (ਨੂੰ) ਸੇਵੋ। ਹੇ ਪੁਰਖ! ਇਸ ਬਿਧ (ਭੇਖ ਧਾਰਕੇ, ਫੇਰ) ਮਨ ਨੂੰ ਸਮਝਾਈਦਾ ਹੈ, ਫੇਰ (ਕਾਲ ਦੀ) ਚੋਟ ਨਹੀਂ ਖਾਈਦੀ; (ਕਹਿੰਦੇ ਹਨ ਗੁਰੂ). ਨਾਨਕ (ਸਿੱਧ ਐਉਂ) ਬੋਲਿਆ ਕਿ ਗੁਰੂ ਦੁਆਰੇ ਬੁੱਝੀਦਾ ਹੈ, ਜੋਗ ਦੀ ਜੁਗਤ ਐਉਂ ਪਾਈਦੀ ਹੈ।੯।

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**

੧. ਕਈ ਛੇ ਫਿਰਕੇ ਆਖਦੇ ਹਨ, ਜੋਗੀ, ਜੰਗਮ, ਸੰਨਜਾਸੀ, ਸ੍ਰੇਵੜੇ, ਬੈਰਾਗੀ, ਮਦਾਰੀ।

੨. ਆਈ ਪੰਥ, ਜਿਸਦੇ ਪੈਰੋ ਇਹ ਸਿੱਧ ਆਪ ਸਨ।

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥
ਖਿੰਥਾ ਝੋਲੀ ਭਰਿ ਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ॥
ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥੧੦॥
ਊਂਧਉ ਖਪਰੁ ਪੰਚ ਭੂ ਟੋਪੀ॥ ਕਾਂਇਆ ਕੜਾਸਣੁ ਮਨੁ ਜਾਗੋਟੀ॥
ਸਤੁ ਸੰਤੋਖੁ ਸੰਜਮੁ ਹੈ ਨਾਲਿ॥ ਨਾਨਕ ਗੁਰਮੁਖਿ ਨਾਮੁ ਸਮਾਲਿ॥੧੧॥

**ਪਦਾਰਥ**—ਨਿਰੰਤਰਿ=ਲਗਾਤਾਰ। ਨਾਈ=੧.ਨਜਾਉਂ। ੨. ਵਡਿਆਈ, ੩. ਨਾਮ। ਊਂਧਉ=ਉਲਟੇ ਮਨ ਨੂੰ ਸਿੱਧਾ ਕਰਨਾ। ਪੰਚ ਭੂ[1]=ਪੰਚ ਭੂ ਆਤਮਾ 'ਮਨ' ਨੂੰ ਆਖਦੇ ਹਨ। ਪੰਜ ਤਰ੍ਹਾਂ ਦੀ ਸੂਖਮ ਅੰਸ਼ ਤੋਂ ਬਣਿਆਂ ਮਨ। ਕੜਾਸਣ=ਪੇਟਕਾ ਇੱਕ ਪ੍ਰਕਾਰ ਦਾ। ਜਾਗੋਟੀ=੧. ਸੇਲ੍ਹੀ। ੨. ਲੰਗੋਟਾ।

**ਅਰਥ**—(ਉੱਤਰ ਗੁਰੂ ਜੀ ਦਾ:-) ਅੰਦਰ (ਅਪਣੇ ਅਸਾਂ) ਸ਼ਬਦ ਦਾ ਲਗਾਤਾਰ[2] (ਨਿਵਾਸ ਪ੍ਰਾਪਤ ਕੀਤਾ ਹੈ ਇਹ ਜੋਗੇਂਦ੍ਰ ਪਦ ਹੈ) ਹਉਮੈ (ਤੇ) ਮਮਤਾ (ਦੋਵੇਂ) ਦੂਰ ਕੀਤੀਆਂ ਹਨ, (ਇਹ ਦੋਵੇਂ ਮੁੰਦਰਾਂ ਹਨ), ਕਾਮ, ਕ੍ਰੋਧ, ਹੰਕਾਰ, (ਤਿੰਨਾਂ ਨੂੰ) ਦੂਰ ਕੀਤਾ ਹੈ, (ਇਹ ਦਰਸ਼ਨ ਅਸਾਂ ਧਾਰਿਆ ਹੈ), ਗੁਰੂ ਦੇ ਸ਼ਬਦ ਦੀ ਸੋਝੀ (ਗਜਾਨ) ਹੋ ਆਈ ਹੈ, (ਇਹ ਸਾਡਾ ਪੰਥ ਹੈ), ਗੋਦੜੀ (ਅਸਾਂ ਇਸ ਸ਼ੁਭ ਮੱਤ ਦੀ ਲਈ ਹੈ ਕਿ ਪਰਮੇਸ਼ਰ ਸਾਰੇ) ਪਰੀ ਪੂਰਨ (ਵਜਾਪਕ) ਹੋ ਰਿਹਾ ਹੈ, ਝੋਲੀ (ਅਸਾਂ ਅੱਠ ਪਹਿਰ ਇਹ ਅੱਡ ਰਖੀ ਹੈ, ਕਿ ਹੇ) ਪਰਮੇਸ਼ਰ (ਤੂੰ ਜੋ) ਇਕੋ ਹੈਂ, ਨਾਨਕ ਨੂੰ ਤਾਰ ਲੈ[3]। ਵਾਹਿਗੁਰੂ ਸੱਤ ਹੈ, ਉਸਦਾ ਨਜਾਉਂ ਸੱਚਾ ਹੈ, (ਇਹ ਗੱਲ ਅਸਾਂ) ਗੁਰਾਂ ਦੀ ਖਰੀ ਬਾਣੀ (ਦੁਆਰਾ) ਸਮਝ ਲਈ ਹੈ।੧੦।

ਉਲਟੇ (ਮਨ ਨੂੰ ਸਿਧਾ ਕਰਨਾ ਸਾਡਾ) ਖੱਪਰ (ਹੈ), ਮਨ (ਵੱਸ ਕਰਨਾ) ਟੋਪੀ (ਹੈ), ਕਾਇਆਂ ਨੂੰ ਵਿਕਾਰਾਂ ਤੋਂ ਕੜ ਲੈਣਾ ਕੜਾਸਨ ਹੈ, ਮਨ (ਨੂੰ ਸਰੂਪ ਵਿਚ ਜੋੜਨਾ ਇਹ) ਜਗੋਟੀ ਹੈ, ਸਤ ਸੰਤੋਖ ਦਾ ਨਾਲ ਹੋਣਾ (ਚੇਲਿਆਂ) ਦੇ ਨਾਲ ਹੋਣ ਵਤ ਹੈ। (ਕਹਿੰਦੇ ਹਨ ਗੁਰੂ) ਨਾਨਕ ਗੁਰੂ ਮੁਖ ਨਾਮ ਦੀ ਸੰਭਾਲ (ਇਹ ਸਾਡੀ ਜੋਗ ਦੀ ਜੁਗਤੀ ਹੈ।)੧੧।

**ਭਾਵਾਰਥ**—ਸਤਿਗੁਰ ਜੀ ਦੀ ਸਾਰ ਸਿੱਧਾਂਤ ਵਾਲੀ ਗੱਲ ਬਾਤ ਸੁਣਕੇ ਜੋਗੀ ਹੈਰਾਨ ਹੁੰਦੇ ਹਨ; ਉੱਤਰ ਦੇ ਨਹੀਂ ਸਕਦੇ, ਉਨ੍ਹਾਂ ਦੇ ਅੰਦਰ ਉਹੋ ਪੁਰਾਣੇ ਜਨਮ ਤੋਂ ਸਿਖੇ ਵਹਿਮ ਉਠਦੇ ਹਨ ਕਿ ਭੇਖ ਧਾਰੇ ਬਿਨਾਂ ਕੋਈ ਗੁਰੂ ਨਹੀਂ ਹੋ ਸਕਦਾ, ਕੋਈ ਮੁਕਤ ਨਹੀਂ ਪਾ ਸਕਦਾ, ਇਨ੍ਹਾਂ ਜੋਗ ਦਾ ਭੇਖ ਧਾਰਿਆ ਨਹੀਂ। ਇਸ ਲਈ ਉਪਦੇਸ਼ ਕਰਦੇ ਹਨ ਕਿ:- ਭੇਖ ਧਾਰਨ ਕਰੋ ਜੁਗੇਂਦ੍ਰ ਆਚਾਰਯ ਬਣੋਂ। ਭਾਵੇਂ ਸਾਧੂ ਬਾਣਾ ਤੁਸਾਡਾ ਹੈ ਪਰ ਇਹ ਦਰਸ਼ਨ ਭੇਖ ਨਹੀਂ, ਛਿਆਂ ਮੰਨਿਆਂ ਦਰਸ਼ਨਾਂ ਵਿੱਚੋਂ ਸ਼ਰੋਮਣੀ ਮਤ ਜੋਗ ਦਾ ਭੇਖ ਲਓ, ਕੰਨ ਪੜਾਓ, ਮੁੰਦ੍ਰਾ ਪਾਓ, ਝੋਲੀ ਪਾਓ, ਭਿਖਿਆ ਕਰੋ, ਦਰ ਦਰ ਅਲਖ ਜਗਾਓ, ਇਕ ਗੋਦੜੀ ਰੱਖੋ: ਜਿਸ ਵਿੱਚ ਸਾਰਾ ਨਿਰਬਾਹ ਟੋਰੋ, ਜਦ ਤਕ ਤੁਸੀਂ ਇਕ ਦਰਸ਼ਨ ਨੂੰ ਅਪਣਾ ਮਤ ਨਾ ਬਣਾਓ, ਭੇਖ ਨਾਲੋਂ ਸੰਸਾਰ ਦਾ ਤਿਆਗ ਕਰਕੇ ਕੇਵਲ ਨਿਰਬਾਹ ਮਾਤਰ ਗੋਦੜੀ ਆਦਿ ਤੇ ਆਪਣੀਆਂ ਲੋੜਾਂ ਨਾ ਲੈ ਆਓ, ਜੋਗ ਦੀ ਜੁਗਤੀ ਤੁਸੀਂ ਜਾਣ ਹੀ ਨਹੀਂ ਸਕਦੇ, ਕਿਉਂਕਿ ਕਦੇ ਕਿਸੇ ਜੋਗੀ ਨੇ ਗੁੱਝੀ ਜੁਗਤ ਦੱਸੀ ਹੀ ਨਹੀਂ, ਤੁਸਾਂ ਨੇ ਭੇਖ ਜੋਗ ਦਾ ਲਿਆ ਨਹੀਂ, ਕਿਉਂਕਿ ਖਿੰਥਾ ਝੋਲੀ ਮੁੰਦਰਾਂ ਆਦਿ ਤੁਹਾਡੇ ਪਾਸ ਹਨ ਹੀ ਨਹੀਂ, ਸੋ ਪ੍ਰਤੱਖ ਹੈ ਕਿ ਤੁਹਾਨੂੰ ਜੋਗ ਦੀ ਜੁਗਤਿ ਪ੍ਰਾਪਤ ਹੋਈ ਹੀ ਨਹੀਂ, ਸੋ ਇਸ ਬਿਨਾਂ ਜੋ ਧਰਮ ਤੁਸੀਂ ਕਹਿ ਰਹੇ

੧. ਪੰਜ ਤੱਤਾਂ ਦੀ ਰਹਿਣੀ:- ਖਿਮਾਂ, ਨਿਰਬਲਤਾ, ਸੰਮਤਾ, ਸਹਜ, ਨਿਰਲੇਪਤਾ।
੨. ਲਗਾਤਾਰ ਸ਼ਬਦ (ਬ੍ਰਹਮ) ਨੂੰ ਅੰਦਰ ਪਛਾਣਿਆ ਹੈ। ੩. ਅਥਵਾ ਤਾਰੇਗਾ।

ਹੋ, ਠੀਕ ਨਹੀਂ, ਡਰ ਹੈ ਕਿ ਚੋਟ ਖਾਓਗੇ ਕਾਲ ਦੀ। ਸੋ ਚੰਗਾ ਹੋਵੇ ਕਿ ਹੁਣ ਭੇਖ ਧਾਰਨ ਕਰ ਲਓ।

ਗੁਰੂ ਜੀ ਦਾ ਉੱਤਰ:- ਵਾਹਿਗੁਰੂ ਦੇ ਨਾਮ ਦਾ ਅੰਦਰ ਐਸਾ ਨਿਵਾਸ ਹੋ ਜਾਵੇ ਕਿ ਕਿਸੇ ਵੇਲੇ ਵਿੱਥ ਨਾ ਪਵੇ; ਊਠਤ ਬੈਠਤ, ਸੋਵਤ, ਚਲਤ, ਲਗਾਤਾਰ ਕੰਮ, ਕਾਜ, ਘਰ, ਬਾਰ ਵਿਚ ਸਦਾ ਵਾਹਿਗੁਰੂ ਯਾਦ ਰਹੇ, ਤੇ ਫੇਰ ਹਉਮੈ ਤੇ ਮਮਤਾ ਦੂਰ ਰਹੇ। ਭਾਵ ਤ੍ਰਿਸ਼ਨਾ ਨਿਵਰੀ ਰਹੇ ਤੇ ਇੰਦ੍ਰੇ ਦੁੱਖ ਨਾ ਦੇਣ। ਕਾਮ ਕ੍ਰੋਧ ਅਹੰਕਾਰ ਦੇ ਆਦੇਸ਼ ਨਾਲ ਲਿਵ ਤੋਂ ਬਾਹਰ ਨਾ ਆਉਣ, ਤਦ ਬਾਕੀ ਕੀ ਰਹਿ ਜਾਂਦਾ ਹੈ? ਗੁਰੂ ਦੇ ਸ਼ਬਦ ਨਾਲ ਇਹ ਸੋਝੀ ਪੈ ਜਾਣੀ ਪੂਰਨ ਕਲਿਆਨ ਕਾਰਕ ਹੈ। ਇਹ ਜੋਗ ਹੈ, ਇਹੀ ਤਪ ਹੈ। ਜੋਗੀਆਂ ਦੀ ਗੋਦੜੀ ਆਦਿ ਜੋ ਤੁਸਾਂ ਕਹੀਆਂ ਹਨ, ਮਨ ਜੁੜਨ, ਕਿ ਲਿਵ ਲਗਣ, ਕਿ ਤ੍ਰਿਸ਼ਨਾ ਜਿੱਤਣ ਦੀਆਂ ਏਹ ਕੋਈ ਮੱਦਦਗਾਰ ਨਹੀਂ, ਅਸਾਂ ਤਾਂ ਸ਼ੁਭ ਗੁਣ ਧਾਰਨ ਕੀਤੇ ਹਨ, ਜੋ ਅਸਲੀ ਜੋਗ ਹਨ। ਸੋ ਇਹ ਹਨ:-

(੧) ਪਰਮੇਸ਼ਰ ਪਰੀ ਪੂਰਨ ਹੈ, ਅਸਾਂ ਉਸਦੀ ਹਜ਼ੂਰੀ ਵਿਚ ਵੱਸਣਾ ਹੈ, ਉਸਨੂੰ ਹਾਜ਼ਰ ਨਾਜ਼ਰ ਜਾਨਣਾ ਹੈ[੧]। (੨) ਉਸਦੀ ਹਜ਼ੂਰੀ ਵਿਚ ਵੱਸਕੇ, ਅਰਦਾਸ ਵਿਚ ਰਹਿਣਾ ਹੈ, ਕਿ ਹੇ ਵਾਹਿਗੁਰੂ ਜੀ ਸਾਨੂੰ ਤੁਸੀਂ ਤਾਰ ਲਵੋ[੨]। ਇਸ ਤਰ੍ਹਾਂ ਮਨ ਜੋ ਉਲਟਾ ਹੋ ਰਿਹਾ ਹੈ, ਪਰਮੇਸ਼ਰ ਵਿਮੁਖ ਹੈ ਤੇ ਸੰਸਾਰ ਨੂੰ ਸਨਮੁਖ ਹੈ, ਅਸਾਂ ਵਾਹਿਗੁਰੂ ਵਲ ਸਨਮੁਖ ਕਰ ਦੇਣਾ ਹੈ[੩]। (੩) ਨੀਵਾਂ ਮਨ ਜੋ ਪੰਚ ਭੂਤਾਂ ਦਾ ਹੈ[੪] ਇਸ ਨੂੰ ਜ਼ੋਰ ਨਾ ਕਰਨ ਦੇਣਾ, ਬੁੱਧੀ ਦੇ ਵੱਸ ਵਿਚ ਰਖਣਾ, (ਮਨ ਨੀਵਾਂ ਮਤ ਉੱਚੀ)। (੪) ਇੰਦ੍ਰਿਆਂ ਨੂੰ ਰੋਕਕੇ ਰੱਖਣਾ, (੫) ਮਨ ਨੂੰ ਬ੍ਰਹਮਾਕਾਰ ਰਖਣਾ, (੬) ਸੱਤ, (੭) ਸੰਤੋਖ, ਸੰਜਮ, ਇਹ ਸਾਰੇ ਸ਼ੁਭ ਗੁਣ ਤੇ ਨਿਰੰਤਰ ਅੰਦਰਲੇ ਦਾ ਹਜ਼ੂਰੀ ਵਾਸਾ, ਇਸ ਤੋਂ ਵੱਧ ਜੋਗ, ਜੋਗ ਦਾ ਭੇਖ ਤੇ ਜੋਗ ਦੇ ਸਾਮਾਨ ਹੋਰ ਕੋਈ ਨਹੀਂ ਹਨ। ਤੁਸੀਂ ਸਾਰੇ ਮੁਰਦਾ ਸਾਮਾਨਾਂ ਵਿਚ ਮੁਰਦਾ ਰਸਮ ਪਰੱਸਤੀਆਂ ਵਿਚ ਗਿਰ ਰਹੇ ਹੋ। ਜੋਗ ਦੀ ਰੂਹ, ਜੋਗ ਦੀ ਜ਼ਿੰਦਗੀ ਦੇ ਤੁਸੀਂ ਜਾਣੂ ਨਹੀਂ ਰਹੇ। ਸਿੱਧ ਦਾ ਪ੍ਰਸ਼ਨ:-

| ਮੂਲ | ਅਰਥ |
| --- | --- |
| **ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ॥ ਕਵਨੁ ਸੁ ਆਵੈ ਕਵਨੁ ਸੁ ਜਾਇ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥ ੧੨ ॥** | (ੳ) ਗੁਪਤ ਕੌਣ ਹੈ? (ਅ) ਮੁਕਤ ਕੌਣ ਹੈ? (ੲ) ਅੰਦਰ ਬਾਹਰ ਜੁੜਿਆ ਹੋਇਆ ਕੌਣ ਹੈ? (ਸ) ਕੌਣ ਆਉਂਦਾ ਤੇ ਕੌਣ ਜਾਂਦਾ ਹੈ? (ਹ) ਕੌਣ ਤਿੰਨਾਂ ਭਵਨਾਂ ਵਿੱਚ ਸਮਾ ਰਿਹਾ ਹੈ?॥੧੨॥ |
| ਗੁਰੂ ਜੀ ਦਾ ਉੱਤਰ:- **ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥ ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥ ਮਨਮੁਖਿ ਬਿਨਸੈ ਆਵੈ ਜਾਇ ॥ ਨਾਨਕ ਗੁਰਮੁਖਿ ਸਾਚਿ ਸਮਾਇ ॥ ੧੩ ॥** | (ੳ) (ਗੁਪਤਾ ਉਹੋ ਹੈ ਜੋ) ਹਰ ਸਰੀਰ ਵਿਚ ਗੁਪਤ (ਵਯਾਪਕ ਹੈ), (ਅ) (ਪਰ ਜੋ ਪ੍ਰਾਣੀ) ਗੁਰਮੁਖਿ (ਹੋਇਆ ਹੈ ਸੋ) ਮੁਕਤ ਹੈ। (ੲ) ਅੰਦਰ ਬਾਹਰ ਦੀ ਜੁਗਤ ਸ਼ਬਦ ਹੈ (ਭਾਵ ਨਾਮ ਦਾ ਜਪਣਾ, ਬਾਹਰ ਦੀ ਜੁਗਤ; ਹਿਰਦੇ ਨਾਮ ਨਿਵਾਸ, ਅੰਦਰ ਦੀ ਜੁਗਤ[੫])। (ਸ) ਮਨਮੁਖ ਮਰਦਾ ਆਉਂਦਾ ਤੇ ਜਾਂਦਾ ਹੈ, (ਜੰਮਦਾ ਮਰਦਾ ਹੈ); (ਹ) ਕਹਿੰਦੇ ਹਨ ਗੁਰੂ) ਨਾਨਕ ਗੁਰੂ ਦੁਆਰਾ (ਇਹ ਗਯਾਨ ਮਿਲਿਆ ਹੈ ਕਿ ਤ੍ਰਿਭਵਣ ਵਿਚ) "ਸਚ" ਸਮਾ ਰਿਹਾ ਹੈ॥੧੩॥ |

੧. ਗੋਦੜੀ। ੨. ਝੋਲੀ। ੩. ਖੱਪਰ। ੪. ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕਾ ਜੀਉ॥{ਗਉ: ਕਬੀ: ਬਾ: ਅਖ-੩੩} ੫. ਅਥਵਾ, ਅੰਦਰ ਬਾਹਰ ਬ੍ਰਹਮ ਸਭ ਨਾਲ ਜੁੜ ਰਿਹਾ ਹੈ।

ਸਿੱਧ ਦਾ ਪ੍ਰਸ਼ਨ:-

**ਕਿਉ ਕਰਿ ਬਾਧਾ ਸਰਪਨਿ ਖਾਧਾ॥ ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥ ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥ ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥**

(ੳ) (ਜੀਵ) ਕਿੱਕੁਰ ਬੱਝ ਗਿਆ, ਤੇ ਮਾਇਆ (ਸਪਣੀ) ਨੇ ਖਾ ਲਿਆ? (ਅ) ਕਿੱਕੁਰ (ਜਨਮ ਵਿਅਰਥ) ਗੁਆਇਆ? (ੲ) ਕਿੱਕੁਰ (ਫੇਰ) ਲੱਭਿਆ? (ਸ) ਕਿੱਕੁਰ ਨਿਰਮਲ ਹੁੰਦਾ ਹੈ? (ਹ) ਕਿੱਕੁਰ ਹਨੇਰਾ ਹੁੰਦਾ ਹੈ? (ਕ) ਜੋ ਇਸ ਤੱਤ ਨੂੰ ਵਿਚਾਰ ਲਵੇ ਓਹ ਸਾਡਾ ਗੁਰੂ (ਪੂਜਜ) ਹੈ॥੧੪॥

ਗੁਰੂ ਜੀ ਦੇ ਉੱਤਰ:-

**ਦੁਰਮਤਿ ਬਾਧਾ ਸਰਪਨਿ ਖਾਧਾ॥ ਮਨਮੁਖਿ ਖੋਇਆ ਗੁਰਮੁਖਿ ਲਾਧਾ॥ ਸਤਿਗੁਰੁ ਮਿਲੈ ਅੰਧੇਰਾ ਜਾਇ॥ ਨਾਨਕ ਹਉਮੈ ਮੇਟਿ ਸਮਾਇ॥੧੫॥**

(ੳ) ਖੋਟੀ ਮੱਤ ਨੇ ਬੱਧਾ ਹੈ (ਤਦ) ਮਾਇਆ ਨੇ (ਇਸਨੂੰ) ਖਾਧਾ ਹੈ। (ਅ) ਮਨਮੁਖ (ਹੋਕੇ ਇਸਨੇ ਜਨਮ) ਖੋਇਆ। (ੲ) ਗੁਰਮੁਖ (ਹੋਕੇ) ਲੱਭਾ। (ਸ) ਸਤਿਗੁਰ ਮਿਲੇ ਤਾਂ ਹਨੇਰਾ ਦੂਰ ਹੋਕੇ (ਨਿਰਮਲ ਹੁੰਦਾ ਹੈ), (ਹ) ਵਿੱਚੇ ਹੀ ਉਤਰ ਹੈ:- ਸਤਿਗੁਰ ਮਿਲੇ ਤਾਂ ਨਿਰਮਲ ਹੁੰਦਾ ਹੈ, ਜੇ ਨਾ ਮਿਲੇ ਤਾਂ ਹਨੇਰਾ ਰਹਿੰਦਾ ਹੈ)। (ਕ) (ਗੁਰੂ) ਨਾਨਕ (ਜੀ ਕਹਿੰਦੇ ਹਨ) ਜਿਸ ਨੇ ਹਉਮੈ ਮੇਟ ਦਿੱਤੀ ਹੈ, (ਉਹ) ਸਮਾ ਰਿਹਾ ਹੈ (ਪਰਮੇਸੁਰ ਵਿਚ)॥੧੫॥

**ਸੁੰਨ ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ ਪੜੈ ਨ ਕੰਧੁ ॥ ਸਹਜ ਗੁਫਾ ਘਰੁ ਜਾਣੈ ਸਾਚਾ ॥ ਨਾਨਕ ਸਾਚੇ ਭਾਵੈ ਸਾਚਾ ॥ ੧੬ ॥**

ਅਫੁਰ (ਪਰਮਾਤਮਾ) ਵਿਖੇ ਨਿਰੰਤਰਿ[1] (ਮਨ) ਨੂੰ ਬੰਨ੍ਹ ਦੇਵੀਏ। (ਐਸਾ ਕਰਨੇ ਤੇ ਜੀਵ ਦਾ) ਮਨ ਉਡਦਾ ਨਹੀਂ (ਅਰ) ਨਾ ਹੋਰ ਦੇਹ[2] (ਵਿਚ) ਪੈਂਦਾ ਹੈ[3]। (ਸਗੋਂ ਜਦ) ਸ਼ਾਂਤਿ (ਰੂਪ) ਗੁਫ਼ਾ (ਵਿਚ ਟਿਕਦਾ ਹੈ, ਤਦ) ਸੱਚੇ ਘਰ (ਸ੍ਵੈ ਸਰੂਪ) ਨੂੰ ਜਾਣ ਲੈਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ ਐਸਾ ਸੱਚਾ ਪੁਰਖ ਸੱਚੇ (ਪਰਮੇਸੁਰ) ਨੂੰ ਭਾਉਂਦਾ ਹੈ॥੧੬॥

**ਭਾਵ**—(੧੨ਵੀਂ ਪੌੜੀ ਤੋਂ ੧੬ ਦੇ ਅਖੀਰ ਤਕ)।

ਸਿੱਧ ਦਾ ਪ੍ਰਸ਼ਨ- ਗੁਪਤ ਕੌਣ ਹੈ? ਤੇ ਮੁਕਤ ਕੌਣ ਹੈ? ਅੰਦਰ ਬਾਹਰ ਦੀ ਜੁਗਤਿ ਕੀ ਹੈ? ਆਉਂਦਾ ਕੌਣ ਹੈ ਤੇ ਜਾਂਦਾ ਕੌਣ ਹੈ? ਤਿੰਨਾਂ ਭਵਨਾਂ ਵਿਚ ਕੌਣ ਸਮਾ ਰਿਹਾ ਹੈ?

ਇਨ੍ਹਾਂ ਪ੍ਰਸ਼ਨਾਂ ਦਾ ਕੀ ਭਾਵ ਹੈ? ਉੱਤਰਾਂ ਤੋਂ ਹੀ ਪਤਾ ਲਗਦਾ ਹੈ। ਉਸ ਸਮੇਂ ਇਹ ਤ੍ਰੀਕਾ ਚਰਚਾ ਵਾਦਾਂ ਦਾ ਹੁੰਦਾ ਸੀ ਕਿ ਆਪਣੀਆਂ ਜਾਣੀਆਂ ਤੇ ਸੰਕੇਤਕ ਗੱਲਾਂ ਪੁੱਛਣੀਆਂ। ਜੇ ਅਗਲਾ ਉੱਤਰ ਨਾ ਦੇ ਸਕੇ ਤਾਂ ਤਾਉੜੀ ਲਾ ਦੇਣੀ। ਇਸੀ ਤਰ੍ਹਾਂ ਦੇ ਕੇਈ ਭਾਵ ਇਨ੍ਹਾਂ ਪ੍ਰਸ਼ਨਾਂ ਵਿਚ ਬੀ ਝਲਕਦੇ ਹਨ। ਪਰ ਗੁਰੂ ਜੀ ਦੇ ਜੋ ਉੱਤਰ ਹਨ ਓਹ ਐਸੇ ਹਨ ਜੋ ਸਾਰ ਸਿੱਧਾਂਤ ਹਨ ਤੇ ਸਾਰ ਸਿੱਧਾਂਤ ਦੇ ਹੋਣ ਕਰਕੇ ਜੋ ਉੱਤਰ ਜੋਗੀ ਚਾਹੁੰਦੇ ਹਨ, ਉਹ ਨਾ ਮਿਲਨ ਕਰਕੇ ਬੀ ਉਹ ਆਖ ਕੁਛ ਨਹੀਂ ਸਕਦੇ, ਕਿਉਂਕਿ ਉਤਰਾਂ ਦਾ ਸਾਰਪਨ ਤੇ ਪਰਖਤਾ ਐਸੀ ਹੈ ਕਿ ਕਿਸੇ ਨੇ ਗੁਰੂ ਜੀ ਦੇ ਉਤਰਾਂ ਨੂੰ ਅਧੂਰੇ ਨਹੀਂ ਆਖਣਾ। ਗੁਪਤਾ ਤੇ ਮੁਕਤਾ ਵਿਚ ਸਿੱਧਾਂ ਦਾ ਇਸ਼ਾਰਾ ਸ਼ਾਇਦ 'ਵਜਕਤਾ' ਤੇ

੧. ਇੱਕ ਰੱਸ ਕਿਸੇ ਵੇਲੇ ਅੰਤਰਾ ਨਾ ਪੈਣ ਦੇਵੀਏ।

੨. ਕੰਧ=ਸਰੀਰ, ਦੇਹ।

੩. ਜੋ ਨਿਰੁੱਧ (ਏਕਾਗ੍ਰ) ਨਹੀਂ ਹੋਏ ਉਹਨਾਂ ਦੇ ਹੰਸ ਜੀਵਾਤਮਾ (ਪੰਖਾਂ) ਕਰਕੇ ਉਡਦੇ ਫਿਰਦੇ ਤੇ ਜੂਨਾਂ ਭੋਗਦੇ ਹਨ।

'ਵਿਦੇਹਾ' ਵਲ ਹੋਵੇ ਤੇ 'ਮੁਕਤਾ' ਦਾ ਇਸ਼ਾਰਾ 'ਕੈਵਲਜ ਪਦ ਪ੍ਰਾਪਤ' ਵਲ ਹੋਵੇ। ਹੋ ਸਕਦਾ ਹੈ ਕਿ 'ਗੁਪਤਾ' ਤੋਂ ਭਾਵ ਸਿੱਧਾਂ ਦਾ 'ਕਰਾਮਾਤ ਨਾਲ ਲੋਪ ਹੋ ਜਾਣਾ' ਹੋਵੇ। ਪਰ ਸਤਿਗੁਰ ਜੀ ਨੇ ਸਾਰੇ ਪ੍ਰਸ਼ਨ ਜੀਵ ਦੇ ਕਲਿਆਨ ਸੰਬੰਧੀ ਲੈਕੇ ਸਾਰੇ ਉਤਰ ਦਿੱਤੇ ਹਨ:-

ਕਿ ਗੁਪਤ ਹੋਰ ਕੋਈ ਨਹੀਂ, ਕਿਉਂਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਮਨ ਦੇ ਗਿਆਨ ਵਿਚ ਆ ਜਾਂਦੇ ਹਨ, ਕੇਵਲ ਗੁਪਤਾ ਉਹ ਹੈ, ਜੋ ਘਟ ਘਟ ਵਿਚ ਲੁਕ ਰਿਹਾ ਹੈ। ਜੋ ਬੁਧਿ, ਮਨ ਯਾ ਇੰਦ੍ਰਿਆਂ ਨਾਲ ਨਹੀਂ, ਪਰ ਸ੍ਵੈ-ਲਖਜਤਾ ਕਰਕੇ ਆਪੇ ਨੂੰ ਲਖਾਂਦਾ ਹੈ। ਜੇ ਕਿਹਾ ਜਾਵੇ ਕਿ ਚਾਹੇ ਦ੍ਰਿਸ਼ਟਾ ਹੋਕੇ ਆਪੇ ਨੂੰ ਲਖਾਵੇ, ਲਖਾਂਦਾ ਤਾਂ ਹੈ, ਜੋ ਲਖਾਂਦਾ ਹੈ ਸੋ ਗੁਪਤ ਕਿਸ ਤਰ੍ਹਾਂ ਹੈ? ਉੱਤਰ ਇਹ ਹੈ ਕਿ ਜੇ ਅਸਲੋਂ ਨਾ ਲਖਾਵੇ ਤਾਂ ਉਸ ਦੇ ਅਭਾਵ ਦੀ ਸੰਭਾਵਨਾ ਹੈ। ਜੋ ਮਨ ਬੁੱਧੀ ਕਰ ਨਹੀਂ ਜਾਣਿਆਂ ਜਾਂਦਾ, ਪਰ ਬ੍ਰਹਮ ਗਿਆਨ ਕਰ ਜਾਣਿਆ ਜਾਂਦਾ ਹੈ, ਉਹ ਗੁਪਤਾ ਹੈ ਅਰ ਉਹ ਹਰ ਘਟ ਵਿਚ ਗੁਪਤਾ ਹੈ। ਤੇ ਜਿਸਨੇ ਉਸਨੂੰ ਗੁਰ ਸਨਮੁਖ ਹੋਕੇ ਲਖ ਲਿਆ, ਉਹ 'ਮੁਕਤਾ' ਹੋ ਗਿਆ, ਕਿਉਂਕਿ ਜਿਸਨੇ ਲਖਿਆ ਉਸਨੇ ਪਾ ਲਿਆ ਹੈ। ਅੰਦਰ ਬਾਹਰ ਦੀ ਜੁਗਤ ਸ਼ਬਦ ਹੈ।

ਜੋਗੀ ਸ਼ਾਇਦ ਬਹਰੰਗ ਤੇ ਅੰਤ੍ਰੰਗ ਸਾਧਨ ਪੁੱਛਦੇ ਹਨ, ਜਾਂ ਪ੍ਰਾਣਾਯਾਮ ਅੰਦਰ ਦੀ ਜੁਗਤ ਸਮਝਦੇ ਤੇ ੮੪ ਆਸਣਾਂ ਦੀਆਂ ਬਾਹਰ ਦੀਆਂ ਜੁਗਤਾਂ ਪੁੱਛਦੇ ਹਨ, ਪਰ ਸਤਿਗੁਰ ਜੀ ਸਾਰ ਉੱਤਰ ਦੇਂਦੇ ਹਨ ਕਿ:-

'ਨਾਮ' ਹੀ ਅੰਦਰ ਦੀ ਜੁਗਤ ਹੈ, ਨਾਮ ਹੀ ਬਾਹਰ ਦੀ। ਜੀਭ ਨਾਲ ਜਪਣਾ ਬਾਹਰ ਦੀ ਜੁਗਤ ਹੈ, ਹਿਰਦੇ ਵਿਚ ਜਪਣ ਵੇਲੇ ਧਿਆਨ ਦਾ ਜੁੜਨਾ ਅੰਦਰ ਦੀ ਜੁਗਤ ਹੈ। ਮੂੰਹ ਨਾਲ ਕਹਿਣਾ ਕਿ ਪਰਮੇਸ਼ੁਰ ਹੈ, ਹਿਰਦੇ ਨਾਲ ਹਜ਼ੂਰੀ ਪ੍ਰਤੀਤ ਕਰਨੀ ਕਿ ਉਹ ਹੈ, ਅੰਦਰ ਬਾਹਰ ਦੀਆਂ ਜੁਗਤਾਂ ਹਨ। ਜੈਸਾ ਸ੍ਰੀ ਗੁਰੂ ਗ੍ਰੰਥ ਜੀ ਦਾ ਵਾਕ ਹੈ:-

**"ਦੂਖੁ ਘਨੋ ਜਬ ਹੋਤੇ ਦੂਰਿ॥ ਅਬ ਮਸਲਤਿ ਮੁਹਿ ਮਿਲੀ ਹਦੂਰਿ॥"** {ਆਸਾ ਮ: ੫/੫੩}

ਇਸੀ ਤਰ੍ਹਾਂ ਸਤਿਗੁਰ ਦੱਸਦੇ ਹਨ, ਜੋ ਆਪਣੇ ਮਨ ਦੇ ਮਗਰ ਰਹੇ ਹਨ, ਉਹ ਜਨਮ ਮਰਨ ਵਿਚ ਹਨ, ਜੋ ਮਨ ਤੋਂ ਉੱਚੇ ਉੱਠੇ, ਗੁਰੂ ਦੀ ਮਤ ਵਿਚ ਉੱਚੇ ਹੋਏ ਹਨ, ਸੋਚ ਮੰਡਲ ਤੋਂ ਨਿਕਲੇ ਵਿਸਮਾਦ ਚੜ੍ਹੇ ਹਨ, ਤ੍ਰਿਸ਼ਨਾਂ ਛੱਡ ਲਿਵ ਵਿਚ ਗਏ ਹਨ, ਸੋ ਤਰੇ ਹਨ। ਤਿੰਨਾਂ ਲੋਕਾਂ ਵਿਚ ਕੇਵਲ 'ਸੱਚ' (ਵਾਹਿਗੁਰੂ) ਸਮਾ ਰਿਹਾ ਹੈ।

ਇਸੀ ਤਰ੍ਹਾਂ ਸਤਿਗੁਰੂ ਜੀ ਬਾਕੀ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ:-

ਖੋਟੀ ਮੱਤ ਨੇ ਬੰਨ੍ਹਿਆਂ, ਤੇ ਜਦ ਮਤ ਖੋਟੀ ਹੋ ਗਈ ਮਾਇਆ ਨੇ ਬੀ ਘੇਰ ਲਿਆ, ਨਹੀਂ ਤਾਂ ਮਾਇਆ ਕਿਉਂ ਖਾਂਦੀ? ਇਹੋ ਕਾਰਣ ਗੁਆਚਣ ਦਾ ਹੈ, ਮਨ ਦੇ ਮਗਰ ਲਗੇ ਗੁਆਚ ਗਏ, ਗੁਰੂ ਦੇ ਮਗਰ ਲਗੇ ਤਰ ਗੁਏ। ਮਨ ਤ੍ਰਿਸ਼ਨਾਂ ਵਿਚ ਲਿਜਾਂਦਾ ਹੈ, ਲਿਵ ਸਾਂਈਂ ਨਾਲ ਮੇਲਦੀ ਹੈ। ਇਸ ਤਰ੍ਹਾਂ ਅਖੰਡਾਕਾਰ ਵਾਹਿਗੁਰੂ ਵਿਚ ਟਿਕਾਉ ਹੋ ਜਾਂਦਾ ਹੈ, ਸਹਿਜ ਪਦ ਪ੍ਰਾਪਤ ਹੁੰਦਾ ਹੈ ਤੇ ਸੱਚ ਵਿੰਚ ਸਮਾਉਣਾ ਹੁੰਦਾ ਹੈ।

ਇਹ ਉੱਤਰ ਜੈਸੇ ਗੁਰੂ ਜੀ ਦੀ ਮਹਾਨਤਾ ਨੂੰ ਸੋਭਦਾ ਹੈ, ਜੀਵ ਦੀ ਕਲਿਆਨ ਦੇ ਸਾਫ਼ ਸਰਲ ਤੇ ਸਾਰ ਉੱਤਰ ਹਨ, ਜਿਨ੍ਹਾਂ ਤੋਂ ਪਰਮਾਰਥ ਦਾ ਮਾਰਗ ਸਾਫ਼ ਦਿੱਸਦਾ ਜਾਂਦਾ ਹੈ।

| ਮੂਲ | ਅਰਥ |
|---|---|
| **ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥ ਕਿਸੁ ਕਾਰਣਿ ਇਹੁ ਭੇਖੁ** | ਜੋਗੀ ਦੇ ਪ੍ਰਸ਼ਨ:-(ੳ) ਹੇ ਉਦਾਸੀ! (ਤੂੰ) ਕਿਸ ਕਾਰਣ (ਕਰਕੇ) ਘਰ ਛੱਡਿਆ? (ਅ) ਕਿਸ ਸਬੱਬ ਕਰਕੇ (ਤੂੰ) |

**ਨਿਵਾਸੀ ॥ ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥ ੧੭ ॥**

ਇਸ (ਉਦਾਸੀਨ ਦੇ) ਭੇਖ ਵਿੱਚ ਨਿਵਾਸ ਕੀਤਾ? (ਏ) ਤੁਸੀਂ ਕਿਸ ਵੱਖਰ ਦੇ ਵਣਜਾਰੇ ਹੋ? (ਸ) ਕਿੱਕੁਰ ਤੁਸੀਂ (ਆਪਣੇ ਜਗਜਾਸੂਆਂ ਰੂਪੀ) ਸਾਥ ਨੂੰ ਪਾਰ ਲੰਘਾਵੋਗੇ?॥੧੭॥

**ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥ ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮ ॥**

ਗੁਰੂ ਜੀ ਦੇ ਉੱਤਰ:-(ੳ) ਗੁਰਮੁਖ ਨੂੰ ਢੂੰਡਦੇ (ਅਸੀਂ) ਉਦਾਸੀ ਹੋ ਗਏ। (ਅ) ਦਰਸ਼ਨ ਦੇ ਵਾਸਤੇ ਭੇਖ ਵਿੱਚ ਨਿਵਾਸ ਕੀਤਾ ਹੈ। (ੲ) ਸੱਚ (ਰੂਪੀ) ਵੱਖਰ ਦੇ ਅਸੀਂ ਵਣਜਾਰੇ ਹਾਂ। (ਸ) (ਜਗਜਾਸੂਆਂ ਦਾ ਸਾਥ) ਗੁਰਮੁਖ (ਬਣਕੇ) ਪਾਰ ਉਤਰ ਜਾਏਗਾ (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ)॥੧੮॥

**ਭਾਵ**—ਜੋਗੀ:-ਹੇ ਗ੍ਰਿਹਸਤ ਮਾਰਗ ਨੂੰ ਛੱਡਕੇ ਉਦਾਸੀਨ ਅਵਸਥਾ ਵਿੱਚ ਵਿਚਰਨ ਵਾਲੇ! ਤੁਸਾਂ ਆਪ ਘਰ ਕਿਉਂ ਛੱਡਿਆ ਹੈ? ਜਦੋਂ ਕਿ ਸਾਨੂੰ ਚਰਚਾ ਵਿੱਚ ਇਹ ਦ੍ਰਿੜ੍ਹ ਕਰਾ ਰਹੇ ਹੋ ਕਿ ਗ੍ਰਿਹਸਤ ਦੇ ਵਿੱਚ ਹੀ ਨਾਮ ਜਪਕੇ ਕਲਜਾਣ ਹੋ ਜਾਂਦੀ ਹੈ?

ਜਦੋਂ ਸਾਨੂੰ 'ਊਂਧਉ ਖਪਰ ਪੰਚ ਭੂ ਟੋਪੀ' ਆਦਿ ਉਪਦੇਸ਼ ਦੇ ਰਹੇ ਹੋ ਕਿ ਸ਼ੁਭ ਗੁਣਾਂ ਅਰ ਨੇਕੀਆਂ ਦੇ ਭੇਖ ਧਾਰਨ ਕਰੋ ਤਦੋਂ ਤੁਸਾਂ ਆਪ ਇਹ ਭੇਖ ਕਿਉਂ ਪਾਇਆ ਹੋਇਆ ਹੈ? ਉਹ ਕੀ ਵਸਤੂ ਹੈ, ਜਿਸਦਾ ਤੁਸੀਂ ਵਣਜ ਕਰਦੇ ਹੋ? ਕੀ ਪਰਮਾਰਥਕ ਸਰੂਪ ਹੈ ਸਾਧਨ ਦਾ ਜੋ ਤੁਸੀਂ ਕਰਦੇ ਹੋ? ਤੇ ਜੋ ਤੁਸਾਡੇ ਮਗਰ ਲਗੇ ਹਨ ਉਨ੍ਹਾਂ ਨੂੰ ਕਿਸ ਤਰੀਕੇ ਨਾਲ ਮੁਕਤੀ ਪ੍ਰਦਾਨ ਕਰਦੇ ਹੋ?

ਸਤਿਗੁਰ ਦਾ ਉੱਤਰ:- ਜਿਸ ਪੁਰਖ ਨੇ ਆਪਣਾ ਅੰਦਰਲਾ ਆਪਾ ਵਾਹਿਗੁਰੂ ਜੀ ਦੀ ਰਜ਼ਾ ਵਿੱਚ ਇੱਕ ਸੁਰ ਕਰ ਦਿੱਤਾ ਹੋਵੇ, ਐਸੇ ਸਰਲ ਤੇ ਸੱਚੇ ਪੁਰਖ ਦੀ ਖੋਜ ਵਿੱਚ ਅਸੀਂ ਘਰ ਤੋਂ ਉਦਾਸੀਨਤਾ ਕੀਤੀ ਹੈ ਤੇ ਦੇਸ਼ ਦੇ ਵਿੱਚ ਫਿਰੇ ਹਾਂ ਕਿਉਂਕਿ ਐਸਾ ਪੁਰਖ ਵਾਹਿਗੁਰੂ ਦੇ ਪ੍ਰਕਾਸ਼ ਦਾ ਚਾਨਣਾ ਘਰ ਹੈ। ਅਸਾਂ ਘਰ ਬਾਹਰ ਨੂੰ ਬੰਧਨ ਰੂਪ, ਮੁਕਤੀ ਦਾ ਬਾਧਕ ਜਾਣ ਕੇ ਨਹੀਂ ਛੱਡਿਆ, ਪਰ ਇੱਕ ਥਾਂ ਰਹਿਕੇ ਅਸੀਂ ਉਪਰ ਕਹੇ ਪੁਰਖ ਦੀ ਭਾਲ ਨਹੀਂ ਕਰ ਸਕਦੇ ਸਾਂ। ਭਾਲ ਲਈ ਫਿਰਨਾਂ ਜ਼ਰੂਰੀ ਹੈ ਤੇ ਜੋ ਫਿਰੇਗਾ ਉਹ ਘਰ ਦਾ ਤਜਾਗ ਤਾਂ ਕਰੇ ਹੀ ਗਾ। ਸੋ ਤਲਾਸ਼ ਗੁਰਮੁਖ ਦੀ ਘਰੋਂ ਨਿਕਲਣ ਦਾ ਕਾਰਨ ਹੈ, ਹੋਰ ਕੋਈ ਨਹੀਂ। ਤੇ ਜੋ ਭੇਖ ਦੇਖਦੇ ਹੋ ਇਹ ਇਸ ਲਈ ਨਹੀਂ ਹੈ ਕਿ ਭੇਖ ਵਿੱਚ ਮੁਕਤੀ ਹੈ, ਤੇ ਭੇਖ ਵਿੱਚ ਕੋਈ ਸਿੱਧੀ ਯਾ ਪ੍ਰਾਪਤੀ ਹੈ, ਪਰ ਇਸ ਲਈ ਕਿ ਅਸੀਂ ਦਰਸ਼ਨ ਦੇ ਚਾਹਵੰਦ ਹਾਂ। ਗ੍ਰਿਹਸਤੀ ਅਸੀਂ ਟੋਲ ਚੁੱਕੇ ਹਾਂ, ਸਾਧੂ, ਬਿਨਾਂ ਸਾਧੂ ਦੇ, ਦਿਲ ਦੀ ਗੱਲ ਨਹੀਂ ਕਰਦੇ। ਗ੍ਰਿਹਸਤੀਆਂ ਨੂੰ ਓਹ ਨੀਵਾਂ ਤੇ ਮੈਲਾ ਤੇ ਬੰਧਨ ਵਿੱਚ ਸਮਝਕੇ ਗੁਲਾਮਾਂ ਵਾਂਙੂ ਸੇਵਾ ਲੈਂਦੇ ਹਨ, ਪਰ ਪਰਮਾਰਥ ਦੀ ਗੂੜ੍ਹੀ ਸਾਂਝ ਨਹੀਂ ਕਰਦੇ, ਜਿਸ ਤਰ੍ਹਾਂ ਕਿਸੇ ਸਮੇਂ ਬ੍ਰਾਹਮਣ ਇਤਨੇ ਖ਼ੁਦੀ ਵਿੱਚ ਹੋ ਗਏ ਸਨ ਕਿ ਕਿਸੇ ਜਾਤੀ ਨੂੰ ਸੰਸਕ੍ਰਿਤ ਨਹੀਂ ਸਨ ਪੜ੍ਹਾਂਦੇ, ਕਿਸੇ ਨਾਲ ਪਰਮਾਰਥਕ ਸਾਂਝ ਨਹੀਂ ਸਨ ਕਰਦੇ। ਤਿਵੇਂ ਹੁਣ ਭੇਖ ਧਾਰੀ ਲੋਕ ਭੇਖ ਧਾਰੀ ਨਾਲ ਦਿਲ ਖੋਹਲਦੇ ਹਨ ਦੂਸਰੇ ਨਾਲ ਨਹੀਂ। ਕਿਉਂਕਿ ਉਨ੍ਹਾਂ ਦਾ ਆਦਰਸ਼ ਇਹ ਹੈ ਕਿ ਤਜਾਗੀ ਕੇਵਲ ਹੱਕਦਾਰ ਹੈ। ਸੋ ਇਹ ਸਾਜਾ ਭੇਖ ਇਸ ਲਈ ਹੈ ਕਿ ਸਾਧੂਆਂ ਵਿੱਚ ਜੋ ਅਸਾਂ ਗੁਰਮੁਖ ਦੀ ਖੋਜ ਕਰਨੀ ਹੈ, ਉਹ ਤਾਂ ਹੀ ਹੋ ਸਕਦੀ ਹੈ ਜੇ ਅਸੀਂ ਉਨ੍ਹਾਂ ਵਰਗੇ ਹੋਵੀਏ। ਗ੍ਰਿਹਸਤ ਵਿੱਚ ਢੂੰਡ ਭੇਖ ਬਿਨਾਂ ਬੀ ਹੋ ਸਕਦੀ ਹੈ, ਪਰ ਭੇਖ ਵਿੱਚ ਢੂੰਡ ਭੇਖ ਬਿਨਾਂ ਨਹੀਂ ਹੋ ਸਕਦੀ, ਸੋ ਦਰਸ਼ਨ ਦੀ ਖਾਤਰ ਇਹ ਭੇਖ ਹੈ। ਵਣਜ ਅਸੀਂ ਸੱਚ ਦਾ ਕਰਦੇ ਹਾਂ, ਸੱਚ ਦੇਂਦੇ ਤੇ ਸੱਚ ਖਰੀਦਦੇ ਹਾਂ। ਜਗਤ ਵਿੱਚ ਬਨਾਵਟ, ਦਿਖਾਵਾ, ਭੇਖ ਹੇਠ ਹੋਰ ਉਪਰ ਹੋਰ ਰੰਗ ਹੈ, ਪਰ ਅਸੀਂ ਨਿਰੋਲ ਸੱਚ ਦੇ ਵਪਾਰੀ ਹਾਂ, ਸਾਡੇ ਸਤਿਸੰਗਿ ਵਿਚ ਜੋ ਹੋਣਗੇ

ਉਹਨਾਂ ਨੂੰ ਉਪਦੇਸ਼ ਸੱਚ ਤੇ ਪਹਿਰਾ ਦੇਣ ਦਾ; ਨਾਮ ਵਿੱਚ ਰਤੇ ਰਹਿਣ ਦਾ ਤੇ ਰਜ਼ਾ ਵਿਚ ਇਕ ਸੁਰ ਹੋਣਦਾ ਹੈ; ਅਰਥਾਤ ਗੁਰਮੁਖ ਹੋਣ ਦਾ ਉਪਦੇਸ਼ ਹੈ ਸੋ ਜੋ ਜੋ ਗੁਰਮੁਖ ਹੈ ਉਹ ਪਾਰ ਗਿਰਾਮੀ ਹੈ।

| ਮੂਲ | ਅਰਥ |
|---|---|
| **ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥ ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥ ਕਿਤੁ ਬਿਧਿ ਆਸਾ ਮਨਸਾ ਖਾਈ ॥ ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥ ਬਿਨੁ ਦੰਤਾ ਕਿਉ ਖਾਈਐ ਸਾਰੁ ॥ ਨਾਨਕ ਸਾਚਾ ਕਰਹੁ ਬੀਚਾਰੁ ॥ ੧੯ ॥** | ਪ੍ਰਸ਼ਨ ਜੋਗੀ ਦਾ:- (ੳ) ਹੇ ਪੁਰਖ! ਤੈਂ ਕਿਸ ਬਿਧਿ (ਨਾਲ) ਇਹ ਜਨਮ ਬਦਲਿਆ? (ਅ) ਇਹ ਮਨ ਤੂੰ ਕਿਸ ਤਰ੍ਹਾਂ (ਰੱਬ ਵਾਲੇ ਪਾਸੇ) ਲਾ ਲਿਆ? (ੲ) ਆਸਾ ਤੇ ਮਨਸਾ ਤੂੰ ਕਿਸ ਤ੍ਰੀਕੇ ਨਾਲ ਖਾ ਲੀਤੀ? (ਸ) ਲਗਾਤਾਰ ਜਜੋਤੀ (ਦਾ ਅੰਦਰ ਪ੍ਰਕਾਸ਼) ਤੂੰ ਕਿਸ ਤਰ੍ਹਾਂ ਪ੍ਰਾਪਤ ਕੀਤਾ? (ਹ) ਦੰਦਾਂ ਤੋਂ ਬਿਨਾਂ ਲੋਹਾ ਕੀਕੂੰ ਖਾਈਏ? ਹੇ ਨਾਨਕ!(ਇਸ ਗੱਲ ਦਾ) ਸੱਚਾ ਵੀਚਾਰ ਕਰੋ॥੧੯॥ |
| **ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥ ਅਨਹਤਿ ਰਾਤੇ ਇਹੁ ਮਨੁ ਲਾਇਆ ॥ ਮਨਸਾ ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥ ਤ੍ਰੈ ਗੁਣ ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥ ੨੦ ॥** | ਗੁਰੂ ਜੀ ਦਾ ਉੱਤਰ:- (ੳ) ਸਤਿਗੁਰੂ ਦੇ (ਘਰ) ਜਨਮ ਲੈਕੇ ਗਵਨ ਮਿਟਾ ਲੀਤਾ ਹੈ। (ਅ) ਨਾ ਹਤ ਹੋਣ ਵਾਲੇ (ਸ਼ਬਦ ਦਾ ਅਭਿਆਸ ਕਰਕੇ) ਇਹ ਮਨ ਲਾਇਆ (ਟਿਕਾਇਆ) ਹੈ, (ੲ) ਨਾਮ (ਦੇ ਹੀ ਜਪਣ ਨਾਲ) ਆਸਾ ਤੇ ਮਨਸ਼ਾ ਸਾੜ ਸੁੱਟੀ ਹੈ। (ਸ) ਗੁਰੂ ਮੁਖ ਹੋਕੇ ਲਗਾਤਾਰ ਜਜੋਤੀ (ਲਿਵ) ਪ੍ਰਾਪਤ ਕੀਤੀ ਹੈ, (ਹ) ਤ੍ਰੈ ਗੁਣਾਂ ਨੂੰ ਮੇਟੀਏ ਤਾਂ ਲੋਹਾ ਖਾ ਲਈਦਾ ਹੈ, (ਗੁਰੂ) ਨਾਨਕ (ਜੀ ਕਹਿੰਦੇ ਹਨ, ਕਿ) ਤਾਰਨਹਾਰ (ਅਪਣੀ ਮੇਹਰ ਨਾਲ) ਤਾਰ ਲੈਂਦਾ ਹੈ॥੨੦॥ |

**ਭਾਵ**—ਪ੍ਰਸ਼ਨ:- ਬਿਨਾਂ ਕਿਸੇ ਭੇਖ ਧਾਰੀ ਪਾਸ ਗਏ ਦੇ ਤੁਸਾਂ ਗ੍ਰਿਹਸਤੀ ਤੋਂ ਅਤੀਤ ਦਾ ਜਨਮ ਕੀਕੂੰ ਵਟਾ ਲਿਆ? ਇਹ ਮਨ ਟਿਕਣ ਵਾਲਾ ਨਹੀਂ ਕੀਕੂੰ ਟਿਕਾ ਲਿਆ? ਆਸਾ ਮਨਸਾ ਭਾਵ ਤ੍ਰਿਸ਼ਨਾਂ ਜਿੱਤੀ ਜਾਣ ਵਾਲੀ ਸ਼ੈ ਨਹੀਂ ਕੀਕੂੰ ਜਿੱਤੀ ਗਈ? ਜੋਤ ਨਿਰੰਤਰ ਦਾ ਭਾਵ ਹੈ ਲਿਵ ਜੋ ਤ੍ਰਿਸ਼ਨਾ ਦੇ ਉਲਟ ਹੈ, ਮਾਯਾ ਵਿਚ ਦ੍ਰਿਸ਼ਟਮਾਨ ਵਿਚ ਮਨ ਦਾ ਲੱਗਣਾ ਤ੍ਰਿਸ਼ਨਾ ਹੈ, ਰੱਬ ਵਿਚ ਲੱਗਣਾ ਲਿਵ ਹੈ, ਸੋ ਜੋਗੀ ਪੁੱਛਦਾ ਹੈ, ਲਗਾਤਾਰ ਲਿਵ ਕੀਕੂੰ ਪ੍ਰਾਪਤ ਹੋ ਗਈ? ਸੰਸਾਰ ਨੂੰ ਤਰਨਾ ਸਦਾ ਰੱਬੀ ਰੰਗ ਵਿਚ ਰਹਿਣਾ ਲੋਹਾ ਚੱਬਣਾ ਹੈ, ਬਿਨਾਂ ਹਠ ਯੋਗ ਦੇ ਦੰਦਾਂ ਦੇ ਕੀਕੂੰ ਤੂੰ ਖਾਧਾ?

ਸਤਿਗੁਰ ਦੱਸਦੇ ਹਨ ਕਿ ਸਤਿਗੁਰ ਦੇ ਘਰ ਜੰਮੇ, ਭਾਵ ਅਸੀਂ ਆਪਣੇ ਗੁਰੂ (ਵਾਹਿਗੁਰੂ) ਵਿਚ ਇਸ ਤਰ੍ਹਾਂ ਲੀਨ ਹੋਏ ਕਿ ਉਸਦੇ ਆਤਮਜ ਹੋ ਗਏ, ਇਉਂ ਜਨਮ ਵਟ ਗਿਆ, ਸੰਸਾਰੀ ਨਾ ਰਹੇ ਰੱਬੀ ਹੋ ਗਏ। ਜੋਗੀ ਭੇਖ ਦੀ ਗੱਲ ਪੁੱਛਦਾ ਸੀ, ਸਤਿਗੁਰੂ ਜੀ ਮਨ ਦੇ ਮਾਯਾਕਾਰ ਹੋਣ ਤੋਂ ਹੱਟਕੇ ਬ੍ਰਹਮਾਕਾਰ ਹੋ ਜਾਣ ਨੂੰ ਨਵਾਂ ਜਨਮ ਹੋਣਾ ਤੇ ਉਸਦਾ ਤ੍ਰੀਕਾ ਦੱਸਦੇ ਹਨ। ਮਨ ਬਿਨਾਂ ਸੰਸਾਰ ਤੋਂ ਲਾਂਝੇ ਤੋੜਿਆਂ ਕੀਕੂੰ ਟਿਕਿਆ, ਪ੍ਰਾਣਾਯਾਮ ਨਹੀਂ ਕੀਤਾ, ਆਸਣ ਨਹੀਂ ਸਾਧੇ? ਸਤਿਗੁਰ ਦੱਸਦੇ ਹਨ ਕਿ ਨਾਮ ਜਪਿਆਂ ਮਨ ਲਗ ਗਿਆ। ਤ੍ਰਿਸ਼ਨਾ (ਆਸਾ ਮਨਸਾ) ਸ਼ਬਦ ਜਪਦੇ ਖਾਧੀ ਗਈ, ਕਿਉਂਕਿ ਨਾਮ ਜਪਣ ਨਾਲ ਲਿਵ ਲਗਦੀ ਹੈ ਤੇ ਤ੍ਰਿਸ਼ਨਾ ਆਪੇ ਖੈ ਹੁੰਦੀ ਹੈ, ਇਸੇ ਕਰਕੇ

ਦੱਸਦੇ ਹਨ ਕਿ ਲਗਾਤਾਰਤਾ ਯਾ ਲਿਵ ਯਾ ਅੰਦਰਲੇ ਦੀ ਪਰਮੇਸ਼ਰ ਵਿੱਚ ਲਗਨ ਅਸਾਂ ਗੁਰਮੁਖ ਹੋਕੇ ਪਾਈ। ਗੁਰਮੁਖ ਉਹ ਹੈ ਜੋ ਨਾਮ ਪ੍ਰਾਪਤ ਹੈ, ਤ੍ਰਿਸ਼ਨਾ ਤੇ ਹਾਵੀ ਹੈ, ਤੇ ਇਸ ਵਿੱਚ ਵੱਸਦਾ ਅਤੀਤ ਹੈ। ਤਿੰਨਾਂ ਗੁਣਾਂ ਦੇ ਅਧੀਨ ਜੋ ਨਹੀਂ ਰਹਿੰਦਾ ਉਹ ਮਾਨੋਂ ਲੋਹੇ ਨੂੰ ਖਾ ਰਿਹਾ ਹੈ, ਕਠਨ ਕੰਮ, ਦੁਸ਼ਤਰ ਸੰਸਾਰ ਨੂੰ ਤਰਨ ਦਾ ਕਰ ਰਿਹਾ ਹੈ। (ਤੇ ਬਾਕੀ ਅਪਨੇ ਭਗਤੀ ਦਾ ਅਸੂਲ ਕਥਨ ਕਰਦੇ ਹਨ ਕਿ) ਤਾਰਣਹਾਰ ਵਾਹਿਗੁਰੂ ਆਪ ਹੈ, ਮੇਹਰ ਨਦਰਾਂ ਨਾਲ ਆਪੇ ਤਾਰਦਾ ਹੈ। ਪਹਿਲਾਂ ਸਾਧਨ ਸੰਜਮ ਜਪ ਤਪ ਦੱਸ ਦਿੱਤੇ ਅੰਤਲੀ ਕਿਸਮ ਤਾਰਣਹਾਰ ਦੇ ਬਿਰਦ ਦੀ ਇਸ਼ਾਰੇ ਨਾਲ ਦੱਸ ਦਿੱਤੀ ਕਿ ਉਸਦੀ ਨਦਰ ਨਾਲ ਸਾਰੀ ਮਿਹਰੰਮਤ ਹੋ ਰਹੀ ਹੈ।

| ਮੂਲ | ਅਰਥ |
| --- | --- |
| **ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥ ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥ ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥ ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥** | (ੳ) (ਸੰਸਾਰ ਤੋਂ ਪਹਿਲੇ ਪਰਮੇਸ਼ਰ ਦੀ ਨਿਰਗੁਣ ਅਵਸਥਾ ਦੇ) ਆਦਿ ਦਾ ਕੀ ਵੀਚਾਰ ਕਥਨ ਕਰਦੇ ਹੋ? (ਅ) ਸੁੰਨ ਦਾ ਵਾਸਾ ਕਿਸ ਸਥਾਨ ਪਰ (ਸਮਝਦੇ) ਹੋ? (ੲ) ਗਿਆਨ ਦੀਆਂ ਮੁੰਦਰਾਂ ਕਿਹੜੀਆਂ ਕਹਿੰਦੇ ਹੋ? (ਸ) ਘਟ ਘਟ ਵਿਚ ਕਿਸਦਾ ਨਿਵਾਸ ਹੈ? (ਹ) ਕਾਲ ਦਾ ਡੰਡਾ ਕਿੱਕੁਰ ਸਾੜਦੇ ਹੋ? (ਕ) ਕਿੱਕੁਰ ਨਿਰਭੈ ਘਰ ਵਿਚ ਜਾਈਦਾ ਹੈ? (ਖ) ਸਹਜ ਤੇ ਸੰਤੋਖ ਦਾ ਆਸਣ (ਕਿਸ ਪ੍ਰਕਾਰ) ਜਾਣੇ? (ਗ) (ਕਾਮ ਕ੍ਰੋਧ ਆਦਿ) ਵੈਰੀਆਂ ਨੂੰ ਕਿੱਕੁਰ ਮਾਰੇ? |

ਇਹਨਾਂ ਪ੍ਰਸ਼ਨਾਂ ਦੇ ਉੱਤਰ ਅਗੇ ਅੰਕ ੨੩ ਵਿਚ ਸਪਸ਼ਟ ਦਿੱਤੇ ਹਨ, ਇੱਥੇ ਸਮੁੱਚੇ ਦਾ ਉੱਤਰ ਦੋ ਸਤਰਾਂ ਵਿਚ ਦਿੱਤਾ ਹੈ। ਯਥਾ:-

| ਮੂਲ | ਅਰਥ |
| --- | --- |
| **ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥ ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧ ॥** | ਗੁਰੂ ਜੀ ਦੇ ਸ਼ਬਦ ਦੁਆਰੇ ਹਉਮੈ ਰੂਪ ਬਿਖ ਨੂੰ ਮਾਰੇ, ਤਦ ਸ੍ਵੈ-ਸਰੂਪ ਵਿਚ ਵਾਸਾ ਹੋ ਜਾਂਦਾ ਹੈ। ਜਿਸਨੇ ਇਹ ਰਚਨਾਂ ਰਚੀ ਹੈ ਉਸਦੇ ਸ਼ਬਦ ਨੂੰ ਪਛਾਣੇ, ਉਸ (ਪੁਰਖ ਦਾ) ਨਾਨਕ ਦਾਸ ਹੈ। (ਭਾਵ ਇਹ ਹੈ ਕਿ ਜਗਿਆਸੂ ਇਹਨਾਂ ਸੋਚਾਂ ਵਿਚ ਪੈਕੇ ਬਾਉਲਾ ਨਾ ਬਣੇ ਕਿ ਸੰਸਾਰ ਕੈਸੇ ਰਚਿਆ ਅਤੇ ਫੈਲਾਉ ਕੈਸੇ ਹੋਇਆ, ਉਹ ਰਚਨਹਾਰ ਦੇ ਸ਼ਬਦ ਨੂੰ ਪਛਾਣੇ, ਸਬਦ ਦੁਆਰੇ ਹਉਮੈਂ ਨੂੰ ਮਾਰੇ, ਜਦ ਇਹ ਕਰ ਲਵੇ, ਆਪੇ ਉਸ ਦੀਆਂ ਸਾਰੀਆਂ ਤਸੱਲੀਆਂ ਹੋ ਜਾਣਗੀਆਂ॥੨੧॥ |

**ਭਾਵ**—ਸਿੱਧ ਪੁਛਦੇ ਹਨ ਕਿ ਜਦ ਜਗਤ ਨਾਂ ਸੀ ਤਦ ਕੀ ਅਵਸਥਾ ਸੀ? ਜਗਤ ਹੋਇਆ ਤਾਂ ਕੀਕੂੰ? ਸੁੰਨ ਦਾ ਵੇਰਵਾ ਪੁਛਦੇ ਹਨ ਕਿ ਆਯਾ ਇਹ ਪੂਰਨ ਅਭਾਵ ਦਾ ਨਾਮ ਹੈ ਯਾ ਕੇਵਲ ਮਾਇਆ ਦੀ ਅਭਾਵਤਾ ਦਾ ਨਾਮ ਹੈ, ਜਦੋਂ ਬ੍ਰਹਮ ਕੇਵਲ ਰੂਪ ਵਿਚ ਹੈ? ਇਹ ਪ੍ਰਸ਼ਨ ਹਨ ਸ੍ਰਿਸ਼ਟੀ ਰਚਨਾਂ ਸਬੰਧੀ ਤੇ ਇਸ ਤੋਂ ਪਹਿਲੇ ਹਾਲਾਤ, ਜਿਸ ਬਾਬਤ ਸਤਿਗੁਰ ਜੀ ਨੇ ਕਿਹਾ ਹੈ:-

**"ਥਿਤਿ ਵਾਰੁ ਨਾ ਜੋਗੀ ਜਾਣੈ"** {ਜਪੁਜੀ}

ਜੋਗੀਆਂ ਦੇ ਹਠ ਜੋਗ ਵਿੱਚ ਮੁੰਦਰਾਂ ਹੁੰਦੀਆਂ ਹਨ ਬਜੌਲੀ ਆਦਿ। ਉਸ ਮੁਤਾਬਕ ਪੁੱਛਦੇ ਹਨ ਕਿ ਗਜਾਨ ਦੀਆਂ ਗੱਲਾਂ ਦੱਸਦੇ ਹੋ ਗਜਾਨ ਦੀ ਮੁੱਦਰਾ ਦੱਸੋ ਤੇ ਬ੍ਰਹਮ ਦਾ ਸਰੂਪ ਕਥਨ ਕਰੋ। ਕਾਲ ਕਿਉਂ ਜਿੱਤੀਏ? ਇਸਦੇ ਦੋ ਭਾਵ ਹਨ, ਜਨਮ ਮਰਨ ਥੀਂ ਰਹਤ ਹੋਣਾ ਯਾ ਸਰੀਰ ਨੂੰ ਅਮਰ ਕਰ ਲੈਣਾ। ਅਭੈ ਪਦ ਤੇ ਸਹਜ ਪਦ ਦਾ ਹਾਲ ਪੁੱਛਦੇ ਹਨ। ਇਹਨਾਂ ਸਭਨਾਂ ਗੱਲਾਂ ਦੇ ਜਵਾਬ ਅਗੇ ਅੰਕ ੨੩ ਵਿਚ ਆਉਣੇ ਹਨ, ਇਥੇ ਸਾਰ ਰੂਪ ਵਿੱਚ ਉੱਤਰ ਦੇਂਦੇ ਹਨ:-

ਜਿਸ ਪਰਮੇਸ਼ਰ ਨੇ ਜਗਤ ਰਚਿਆ ਹੈ ਉਸ਼ਦੇ ਨਾਮ ਨੂੰ ਪਛਾਣੇ, ਉਸਦੇ ਤੇ ਸਾਡੇ ਵਿਚ ਵਿਛੋੜਾ ਪਾਉਣ ਵਾਲੀ ਜ਼ਹਰ ਹਉਮੈਂ ਹੈ, ਇਹ ਨਾਮ ਅਭਜਾਸ ਨਾਲ ਮਰਦੀ ਹੈ, ਜੋ ਨਾਮ ਅਭਜਾਸ ਵਿਚ ਲੱਗਾ ਹੈ ਸੋ ਅਭੈ ਤੇ ਸਹਜ ਪਦ ਸਭ ਕੁਝ ਪਾ ਲੈਂਦਾ ਹੈ।

| ਮੂਲ | ਅਰਥ |
|---|---|
| **ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ॥ ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ॥ ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ॥ ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ॥ ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥ ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥ ੨੨ ॥** | (ਜੋਗੀਆਂ ਦੇ ਪ੍ਰਸ਼ਨ:-) ਇਹ (ਜੀਵ) ਕਿਥੋਂ ਆਉਂਦਾ ਕਿੱਥੇ ਜਾਂਦਾ ਤੇ ਕਿਥੇ ਸਮਾ ਰਹਿੰਦਾ ਹੈ? ਇਸ ਵਾਕ ਦਾ ਅਰਥ ਓਹ ਕਰੇਗਾ ਜਿਸਦਾ ਗੁਰੂ ਪੂਰਨ ਨਿਰਲੋਭ ਹੈ। 'ਅਵਜਕਤ' ਤੇ 'ਤਤ' ਨੂੰ ਕੀਕੂੰ ਪਾਵੇ? ਕਿਵੇਂ ਗੁਰਮੁਖ ਦਾ ਪਜਾਰ ਲਗੇ? ਆਪੇ ਸੁਰਤਾ ਤੇ ਆਪੇ ਕਰਤਾ (ਕਦੋਂ ਹੋਵੇ) ਹੇ ਨਾਨਕ! (ਇਹ) ਬੀਚਾਰ ਕਥਨ ਕਰ। (ਗੁਰੂ ਜੀ ਦਾ ਉੱਤਰ:-) ਹੁਕਮੇਂ ਆਉਂਦਾ, ਹੁਕਮੇਂ ਜਾਂਦਾ, ਹੁਕਮ ਨਾਲ ਸਮਾ ਰਹਿੰਦਾ ਹੈ, ਪੂਰੇ ਗੁਰੂ ਤੋਂ (ਸੋਝੀ ਪਾਕੇ) ਸੱਚ ਦੀ ਕਮਾਈ ਕਰੇ (ਤੇ ਨਾਮ ਜਪੇ ਐਉਂ ਸਾਰੀਆਂ ਗੱਲਾਂ ਦੀ) ਪ੍ਰਾਪਤੀ ਤੇ ਗਜਾਨ ਪਾ ਲਵੇਗਾ॥੨੨॥ |

**ਭਾਵ**—ਸਿੱਧਾਂ ਦੇ ਪ੍ਰਸ਼ਨ ਅਸਲ ਵਿਚ ਹੇਰਾ ਫੇਰੀ ਨਾਲ ਉਹੋ ਦੇ ਉਹੋ ਹਨ, ਕੋਈ ਨਵੀਂ ਮੁਸ਼ਕਲ ਪੇਸ਼ ਨਹੀਂ ਕਰਦੇ, ਜਿਸਦਾ ਕੋਈ ਨਵਾਂ ਉੱਤਰ ਹੋਵੇ, ਇਸੇ ਕਰਕੇ ਸਤਿਗੁਰ ਨੇ ੨੧ ਤੇ ੨੨ ਪੌੜੀ ਦੇ ਅਖੀਰ ਵਿਚ ਦੁਹਰਾਣ ਮਾਤਰ ਉੱਤਰ ਦੇ ਦਿੱਤੇ ਹਨ, ਪਰ ਏਥੇ ਆਕੇ ਮਲੂਮ ਹੁੰਦਾ ਹੈ ਕਿ ਸਿੱਧਾਂ ਨੇ ਜ਼ੋਰ ਦਿੱਤਾ ਹੈ ਕਿ ਹਰ ਗੱਲ ਦਾ ਅਲੱਗ ਅਲੱਗ ਉੱਤਰ ਦਿਓ। ਸੋ ਅਗਲੀ ਪਉੜੀ ਤੋਂ ਨਿਖੇੜਵਾਂ ਉੱਤਰ ਆਰੰਭ ਕਰਦੇ ਹਨ:-

**ਪਦਾਰਥ**—ਤਤ=ਪਾਰਬ੍ਰਹਮ ਪਦ। ਅਵਿਗਤ=ਅਵਜਕਤ, ਨਿਰਗੁਣ ਤੇ ਪ੍ਰਤੱਖ ਦਿੱਸਦੇ ਸਰਗੁਣ ਦੇ ਵਿਚਕਾਰ ਦੀ ਦਸ਼ਾ। ਸਰੀਰ ਤੋਂ ਪਰੇ। ਗਤਿ=ਪ੍ਰਾਪਤੀ। ਮਿਤਿ=ਗਿਣਤੀ, ਪਛਾਣ, ਅੰਦਾਜ਼ਾ, ਗਜਾਨ।

| ਮੂਲ | ਅਰਥ |
|---|---|
| **ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ** | {ਸਤਿਗੁਰ ਜੀ ਦੇ ਉੱਤਰ ੨੧ਵੀਂ ਪਉੜੀ ਦੇ} (ੳ) ਆਦਿ ਦਾ ਵੀਚਾਰੁ "ਵਿਸਮਾਦ" ਕਿਹਾ ਜਾ |

**ਲੀਆ ॥ ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥ ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥ ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥ ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥ ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੨੩ ॥**

ਸਕਦਾ ਹੈ। (ਅ) ਤੇ ਸੁੰਨ ਨੇ ਨਿਰੰਤਰ ਘਰ ਵਿੱਚ ਨਿਵਾਸ ਲੀਤਾ ਹੈ, (ਭਾਵ ਸਾਚਾ) ਪਰਮਾਤਮਾ ਪਸਰ ਰਿਹਾ ਹੈ। (ੲ) ਗਿਆਨ ਦੀ ਮੁਦਰਾ ਹੀ "ਅਕਲਪਤ ਮੁਦਰਾ" ਨੂੰ ਵਿਚਾਰ ਲਓ। (ਸ) ਤੇ ਸਾਰੇ ਜੀਆਂ ਦੇ ਘਟ ਘਟ ਵਿਚ "ਸਾਚੇ" (ਦਾ ਨਿਵਾਸ ਸਮਝੋ)। (ਹ) (ਕਾਲ ਦਾ ਡੰਡਾ ਤਾਂ ਸੜਦਾ ਹੈ ਜੇ) ਅਵਜਕਤ* ਵਿਚ ਸਮਾਈਏ (ਤੇ ਉਹ) ਗੁਰੂ ਦੇ ਬਚਨ ਦੁਆਰਾ ਸਮਾਈਦਾ ਹੈ। (ਕ) ਮਾਯਾ ਰਹਿਤ ਹੋਕੇ ਤੱਤ ਸਰੂਪ ਸਹਜ (ਰੂਪ) ਮਿਲਦਾ ਹੈ (ਤਦ ਨਿਰਭੈ ਦੇ ਘਰ ਜਾਈਦਾ) ਹੈ। (ਖ) (ਕਹਿੰਦੇ ਹਨ ਗੁਰੂ) ਨਾਨਕ! (ਨਾਮ ਤੋਂ ਛੁਟ) ਦੂਜੀ ਕਾਰ ਨਾਂ ਕਰਨੀ, ਇਹੋ ਸਹਜ ਸੰਤੋਖ ਦਾ ਆਸਣ ਲਝਦਾ ਹੈ। (ਗ) ਜੋ ਸਿੱਖ ਹੋਕੇ ਸੇਵਾ ਕਰੇ (ਸੋ ਵੈਰੀਆਂ ਨੂੰ ਮਾਰਨੇ ਦਾ) ਖੋਜ ਪਾ ਲੈਂਦਾ ਹੈ॥੨੩॥

**ਭਾਵ**—ਆਦਿ ਦਾ ਵੀਚਾਰ ਵਿਸਮਾਦ ਹੈ, ਕਿਉਂਕਿ ਆਦਿ ਅਕਥਨੀਯ ਹੈ ਤੇ ਅਕਥਨੀਯ ਸਭ ਵਿਸਮਾਦ ਹੈ ਤੇ ਸੁੰਨ (ਅਫੁਰ ਪਰਮਾਤਮਾਂ) ਦਾ ਵਾਸਾ ਕਿਸੇ ਇਕ ਸਥਾਨ ਵਿਚ ਨਹੀਂ, ਉਹ ਸਰਬ ਵਿਆਪੀ ਹੈ। ਨਿਰੰਤਰ ਦਾ ਮਤਲਬ ਹੈ ਅੰਤਰੇ ਤੋਂ ਰਹਿਤ, ਸਾਰੇ ਵਜਾਪਕ, ਇਕ ਥਾਉਂ ਵਿਚ ਨਹੀਂ, ਗਜਾਨ ਦੀ ਮੁੰਦਰਾ ਹੈ ਕਲਪਣਾ ਰਹਿਤ ਹੋਣਾ। ਵਾਹਿਗੁਰੂ ਦੀ ਲਿਵ ਵਿਚ ਲੀਨ ਤੇ ਮਾਯਾ ਦੇ ਫੁਰਨੇ ਤੋਂ ਅਤ੍ਰਿਕਤ, ਤੇ ਫੇਰ ਓਹ ਵਜਾਪਕ ਘਟ ਘਟ ਵਿੱਚ ਹੈ ਕਿਤੇ ਅਲੱਗ ਅਫੁਰ ਹੋਕੇ ਨਹੀਂ ਜਾ ਬੈਠਾ। ਜਨਮ ਮਰਨ ਤੋਂ ਰਹਿਤ ਅਵਸਥਾ ਦਾ ਸਾਧਨ ਗੁਰੂ ਦੇ ਹੁਕਮ ਦੀ ਕਮਾਈ ਹੈ। ਮਾਯਾ ਤੋਂ ਟੁੱਟ ਕੇ ਨਾਮ ਜਪਕੇ ਜਦ ਅਵਸਥਾ ਪਾਰ ਹੋ ਜਾਂਦੀ ਹੈ ਤਾਂ "ਸਹਜ" ਹੈ। ਰਸਤਾ ਉਹੋ, ਸਾਧਨ ਉਹੋ।

ਸਿੱਖੀ ਭਾਵ-ਸੇਵਾ ਕਰਨਾ ਤੇ ਨਾਮ ਜਪਣਾ। ਅਗਜਾਨ ਤੇ ਹੋਰ ਕੰਮਾਂ ਤੋਂ ਮੂੰਹ ਮੋੜਨਾ।

| ੨੧ ਪੌੜੀ ਦੇ ਪ੍ਰਸ਼ਨ:- | (੨੩ ਪੌੜੀ ਵਿਚ ਉਨ੍ਹਾਂ ਦੇ ਉੱਤਰ:- |
|---|---|
| (ੳ) (ਸੰਸਾਰ ਤੋਂ ਪਹਿਲੇ) ਪਰਮੇਸੁਰ ਦੀ ਨਿਰਗੁਣ ਅਵਸਥਾ ਆਦਿ ਦਾ ਕੀ ਵੀਚਾਰ ਹੈ? | (ੳ) ਆਦਿ ਦੀ ਵੀਚਾਰ ਨੂੰ ਵਿਸਮਾਦ ਕਿਹਾ ਜਾ ਸਕਦਾ ਹੈ। |
| (ਅ) ਸੁੰਨ ਦਾ ਵਾਸਾ ਕਿਸ ਘਰ ਹੈ? | (ਅ) ਸੁੰਨ ਦਾ ਵਾਸਾ 'ਅੰਤਰ ਰਹਤ ਅਰਥਾਤ' ਸਾਰੇ ਹੈ। |
| (ੲ) ਗਜਾਨ ਦੀ ਮੁੰਦ੍ਰਾ ਕੀ ਹੈ? | (ੲ) ਗਿਆਨ ਦੀ ਮੁੰਦ੍ਰਾ ਹੈ, 'ਅਕਲਪਤ' ਅਫੁਰ ਪਰਮਾਤਮਾ ਵਿੱਚ ਟਿਕਾਉ। |
| (ਸ) ਘਟ ਘਟ ਵਿੱਚ ਕਿਸਦਾ ਵਾਸਾ ਹੈ। | (ਸ) ਸਾਰੇ ਜੀਵਾਂ ਦੇ ਘਟ ਘਟ ਵਿਚ 'ਸਾਚੇ' ਦਾ ਨਿਵਾਸ ਹੈ। |
| (ਹ) ਕਾਲ ਦਾ ਡੰਡਾ ਕਿਸ ਤਰ੍ਹਾਂ ਸਾੜੀਦਾ ਹੈ? | (ਹ) ਗੁਰੂ ਦੀ ਬਾਣੀ ਤੇ ਅਮਲ ਕਰੀਏ ਤਾਂ ਅਬਿਗਤ ਵਿਚ ਸਮਾਈਦਾ ਹੈ (ਤੇ ਅਬਿਗਤ ਵਿਚ ਸਮਾਇਆਂ ਕਾਲ ਦਾ ਡੰਡਾ ਸੜਦਾ ਹੈ)। |

* ਕਿਉਂਕਿ ਅਵਜਕਤ ਉਹ ਅਵਸਥਾ ਹੈ ਜਿਥੇ ਅੱਪੜ ਕੇ ਜਨਮ ਮਰਨ ਨਹੀਂ ਹੈ।

| | |
|---|---|
| (ਕ) ਨਿਰਭੈ ਦੇ ਘਰ ਕੀਕੂੰ ਜਾਈਦਾ ਹੈ? | (ਕ) ਮਾਇਆ ਰਹਿਤ ਹੋਕੇ 'ਤਤ' ਦੀ ਲੱਖਤਾ ਨਾਲ ਨਿਰਭੈ ਦੇ ਘਰ ਵਿਚ ਜਾਈਦਾ ਹੈ। |
| (ਖ) ਸਹਜ ਤੇ ਸੰਤੋਖ ਦਾ ਆਸਣ ਦੱਸੋ। | (ਖ) (ਭਜਨ ਬਿਨਾਂ) ਹੋਰ ਕਾਰ ਵਿਚ ਖਚਿਤ ਨਾਂ ਹੋਵੇ, ਤਦ ਸਹਜ ਸੰਤੋਖ ਦਾ ਆਸਣ ਮਿਲਦਾ ਹੈ। |
| (ਗ) ਵੈਰੀਆਂ (ਕਾਮ ਕ੍ਰੋਧ ਆਦਿ) ਨੂੰ ਕੀਕੂੰ ਮਾਰੇ? | (ਗ) (ਬੁਰਾਈਆਂ ਦੇ ਛੇਦਣ ਲਈ) ਸੇਵਾ ਕਰੇ ਤੇ ਸਿੱਖੀ ਭਾਵ ਵਿਚ ਜਗਤਜਾਸਾ ਕਰੇ। |

{ਗੁਰੂ ਜੀ ਦਾ ਸਿੱਧਾਂਤ ੨੨ਵੇਂ ਅੰਕ ਦੀ ਬਾਕੀ ਦਾ ਉੱਤਰ ਭੀ ਭਾਸਦਾ ਹੈ}

| ਮੂਲ | ਅਰਥ |
|---|---|
| **ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥ ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੨੩ ॥** | (ਉਸ ਪਰਮੇਸ਼ੁਰ ਦਾ) ਹੁਕਮ ਅਚਰਜ ਰੂਪ ਹੈ, ਉਸ ਹੁਕਮ (ਨੂੰ ਹੀ) ਪਛਾਣੇ; (ਤਦ) ਜੀ ਦੀ ਜੁਗਤ ਤੇ ਬ੍ਰਹਮ ਨੂੰ ਓਹ ਪਛਾਣ ਲੈਂਦਾ ਹੈ, ਆਪ ਮੇਟਕੇ ਅਲੱਗ ਹੋ ਜਾਂਦਾ ਹੈ, ਅੰਦਰ (ਉਸਦੇ) ਸਚ ਵਸ ਜਾਂਦਾ ਹੈ ਉਸ ਨੂੰ ਜੋਗੀ ਕਹੀਦਾ ਹੈ। |
| **ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ॥ ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥ ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥ ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥ ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥ ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥ ੨੪ ॥** | ਨਿਰਮਲ ਬ੍ਰਹਮ ਤੋਂ ਅਵਜਕਤ ਉਪਜਦਾ ਹੈ, (ਤੇ) ਨਿਰਗੁਣ ਤੋਂ ਸਰਗੁਣ ਹੋਯਾ ਹੈ। ਸਤਿਗੁਰੂ ਦੇ ਉਪਦੇਸ਼ ਤੇ ਪਰਮਪਦ ਪਾਇਆ ਹੈ, ਸੱਚੇ ਬ੍ਰਹਮ ਨੇ (ਅਪਣੇ ਵਿੱਚ) ਉਸਨੂੰ ਸਮਾ ਲਿਆ ਹੈ। ਏਕੋ (ਪਰਮੇਸੁਰ ਨੂੰ ਜਿਸਨੇ) ਨਿਸਚੇ ਕਰ ਇਕੋ ਜਾਣਿਆਂ ਤੇ ਹਉਮੈ ਰੂਪੀ ਦ੍ਵੈਤ ਨੂੰ ਦੂਰ ਕੀਤਾ ਹੈ, ਓਹ ਜੋਗੀ ਹੈ, ਗੁਰੂ ਦੇ ਸ਼ਬਦ ਨੂੰ ਪਛਾਣਦਾ ਹੈ, ਉਸਦੇ ਹ੍ਰਿਦੇ ਕਮਲ ਵਿਚ ਪ੍ਰਕਾਸ਼ ਹੋਇਆ ਹੈ। (ਜੇ ਕੋਈ) ਜੀਉਂਦਾ ਮਰੇ ਤਾਂ (ਉਸਨੂੰ) ਸਭ ਕੁਝ ਸੁੱਝਦਾ ਹੈ, (ਉਹ) ਹ੍ਰਿਦੇ ਵਿਚ ਪੂਰਨ ਦਇਆ ਸਰੂਪ (ਪਰਮੇਸੁਰ) ਨੂੰ ਜਾਣ ਲੈਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਉਸਨੂੰ ਵਡਿਆਈ ਮਿਲਦੀ ਹੈ, ਜੋ ਆਪ ਨੂੰ ਪਛਾਣ ਲਵੇ ਸਰਬ ਜੀਆਂ ਵਿਖੇ, ਅਰ ਸਰਬ ਜੀਵਾਂ ਨੂੰ ਆਪਣੇ ਵਿਖੇ ਤੱਤ ਕਰਕੇ (ਹਉਮੈ ਵਾਲੇ ਆਪ ਕਰਕੇ ਨਹੀਂ) ਸੋ ਇਸ ਭੇਦ ਨੂੰ ਸਮਝ ਲੈਂਦਾ ਹੈ॥੨੪॥ |
| **ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥ ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥ ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥ ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥ ਸੋ ਬੂਝੈ ਜਿਸੁ ਆਪਿ** | (ਜੋ) ਸੱਚ ਤੋਂ ਉਪਜਦਾ ਹੈ, ਸੱਚ ਵਿਚ ਸਮਾਉਂਦਾ ਹੈ, ਸਚੇ (ਨੂੰ ਆਰਾਧਨੇ ਕਰ) ਸੁਚੇ ਹੋਕੇ, ਇਕ ਰੂਪ (ਹੋ ਜਾਂਦੇ ਹਨ ਸੰਤ)। ਝੂਠੇ ਆਉਂਦੇ ਹਨ, ਪਰ ਟਿਕਾਣਾ ਨਹੀਂ ਪਾਉਂਦੇ (ਦੂਜੇ ਭਾਵ ਕਰਕੇ ਉਹਨਾਂ ਨੂੰ) ਆਵਾਗਉਣ ਪੈਂਦਾ ਹੈ। ਆਵਾਗੌਣ ਗੁਰੂ ਦੇ ਸ਼ਬਦ ਕਰਕੇ ਮਿਟਦਾ ਹੈ, (ਪਰਮੇਸੁਰ) ਐਸੇ ਨੂੰ ਆਪ ਪਰਖਦਾ ਤੇ ਬਖਸ਼ ਲੈਂਦਾ ਹੈ। ਇਕੋ ਪੀੜ ਦੂਜੇ ਭਾਵ ਦੀ (ਅਨਾਤਮ ਨਾਲ ਮੋਹ ਦੀ) ਵਿਆਪ ਰਹੀ ਹੈ, ਇਸ ਕਰਕੇ ਨਾਮ (ਰੂਪ) ਰਸਾਇਣ ਵਿੱਸਰ ਗਈ ਹੈ। |

**ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥ ਨਾਨਕ ਤਾਰੇ ਤਾਰਣ-ਹਾਰਾ ਹਉਮੈ ਦੂਜਾ ਪਰਹਰਿਆ ॥ ੨੫ ॥**

ਉਹ ਬੁੱਝਦਾ ਹੈ ਜਿਸਨੂੰ ਆਪ ਬੁਝਾਉਂਦਾ ਹੈ, ਗੁਰੂ ਦੇ ਸ਼ਬਦ ਕਰਕੇ ਉਹ ਮੁਕਤ ਹੋ ਜਾਂਦਾ ਹੈ। (ਗੁਰੂ) ਨਾਨਕ ਜੀ (ਕਹਿੰਦੇ ਹਨ) ਤਾਰਣਹਾਰ ਤਾਰੇਗਾ, (ਕਿਉਂਕਿ ਅਸਾਂ) ਹਉਮੈਂ ਤੇ ਦੂਜਾ ਭਾਵ ਤਿਆਗ ਦਿੱਤਾ ਹੈ॥੨੫॥

**ਮਨਮੁਖਿ ਭੂਲੈ ਜਮ ਕੀ ਕਾਣਿ ॥ ਪਰ ਘਰੁ ਜੋਹੈ ਹਾਣੇ ਹਾਣਿ ॥ ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ ਸਬਦੁ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੬ ॥**

ਮਨਮੁਖਿ ਭੁੱਲ ਗਿਆ (ਉਸਨੂੰ) ਜਮ ਦੀ ਕਨੋਡ (ਪਵੇਗੀ)। ਪਰਾਇਆ ਘਰ ਤੱਕਦਾ ਹੈ, (ਇਸ ਤੋਂ) ਘਾਟਾ ਹੀ ਘਾਟਾ (ਪਵੇਗਾ)। ਮਨਮੁਖ ਭਰਮ (ਵਿਚ ਫਸਿਆ ਹੋਇਆ) ਜੰਗਲਾਂ ਵਿਚ ਫਿਰਦਾ ਹੈ। (ਉਹ) ਖੋਟੇ ਰਸਤੇ (ਪੈਣ ਕਰ) ਲੁੱਟਿਆ ਗਿਆ (ਜੋ) ਮਸਾਣਾਂ ਵਿਚ ਮੰਤ੍ਰ (ਪੜ੍ਹਦਾ ਹੈ), ਸਬਦ ਨੂੰ ਨਹੀਂ ਜਪਦਾ; ਖੋਟੀਆਂ ਬਾਣੀਆਂ ਨੂੰ ਪੜ੍ਹਦਾ ਹੈ। ਕਹਿੰਦੇ ਹਨ (ਗੁਰੂ) ਨਾਨਕ ਕੇਵਲ ਸੱਚ ਵਿਚ ਰਚਨੇ (ਕਰਕੇ) ਹੀ ਸੁਖ (ਦੀ ਪ੍ਰਾਪਤੀ) ਸਮਝੋ॥੨੬॥

**ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥ ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥ ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੭ ॥**

ਗੁਰਮੁਖ (ਅਪਣੇ ਮਨ ਵਿਚ) ਸੱਚੇ ਦਾ ਡਰ ਪਾਉਂਦਾ ਹੈ। ਗੁਰਮੁਖ (ਅਪਣੇ) ਅਘੜ (ਮਨ) ਨੂੰ (ਗੁਰੂ) ਬਾਣੀ ਨਾਲ ਘੜਦਾ ਹੈ। ਗੁਰਮੁਖ ਨਿਰਮਲ ਹਰੀ ਦਾ ਗੁਣ ਗਾਉਂਦਾ ਹੈ। ਗੁਰਮੁਖ ਪਵਿਤ੍ਰ ਪਰਮ ਪਦ (ਮੁਕਤੀ) ਨੂੰ ਪਾਉਂਦਾ ਹੈ। ਗੁਰਮੁਖ ਰੋਮ ਰੋਮ ਦੁਆਰਾ ਹਰੀ ਨੂੰ ਧਿਆਉਂਦਾ ਹੈ। ਗੁਰਮੁਖ ਸੱਚ ਵਿਖੇ ਸਮਾ ਜਾਂਦਾ ਹੈ (ਕਹਿੰਦੇ ਹਨ ਗੁਰੂ) ਨਾਨਕ॥੨੭॥

**ਗੁਰਮੁਖਿ ਪਰਚੈ ਬੇਦ ਬੀਚਾਰੀ ॥ ਗੁਰਮੁਖਿ ਪਰਚੈ ਤਰੀਐ ਤਾਰੀ ॥ ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥ ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥ ਗੁਰਮੁਖਿ ਪਾਈਐ ਅਲਖ ਅਪਾਰੁ ॥ ਨਾਨਕ ਗੁਰਮੁਖਿ ਮੁਕਤਿ ਦੁਆਰੁ ॥ ੨੮ ॥**

ਗੁਰਮੁਖ ਪਰਚਦਾ ਹੈ ਗਿਆਨ ਦੇ ਵੀਚਾਰ ਵਿਚ। ਗੁਰਮੁਖ ਪਰਚਦਾ ਹੈ (ਆਪਣੇ) ਤਰਨ (ਤੇ ਹੋਰਨਾਂ ਨੂੰ) ਤਾਰਨੇ ਵਿੱਚ। ਗੁਰਮੁਖ (ਨਾਲ ਜੋ) ਪਰਚਦਾ ਹੈ (ਉਹ) ਸ਼ਬਦ ਦਾ ਗਿਆਨੀ ਹੋ ਜਾਂਦਾ ਹੈ। ਗੁਰਮੁਖ (ਨਾਲ ਜੋ) ਪਰਚਦਾ ਹੈ (ਉਹ) ਅੰਦਰ ਦੀ ਬਿਧਿ ਜਾਣ ਲੈਂਦਾ ਹੈ। ਗੁਰਮੁਖ (ਦੁਆਰਾ ਪਾਈਦਾ ਹੈ) ਅਲਖ ਤੇ ਪਾਰ ਰਹਿਤ (ਪਰਮੇਸ਼ਰ)। ਗੁਰਮੁਖ ਮੁਕਤੀ ਦਾ ਦੁਆਰਾ ਹੈ, (ਕਹਿੰਦੇ ਹਨ ਗੁਰੂ) ਨਾਨਕ॥੨੮॥

**ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥ ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਈਐ ਸਬਦਿ ਅਚਾਰਿ ॥ ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ ਹਉਮੈ ਜਾਲਿ ਸਮਾਈ ॥ ੨੯ ॥**

ਗੁਰਮੁਖ ਨਾ ਕਥੇ ਜਾਣੇ ਵਾਲੇ ਵਿਚਾਰ ਨੂੰ ਕਥਨ ਕਰਦਾ ਹੈ। ਗੁਰਮੁਖ ਪਰਵਾਰ ਸਮੇਤ ਨਿਭ ਜਾਂਦਾ ਹੈ (ਭਾਵ ਕਲਿਆਨ ਪਾ ਲੈਂਦਾ ਹੈ)। (ਤਾਂਤੇ) ਗੁਰਮੁਖ ਦੁਆਰਾ (ਪਰਮੇਸਰ ਨੂੰ) ਅੰਦਰਲੇ ਪਿਆਰ ਨਾਲ ਜਪੀਏ। ਗੁਰਮੁਖ ਦੁਆਰਾ ਪਾਈਦਾ ਹੈ ਬ੍ਰਹਮ ਦੀ ਪ੍ਰਾਪਤੀ ਦਾ ਆਚਾਰ (ਭਾਵ ਸਾਧਨ)। (ਗੁਰਮੁਖ) ਸ਼ਬਦ ਦੇ ਭੇਦ ਨੂੰ ਜਾਣਦੇ ਹਨ (ਇਸ ਕਰਕੇ) ਹੋਰਨਾਂ ਨੂੰ ਜਣਾਉਂਦੇ ਹਨ। (ਉਹਨਾਂ ਨੇ) ਹਉਮੈਂ ਸਾੜ ਕੇ ਬ੍ਰਿਤੀ ਬ੍ਰਹਮ ਵਿਚ ਲੀਨ ਕੀਤੀ ਹੈ (ਕਹਿੰਦੇ ਹਨ ਗੁਰੂ) ਨਾਨਕ॥੨੯॥

**ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥ ਗੁਰ ਕੈ ਸਬਦਿ ਰਪੈ ਰੰਗੁ ਲਾਇ॥**

ਗੁਰਮੁਖ (ਜਾਣਦੇ ਹਨ ਕਿ) ਬ੍ਰਹਮੰਡ ਸੱਚੇ ਨੇ ਰਚਿਆ ਹੈ, ਉਸ ਵਿਚ ਉਪਜਣਾ ਬਿਨਸਣਾ (ਇਕ) ਖੇਲ ਹੈ। (ਇਸ ਲਈ ਓਹ) ਗੁਰੂ ਦੇ ਸ਼ਬਦ ਵਿਚ ਰਚਦੇ ਹਨ ਪ੍ਰੇਮ ਲਾਕੇ।

**ਸਾਚਿ ਰਤਉ ਪਤਿ ਸਿਉ ਘਰਿ ਜਾਇ ॥ ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੩੦ ॥**

ਸੱਚ ਵਿਚ ਰੱਤੇ ਹੋਏ ਪਤ ਨਾਲ ਘਰ ਜਾਂਦੇ ਹਨ, ਕਿਉਂਕਿ ਕੋਈ ਸੱਚੇ ਸ਼ਬਦ ਬਿਨਾਂ ਪਤਿ ਨਹੀਂ ਪਾਉਂਦਾ। (ਪੁੱਛਦੇ ਹਨ ਗੁਰੂ) ਨਾਨਕ, ਨਾਮ ਬਾਝ ਕਿੱਕੁਰ ਸੱਚ ਵਿਚ (ਕੋਈ) ਸਮਾਵੇ?॥੩੦॥

**ਗੁਰਮੁਖਿ ਅਸਟ ਸਿਧੀ ਸਭਿ ਬੁਧੀ॥ ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥ ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥ ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥ ਗੁਰਮੁਖਿ ਤਾਰੇ ਪਾਰਿ ਉਤਾਰੇ ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧॥**

ਗੁਰਮੁਖ (ਦੇ ਪਾਸ) ਅੱਠੇ ਸਿੱਧੀਆਂ (ਤੇ ਸਭ) ਬੁਧੀਆਂ (ਹੁੰਦੀਆਂ ਹਨ)। ਗੁਰਮੁਖ (ਦੁਆਰਾ) ਸੱਚੀ ਪਵਿੱਤ੍ਰਤਾ ਨਾਲ ਸੰਸਾਰ ਤਰੀਦਾ ਹੈ, ਗੁਰਮੁਖ ਭਲੇ ਬੁਰੇ ਦੀ ਬਿਧਿ ਜਾਣਦਾ ਹੈ। ਗੁਰਮੁਖਿ ਪਰਵਿਰਤੀ ਤੇ ਨਰਵਿਰਤੀ (ਤੇ ਹਾਨ ਲਾਭ ਨੂੰ) ਜਾਣਦੇ ਹਨ। ਗੁਰਮੁਖ ਤਾਰਦਾ ਹੈ, ਪਾਰ ਉਤਾਰਦਾ ਹੈ। ਸ਼ਬਦ ਦੁਆਰਾ ਗੁਰਮੁਖ ਜੀਵਾਂ ਨੂੰ ਨਿਸਤਾਰਦਾ ਹੈ, (ਕਥਨ ਕਰਦੇ ਹਨ) ਗੁਰੂ ਨਾਨਕ! ॥੩੧॥

**ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥ ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥ ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥ ੩੨॥**

ਜੋ ਨਾਮ ਵਿੱਚ ਰਚੇ ਹਨ ਉਨ੍ਹਾਂ ਦੀ ਹਉਮੈ ਦੂਰ ਹੋ ਗਈ ਹੈ। (ਜੋ) ਨਾਮ ਵਿਚ ਰਚੇ (ਹਨ) ਓਹ ਸੱਚ ਵਿਚ ਸਮਾ ਰਹੇ ਹਨ। (ਜੋ) ਨਾਮ ਵਿਚ ਰਚੇ (ਹਨ) (ਓਹ) ਜੋਗ ਵਿਚ ਵਿਚਾਰ ਕਰਕੇ ਜੁੜੇ ਹਨ। (ਜੋ) ਨਾਮ ਵਿਚ ਰਚੇ ਹਨ ਓਹ ਮੁਕਤ ਦਾ ਦਰਵਾਜ਼ਾ ਪਾਉਂਦੇ ਹਨ। (ਜੋ) ਨਾਮ ਵਿਚ ਰਚੇ ਹਨ ਉਨ੍ਹਾਂ ਨੂੰ ਤਿੰਨਾਂ ਭਵਨਾਂ ਦੀ ਸੋਝੀ ਪਈ ਹੈ। (ਗੁਰੂ) ਨਾਨਕ (ਕਹਿੰਦੇ ਹਨ) ਨਾਮ ਵਿਚ ਰਚਨੇ ਕਰ ਸਦਾ ਸੁਖ ਹੁੰਦਾ ਹੈ॥੩੨॥

**ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥ ਨਾਮਿ ਰਤੇ ਸਚੁ ਕਰਣੀ ਸਾਰੁ ॥ ਨਾਮਿ ਰਤੇ ਗੁਣ ਗਿਆਨ ਬੀਚਾਰੁ ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥**

ਨਾਮ ਵਿਚ ਰਚਨੇ ਕਰ (ਆਪੇ) ਸਿਧ ਗੋਸ਼ਟ ਹੋ ਜਾਂਦੀ ਹੈ। ਸਦਾ ਨਾਮ ਵਿਚ ਰਚਣੇ ਕਰਕੇ ਤਪ ਹੁੰਦਾ ਹੈ (ਭਾਵ ਨਾਮ ਅਭਜਾਸ ਸਿਰ ਤਪਾਂ ਦੇ ਤਪ ਹੈ)। (ਸੁਤੇ ਹੀ) ਨਾਮ ਵਿਚ ਰਚਣੇ ਕਰ ਸੱਚੀ ਤੇ ਸਾਰ ਕਰਨੀ (ਨਾਮ ਰੂਪੀ ਹੁੰਦੀ ਹੈ) ਪਰ ਨਾਮ ਵਿਚ ਰਚਨੇ ਕਰ ਗਿਆਨ ਦੇ ਗੁਣਾਂ ਦਾ ਵਿਚਾਰ (ਪ੍ਰਾਪਤ ਹੁੰਦਾ ਹੈ)। ਨਾਮ ਤੋਂ ਬਿਨਾਂ (ਜੋ) ਬੋਲੇ, ਸਭ ਵਿਕਾਰ ਰੂਪ ਹੈ। (ਕਹਿੰਦੇ ਹਨ ਗੁਰੂ) ਨਾਨਕ, ਜੋ ਨਾਮ ਵਿਚ ਰਚੇ ਹਨ, ਉਨ੍ਹਾਂ ਨੂੰ ਨਮਸਕਾਰ ਹੈ॥੩੩॥

**ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ ॥ ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥ ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥ ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥ ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ ॥ ੩੪ ॥**

ਨਾਮ ਪੂਰੇ ਗੁਰੂ ਤੋਂ ਪਾਇਆ ਜਾਂਦਾ ਹੈ। (ਜਿਨ੍ਹਾਂ ਪਾਇਆ ਹੈ ਓਹ) ਜੋਗ ਵਿਚ ਜੁੜ ਸਚ ਵਿਚ ਸਮਾ ਰਹੇ ਹਨ। ਬਾਰ੍ਹਾਂ (ਪੰਥਾਂ ਵਿਚ) ਜੋਗੀ ਭਰਮਦੇ ਹਨ, ਸੰਨਿਆਸੀ ਦਸਾਂ (ਪੰਥਾਂ ਵਿਚ)। ਪੂਰੇ ਗੁਰੂ ਦੇ ਸ਼ਬਦ ਕਰ ਜੋ (ਆਪਾ ਭਾਵ ਤੋਂ) ਮਰਕੇ ਜੀਵੇ ਸੋ ਮੁਕਤ ਦੁਆਰਾ ਪਾਉਂਦਾ ਹੈ। ਸ਼ਬਦ ਤੋਂ ਬਿਨਾਂ (ਜਿਸ ਵਿਚ ਲਗੇ ਹਨ) ਸਭ ਦ੍ਵੈਤ ਵਿਚ ਲਗੇ ਹਨ; ਹਿਰਦੇ ਵਿਚ ਵਿਚਾਰਕੇ ਦੇਖ ਲਵੋ। (ਕਹਿੰਦੇ ਹਨ ਗੁਰੂ) ਨਾਨਕ, ਵਡੇ ਓਹ ਹਨ, ਵਡਭਾਗੀ (ਓਹ) ਹਨ, ਜਿਨ੍ਹਾਂ ਨੇ ਸਚ ਹਿਰਦੇ ਵਿਚ ਧਾਰਨ ਕਰ ਰਖਿਆ ਹੈ॥੩੪॥

**ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥**

ਗੁਰਮੁਖਿ ਲਿਵ ਲਾਕੇ ਰਤਨ ਪ੍ਰਾਪਤ ਕਰਦੇ ਹਨ। ਗੁਰਮੁਖਿ ਪਰਖਦੇ ਹਨ ਰਤਨ ਨੂੰ ਸ੍ਰੇਸ਼ਟ ਪ੍ਰੇਮ ਨਾਲ। ਗੁਰਮੁਖਿ ਸੱਚੀ

**ਗੁਰਮੁਖਿ ਸਾਚੀ ਕਾਰ ਕਮਾਇ ॥
ਗੁਰਮੁਖਿ ਸਾਚੇ ਮਨੁ ਪਤੀਆਇ ॥
ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ॥
ਨਾਨਕ ਗੁਰਮੁਖਿ ਚੋਟ ਨ ਖਾਵੈ॥੩੫॥**

ਕਾਰ ਕਮਾਉਂਦੇ ਹਨ। ਗੁਰਮੁਖਿ ਸਚੇ (ਪਰਮੇਸੁਰ ਵਿਖੇ) ਮਨ ਨੂੰ ਪਤਿਆਉਂਦੇ ਹਨ। ਗੁਰਮੁਖਿ ਜਿਸਨੂੰ ਚਾਹੇ, ਅਲਖ (ਪਰਮੇਸੁਰ) ਲਖਾ ਸਕਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਗੁਰਮੁਖਿ (ਕਾਲ ਦੀ) ਚੋਟ ਨਹੀਂ ਖਾਂਦਾ॥੩੫॥

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥
ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਪਾਵੈ ਦਰਗਹ ਮਾਨੁ ॥
ਗੁਰਮੁਖਿ ਭਉ ਭੰਜਨੁ ਪਰਧਾਨੁ ॥
ਗੁਰਮੁਖਿ ਕਰਣੀ ਕਾਰ ਕਰਾਏ ॥
ਨਾਨਕ ਗੁਰਮੁਖਿ ਮੇਲਿ ਮਿਲਾਏ ॥ ੩੬ ॥**

ਗੁਰਮੁਖਿ ਨਾਮ (ਜਪਦੇ) ਦਾਨ (ਦੇਂਦੇ) ਇਸ਼ਨਾਨ (ਕਰਦੇ) ਹਨ। ਗੁਰਮੁਖਿ ਦਾ ਸਹਜੇ ਹੀ ਧਿਆਨ ਲਗਦਾ ਹੈ। ਗੁਰਮੁਖਿ ਦਰਗਾਹ ਵਿਚ ਮਾਨ ਪਾਉਂਦਾ ਹੈ। ਗੁਰਮੁਖਿ ਭਉ ਦੇ ਤੋੜਨ ਵਿਚ ਮੁੱਖ (ਸ੍ਰੇਸਟ) ਹੈ। ਗੁਰਮੁਖਿ (ਸਚੀ) ਕਰਨੀ ਕਾਰ ਕਰਾਉਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, (ਪਰਮੇਸੁਰ) ਦਾ ਮੇਲ ਗੁਰਮੁਖਿ ਮਿਲਾਉਂਦੇ ਹਨ॥੩੬॥

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥
ਗੁਰਮੁਖਿ ਪਾਵੈ ਘਟਿ ਘਟਿ ਭੇਦ ॥
ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
ਨਾਨਕ ਗੁਰਮੁਖਿ ਖਸਮੁ ਪਛਾਤਾ ॥ ੩੭ ॥**

ਗੁਰਮੁਖਿ ਹੀ ਸ਼ਾਸਤ੍ਰ ਸਿੰਮ੍ਰਤੀਆਂ ਤੇ ਵੇਦ ਹੈ। ਗੁਰਮੁਖਿ ਘਟ ਘਟ ਦਾ ਭੇਦ ਪਾ ਲੈਂਦਾ ਹੈ। ਗੁਰਮੁਖਿ ਵੈਰ ਤੇ ਵਿਰੋਧ ਦੂਰ ਕਰਦਾ ਹੈ। ਗੁਰਮੁਖਿ ਸਾਰੀ (ਕਰਮਾਂ ਧਰਮਾਂ ਦੀ) ਗਿਣਤੀ ਮਿਟਾ ਦੇਂਦਾ ਹੈ। ਗੁਰਮੁਖਿ ਰਾਮ ਨਾਮ ਵਿਚ ਰਚਦਾ ਹੈ। ਗੁਰਮੁਖਿ ਨੇ ਮਾਲਕ ਪਛਾਣ ਲਿਆ ਹੈ (ਕਹਿੰਦੇ ਹਨ ਗੁਰੂ) ਨਾਨਕ॥੩੭॥

**ਬਿਨੁ ਗੁਰ ਭਰਮੈ ਆਵੈ ਜਾਇ ॥
ਬਿਨੁ ਗੁਰ ਘਾਲ ਨ ਪਵਈ ਥਾਇ ॥
ਬਿਨੁ ਗੁਰ ਮਨੂਆ ਅਤਿ ਡੋਲਾਇ ॥
ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥ ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨੁ ਘਾਟੇ ਘਾਟ ॥ ੩੮ ॥**

(ਜੀਵ) ਗੁਰੂ ਤੋਂ ਬਿਨਾਂ ਭਰਮਦਾ ਤੇ ਮਰਦਾ ਜੰਮਦਾ ਹੈ। ਗੁਰੂ ਤੋਂ ਬਿਨਾਂ ਮੇਹਨਤ ਥਾਂ ਨਹੀਂ ਪੈਂਦੀ। ਗੁਰੂ ਤੋਂ ਬਿਨਾਂ ਮਨ ਬਹੁਤ ਡੋਲਦਾ ਹੈ। ਗੁਰੂ ਤੋਂ ਬਿਨਾਂ ਤ੍ਰਿਪਤਿ ਨਹੀਂ, ਵਿਖੇ ਹੀ ਭੋਗਦਾ ਹੈ। ਗੁਰੂ ਤੋਂ ਬਿਨਾਂ ਸੱਪ ਲੜਦਾ ਹੈ ਤੇ ਰਸਤੇ ਵਿੱਚ ਹੀ ਮਰ ਜਾਂਦਾ ਹੈ। ਗੁਰੂ ਤੋਂ ਬਿਨਾਂ ਘਾਟਾ ਹੀ ਘਾਟਾ ਪੈਂਦਾ ਹੈ, (ਕਹਿੰਦੇ ਹਨ ਗੁਰੂ) ਨਾਨਕ॥੩੮॥

**ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ ॥ ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥ ਗੁਰਮੁਖਿ ਕਦੇ ਨ ਆਵੈ ਹਾਰਿ ॥ ਤਨੁ ਹਟੜੀ ਇਹੁ ਮਨੁ ਵਣਜਾਰਾ ॥ ਨਾਨਕ ਸਹਜੇ ਸਚੁ ਵਾਪਾਰਾ ॥ ੩੯ ॥**

ਜਿਸਨੂੰ ਗੁਰੂ ਮਿਲਦਾ ਹੈ, ਉਸਨੂੰ ਪਾਰ ਉਤਾਰ ਲੈਂਦਾ ਹੈ। (ਜੀਵ ਦੇ) ਔਗੁਣਾਂ ਨੂੰ ਮੇਟਦਾ ਹੈ, ਤੇ ਗੁਣ ਦੇਕੇ ਸੰਸਾਰ ਤੋਂ ਨਿਸਤਾਰਦਾ ਹੈ। ਮੁਕਤੀ ਰੂਪ ਮਹਾਂ ਸੁਖ ਗੁਰੂ ਦਾ ਸ਼ਬਦ ਵੀਚਾਰਨ ਕਰਕੇ ਹੁੰਦਾ ਹੈ। ਗੁਰੂ ਦੁਆਰੇ ਕਦੇ ਹਾਰ ਨਹੀਂ ਆਉਂਦੀ (ਸੰਸਾਰ ਰਣ ਵਿਖੇ)। (ਗੁਰਮੁਖਾਂ ਨੇ) ਤਨ ਨੂੰ ਹੱਟੀ ਤੇ ਇਸ ਮਨ ਨੂੰ ਵਣਜਾਰਾ ਸਮਝਿਆ ਹੈ, ਜਿਥੇ ਸੱਚ ਦਾ ਵਪਾਰ ਸਹਜੇ ਹੀ ਹੋ ਰਿਹਾ ਹੈ, ਹੇ ਨਾਨਕ!॥੩੯॥

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ ॥ ਰਾਮਚੰਦਿ ਮਾਰਿਓ ਅਹਿ ਰਾਵਣੁ ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥**

ਗੁਰੂ ਦੁਆਰੇ ਬੰਨ੍ਹਿਆ ਸੇਤ (ਪੁਲ) ਰਾਮ ਚੰਦ ਨੇ। (ਗੁਰੂ ਦੁਆਰੇ) ਲੁੱਟੀ ਲੰਕਾ, ਦੈਂਤ ਮਾਰੇ। (ਗੁਰੂ ਦੁਆਰੇ) ਰਾਮ ਚੰਦ ਨੇ ਮਾਰਿਆ ਹੰਕਾਰੀ ਰਾਵਣ। (ਗੁਰੂ ਦੁਆਰੇ ਬਿਭੀਖਣ ਦੇ ਭੇਦ ਪਰਚੇ ਕਰਕੇ। ਗੁਰੂ ਦੁਆਰੇ ਸਮੁੰਦਰ ਪਰ ਪੱਥਰ ਤਾਰੇ।

**ਗੁਰਮੁਖਿ ਸਾਇਰਿ ਪਾਹਣ ਤਾਰੇ ॥**
**ਗੁਰਮੁਖਿਕੋਟਿਤੇਤੀਸਉਧਾਰੇ॥੪੦॥**

ਗੁਰੂ ਨੇ ਤੇਤੀ ਕ੍ਰੋੜ (ਦੇਵਤੇ) ਉਧਾਰੇ॥੪੦॥

**ਗੁਰਮੁਖਿ ਚੂਕੈ ਆਵਣ ਜਾਣੁ ॥**
**ਗੁਰਮੁਖਿ ਦਰਗਹ ਪਾਵੈ ਮਾਣੁ ॥**
**ਗੁਰਮੁਖਿ ਖੋਟੇ ਖਰੇ ਪਛਾਣੁ ॥**
**ਗੁਰਮੁਖਿ ਲਾਗੈ ਸਹਜਿ ਧਿਆਨੁ ॥**
**ਗੁਰਮੁਖਿਦਰਗਹ ਸਿਫਤਿ ਸਮਾਇ॥**
**ਨਾਨਕ ਗੁਰਮੁਖਿ ਬੰਧੁ ਨ ਪਾਇ ॥ ੪੧ ॥**

ਗੁਰਮੁਖ ਦ੍ਵਾਰਾ ਮਰਨ ਜੰਮਣ ਚੁਕ ਜਾਂਦਾ ਹੈ। ਗੁਰਮੁਖ ਦਰਗਾਹ ਵਿਚ ਮਾਨ ਪਾਉਂਦਾ ਹੈ। ਗੁਰਮੁਖ ਖੋਟੇ ਖਰੇ ਨੂੰ ਪਛਾਣਦਾ ਹੈ (ਸੰਕਲਪਾਂ ਆਦਿ ਨੂੰ)। ਗੁਰਮੁਖ ਦਾ ਸਹਿਜ ਵਿਚ ਧਿਆਨ ਲੱਗਦਾ ਹੈ। ਗੁਰਮੁਖ ਦਰਗਾਹ ਵਿਚ ਸਿਫ਼ਤ ਵਿਖੇ ਸਮਾ ਜਾਂਦਾ ਹੈ। ਗੁਰਮੁਖਿ ਨੂੰ ਬੰਧਨ ਨਹੀਂ ਪੈਂਦਾ, ਹੇ ਨਾਨਕ॥੪੧॥

**ਗੁਰਮੁਖਿ ਨਾਮੁ ਨਿਰੰਜਨ ਪਾਏ ॥**
**ਗੁਰਮੁਖਿ ਹਉਮੈ ਸਬਦਿ ਜਲਾਏ ॥**
**ਗੁਰਮੁਖਿ ਸਾਚੇ ਕੇ ਗੁਣ ਗਾਏ ॥**
**ਗੁਰਮੁਖਿ ਸਾਚੈ ਰਹੈ ਸਮਾਏ ॥**
**ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥ ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥ ੪੨ ॥**

ਗੁਰਮੁਖ ਨਿਰੰਜਨ ਦਾ ਨਾਮ ਪ੍ਰਾਪਤ ਕਰਦਾ ਹੈ। ਗੁਰਮੁਖ ਹਉਮੈਂ ਸ਼ਬਦ ਨੂੰ ਫੂਕ ਦਿੰਦਾ ਹੈ। ਗੁਰਮੁਖ ਸੱਚੇ (ਪਰਮੇਸ਼ੁਰ) ਦੇ ਗੁਣ ਗਾਉਂਦਾ ਹੈ। ਗੁਰਮੁਖ ਸੱਚੇ (ਪਰਮੇਸ਼ੁਰ) ਵਿਚ ਸਮਾ ਰਹੇ ਹਨ। ਗੁਰਮੁਖ ਦੀ ਸੱਚੇ ਨਾਮ ਕਰਕੇ ਪਤ ਉੱਤਮ ਹੁੰਦੀ ਹੈ। ਗੁਰਮੁਖ ਨੂੰ ਸਾਰੇ ਬ੍ਰਹਮੰਡ ਦੀ ਸੋਝੀ ਹੁੰਦੀ ਹੈ। (ਕਹਿੰਦੇ ਹਨ ਗੁਰੂ) ਨਾਨਕ॥੪੨॥

(ਫੇਰ ਸਿੱਧਾਂ ਪ੍ਰਸ਼ਨ ਕੀਤਾ, ਕਿਉਂਕਿ ਉਨ੍ਹਾਂ ਦੀ ਨਵੀਂ ਸਿੱਖਜਾ ਸੁਣਕੇ ਓਹ ਅਚੰਭਤ ਹੋ ਗਏ ਸਨ। ਇਹ ਬੀ ਕਹਿੰਦੇ ਹਨ ਕਿ ਉਪਦੇਸ਼ ਸੁਣਕੇ ਗੋਰਖ ਆਪ ਆਇਆ, ਅਰ ਹੁਣ ਉਸਨੇ ਆਪ ਪ੍ਰਸ਼ਨ ਆਰੰਭ ਕੀਤੇ)।

**ਕਵਣ ਮੂਲੁ ਕਵਣ ਮਤਿ ਵੇਲਾ ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**
**ਕਵਣ ਕਥਾ ਲੇ ਰਹਹੁ ਨਿਰਾਲੇ ॥**
**ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥**
**ਏਸੁ ਕਥਾ ਕਾ ਦੇਇ ਬੀਚਾਰੁ ॥**
**ਭਵਜਲੁ ਸਬਦਿ ਲੰਘਾਵਣਹਾਰੁ ॥ ੪੩ ॥**

(ੳ) ਕੀ ਹੈ ਮੂਲ? (ਅ) ਕਿਸ ਬੁੱਧੀ ਦਾ ਵੇਲਾ ਹੈ? (ੲ) ਤੇਰਾ ਕੌਣ ਗੁਰੂ ਹੈ ਜਿਸਦਾ ਤੂੰ ਚੇਲਾ ਹੈਂ? (ਸ) ਕਿਸ ਕਥਾ ਨੂੰ ਲੈਕੇ ਅਤੀਤ ਰਹਿੰਦਾ ਹੈ? (ਹ) ਸੁਣ ਹੇ ਬਾਲੇ ਨਾਨਕ! (ਤੁਸੀਂ) ਬੋਲੋ, ਇਸਦਾ ਵਿਚਾਰ ਦਿਓ ਕਿ ਸੰਸਾਰ ਤੋਂ (ਕਿਹੜਾ) ਉਪਦੇਸ਼ ਪਾਰ ਕਰਨੇ ਵਾਲਾ ਹੇ!॥੪੩॥

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥ ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥ ੪੪ ॥**

(ੳ) ਪ੍ਰਾਣ (ਇਸ ਜੀਵ ਦਾ) ਮੂਲ ਹਨ। (ਅ) ਸਤਿਗੁਰ ਦੀ ਮਤ (ਪੁਰ ਚਲਣੇ ਦਾ) ਸਮਾ ਹੈ। (ੲ) ਮੇਰਾ ਬ੍ਰਹਮ ਗੁਰੂ ਹੈ, ਸੁਰਤ ਨੂੰ (ਸ਼ਬਦ ਦੀ) ਧੁਨ (ਵਿੱਚ ਰੱਖਣੇ ਵਾਲਾ ਮੈਂ) ਚੇਲਾ ਹਾਂ, (ਸ) ਨ ਕਥੀ ਜਾਣ ਵਾਲੀ ਕਥਾ ਨੂੰ ਲੈਕੇ (ਸੰਸਾਰ ਤੋਂ) ਅਤੀਤ ਹੋ ਗਿਆ ਹਾਂ। (ਹ) ਨਾਨਕ (ਜੀ ਕਹਿੰਦੇ ਹਨ ਇਸ ਕਥਾ ਦਾ ਵੀਚਾਰ) ਜੁਗਾਂ ਜੁਗਾਂ ਵਿਖੇ ਗੁਪਾਲ (ਆਪ) ਗੁਰੂ ਰੂਪ ਹੋਕੇ (ਦੇ ਰਿਹਾ ਹੈ)। (ਕ) ਇਕ ਸਬਦ ਹੈ ਜਿਸ ਕਰਕੇ ਕਥਾ (ਅਕਥ ਦੀ) ਵੀਚਾਰ ਲਈ ਹੈ। ਗੁਰੂ ਦੁਆਰਾ ਉਸ ਸਬਦ ਕਰਕੇ ਹਉਮੈ (ਰੂਪੀ) ਅੱਗ ਦੂਰ ਕੀਤੀ ਹੈ॥੪੪॥

**ਮੈਣ ਕੇ ਦੰਤ ਕਿਉ ਖਾਈਐ ਸਾਰੁ ॥**

(ੳ) ਮੋਮ ਦੇ ਦੰਦਾਂ ਨਾਲ ਲੋਹਾ ਕਿੱਕੁਰ ਖਾਈਏ? (ਅ) ਉਹ

**ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ॥ ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥ ਕਵਨ ਗੁਫਾ ਜਿਤੁ ਰਹੈ ਅਵਾਹਨੁ ॥ ਇਤ ਉਤ ਕਿਸ ਕਉ ਜਾਣਿ ਸਮਾਵੈ ॥ ਕਵਨ ਧਿਆਨੁ ਮਨੁ ਮਨਹਿ ਸਮਾਵੈ॥ ੪੫॥**

ਕਿਹੜਾ ਭੋਜਨ ਹੈ, ਜਿਸ ਕਰਕੇ ਹੰਕਾਰ ਦੂਰ ਹੋਵੇ? (ੲ) ਅੱਗ ਦੇ ਬੁਰਕੇ ਵਿੱਚ ਬਰਫ਼ ਦਾ ਘਰ ਮੰਦਰ (ਕਿੱਕੁਰ ਰਹੇ)? (ਸ) ਕਿਹੜੀ ਗੁਫ਼ਾ ਹੈ ਜਿੱਥੇ ਨਿਹਚਲ (ਹੋ) ਰਹਿੰਦਾ ਹੈ? (ਹ) ਇੱਥੇ ਉੱਥੇ ਕਿਸਨੂੰ ਜਾਣਕੇ ਸਮਾਵੇ? (ਕ) ਕਿਹੜਾ ਧਿਆਨ ਹੈ, ਜਿਸ ਕਰ ਮਨ ਵਿੱਚ ਸਮਾ ਜਾਵੇ?॥੪੫॥

**ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥ ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥ ਅੰਤਰਿ ਬਾਹਰਿ ਏਕੋ ਜਾਣੈ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੬ ॥**

(ਕ) 'ਹਉਂ ਹਉਂ' 'ਮੈ ਮੈ' (ਦੀ ਬ੍ਰਿਤੀ) ਨੂੰ (ਅੰਤਹਕਰਨ ਵਿਚੋਂ) ਦੂਰ ਕਰੇ। ਦ੍ਵੈਤ ਬੁੱਧੀ ਨੂੰ ਮੇਟੇ (ਤੇ) ਇੱਕ ਹੋ ਜਾਵੇ। (ੳ) ਜਗ (ਲੋਹੇ ਵਤ) ਕਰੜਾ ਹੈ, (ਖਾਣ ਵਾਲਾ) ਮਨਮੁਖ ਤੇ ਮੂਰਖ ਹੈ, (ਇਹ ਮਨਮੁਖ ਤਾਂ ਮੋਮ ਹੈ)। (ਗੁਰੂ ਦਾ) ਸ਼ਬਦ ਕਮਾਈਏ ਤਦ (ਇਹ ਲੋਹਾ) ਖਾਈਦਾ ਹੈ। (ਹ) ਅੰਦਰ ਬਾਹਰ ਇਕੋ (ਬ੍ਰਹਮ ਨੂੰ) ਜਾਣੇ (ਕਹਿੰਦੇ ਹਨ ਗੁਰੂ) ਨਾਨਕ, ਅਗਨੀ ਸਤਿਗੁਰੂ ਦੇ ਭਾਣੇ ਨਾਲ ਮਰਦੀ ਹੈ॥੪੬॥

**ਸਚ ਭੈ ਰਾਤਾ ਗਰਬੁ ਨਿਵਾਰੈ ॥ ਏਕੋ ਜਾਤਾ ਸਬਦੁ ਵੀਚਾਰੈ ॥ ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥ ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥ ਨਾਨਕ ਨਦਰੀ ਨਦਰਿ ਪਿਆਰੇ ॥ ੪੭ ॥**

(ਅ) ਸੱਚੇ ਦੇ ਭੈ ਵਿਚ ਰਚਿਆਂ (ਕਿਉਂ ਜੋ ਉਹ) ਹੰਕਾਰ ਨੂੰ ਦੂਰ ਕਰਦਾ ਹੈ। (ਜਿਸ ਕਰਕੇ ਜੀਵ) ਇੱਕ ਨੂੰ ਜਾਣਦਾ ਹੈ, ਅਰ ਸ਼ਬਦ ਨੂੰ ਵੀਚਾਰਦਾ ਹੈ। (ੲ) (ਗੁਰਾਂ ਦੇ) ਸ਼ਬਦ (ਰੂਪੀ ਗੁਫ਼ਾ ਵਿਚ) ਵੱਸੇ, ਤਦ ਹਿਰਦਾ ਸੱਚ (ਨਿਹਚਲ ਹੋ ਜਾਂਦਾ ਹੈ) ਉਸਦਾ ਤਨ ਮਨ ਠਰ (ਜਾਂਦਾ ਹੈ ਤੇ) ਪ੍ਰੇਮ ਵਿੱਚ ਰੰਗਿਆ ਜਾਂਦਾ ਹੈ। (ਸ) ਕਾਮ ਕ੍ਰੋਧ ਤੇ ਵਿਸ਼ਿਆਂ ਦੀ ਅੱਗ ਦੂਰ ਕਰੇ, ਪਜਾਰੇ ਪਰਮੇਸ਼ੁਰ ਦੀ ਕ੍ਰਿਪਾ ਦ੍ਰਿਸਟਿ ਹੋਵੇ ਤਦ (ਕਹਿੰਦੇ ਹਨ ਗੁਰੂ) ਨਾਨਕ॥੪੭॥

**ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥ ਕਵਨ ਮੁਖਿ ਸੂਰਜੁ ਤਪੈ ਤਪਾਇਆ ॥ ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥ ਕਵਨ ਬੁਧਿ ਗੁਰਮੁਖਿ ਪਤਿ ਰਹੈ ॥ ਕਵਨੁ ਜੋਧੁ ਜੋ ਕਾਲੁ ਸੰਘਾਰੈ ॥ ਬੋਲੈ ਬਾਣੀ ਨਾਨਕੁ ਬੀਚਾਰੈ ॥ ੪੮ ॥**

(ੳ) ਕਿਸ ਦੁਆਰਿਓਂ ਸਤੋਗੁਣ (ਜੋ) ਸ਼ਾਂਤੀ ਦਾ ਘਰ ਹੈ (ਹਿਰਦੇ ਵਿੱਚ) ਛਾ ਜਾਵੇ? (ਅ) ਕਿਸ ਦੁਆਰਿਓਂ ਤਪਿਆ ਹੋਇਆ ਸੂਰਜ ਪ੍ਰਕਾਸ਼ੇ? (ੲ) ਕਿਸ ਦੁਆਰਿਓਂ ਕਾਲ ਨੂੰ ਨਿਤ ਦੇਖਦਾ ਰਹੇ? (ਸ) ਕਿਸ ਬੁੱਧੀ ਕਰ ਗੁਰਮੁਖਿ ਬਣੇ (ਤੇ ਇਸਦੀ) ਪਤ ਰਹਿ ਆਵੇ? (ਹ) ਕੌਣ ਸੂਰਮਾ ਹੈ, ਜੋ ਕਾਲ ਨੂੰ ਮਾਰੇ? (ਸਿੱਧ) ਬੋਲਦਾ ਹੈ ਬਾਣੀ, ਨਾਨਕ ਵੀਚਾਰ ਕਰੇ॥੪੮॥

**ਸਬਦੁ ਭਾਖਤ ਸਸਿ ਜੋਤਿ ਅਪਾਰਾ॥ ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥ ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥ ਆਪੇ ਪਾਰਿ ਉਤਾਰਣਹਾਰਾ ॥ ਗੁਰ ਪਰਚੈ ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥ ੪੯ ॥**

(ੳ) ਸਬਦ ਦੇ ਜਪਦਿਆਂ ਸਤੋਗੁਣ ਦੀ ਅਪਾਰ ਜੋਤ (ਆ ਹਿਰਦੇ ਵਿਚ ਵੱਸਦੀ ਹੈ), (ਅ) ਸਤੋਗੁਣ ਦੇ ਘਰ ਵਿਚ ਸੂਰਜ (ਗਿਆਨ ਆ) ਵੱਸਦਾ ਹੈ, ਤਦ ਅਗਜਾਨ ਦੂਰ ਹੋ ਜਾਂਦਾ ਹੈ। (ੲ) ਦੁਖ ਸੁਖ ਨੂੰ ਸਮ ਕਰਕੇ (ਇਕ) ਨਾਮ ਦਾ ਆਸਰਾ ਰਖੇ, (ਕਾਲ ਨੂੰ ਦੇਖੇ ਹੀ ਕਿਉਂ?) (ਸ) ਪਾਰ ਉਤਾਰਨੇ ਵਾਲਾ ਆਪ (ਪਰਮੇਸ਼ੁਰ ਹੈ)। (ਹ) ਗੁਰੂ ਨਾਲ ਪ੍ਰੇਮ ਕਰੇ, ਮਨ ਵਿਚ ਸੱਚ ਨੂੰ ਸਮਾਵੇ। ਨਾਨਕ ਬੇਨਤੀ ਕਰਦਾ ਹੈ (ਤਦ) ਕਾਲ ਖਾਂਦਾ ਹੀ ਨਹੀਂ (ਉਸਨੂੰ)॥੪੯॥

{ਗੁਰੂ ਜੀ ਸਿਧਾਂਤ ਦੇ ਵਾਕ ਕਥਨ ਕਰਦੇ ਹਨ}

**ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥ ਤਤੋ ਤਤੁ ਮਿਲੈ ਮਨੁ ਮਾਨੈ ॥ ਦੂਜਾ ਜਾਇ ਇਕਤੁ ਘਰਿ ਆਨੈ ॥ ਬੋਲੈ ਪਵਨਾ ਗਗਨੁ ਗਰਜੈ ॥ ਨਾਨਕ ਨਿਹਚਲੁ ਮਿਲਣੁ ਸਹਜੈ ॥ ੫੦ ॥**

ਨਾਮ ਤੱਤ ਸਭਨਾਂ (ਤੋ) ਸ਼ਿਰੋਮਣੀ ਜਾਪਦਾ ਹੈ, ਨਾਮ ਤੋਂ ਬਿਨਾਂ ਦੁੱਖ ਤੇ ਕਾਲ ਸੰਤਾਪ ਦਿੰਦਾ ਹੈ। ਤੱਤ ਨੂੰ ਤੱਤ ਮਿਲੇ (ਜਦ ਮਨ ਦੀ ਨਿਸ਼ਾ ਹੁੰਦੀ ਹੈ ਨਾਮ ਵਿਚ), ਦੂਜਾ (ਭਾਵ) ਜਲਾ ਜਾਂਦਾ ਹੈ, (ਤੇ) ਏਕਤਾ ਨੂੰ ਘਰ ਵਿਚ ਲੈ ਆਉਂਦਾ ਹੈ। (ਭਾਵੇਂ) ਪੌਣ ਬੋਲੇ ਤੇ ਆਕਾਸ਼ ਗਰਜੇ (ਪਰ ਨਾਮ ਜਪਣੇ ਵਾਲੇ) ਨਿਹਚਲ (ਰਹਿੰਦੇ ਹਨ, ਉਨ੍ਹਾਂ ਦਾ) ਮਿਲਨਾ ਸੁਤੇ ਹੀ ਹੋ ਜਾਂਦਾ ਹੈ, ਕਹਿੰਦੇ ਹਨ ਗੁਰੂ ਨਾਨਕ ਜੀ॥੫੦॥

{ਕਿਸੇ ਜੋਗੀ ਨੇ ਸੁੰਨ ਦਾ ਪ੍ਰਸੰਗ ਛੇੜਿਆ ਤਿਸ ਪਰ ਗੁਰੂ ਜੀ ਕਹਿੰਦੇ ਹਨ।}

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥ ਘਟਿ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥ ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ ॥ ੫੧ ॥**

(ਸਭ ਦੇ) ਅੰਦਰ ਅਫੁਰ ਪਰਮਾਤਮਾ ਹੈ (ਭਾਵ ਸੁਪਨ)। (ਸਭ ਦੇ) ਬਾਹਰ ਅਫਰ ਪਰਮਾਤਮਾ ਹੈ (ਭਾਵ ਜਾਗ੍ਰਤ)। ਤਿੰਨਾਂ ਲੋਕਾਂ ਵਿਚ ਅਫੁਰ ਪਰਮਾਤਮਾ ਹੀ ਹੈ (ਭਾਵ ਸੁਖੋਪਤ)। ਚੌਥੇ (ਭਾਵ ਤੁਰਿਆ ਵਿਖੇ) ਅਫੁਰ ਪਰਮਾਤਮਾ ਨੂੰ ਜੋ ਜਾਣਦਾ ਹੈ ਉਸਨੂੰ ਨਾ ਪਾਪ ਹੈ ਨਾ ਪੁੰਨ ਹੈ, (ਪਾਪ ਪੁੰਨ ਉਸਨੂੰ ਸਪਰਸ਼ ਨਹੀਂ ਕਰਦੇ)। ਘਟ ਘਟ ਵਿਖੇ ਅਫੁਰ ਪਰਮਾਤਮਾ ਦਾ ਜੋ ਭੇਦ ਜਾਣ ਲਏ .(ਉਹ) ਆਦ ਪੁਰਖ (ਪਰਮੇਸ਼ੁਰ) ਮਾਇਆ ਰਹਿਤ, ਪ੍ਰਕਾਸ਼ ਸਰੂਪ (ਹੈ, ਵਾ ਉਸਨੂੰ ਜਾਣਦਾ ਹੈ)। ਜੋ ਪੁਰਖ ਨਿਰੰਜਨ ਦੇ ਨਾਮ ਵਿਚ ਰਚਿਆ ਹੈ ਓਹੋ ਬਿਧਾਤਾ ਪੁਰਖ ਹੈ (ਕਹਿੰਦੇ ਹਨ ਗੁਰੂ ਨਾਨਕ)॥੫੧॥

**ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥ ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥ ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ ਮਨੁ ਸਮਝਾਹਿ ॥ ੫੨ ॥**

'ਸੁੰਨ ਸੁੰਨ' ਸਭ ਕੋਈ ਕਹਿੰਦਾ ਹੈ। ਅਨਾਹਤ ਹੋਣੇ ਵਾਲੀ 'ਸੁੰਨ' ਕਿਥੋਂ ਹੁੰਦੀ ਹੈ? ਜੋ ਅਨਹਤ ਸੁੰਨ ਵਿਚ ਰਚੇ ਹਨ, ਓਹ ਕੈਸੇ ਹਨ? (ਉੱਤਰ) ਜਿਸ ਤੋਂ ਉਪਜੇ ਹਨ, ਓਹ ਉਸ ਹੀ ਜੈਸੇ ਹਨ। ਓਹ ਜਨਮਦੇ ਮਰਦੇ ਨਹੀਂ, ਨਾਂ ਆਉਂਦੇ ਜਾਂਦੇ ਹਨ (ਕਹਿੰਦੇ ਹਨ ਗੁਰੂ) ਨਾਨਕ, ਗੁਰਮੁਖ ਮਨ ਨੂੰ ਸਮਝਾਉਂਦੇ ਹਨ (ਗੱਪਾਂ ਨਹੀਂ ਮਾਰਦੇ)॥੫੨॥

**ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥ ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥ ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥੫੩॥**

ਨੌਂ ਤਲਾ ਨਕਾ ਨਕ ਭਰੇ (ਪਰ ਜਦ) ਦਸਵਾਂ ਪੂਰਨ ਕਰੇ, (ਤਦ) ਉੱਥੇ ਅਨਾਹਤ ਸੁੰਨ ਦੇ ਵਾਜੇ ਵਜਦੇ ਹਨ। (ਫੇਰ) ਸਚੇ ਵਿਚ ਰਚੇ ਤੇ ਉਸਨੂੰ ਹਾਜ਼ਰਾ ਹਜ਼ੂਰ ਵੇਖੇ। (ਅਰ ਦੇਖੇ ਕਿ) ਸੱਚਾ ਘਟ ਘਟ ਵਿਖੇ ਪੂਰ ਰਿਹਾ ਹੈ? (ਤਦ) ਗੁਪਤ ਬਾਣੀ ਪ੍ਰਗਟ ਹੁੰਦੀ ਹੈ (ਗੁਰਾਂ ਦੀ ਬ੍ਰਹਮ ਵਿਦਿਆ ਦੀ ਬਾਣੀ)। (ਕਹਿੰਦੇ ਹਨ ਗੁਰੂ) ਨਾਨਕ ਉਸ ਪਰਮਾਤਮਾਂ ਨੂੰ (ਫੇਰ) ਪਰਖ ਲੈਂਦੇ ਹਨ॥੫੩॥

**ਸਹਜ ਭਾਇ ਮਿਲੀਐ ਸੁਖੁ ਹੋਵੈ ॥**

ਸਹਜ ਭਾਇ ਨਾਲ ਮਿਲੀਏ ਤਾਂ ਸੁਖ ਹੁੰਦਾ ਹੈ। ਗੁਰਮੁਖਿ

ਗੁਰਮੁਖਿ ਜਾਗੈ ਨੀਦ ਨ ਸੋਵੈ ॥
ਸੁੰਨ ਸਬਦੁ ਅਪਰੰਪਰਿ ਧਾਰੈ ॥
ਕਹਤੇ ਮੁਕਤੁ ਸਬਦਿ ਨਿਸਤਾਰੈ ॥
ਗੁਰ ਕੀ ਦੀਖਿਆ ਸੇ ਸਚਿ ਰਾਤੇ ॥
ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥ ੫੪ ॥

(ਸ੍ਵੈ-ਸਰੂਪ ਵਿਚ) ਸਾਵਧਾਨ ਰਹਿੰਦੇ ਹਨ, (ਅਗਜਾਨ) ਨਿੰਦਰਾ ਵਿੱਚ (ਫੇਰ) ਨਹੀਂ ਸੌਂਦੇ। ਸੁੰਨ ਸਬਦ (ਜੋ) ਅਪਰੰਪਰ ਹੈ, (ਉਸਨੂੰ ਜੋ) ਧਾਰਦੇ ਹਨ (ਅਰ ਜੋ) ਕਹਿੰਦੇ ਹਨ (ਨਾਮ ਨੂੰ ਓਹ) ਮੁਕਤ (ਹੁੰਦੇ ਹਨ), ਉਨ੍ਹਾਂ ਨੂੰ ਸ਼ਬਦ ਤਾਰਦਾ ਹੈ। (ਓਹ) ਗੁਰੂ ਦੀ ਸਿਖਜਾ ਵਿੱਚ ਸੱਚੇ ਲੱਗੇ ਹਨ। ਸੋ ਸੱਚੇ (ਪਰਮੇਸ਼ਰ) ਵਿੱਚ ਰੰਗੇ ਹੋਏ ਹਨ। (ਜੋ) ਆਪਾ (ਭਾਵ) ਗੁਆਕੇ ਮਿਲਦੇ ਹਨ, ਭ੍ਰਾਂਤੀ ਵਿੱਚ ਨਹੀਂ ਪੈਂਦੇ॥੫੪॥

{ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ}

ਕੁਬੁਧਿ ਚਵਾਵੈ ਸੋ ਕਿਤੁ ਠਾਇ ॥
ਕਿਉ ਤਤੁ ਨ ਬੂਝੈ ਚੋਟਾ ਖਾਇ ॥
ਜਮ ਦਰਿ ਬਾਧੇ ਕੋਇ ਨ ਰਾਖੈ ॥
ਬਿਨੁ ਸਬਦੈ ਨਾਹੀ ਪਤਿ ਸਾਖੈ ॥
ਕਿਉ ਕਰਿ ਬੂਝੈ ਪਾਵੈ ਪਾਰੁ ॥
ਨਾਨਕ ਮਨਮੁਖਿ ਨ ਬੁਝੈ ਗਵਾਰੁ ॥ ੫੫ ॥

(ੳ) ਜਿੱਥੇ ਖੋਟੀ ਬੁੱਧੀ (ਆਪਣੇ ਆਪ ਨੂੰ) ਦਬਾ ਲਵੇ ਉਹ ਥਾਂ ਕਿਹੜਾ ਹੈ? (ਅ) ਕਿਉਂ (ਜੀਵ) ਤੱਤ ਨੂੰ ਨਹੀਂ ਬੁੱਝਦਾ ਤੇ ਚੋਟਾਂ ਖਾਂਦਾ ਹੈ? (ੲ) ਜਮ ਦਵਾਰ ਪਰ ਬੱਧੇ ਹੋਏ ਨੂੰ ਕੋਈ ਨਹੀਂ ਰੱਖਦਾ? (ਸ) (ਕ) ਸ਼ਬਦ (ਕਮਾਏ ਬਿਨ) ਪਤ ਤੇ ਸ਼ੋਭਾ ਨਹੀਂ ਹੋ ਸਕਦੀ? (ਹ) ਕਿੱਕੁਰ ਸਮਝ ਤੇ ਪਾਰ ਪ੍ਰਾਪਤ ਹੋਵੇ? (ਕ) ਹੇ ਨਾਨਕ! (ਜੋ) ਮਨਮੁਖ ਹੈ ਤੇ ਮੂਰਖ ਹੈ (ਉਹ ਕਿਸੇ ਪ੍ਰਕਾਰ ਹੀ) ਨਹੀਂ ਸਮਝ ਸਕਦਾ?॥੫੫॥

ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥
ਸਤਿਗੁਰੁ ਭੇਟੈ ਮੋਖ ਦੁਆਰ ॥ ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥
ਦੁਰਮਤਿ ਵਿਛੁੜਿ ਚੋਟਾ ਖਾਇ ॥
ਮਾਨੈ ਹੁਕਮੁ ਸਭੇ ਗੁਣ ਗਿਆਨ ॥
ਨਾਨਕ ਦਰਗਹ ਪਾਵੈ ਮਾਨੁ ॥ ੫੬॥

(ੳ) ਗੁਰੂ ਦਾ ਸਬਦ ਵੀਚਾਰੇ ਤਦ ਕੁਬੁੱਧੀ ਮਿਟਦੀ ਹੈ। (ਜੇ) ਸਤਿਗੁਰੂ ਨੂੰ ਭੇਟੇ ਤਦ ਮੋਖ ਦੁਆਰਾ (ਪਾਉਂਦਾ ਹੈ)। (ਅ) ਮਨਮੁਖ ਤਤ ਨੂੰ ਨਹੀਂ ਚੀਨਦਾ (ਇਸ ਕਰਕੇ) ਚੋਟਾਂ ਖਾਂਦਾ ਹੈ, ਖੋਟੀ ਬੁੱਧੀ ਕਰਕੇ (ਪਰਮੇਸੁਰ ਤੋਂ) ਵਿਛੜਕੇ (ਸ਼ੋਕ ਅਗਨ ਵਿਚ) ਸੜਦਾ ਰਹਿੰਦਾ ਹੈ। (ੲ) ਮੰਨੇ ਹੁਕਮ (ਜਦ ਤਦ) ਸਾਰੇ ਦੈਵੀ ਗੁਣ, ਗਿਆਨ (ਬੀ ਪ੍ਰਾਪਤ ਹੋ ਜਾਂਦੇ ਹਨ) ਫੇਰ ਉਹ ਦਰਗਹ ਵਿੱਚ ਮਾਨ ਪਾਉਂਦਾ ਹੈ (ਕਹਿੰਦੇ ਹਨ ਗੁਰੂ) ਨਾਨਕ॥੫੬॥

ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥ ਸਹਜਿ ਰਤਾ ਬੂਝੈ ਪਤਿ ਹੋਇ ॥ ਤਾ ਕੀ ਕੀਮਤਿ ਕਰੈ ਨ ਕੋਇ ॥ ਜਹ ਦੇਖਾ ਤਹ ਰਹਿਆ ਸਮਾਇ ॥ ਨਾਨਕ ਪਾਰਿ ਪਰੈ ਸਚ ਭਾਇ ॥ ੫੭ ॥

(ਹ) (ਜੇ) ਸ਼ਚੇ ਵੱਖਰ ਦਾ ਧਨ (ਨਾਮ) ਪੱਲੇ ਹੋਵੇ, ਉਹ ਆਪ ਬੀ ਤਰਦਾ ਹੈ ਤੇ ਹੋਰਨਾਂ ਨੂੰ ਭੀ ਤਾਰਦਾ ਹੈ। (ਕ) ਸਹਜ ਵਿੱਚ ਰਚੇ, ਗਿਆਨ ਨੂੰ ਪ੍ਰਾਪਤ ਹੋਵੇ (ਤਦ) ਪਤ ਹੁੰਦੀ ਹੈ, ਫੇਰ ਉਸਦੀ ਕਦਰ ਕੋਈ ਪਾ ਨਹੀਂ ਸਕਦਾ। (ਭਾਵ ਇਹ ਕਿ ਸ਼ਬਦ ਦਾ ਅਭਜਾਸ ਕਰਕੇ ਜਦ ਸਹਜ ਅਵਸਥਾ ਨੂੰ ਪ੍ਰਾਪਤ ਹੋਕੇ ਗਿਆਨ ਵਿੱਚ ਰਚੇ ਤਦ ਸ਼ੋਭਾ ਹੁੰਦੀ ਹੈ ਤਾਂ ਤੇ ਸ਼ਬਦ ਹੀ ਮੂਲ ਕਾਰਨ ਹੈ, ਕਲਜੁਗ ਵਿਚ ਹੋਰ ਉਪਾਉ ਨਹੀਂ ਹੈ)। (ਫਿਰ) ਜਿੱਧਰ ਦੇਖਦਾ ਹੈ ਉਧਰ ਪਰਮੇਸੁਰ ਸਮਾਇਆ ਹੋਇਆ ਭਾਸਦਾ ਹੈ। (ਕਹਿੰਦੇ ਹਨ ਗੁਰੂ) ਨਾਨਕ, ਸੱਚ ਦੇ ਪ੍ਰੇਮ ਦੁਆਰਾ ਹੀ (ਉਹ) ਪਾਰ ਹੋ ਜਾਂਦਾ ਹੈ॥੫੭॥

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥

(ੳ) ਐਸੇ ਸ੍ਰੇਸ਼ਟ ਸ਼ਬਦ ਦਾ ਵਾਸਾ ਕਿੱਥੇ ਕਹੀਦਾ ਹੈ? ਜਿਸ ਕਰਕੇ ਸੰਸਾਰ ਰੂਪੀ ਭੌਜਲ ਤੋਂ ਤਰੀਦਾ ਹੈ (ਅ) ਦਸਾਂ

**ਤ੍ਰੈ ਸਤ ਅੰਗਲ ਵਾਈ ਕਹੀਐ ਤਿਸੁ ਕਹੁ ਕਵਨ ਅਧਾਰੋ ॥ ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥ ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ॥ ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥ ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥ ੫੮ ॥**

ਉਂਗਲਾਂ ਦੀ ਪੌਣ ਕਹੀਦੀ ਹੈ, ਕਹੋ ਉਸਦਾ ਕੀ ਅਧਾਰ ਹੈ? (ੲ) ਬੋਲਦਾ ਹੈ, ਖੇਲਦਾ ਹੈ, ਅਸਥਿਰ ਹੁੰਦਾ ਹੈ, (ਜਿਸਦੇ ਆਸਰੇ ਉਸ) ਅਲਖ ਨੂੰ ਕਿੱਕੁਰ ਲਖੇ? (ਗੁਰੂ ਜੀ ਉਤਰ ਦਿੰਦੇ ਹਨ:) ਸੁਣ ਹੇ ਸੁਆਮੀ! ਨਾਨਕ ਸੱਚ ਬੇਨਤੀ ਕਰਦਾ ਹੈ ਕਿ (ਮੂਲਕ ਗੱਲ ਹੈ) ਅਪਣੇ ਮਨ ਨੂੰ ਸਮਝਾਵੇ। (ਸ) ਗੁਰੂ ਦੁਆਰੇ ਸਬਦ ਵਿਖੇ ਸੱਚੀ ਲਿਵ ਲਗਦੀ ਹੈ, ਤਦ ਪਰਮੇਸ਼ੁਰ ਦ੍ਰਿਸ਼ਟੀ ਕਰਕੇ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ, (ਤਦ ਜੀਵ) ਆਪ ਦਾਨਾਂ ਹੈ ਆਪੇ ਬੀਨਾਂ (ਹੋ ਜਾਂਦਾ ਹੈ) ਤੇ ਪੂਰੇ ਭਾਗਾਂ ਕਰ ਸਮਾ ਜਾਂਦਾ ਹੈ (ਸਰੂਪ ਵਿਚ)॥੫੮॥

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥ ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥ ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੁੋ ਮੰਨਿ ਵਸਾਏ॥ ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥ ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥ ੫੯ ॥**

(ੳ) (ਉਸ) ਸ੍ਰੇਸ਼ਟ ਤੇ ਅਲਖ ਸਬਦ ਦਾ ਵਾਸਾ ਨਿਰੰਤਰ ਹੈ, ਜਿਥੇ ਦੇਖਾਂ ਓਥੇ ਹੀ ਓਹ ਹੈ (ਇਸ ਦ੍ਰਿਸ਼ਟੀ ਕਰ ਭੌਜਲ ਤਰੀਦਾ ਹੈ)। (ਅ) ਪ੍ਰਾਣਾਂ ਦੀ ਵਾਸਾ ਅਫੁਰ (ਬ੍ਰਹਮ ਵਿਖੇ ਹੈ ਜੋ ਆਪ) ਕਿਸੇ ਦੀ ਸ਼ਕਤੀ ਆਸਰੇ ਨਹੀਂ (ਤੇ ਸਾਰੀਆਂ ਸ਼ਕਤੀਆਂ ਦਾ ਆਸਰਾ ਆਪ ਹੈ)। (ੲ) ਕ੍ਰਿਪਾ ਦ੍ਰਿਸ਼ਟੀ ਕਰੇ (ਪਰਮੇਸੁਰ) ਗੁਰਾਂ ਦਾ ਸ਼ਬਦ ਹਿਰਦੇ ਵਿਚ ਵਸੇ (ਤਦ ਜੀਵ) ਵਿਚੋਂ (ਆਪਾ ਭਾਵ) ਦਾ ਭਰਮ ਗਵਾ ਲਵੇ (ਤਦ) ਤਨ ਮਨ ਨਿਰਮਲ ਤੇ ਬਾਣੀ ਨਿਰਮਲ ਹੋ ਜਾਂਦੀ ਹੈ ਮਨ ਵਿਚ ਨਾਮ ਦੇ ਵਸਿਆਂ। (ਤਦ ਬੋਲਦਾ ਬੋਲਦਾ ਅਸਥਿਰ ਹੋ ਜਾਂਦਾ ਹੈ ਜਾਂ ਆਪਣੇ ਆਧਾਰ ਨੂੰ ਸਮਝਦਾ ਹੈ। ਕਿਉਂਕਿ ਜਦ ਮਲ ਰਹਿਤ ਹੋ ਗਿਆ, ਫੇਰ ਕੋਈ ਪੜਦਾ ਨਹੀਂ ਰਹਿੰਦਾ)। (ਸ) ਗੁਰੂ ਦੇ ਸ਼ਬਦ (ਕਰ) ਭੈ ਸਾਗਰ ਨੂੰ ਤਰੀਦਾ ਹੈ, ਲੋਕ ਪ੍ਰਲੋਕ ਵਿਚ ਇਕੋ (ਨੂੰ) ਜਾਣ ਲਈਦਾ ਹੈ। (ਜਿਸ ਇਕ ਦਾ) ਚਿੰਨ੍ਹ ਨਹੀਂ, ਰੰਗ ਨਹੀਂ, ਛਾਇਆ ਨਹੀਂ, ਮਾਇਆ ਨਹੀਂ ਓਹ ਸ਼ਬਦ ਕਰਕੇ ਪਛਾਣੀਦਾ ਹੈ (ਇਸ ਬਿਧਿ ਆਪਣੇ ਮਨ ਨੂੰ ਸਮਝਾ ਲਵੇ ਕਹਿੰਦੇ ਹਨ) ਨਾਨਕ ਜੀ॥੫੯॥

**ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥ ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥ ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈਅਹੰਕਾਰੋ॥ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥**

(ਅ) ਹੇ ਗੋਰਖ! ਦਸ ਉਂਗਲਾਂ ਪੌਣ ਦਾ(ਅਹਾਰ) ਆਸਰਾ ਸੱਚਾ ਅਫੁਰ (ਪਰਮਾਤਮਾਂ ਹੈ), (ੲ) ਗੁਰਮੁਖ (ਜੋ) ਬੋਲਦੇ ਹਨ (ਉਥੋਂ) ਤਤ ਨੂੰ ਗ੍ਰਹਿਣ ਕਰੇ ਅਰ ਸਮਝ ਲਵੇ ਅਲਖ ਤੇ ਅਪਾਰ ਨੂੰ। (ਸ) ਤਿੰਨਾਂ ਗੁਣਾਂ ਨੂੰ ਮੇਟੇ। ਸਬਦ ਮਨ ਵਿਚ ਵਸਾਵੇ, ਤਦ ਹੰਕਾਰ ਚੁਕ ਜਾਏਗਾ। (ਹੰਕਾਰ ਗਿਆ, ਮਨ ਸਮਾ ਗਿਆ)। (ੳ) ਅੰਦਰ ਬਾਹਰ ਇਕੋ (ਸਬਦ ਨੂੰ ਹੀ) ਜਾਣੇ ਤਦ ਹਰਿਨਾਮ ਵਿਚ ਪਿਆਰ ਲੱਗਦਾ ਹੈ। ਸੁਖਮਨਾ ਇੜਾ ਪਿੰਗਲਾ ਨੂੰ (ਭੀ ਭਲੀ ਪ੍ਰਕਾਰ) ਬੁੱਝ ਲੈਂਦਾ ਹੈ, ਜਦ ਅਲਖ (ਪਰਮੇਸੁਰ ਆਪਣਾ ਆਪ) ਆਪੇ ਲਖਾ ਦੇਵੇ, (ਭਾਵ ਨਾਮ ਨਾਲ ਪਿਆਰ ਕਰਨੇ ਤੇ ਪਰਮੇਸੁਰ ਦਿਆਲ ਹੁੰਦਾ ਹੈ।

**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੯੦॥**

ਓਹ ਜਦ ਆਪਣਾ ਆਪ ਦੱਸ ਦੇਵੇ ਤਦ ਇੜਾ ਪਿਗਲਾ ਵਿਚੇ ਆ ਗਈਆਂ)। (ਕਿਉਂਕਿ) ਤਿੰਨਾਂ ਤੋਂ ਓਹ ਉੱਪਰ ਹੈ (ਓਹ) ਸੱਚਾ (ਪਰਮੇਸੁਰ) ਜਿਸ ਵਿਚ ਸਤਿਗੁਰ ਦੇ ਸਬਦਾਂ ਦੁਆਰਾ ਸਮਾਈਦਾ ਹੈ॥੯੦॥

ਇੜਾ ਪਿੰਗਲਾ ਦੀ ਕੀ ਲੋੜ ਹੈ? ਇਹ ਜੋਗੀ ਦਾ ਕਥਨ ਤ੍ਰੈਸਤ ਵਾਈ ਤੋਂ ਪ੍ਰਾਣਾਯਾਮ ਦਾ ਸੀ ਜੋ ਗੁਰੂ ਜੀ ਨੇ ਉਸਨੂੰ ਵਾਸ਼ਨਾਂਯਾਮ ਦਾ ਸਾਧਨ ਦੱਸਕੇ ਪ੍ਰਾਣਾਯਾਮ ਦੀ ਹਠ ਕ੍ਰਿਯਾ ਨਿਸਫਲ ਕਰ ਦਿਖਾਈ। ਨਾਮ ਜੋ ਹੈ ਵਾਸ਼ਨਾਂ ਯਾਮ ਹੈ ਪ੍ਰਾਣਾਯਾਮ ਤੇ ਕ੍ਰੋੜਾਂ ਸ਼ਿਰੋਮਣ ਹੈ।

**ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥ ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ॥**

(ੳ) ਮਨ ਦਾ ਜੀਵਨ ਪੌਣ ਕਹੀਦੀ ਹੈ, (ਤੁਸੀਂ ਦੱਸੋ) ਪੌਣ ਕਿਸ ਰਸ ਨੂੰ ਖਾਂਦੀ ਹੈ? (ਭਾਵ ਕਿਸ ਆਸਰੇ ਹੈ)। (ਅ) ਹੇ ਸੁਧ (ਸਰੂਪ ਗੁਰੂ ਨਾਨਕ!) ਗਜਾਨ ਦੀਆਂ ਮੁੰਦ੍ਰਾਂ ਕਿਹੜੀਆਂ ਹਨ? (ੲ) ਸਿਧ ਦੀ ਕਿਹੜੀ ਕਮਾਈ ਹੈ?

**ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥ ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥**

(ੲ) ਹੇ ਗੋਰਖ! ਬਿਨਾਂ ਸ਼ਬਦ ਦੇ (ਕੋਈ) ਰਸ ਨਹੀਂ ਆਉਂਦਾ ਤੇ ਹਉਮੈਂ ਤੇ ਤ੍ਰੇਹ ਨਹੀਂ ਉਤਰਦੀ। (ਜੋ) ਸਬਦ ਵਿਚ ਰਚੇ ਹਨ (ਉਨ੍ਹਾਂ) ਅੰਮ੍ਰਤ ਰਸ ਪਾਇਆ ਹੈ (ਓਹ) ਸਚੇ (ਨਾਮ ਵਿਚ) ਤ੍ਰਿਪਤ ਹੋ ਰਹੇ ਹਨ। (ੳ) (ਇਸਦਾ ਉੱਤਰ ਪਿਛੇ ਦੇ ਆਏ ਹਨ, 'ਸੁੰਨ' ਦੇਖੋ ਅੰਕ ੯੦, 'ਤ੍ਰੈਸਤ ਅੰਗੁਲ')। (ਅ) (ਇਹ ਪਿਛੇ ਕਹਿ ਆਏ ਹਨ 'ਅਕਲਪਤ ਮੁਦ੍ਰਾ ਗੁਰ ਗਿਆਨ ਵਿਚਾਰੀਅਲੇ')।

**ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥ ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥੯੧॥**

(ੳ) ਉਹ ਕਿਹੜੀ ਬੁੱਧੀ ਹੈ, ਜਿਸ ਕਰ ਅਸਥਿਰ ਰਹੀਏ? (ਅ) ਕਿਸ ਭੋਜਨ ਕਰਕੇ ਤ੍ਰਿਪਤ ਹੋਈਏ? (ੳ) ਦੁਖ ਸੁਖ (ਦੋਹਾਂ) ਨੂੰ ਇਕ ਕਰ ਜਾਣੇ (ਇਸ ਬੁਧੀ ਤੇ ਸਥਿਤੀ ਹੁੰਦੀ ਹੈ)। (ਅ) ਸਤਿਗੁਰ ਤੋਂ (ਨਾਮ ਪ੍ਰਾਪਤ ਕਰੇ, ਫੇਰ ਤ੍ਰਿਪਤ ਹੋ ਜਾਂਦਾ ਹੈ ਅਰ ਇਸ ਨੂੰ ਫੇਰ) ਕਾਲ ਬੀ ਨਹੀਂ ਖਾਂਦਾ॥੯੧॥

**ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥ ਬਿੰਦੁ ਨ ਰਾਖਿਆ ਸਬਦੁ ਨ ਭਾਖਿਆ॥ ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥**

(ੳ) ਪ੍ਰੇਮ ਵਿਚ ਨਹੀਂ ਰੱਤਾ (ਕੈਸੇ ਰਚੇ)? (ਅ) ਜੇ ਰਸ ਵਿਚ ਨਹੀਂ ਮਾਤਾ (ਕੈਸੇ ਮਚੇ)? (ੲ) ਗੁਰੂ ਸ਼ਬਦ ਬਿਨ ਬਲ ਕੇ ਤਪ (ਰਿਹਾ ਹੈ, ਸੋ ਕੈਸੇ ਬਚੇ)? (ਸ) ਬਿਦ ਨਾ ਰੋਕੀ (ਸੋ ਕੈਸੇ ਰੋਕੇ)? (ਹ) ਸਬਦ ਨਾ ਕਿਹਾ (ਸੋ ਕੈਸੇ ਕਹੇ)? (ਕ) ਪੌਣਾਂ ਨੂੰ ਨਹੀਂ ਸਾਧਿਆ (ਕੈਸੇ ਸਾਧੇ)? (ਖ) ਸਚ ਨੂੰ ਨਹੀਂ ਆਰਾਧਿਆ, (ਕੈਸੇ ਆਰਾਧੇ?)

**ਅਕਥ ਕਥਾ ਲੇ ਸਮ ਕਰਿ ਰਹੈ ॥ ਤਉ ਨਾਨਕ ਆਤਮ ਰਾਮ ਕਉ ਲਹੈ ॥ ੯੨ ॥**

ਕਥਨ ਤੋਂ ਜੋ ਅਕਥ (ਪਰਮਾਤਮਾ ਹੈ, ਉਸ ਦ੍ਰਿਸ਼ਟੀ) ਨੂੰ ਲੈ ਕੇ ਸਮਤਾ ਕਰ ਲਵੇ, ਤਦ ਆਤਮ ਰਾਮ ਨੂੰ ਪ੍ਰਾਪਤ ਹੁੰਦਾ ਹੈ (ਕਹਿੰਦੇ ਹਨ ਗੁਰੂ) ਨਾਨਕ॥੯੨॥

ਸਭਨਾਂ ਦਾ ਉੱਤ੍ਰ ਆ ਗਿਆ, ਪਰ ਕਿਸੇ ਜੋਗੀ ਨੇ ਫੇਰ ਹਠ ਕੀਤਾ ਹੋਣਾ ਹੈ, ਤਾਂਤੇ ਅਡੋ ਅਡ ਉੱਤਰ ਕਥਨ ਕਰਦੇ ਹਨ।

| | |
|---|---|
| ਗੁਰ ਪਰਸਾਦੀ ਰੰਗੇ ਰਾਤਾ ॥ ਅੰਮ੍ਰਿਤੁ ਪੀਆ ਸਾਚੇ ਮਾਤਾ ॥ ਗੁਰ ਵੀਚਾਰੀ ਅਗਨਿ ਨਿਵਾਰੀ ॥ ਅਪਿਉ ਪੀਓ ਆਤਮ ਸੁਖੁ ਧਾਰੀ॥ ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥ ਨਾਨਕ ਬੂਝੈ ਕੋ ਵੀਚਾਰੀ ॥ ੬੩ ॥ | (ੳ) ਗੁਰੂ ਜੀ ਦੀ ਕ੍ਰਿਪਾ ਹੋਵੇ (ਤਦ) ਪ੍ਰੇਮ ਵਿਚ ਰਚ ਜਾਂਦਾ ਹੈ। (ਅ) (ਨਾਮ) ਅੰਮ੍ਰਿਤ ਪੀਤਾ (ਹੈ ਜਦੋਂ) ਸੱਚ ਵਿਚ ਮਾਤਾ ਹੋਇਆ। (ੲ) (ਜਿਸਨੇ) ਗੁਰੂ ਦੁਆਰੇ ਵੀਚਾਰ (ਇਸਥਿਤ) ਕੀਤੀ ਤੇ ਅੱਗ ਦੂਰ ਕਰ ਲਈ। (ਸ) ਅੰਮ੍ਰਿਤ ਪੀਤਾ ਹੈ(ਜਿਸ ਨੇ ਨਾਮ ਰਸ ਰੂਪੀ, ਉਹ) ਆਤਮ ਸੁਖ ਧਾਰੇ (ਉਸਦੀ ਬਿੰਦ ਸੁਤੇ ਹੀ ਰੁਕ ਜਾਂਦੀ ਹੈ, ਕਿਉਂਕਿ ਕਾਮ ਵਾਸ਼ਨਾ ਹੀ ਨਹੀਂ ਉਠਦੀ)। (ਖ) ਸਚ ਨੂੰ ਆਰਾਧਿਆ ਹੈ ਗੁਰੂ ਦੁਆਰੇ (ਜਿਸ ਨੇ ਸੋ) ਤਰਦਾ ਤਾਰਦਾ ਹੈ। ('ਹ' ਦਾ ਉੱਤਰ ਪਿਛੇ 'ਖ' ਵਿਚ ਆ ਗਿਆ ਹੈ ਕਿ ਜਿਸਨੇ ਨਹੀਂ ਆਰਾਧਿਆ, ਸੋ ਸੱਚ ਨਾਮ ਨੂੰ ਗੁਰੂਦੁਆਰੇ ਆਰਾਧ ਲਵੇ)। (ਕ) (ਕਹਿੰਦੇ ਹਨ ਗੁਰੂ) ਨਾਨਕ, ਕੋਈ ਬੁਝਦਾ ਹੈ ਇਸ ਵੀਚਾਰ ਨੂੰ। (ਭਾਵ ਜੋ ਵੀਚਾਰਵਾਨ ਹੋ ਗਿਆ ਹੈ ਉਸਨੂੰ ਪੌਣ ਸਾਧਨੇ ਦੀ ਲੋੜ ਨਹੀਂ, ਪਰ ਇਸ ਗੱਲ ਨੂੰ ਕੋਈ ਸਮਝਦਾ ਹੈ, ਨਹੀਂ ਤਾਂ ਸਾਰੇ ਪੌਣ ਹੀ ਸਾਧਣ ਵਲ ਪੈਂਦੇ ਹਨ)॥੬੩॥ |
| ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥ ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ ॥ | (ੳ) ਇਹ ਮਨ ਰੂਪੀ ਹਾਥੀ ਕਿਥੇ ਵਸਦਾ ਹੈ? (ਅ) ਇਹ ਪੌਣ ਕਿਥੇ ਵੱਸਦੀ ਹੈ? (ੲ) ਹੇ ਸੁਧ ਸਰੂਪ! ਕਿਥੇ ਵਸਦਾ ਹੈ ਉਹ ਸਰੇਸ਼ਟ ਸ਼ਬਦ? (ਸ) ਕਿਸ ਤਰ੍ਹਾਂ ਮੁੱਕੇ ਮਨ ਦਾ ਭੌਣਾ? (ਬਾਕੀ ਪ੍ਰਸ਼ਨ ਅਗੇਰੇ ਹਨ)। |
| ਨਦਰਿ ਕਰੇ ਤਾ ਸਤਿਗੁਰਿ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥ ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥ | (ਸ) (ਕਰਤਾਰ) ਕ੍ਰਿਪਾ ਦ੍ਰਿਸ਼ਟੀ ਕਰੇ ਤਦ ਸਤਿਗੁਰੂ ਮੇਲੇ, ਤਦ (ਗੁਰੂ ਦੁਆਰੇ) ਇਹ ਮਨ ਅਪਨੇ ਘਰ ਵਿਚ ਵਾਸਾ ਪਾ ਲਵੇ ਤੇ ਆਪੇ ਆਪਣਾ ਅਭਿਮਾਨ ਖਾ ਲਵੇ, ਤਦ ਨਿਰਮਲ ਹੋਵੇ, (ਜੋ) ਦੌੜਦੇ ਮਨ ਨੂੰ ਹੋੜ ਹੋੜ ਕੇ ਰੱਖੇ। |
| ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ॥ | (ਹ) ਕਿੱਕੁਰ ਮੂਲ ਨੂੰ ਪਛਾਣੇ? (ਕ) ਆਪਨੇ ਆਪ ਨੂੰ (ਕਿਵੇਂ) ਜਾਣੇ? (ਖ) ਕਿੱਕੁਰ ਚੰਦ੍ਰਮਾਂ ਦੇ ਘਰ ਵਿਚ ਸੂਰਜ ਸਮਾਵੇ? |
| ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ॥ ੬੪ ॥ | (ਖ) ਹੇ ਨਾਨਕ! ਗੁਰੂ ਦੁਆਰੇ ਰਿਦੇ ਵਿਚੋਂ ਹਉਮੈ ਦੂਰ ਕਰੇ ਤਦ ਸਹਜ (ਪਦ) ਵਿਚ ਸਮਾ ਜਾਂਦਾ ਹੈ (ਭਾਵ ਸਸਿ ਘਰ ਸੂਰ ਤੋਂ, ਸਤੋਗੁਣ ਵਿਚ ਗਿਆਨ ਦੇ ਪ੍ਰਕਾਸ਼ਨੇ ਤੋਂ ਹੈ ਤੇ ਸਹਜ ਪਦ ਤਿੰਨਾਂ ਤੋਂ ਅਤੀਤ ਸੁਧ ਗਿਆਨ ਸਰੂਪ ਹੈ। ਇਸ ਕਰਕੇ ਉੱਤਰ ਵਿਚ ਸਸਿ, ਸੂਰ ਨਹੀਂ ਕਿਹਾ, ਕਿਉਂਕਿ ਗੁਰੂ ਜੀ ਨੇ ਸਿੱਟੇ ਦੀ ਗੱਲ ਦੱਸ ਦਿੱਤੀ)॥੬੪॥ |
| ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥ ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥ | (ੳ) ਇਹ ਨਿਹਚਲ ਮਨ (ਹਿਰਦੇ ਅਸਥਾਨ ਵਿਚ) ਵੱਸ਼ਦਾ ਹੈ, (ਹ) ਗੁਰੂ ਦੁਆਰੇ ਮੂਲ ਨੂੰ ਪਛਾਣਕੇ (ਪਰਮਾਤਮਾ ਵਿਚ ਲੀਨ ਹੋ) ਰਹਿੰਦਾਹੈ। (ਅ)ਨਾਭਿ ਘਰ ਵਿਚ ਪੌਣ ਆਸਣ ਕਰ ਰਿਹਾ (ਇਸਥਿਤ ਹੈ)। (ਕ) (ਗੁਰੂ ਦੁਆਰੇ) (ਅਪਣਾ ਆਪ) ਖੋਜ ਕੇ (ਅਪਨੇ |

**ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥**

ਤਤ) ਸਰੂਪ ਨੂੰ ਜਾਣੇ। (ੲ) ਸ੍ਰੇਸ਼ਟ ਸਬਦ ਸ੍ਵੈ ਸਰੂਪ ਵਿਚ ਇਸਥਿਤ ਹੈ (ਇਸ ਤੱਤ ਨੂੰ) ਲਖ ਲਵੇ, ਜੋਤੀ (ਸਬਦ) ਨਾਮ ਨਾਲ ਤਿੰਨਾਂ ਭਵਨਾਂ ਨੂੰ ਲਖੀਦਾ ਹੈ। (ਭਾਵ ਬ੍ਰਹਮ ਅਪਣੇ ਸਰੂਪ ਵਿਚ ਸਥਿਤ ਹੈ, ਉਸਦੀ ਜੋਤ ਤਿੰਨਾਂ ਭਵਨਾਂ ਵਿਚ ਤੇ ਤਿੰਨੇ ਭਵਨ ਉਸ ਵਿਚ ਹਨ। ਤਾਣੇ ਪੇਟੇ ਵਤ ਉਹ ਪੂਰਨ ਹੈ। ਉਸਦਾ ਵਾਸਾ ਕਿਥੇ ਕਿਹਾ ਜਾਵੇ)।

**ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥ ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥ ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥ ੯੫ ॥**

(ਪਹਿਲੇ) ਸਚੇ (ਪਰਮੇਸਰ ਦੀ) ਭੁੱਖ ਸਾਰੇ ਦੁਖਾਂ ਨੂੰ ਖਾਂਦੀ ਹੈ, (ਫੇਰ ਉਹ) ਸੱਚੇ ਨਾਮ ਵਿਚ ਹੀ ਤ੍ਰਿਪਤ ਹੋ ਰਹਿੰਦਾ ਹੈ। (ਬ੍ਰਹਮ ਪ੍ਰਤਿਪਾਦਕ) ਅਨਾਹਦ ਬਾਣੀ ਗੁਰਮੁਖਾਂ ਨੇ ਜਾਣੀ ਹੈ (ਉਸਦੇ) ਅਰਥ ਨੂੰ ਕੋਈ ਵਿਰਲਾ ਜਾਣਦਾ ਹੈ। (ਗੁਰੂ) ਨਾਨਕ (ਜੀ) ਕਹਿੰਦੇ ਹਨ (ਜੋ ਸਚੇ ਨਾਮ ਨੂੰ) ਭਲੀ ਪ੍ਰਕਾਰ ਕਹੇ, (ਉਹ) ਸਚ ਵਿਚ ਰੰਗੀਜਦਾ ਹੈ, (ਉਸਦਾ) ਰੰਗ ਕਦੇ ਨਹੀਂ ਉਤਰਦਾ॥੯੫॥

**ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ॥ ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ॥ ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ॥ ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ॥ ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ॥ ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥ ੯੬ ॥**

(ੳ) ਜੇ ਇਹ ਹਿਰਦਾ ਅਰ ਦੇਹ ਨਾ ਹੁੰਦੀ, ਤਦ ਮਨ ਕਿਥੇ ਰਹਿੰਦਾ? (ਅ) ਨਾਭਿ ਕਮਲ ਦਾ ਜੇ ਆਸਰਾ ਨਾ ਹੋਵੇ ਤਦ ਪੌਣ ਨੂੰ ਕਿਹੜਾ ਘਰ ਸਹਾਰਦਾ ਹੈ? (ੲ) (ਜਦ) ਰੂਪ ਨਹੀਂ ਸੀ ਕੋਈ ਰੇਖ ਨਹੀਂ ਸੀ, ਤਦ ਸਬਦ ਨੇ ਕਿਥੇ ਲਿਵ ਲਾਈ ਸੀ? (ਸ) ਜਦ ਰਕਤ ਬਿੰਦ ਦੀ ਦੇਹ ਨਹੀਂ ਸੀ ਤੇ (ਇਸਦੀ) ਮਰਿਯਾਦਾ ਤੇ ਕੀਮਤ ਨਹੀਂ ਪੈਂਦੀ ਸੀ ਤਾਂ ਕੀਹ ਸੀ? (ਹ) ਵਰਨ, ਭੇਖ, ਰੂਪ (ਜਦ) ਨਿਸਚੇ ਨਹੀਂ (ਉਸਦਾ)ਜਾਪਦਾ (ਤਦ) ਕਿਕੁਰ ਜਾਪਦਾ ਹੈ ਸੱਚਾ? ਜੋ ਵੈਰਾਗਵਾਨ ਹੋਕੇ ਨਾਮ ਵਿਚ ਰਚੇ ਹਨ (ਉਨ੍ਹਾਂ ਨੂੰ) ਹੁਣ ਬੀ ਤੇ ਤਦ ਬੀ ਸਚਾ ਹੀ ਸਚਾ (ਇਕ ਰਸ) ਪ੍ਰਤੀਤ ਦਿੰਦਾ ਹੈ (ਕਹਿੰਦੇ ਹਨ ਗੁਰੂ) ਨਾਨਕ॥੯੬॥

**ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥ ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥ ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥ ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥ ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥ ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੯੭ ॥**

(ੳ) ਹੇ ਗੋਰਖ! ਜੇ ਹਿਰਦਾ ਦੇਹ ਨਾਂ ਹੁੰਦੀ ਤਾਂ ਮਨ ਬੈਰਾਗੀ ਹੋਕੇ ਸੁੰਨ ਵਿਚ ਰਹਿੰਦਾ। (ਅ) ਜਦ ਨਾਭ ਕਮਲ ਦਾ ਆਸਰਾ ਨਹੀਂ, ਤਦ ਪਵਨ ਅਨੁਰਾਗੀ ਹੋਕੇ ਸ੍ਵੈ-ਸਰੂਪ ਵਿਚ ਵਸਦਾ। (ੲ) ਰੂਪ ਰੇਖ ਜਾਤ ਜਦ ਨਹੀਂ ਤਦ ਸਾਰੇ ਪ੍ਰਪੰਚ ਤੋਂ ਰਹਿਤ ਹੋਕੇ ਸ਼ਬਦ (ਅਪਣੇ) ਸ੍ਰੇਸ਼ਟ ਤਤ (ਸਰੂਪ ਵਿਚ) ਰਹਿੰਦਾ। (ਸ) ਜਦ ਧਰਤੀ ਅਕਾਸ਼ ਤੇ ਤ੍ਰਿਭਵਣ ਨਹੀਂ, (ਤਦ) ਜੋਤੀ (ਸਰੂਪ ਆਪ) ਨਿਰੰਕਾਰ (ਹੋ ਰਿਹਾ ਸੀ)। (ਹ) ਵਰਨ, ਭੇਖ, ਰੂਪ, ਇਕ ਹੀ ਹੈ ਤੇ ਉਹ ਇਕੋ ਸ਼ਬਦ (ਨਾਮ) ਹੀ ਹੈ, (ਪਰ ਇਹ ਗਲ) ਅਸਚਰਜ ਹੈ।

(ਹੇ ਸਿਧ! ਸਚ ਇਹ ਹੈ ਕਿ ਇਹ) ਕਹਾਣੀ ਕਥਨ ਵਿਚ ਨਹੀਂ ਆਉਂਦੀ ਹੈ। (ਤੁਸੀਂ ਸਚ ਨੂੰ ਗ੍ਰਹਣ ਕਰੋ, ਕਿਉਂਕਿ) ਸਚ ਬਿਨਾਂ ਸੁੱਚਾ ਕੋਈ ਨਹੀਂ॥੯੭॥

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥**

(ੳ) ਕਿਸ ਕਿਸ ਪ੍ਰਕਾਰ ਜਗਤ ਉਪਜਦਾ ਹੈ? ਹੇ ਪੁਰਖਾ! (ਅ) ਕਿਸ ਕਿਸ ਦੁਖ ਕਰਕੇ ਬਿਨਸ ਜਾਂਦਾ ਹੈ?

**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥**

(ੳ) ਹੇ ਪੁਰਖਾ! ਹਉਮੈ ਵਿਚ ਜਗਤ ਉਪਜਦਾ ਹੈ। (ਅ) ਨਾਮ ਵਿਸਰਨ ਕਰਕੇ ਦੁਖ ਪਾਉਂਦਾ ਹੈ। (ਇਸੇ ਦੁਖ ਕਰ ਮਰਦਾ ਹੈ)।

[ਹੁਣ ਸਿੱਧਾਂ ਨਮਸ਼ਕਾਰ ਕੀਤੀ, ਗੁਰੂ ਜੀ ਨੂੰ ਅਵਤਾਰ ਸਮਝਕੇ ਬੇਨਤੀ ਕੀਤੀ ਕਿ ਕਲਜੁਗ ਦਾ ਧਰਮ ਨਿਰੂਪਣ ਕਰੋ, ਆਪ ਹੁਣ ਚੌਹਾਂ ਜੁੱਗਾਂ ਦਾ ਨਬੇੜਾ ਕਰਨ ਆਏ ਹੋ। ਹਠ, ਯੋਗ, ਸਾਧਨਾ, ਕਰਮ, ਧਰਮ ਤਾਂ ਤੁਸਾਂ ਸਭ ਨਿਖੇਧ ਦਿੱਤੇ, ਅਰ ਇਹ ਠੀਕ ਬੀ ਹੈ, ਹੁਣ ਰੰਗ ਹੋਰ ਸਮੇਂ ਦਾ ਵਰਤ ਰਿਹਾ ਹੈ, ਕ੍ਰਿਪਾ ਕਰਕੇ ਦੱਸੋ ਜੋ ਕਲਿਜੁਗ ਦੇ ਜੀਵ ਕਿਸ ਪ੍ਰਕਾਰ ਮੋਖੁ ਪਾਉਣ?]

**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥ ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ ॥ ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥ ੬੮ ॥**

(ਜੋ ਬਚਣਾ ਚਾਹੇ ਸੋ) ਗੁਰਮੁਖ ਹੋਵੇ, ਓਹ ਗਿਆਨ ਦੇ ਤੱਤ ਨੂੰ ਵਿਚਾਰੇ (ਤੇ) ਹਉਮੈ ਨੂੰ ਸ਼ਬਦ ਨਾਲ ਨਾਸ਼ ਕਰੇ (ਐਸਾ ਕਰਨੇ ਤੇ) ਤਨ ਮਨ ਨਿਰਮਲ ਤੇ ਬਾਣੀ ਨਿਰਮਲ ਹੁੰਦੇ ਹਨ, ਤੇ ਸੱਚ ਵਿਚ ਸਮਾਇਆ ਰਹਿੰਦਾ ਹੈ। ਨਾਮ ਹੀ ਨਾਮ ਵਿਚ ਰਹੇ ਵੈਰਾਗਵਾਨ ਹੋਕੇ, ਸੱਚ ਨੂੰ ਹਿਰਦੇ ਵਿਚ ਧਾਰਕੇ ਰਖੇ, (ਵਾ ਰਖਿਆ ਹੈ ਗੁਰਮੁਖਾਂ ਨੇ)। (ਕਹਿੰਦੇ ਹਨ ਗੁਰੂ) ਨਾਨਕ, ਹਿਰਦੇ ਵਿਚ ਵਿਚਾਰਕੇ ਦੇਖੋ, (ਕਲਜੁਗ ਵਿਚ) ਨਾਮ ਬਿਨਾਂ ਜੋਗ ਕਦੇ ਨਹੀਂ ਹੋ ਸਕਦਾ?॥੬੮॥

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥ ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥ ਗੁਰਮੁਖਿ ਨਿਜ ਘਰਿ ਵਾਸਾ ਹੋਇ ॥ ਗੁਰਮੁਖਿ ਜੋਗੀ ਜੁਗਤਿ ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥ ੬੯ ॥**

ਗੁਰਮੁਖ (ਹੋਕੇ) ਸਚੇ ਸ਼ਬਦ ਨੂੰ ਕੋਈ ਹੀ ਵਿਚਾਰਦਾ ਹੈ, ਗੁਰਮੁਖ ਨੂੰ ਸੱਚੀ ਬਾਣੀ (ਬ੍ਰਹਮ ਬਾਣੀ) ਪ੍ਰਗਟ ਹੁੰਦੀ ਹੈ। ਗੁਰਮੁਖ ਦਾ ਮਨ (ਪਰਮੇਸੁਰ ਵਿਚ) ਭਿੱਜਦਾ ਹੈ, ਪਰ ਬੁਝਦਾ ਕੋਈ ਵਿਰਲਾ ਹੈ। ਗੁਰਮੁਖ ਦਾ ਵਾਸਾ ਸ੍ਵੈ-ਸਰੂਪ ਵਿਚ ਹੁੰਦਾ ਹੈ। ਗੁਰਮੁਖ ਜੋਗੀ ਹੈ, (ਸੱਚਾ ਅਰ ਜੋਗ ਦੀ) ਜੁਗਤ ਨੂੰ ਪਛਾਣਦਾ ਹੈ, ਗੁਰਮੁਖ ਇਕੋ (ਪਰਮੇਸੁਰ ਨੂੰ ਹੀ) ਜਾਣਦਾ ਹੈ (ਕਹਿੰਦੇ ਹਨ ਗੁਰੂ) ਨਾਨਕ!॥੬੯॥

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥ ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥ ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦ ॥**

ਸਤਿਗੁਰੂ ਨੂੰ ਸੇਵੇ ਬਿਨਾਂ ਜੋਗ ਨਹੀਂ ਹੁੰਦਾ। ਸਤਿਗੁਰੂ ਨੂੰ ਮਿਲੇ ਬਿਨਾਂ ਕੋਈ ਮੁਕਤੀ ਨਹੀਂ ਮਿਲਦੀ। ਸਤਿਗੁਰੂ ਨੂੰ ਮਿਲੇ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਸਤਿਗੁਰੂ ਨੂੰ ਮਿਲੇ ਬਿਨਾ ਮਹਾਨ ਦੁਖ ਪਾਉਂਦਾ ਹੈ। ਸਤਿਗੁਰ ਨੂੰ ਮਿਲੇ ਬਿਨਾਂ (ਜੀਵ ਨੂੰ) ਬੜਾ ਹੰਕਾਰ ਤੇ ਅਗਜਾਨ (ਰਹਿੰਦਾ ਹੈ) ਸਤਿਗੁਰੂ ਤੋਂ ਬਿਨਾਂ (ਜੀਵ) ਜਨਮ ਹਾਰਕੇ ਮਰ ਜਾਂਦਾ ਹੈ। (ਕਹਿੰਦੇ ਹਨ ਗੁਰੂ) ਨਾਨਕ॥੭੦॥

**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ॥ ਗੁਰਮੁਖਿ ਜਗੁ ਜੀਤਾ ਜਮਕਾਲੁ**

ਗੁਰਮੁਖਾਂ ਨੇ ਮਨ ਜਿੱਤਿਆ ਹੈ ਹਉਮੈ ਨੂੰ ਮਾਰਕੇ, ਗੁਰਮੁਖਾਂ ਨੇ ਸੱਚ ਨੂੰ ਹਿਰਦੇ ਵਿਚ ਧਾਰਣ ਕਰ ਰਖਿਆ ਹੈ, ਗੁਰਮੁਖਾਂ ਨੇ ਜਗਤ ਨੂੰ ਜਿੱਤਿਆ ਹੈ; ਜਮ ਕਾਲ ਨੂੰ ਮਾਰਕੇ

**ਮਾਰਿ ਬਿਦਾਰਿ ॥ ਗੁਰਮੁਖਿ ਦਰਗਹ ਨ ਆਵੈ ਹਾਰਿ ॥ ਗੁਰਮੁਖਿ ਮੇਲਿ ਮਿਲਾਏ ਸੁ ਜਾਣੈ ॥ ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭੧ ॥**

ਦੂਰ ਕੀਤਾ ਹੈ, ਗੁਰਮੁਖਾਂ ਨੂੰ ਦਰਗਾਹ ਵਿਚ ਹਾਰ ਨਹੀਂ ਆਉਂਦੀ। (ਉਨ੍ਹਾਂ) ਗੁਰਮੁਖਾਂ ਦੇ ਮੇਲ ਵਿਚ ਮਿਲਾਏ (ਜਿਸ ਨੂੰ ਪ੍ਰਭੂ, ਉਹ ਪ੍ਰਭੂ ਨੂੰ) ਜਾਣਦਾ ਹੈ, ਗੁਰਮੁਖ ਸ਼ਬਦ ਨੂੰ ਪਛਾਣਦਾ ਹੈ, (ਕਹਿੰਦੇ ਹਨ ਗੁਰੂ) ਨਾਨਕ॥੭੧॥

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥ ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥ ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥ ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ॥ ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥ ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥**

ਹੇ ਗੋਰਖ! (ਇਨ੍ਹਾਂ) ਬਚਨਾਂ (ਚਰਚਾ) ਦਾ ਨਿਬੇੜਾ (ਸਿੱਧਾਂਤ) ਤੂੰ ਸੁਣ: ਨਾਮ ਤੋਂ ਬਾਝ ਜੋਗ ਨਹੀਂ ਹੋ ਸਕਦਾ। ਜੋ ਨਾਮ ਵਿਚ ਰਚੇ ਹਨ ਦਿਨ ਰਾਤ ਮਸਤ ਹੋਏ ਹਨ, (ਉਨ੍ਹਾਂ) ਨੂੰ ਨਾਮ ਤੋਂ ਹੀ ਸੁਖ ਹੋਇਆ ਹੈ। ਨਾਮ ਤੋਂ ਹੀ (ਦੈਵੀ ਗੁਣ) ਸਭ ਪ੍ਰਗਟ ਹੁੰਦੇ ਹਨ, ਨਾਮ ਤੋਂ ਹੀ ਸੋਝੀ ਪਾਈਦੀ ਹੈ। ਨਾਮ ਤੋਂ ਬਿਨਾਂ ਬਥੇਰੇ ਭੇਖ ਕਰਦੇ ਹਨ। ਸਚੇ (ਤੋਂ) ਆਪ ਨੂੰ ਗੁਆ ਲੈਂਦੇ ਹਨ। (ਓਹ) ਨਾਮ ਸਤਿਗੁਰੂ ਤੋਂ ਪਾਈਦਾ ਹੈ। ਹੇ ਗੋਰਖ! ਨਾਮ ਸਤਿਗੁਰੂ ਤੋਂ ਪਾਈਏ ਤਾਂ ਹੀ ਜੋਗ ਦੀ ਜੁਗਤੀ (ਤਾਂ ਪੂਰੀ) ਹੋਈ (ਸਮਝਣੀ ਚਾਹੀਏ)। (ਕਹਿੰਦੇ ਹਨ ਗੁਰੂ) ਨਾਨਕ ਮਨ ਵਿਚ ਵਿਚਾਰ ਕਰਕੇ ਦੇਖੋ, ਨਾਮ ਤੋਂ ਬਿਨਾਂ ਮੁਕਤ ਨਹੀਂ ਹੋਈ (ਕਿਸੇ ਦੀ, ਜਾਂ ਨਹੀਂ ਹੁੰਦੀ)॥੭੨॥

[ਸਭ ਨੇ ਨਮਸਕਾਰ ਕੀਤੀ। ਗੁਰੂ ਜੀ ਨੇ ਕਰਤਾਰ ਅੱਗੇ ਹੱਥ ਜੋੜ ਕੇ ਧੰਨਵਾਦ ਕੀਤਾ]

**ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ॥ ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥ ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ॥ ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ॥ ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ॥ ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥ ੭੩ ॥ ੧ ॥**

(ਹੇ ਕਰਤਾਰ!) ਤੇਰੀ ਗਤੀ ਤੇ ਮਰਿਯਾਦਾ ਤੂੰ (ਆਪ ਹੀ) ਜਾਣਦਾ ਹੈਂ (ਹੋਰ) ਕੋਈ ਕੀ ਆਖਕੇ ਕਹੇ? ਤੂੰ ਆਪ ਹੀ ਗੁਪਤ ਹੈਂ, ਆਪ ਹੀ ਪਰਗਟ ਹੈਂ, ਆਪ ਹੀ ਸਭ ਰੰਗ ਨੂੰ ਮਾਣਦਾ ਹੈਂ। ਸਾਧਿਕ ਸਿਧ, ਗੁਰੂ ਤੇ ਚੇਲੇ ਬਤੇਰੇ ਖੋਜਦੇ ਫਿਰਦੇ ਹਨ, ਤੇਰੇ ਹੁਕਮ ਨੂੰ (ਵਾ ਹੁਕਮ ਅਨੁਸਾਰ) (ਪਰ ਅਸੀਂ ਤਾਂ) ਮੰਗਦੇ ਹਾਂ ਨਾਮ, (ਸਾਨੂੰ) ਇਹ ਖ਼ਰੈਤ ਪਾਵੋ, (ਜੋ) ਤੇਰੇ ਦਰਸ਼ਨ ਤੋਂ ਕੁਰਬਾਣ (ਹੁੰਦੇ ਰਹੀਏ), (ਤੂੰ ਜੋ) ਅਬਨਾਸੀ (ਹੈਂ ਤੈਂ ਹੀ ਆਪ) ਹੇ ਪ੍ਰਭੂ! ਖੇਲ ਰਚਾਇਆ ਹੈ, ਗੁਰਮੁਖਾਂ ਨੂੰ (ਤੇਰੀ) ਸੋਝੀ ਹੋਈ ਹੈ। (ਤੂੰ) ਸਭਨਾਂ ਜੁਗਾਂ ਵਿਚ ਆਪ ਵਰਤਦਾ ਹੈਂ, ਦੂਜਾ ਹੋਰ ਕੋਈ ਨਹੀਂ (ਕਹਿੰਦੇ ਹਨ ਗੁਰੂ) ਨਾਨਕ॥੭੩॥੧॥

-ਇਤੀ-



# (੮.)

ੴ ਸਤਿਗੁਰ ਪ੍ਰਸਾਦਿ॥

# ਟਿੱਕੇ ਦੀ ਵਾਰ

ਤੇ

# ਭਾਈ ਲੱਧਾ ਪਰਉਪਕਾਰੀ

ਗਰੀਬ-

ਗੁਜ਼ਾਰੇ ਤੋਂ ਘਟ ਆਉਂਦਨ ਬੀ ਇਕ ਭਾਰੀ ਦੁਖ ਹੈ।

**"ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਸਾਰੀ॥"** {ਬਿਲਾਵਲ ਰਵਿ:-੧}

**"ਜਉ ਨਿਰਧਨੁ ਸਰਧਨ ਕੈ ਜਾਇ॥**
**ਆਗੇ ਬੈਠਾ ਪੀਠਿ ਫਿਰਾਇ॥"** {ਭੈਰਉ ਕਬੀਰ-੮}

ਹਰ ਸਮੇਂ ਗ਼ਰੀਬ ਹੁੰਦੇ ਆਏ ਹਨ ਤੇ ਉਸੇ ਤਰ੍ਹਾਂ ਦੇ ਦੁਖਾਂ ਦੀਆਂ ਪੋਥੀਆਂ ਫੁਲਦੀਆਂ ਆਈਆਂ ਹਨ, ਜਿਸ ਤਰ੍ਹਾਂ ਦੀਆਂ ਅੱਜ ਫੁਲਦੀਆਂ ਹਨ। ਜ਼ੋਰਾਵਰ ਤੇ ਚਤੁਰ ਲੋਕ ਕੁਛ ਹੋਰ ਤਰ੍ਹਾਂ ਹੱਥ ਪੈਰ ਮਾਰਦੇ ਹਨ, ਪਰ ਕਈ ਲੋਕ ਅਕਲਾਂ ਤੇ ਚਤੁਰਾਈਆਂ ਦੇ ਹੁੰਦਿਆਂ ਬੀ ਕਈ ਵੇਰ ਕੰਗਾਲਤਾਈ ਦੇ ਹਥੋਂ ਛੁਟ ਨਹੀਂ ਸਕੇ। ਗੁਣੀ ਜਨ ਅਕਸਰ ਭੁੱਖੇ ਰਹੇ ਤੇ ਦਰਿਦ੍ਰ ਦੇ ਹਥੋਂ ਦੁਖ ਪਾਉਂਦੇ ਰਹੇ ਤੇ ਮੂਰਖਾਂ ਨੇ ਰਾਜ ਕਮਾਏ ਤੇ ਅਮੀਰੀਆਂ ਭੋਗੀਆਂ। ਰੋਜ਼ੀ ਦਾ ਖੁਲ੍ਹੇ ਮਿਲਣਾ ਯਾ ਤੰਗੀ ਨਾਲ ਮਿਲਣਾ, ਇਹ ਕਿਸੇ ਹੋਰ ਹੀ ਕਾਰਨ ਤੇ ਕਈ ਵੇਰ ਹੁੰਦਾ ਹੈ, ਪਰ ਕਈ ਵੇਰ ਕਈਆਂ ਦੇ ਦੁਖੀ ਰਹਿਣ ਵਿਚ ਕੋਈ ਭੇਤ ਬੀ ਹੁੰਦਾ ਹੈ। ਜੇ ਉਨ੍ਹਾਂ ਨੂੰ ਗਰੀਬੀ ਤੋਂ ਉਚਜਾਈ ਮਿਲ ਬੀ ਗਈ ਹੈ ਤਾਂ ਪਤਾ ਲਗ ਗਿਆ ਹੈ ਕਿ ਇਨ੍ਹਾਂ ਦੇ ਗਰੀਬ ਰਹਿਣ ਵਿਚ ਕੋਈ ਚੰਗਿਆਈ ਸੀ; ਉਨ੍ਹਾਂ ਵਿਚ ਕੋਈ ਅਵਗੁਣ ਸੀ ਜੋ ਅਮੀਰੀ ਦੇ ਆਇਆਂ ਲੁਕਵੇਂ ਥਾਉਂ ਤੋਂ ਪ੍ਰਗਟ ਹੋ ਆਇਆ ਹੈ ਤੇ ਦੁਖ ਦਾ ਕਾਰਨ ਬਣ ਗਿਆ ਹੈ। ਇਸ ਇਕ ਤਰ੍ਹਾਂ ਦੇ ਹਾਲਤ ਨੂੰ ਸਿਖ ਇਤਿਹਾਸ ਵਿਚ ਇਕ ਬੀਤੀ ਵਾਰਤਾ ਵਿਚ ਵੇਖਕੇ ਆਓ ਕੁਛ ਸਿੱਖਿਆ ਪ੍ਰਾਪਤ ਕਰੀਏ।

ਡੂਮ ਜਾਤੀ ਵਿਚ ਬਲਵੰਡ ਤੇ ਸੱਤਾ ਨਾਮੇ ਦੋ ਭਰਾ ਆਪਣੀ ਗਾਇਨ ਵਿਦਜਾ ਵਿਚ ਚੰਗੇ ਗੁਣੀ ਹੋਏ ਹਨ,, ਪਰ ਗੁਣਵਾਨ ਹੁੰਦਿਆਂ ਬੀ ਦੋਵੇਂ ਅਤਿ ਕੰਗਾਲ ਸਨ। ਡੂਮਾਂ ਦਾ ਉਂਵ ਹੀ ਕਦਰ ਘੱਟ ਹੁੰਦਾ ਹੈ, ਲੋਕ ਕੁਛ ਸਤਿਕਾਰ ਨਾਲ ਨਹੀਂ ਵੇਖਦੇ। ਮਖ਼ੌਲ ਯਾ ਵਿਵਾਹਵਾਂ ਵਿਚ ਸਿੱਠਣੀਆਂ ਸੁਣਨ ਯਾ ਹੋਰ ਸੇਵਾ ਲੈਣ ਵਿਚ ਇਹ ਇਕ ਛੋਟੇ ਵਤੀਸਰਾਂ ਜਾਂ ਲਾਗੀਆਂ ਵਿਚ ਗਿਣੇ ਜਾਂਦੇ ਹਨ। ਮਰਦਾਨਾ ਬੀ ਡੂਮ ਹੀ ਸੀ, ਪਰ ਉਹ ਤਾਂ ਪਾਰਸ ਨੂੰ ਛੋਹਕੇ 'ਭਾਈ' ਹੋ ਗਿਆ ਸੀ ਤੇ ਡੂਮ ਦੀ ਥਾਂ ਨਵੇਂ ਨਾਮ 'ਰਬਾਬੀ' ਨਾਲ ਯਾਦ ਕੀਤਾ ਜਾਂਦਾ ਸੀ। ਰਬਾਬੀ ਇਕ ਗੁਣਵਾਨ ਖ਼ਿਤਾਬ ਸੀ, ਜਿਸ ਵਿਚ ਆਦਰ ਸੀ। ਇਹ ਨਾਮ ਰਬਾਬ ਵਜਾਉਣ ਕਰਕੇ ਮਿਲਦਾ ਸੀ। ਰਬਾਬ ਉਹ ਸਾਜ਼ ਸੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਵਿਉਂਤਿਆ ਤੇ ਤਿਆਰ ਕਰਵਾਇਆ ਸੀ। ਗੁਣੀ ਜਨਾਂ ਵਿਚ ਅਜੇ ਤਕ ਪ੍ਰਸਿੱਧ ਹੈ ਕਿ ਇਹ ਸਾਜ਼ ਨਾਨਕ ਸ਼ਾਹ ਫ਼ਕੀਰ ਨੂੰ ਅਰਸ਼ ਤੋਂ ਉਤਰਿਆ ਸੀ। ਅੱਜ ਕਲ

ਦੇ ਰਬਾਬੀਆਂ ਦੇ ਰਬਾਬ ਨਾਲੋਂ ਇਹ ਸਾਜ਼ ਵੱਖਰਾ ਸੀ। ਜਿਸ ਵਿਚ ਛੇ ਸਿਰੇ ਦੀਆਂ ਤਾਰਾਂ ਉਤੇ ਵਜੰਤ੍ਰੀ ਕੰਮ ਕਰਦਾ ਸੀ। ਉਸ ਦੀ ਵਿਉਂਤ ਅਤੇ ਵੱਜਣਾ ਕੁਛ ਸਰੋਦੇ ਨਾਲ ਮਿਲਦਾ ਜੁਲਦਾ ਸੀ ਅਤੇ ਇਹ ਸਾਜ਼ ਐਸਾ ਸੁਰੀਲਾ ਹੁੰਦਾ ਸੀ ਕਿ ਸਾਰੰਗੀ ਕੀਹ ਚੀਜ਼ ਹੈ। ਸੁਣੀਦਾ ਹੈ ਕਿ ਰਿਆਸਤ ਰਾਮਪੁਰ ਵਿਖੇ ਇਸ ਸਾਜ਼ ਦੇ ਨਮੂਨੇ ਅਜੇ ਬੀ ਮਿਲਦੇ ਹਨ।

ਗੁਰੂ ਨਾਨਕ ਦੇਵ ਜੀ ਦੀ ਸੰਗਤ, ਤੇ ਸਤਿਸੰਗ ਤੋਂ ਕ੍ਰਿਤਾਰਥ ਅਤੇ ਮਨ ਵਿਚ ਸਾਜ਼ ਰਬਾਬ ਦੇ ਵਜਾਉਣ ਅਰ ਉਸ ਬਜਾਉਣ ਵਿਚ ਪਿਆਰੇ ਵਾਹਿਗੁਰੂ ਜੀ ਦੀ ਕੀਰਤੀ ਤੇ ਮਹਿੰਮਾ ਕਾਇਮ ਕਰਨ ਕਰਕੇ ਮਰਦਾਨਾ 'ਭਾਈ' ਪਦ ਤੇ ਪਹੁੰਚਾ ਤੇ ਜੋ ਪਹਿਲੇ ਪਹਿਲ ਨਿੰਦਕਾਂ ਤੋਂ 'ਕੁਰਾਹੀਏ ਦਾ ਡੂਮ' ਸਦਾਕੇ ਧਿਰਕਾਰਿਆ ਗਿਆ ਸੀ, ਗਜਾਤਗੋਯ ਅਵਸਥਾ ਨੂੰ ਪ੍ਰਾਪਤ ਹੋਇਆ ਤੇ ਅੰਤਲਾ ਦਾਹ ਸੰਸਕਾਰ ਉਸ ਜੋਤ ਨਿਰੰਜਨੀ ਪਾਸੋਂ ਪ੍ਰਾਪਤ ਹੋਇਓਸੁ ਕਿ ਜਿਸਦੇ ਹੱਥਾਂ ਦੀ ਛੁਹ ਵਿਚ 'ਜੀਵਨ ਪਦ' ਵੱਸਦਾ ਸੀ। ਇਸੇ ਡੂਮ ਜਾਤੀ ਵਿਚੋਂ ਬਲਵੰਡ ਤੇ ਸੱਤਾ ਚੰਗੇ ਗੁਣੀ ਹੋਏ। ਏਹ ਸਾਰੰਗੀ ਦੇ ਵਜੰਤ੍ਰੀ ਤੇ ਟੱਪੇ ਦੀ ਗਵਾਈ ਤੋਂ ਛੁਟ ਧਰੁਪਦ ਦੀ ਗਵਾਈ ਦੇ ਬੀ ਚੰਗੇ ਉਸਤਾਦ ਸਨ, ਪਰ ਸ਼ੋਕ ਇਹ ਰਿਹਾ ਕਿ ਕਦਰ ਕਿਤੇ ਨਾ ਹੋਈ। ਉਹੀ ਡੂਮ ਪਨੇ ਦੇ ਨਾਉਂ ਹੇਠ ਲਾਗੀਪਣਾ ਪ੍ਰਾਪਤ ਰਿਹਾ, ਤੇ ਗੁਜ਼ਰਾਨ ਵਿਚ ਤੰਗੀ ਰਹੀ, ਪਰਵਾਰ ਕੁਛ ਵਧ ਤੁਰਿਆ ਤੇ ਆਉਂਦਨ ਨੇ ਵਾਧਾ ਨਾ ਕੀਤਾ। ਸਿੱਟਾ ਇਹ ਹੋਇਆ ਕਿ ਤੰਗੀ ਹੋਰ ਵਧ ਗਈ। ਹੁਣ ਬਲਵੰਡ ਤਾਂ ਘਬਰਾਕੇ 'ਦੇਸ ਚੋਰੀ ਪਰਦੇਸ ਭਿਖ੍ਯਾ' ਦੇ ਖਿਆਲ ਤੇ ਆਪਣੀ ਕਿਸਮਤ ਦੀ ਪ੍ਰੀਖ੍ਯਾ ਕਰਨ ਤੇ ਗੁਣਾਂ ਦੀ ਕਦਰ ਵਿਥ ਤੇ ਜਾ ਕੇ ਪੁਆਉਣ ਦਾ ਪਰਤਾਵਾ ਕਰਨ ਲਈ ਟੁਰ ਪਿਆ, ਉਸਦੇ ਮਗਰੋਂ ਸੱਤੇ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੁਆਰੇ ਆਸਰਾ ਲੱਭਾ। ਇਸ ਨੇ ਸ੍ਰੀ ਗੁਰੂ ਜੀ ਦੇ ਦਰਸ਼ਨ ਤੋਂ ਸੁਖ ਪਾਇਆ ਤੇ ਉਹਨਾਂ ਦੀ ਆਗਿਆ ਵਿਚ ਆਪਣੇ ਗੁਣ ਨੂੰ ਵਾਹਿਗੁਰੂ ਦੇ ਜਸ ਵਿਚ ਵਰਤਿਆ। ਮਨ ਨੂੰ ਹੋਸ਼ ਆਈ, ਘਬਰਾ ਹਟਿਆ, ਪਰਸ਼ਾਦੇ ਖੁਲ੍ਹੇ ਮਿਲਣ ਲਗੇ, ਗੁਜ਼ਰਾਨ ਚੰਗੀ ਸੁਖ ਦੀ ਹੋ ਗਈ ਤੇ ਉਹ ਦੁਖ ਦਰਿਦ੍ਰ ਦੂਰ ਹੋ ਗਿਆ, ਜਿਸਨੇ ਚਾਰ ਚੁਫੇਰੇ ਤੋਂ ਸ਼ੇਰ ਵਾਂਙੂ ਮੂੰਹ ਪਾੜ ਪਾੜਕੇ ਡਰਾਉਣਾ ਸ਼ੁਰੂ ਕਰ ਰਖਿਆ ਸੀ।

ਸਮਾਂ ਬੀਤ ਗਿਆ, ਬਲਵੰਡ ਦੂਰ ਤਕ ਫਿਰ ਆਇਆ, ਪਰ ਗੁਣ ਦਾ ਗਾਹਕ ਨਾ ਮਿਲਿਆ, ਅਰ ਖ਼ੂਬੀ ਦੀ ਕਦਰ ਨਾ ਪਈ। ਜਦ ਪਰਦੇਸ ਝਾਗ ਤੇ ਦੁਖਾਂ ਸੁਖਾਂ ਦੇ ਮੂੰਹ ਜਿੰਦੜੀ ਪਾਕੇ ਬੀ ਧਨ ਨਾ ਲੱਭਾ ਤਾਂ ਘਰ ਦੀ ਮਮਤਾ ਬਲਵੰਡ ਨੂੰ ਫੇਰ ਮੋੜ ਲਿਆਈ। ਹੁਣ ਅਗੇ ਆਕੇ ਪਾਸਾ ਪਰਤਿਆ ਡਿੱਠਾ। ਦਿਲ ਖੁਸ਼ ਹੋਇਆ, ਭਰਾ ਦੇ ਸੁਖੀ ਜੀਵਨ ਦਾ ਕਾਰਨ ਖੋਜਦਿਆਂ ਪਤਾ ਲੱਗਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਦੀ ਤੇ ਬਿਰਾਜ ਰਹੇ 'ਨਾਨਕ ਰੂਪ' ਗੁਰੂ ਅਰਜਨ ਦੇਵ ਜੀ ਦੀ ਚਰਨ ਸ਼ਰਨ ਗਿਆਂ ਮਨ ਤੇ ਸਰੀਰ ਦੇ ਦ੍ਰਿਦਰ ਦੂਰ ਹੋ ਗਏ ਹਨ। ਸਰੀਰ ਦੀਆਂ ਲੋੜਾਂ ਪੂਰੀਆਂ ਹੋਣ ਵਿਚ ਤੋਟ ਨਹੀਂ ਰਹੀ, ਤੇ ਮਨ ਨੂੰ ਲੋੜਾਂ ਤੋਂ ਵਧੀਕ ਤੜਫਨ ਦੀ ਬਾਣ ਨਹੀਂ ਰਹੀ, ਪਰ ਬਲਵੰਡ ਅਜੇ ਅਪਣੀ ਰਾਗ ਵਿੱਦਯਾ ਤੇ ਪੰਡਤਾਈ ਦੇ ਘੁਮੰਡ ਵਿਚ ਸੀ। ਡੂਮ ਹੋਕੇ ਜਿਸ ਨੂੰ ਕਥਾ ਵਾਰਤਾ ਤੇ ਗ੍ਰੰਥਾਂ ਦੀ ਸੂਝ ਹੋ ਗਈ ਉਹ ਅਜੇ ਅਸਲੀ ਸਤਿਸੰਗ ਨੂੰ ਕੀਹ ਜਾਣ ਸਕਦਾ ਸੀ? ਹਾਂ ਆਪਣੀ ਲੋੜ ਨੇ ਦੁਖੀ ਕਰ ਰਖਿਆ ਸੀ, ਇਸ ਦੁੱਖ ਨਵਿਰਤੀ ਲਈ ਭਰਾ ਦੇ ਨਾਲ ਭਰਾ ਦੇ ਦਾਤਾ ਜੀ ਦੇ ਦੁਆਰੇ ਜਾਣ ਦੀ ਠਾਣ ਲਈ। ਘਰ ਤੇ ਬਾਹਰ, ਦੇਸ਼ ਤੇ ਪਰਦੇਸ਼ ਗੁਣ ਦੀ ਕਦਰ ਤਾਂ ਜੋ ਪੈ ਚੁਕੀ ਸੀ, ਇਸ ਗਲ ਨੂੰ ਜਾਣਦਾ ਹੀ ਸੀ, ਪਰ ਕਿਸਮਤ ਦੇ ਮੱਥੇ ਮੜ੍ਹਦਾ ਸੀ, ਅਪਣੀ ਚਤੁਰਾਈ ਤੇ ਕੁਛ ਲੁਕਵਾਂ ਭਰੋਸਾ ਸੀ। ਹੁਣ ਗੁਰੂ ਕੇ ਦੁਆਰੇ ਆਯਾ, ਪਰ ਖਾਲੀ ਹਥ ਨਹੀਂ; ਬ੍ਰਿਜ ਭਾਸ਼ਾ ਵਿਚ ਇਕ ਕਬਿੱਤ ਬਣਾਕੇ ਲਿਆਇਆ, ਤੇ ਗੁਰੂ ਜੀ ਦੀ ਮਹਿਮਾ ਅਪਣੀ ਲੋੜ ਦੇ ਪੂਰਤ ਕਰਨ ਦੀ ਸਮਰੱਥਤਾਈ ਦੇ ਅਲੰਕਾਰ ਵਿਚ ਗੁੰਦਕੇ ਪੇਸ਼ ਕਰਨ ਲਈ ਲਿਆਇਆ, ਅਤੇ ਸ੍ਰੀ ਗੁਰੂ ਜੀ ਦੇ ਹਜ਼ੂਰ ਇਉਂ ਉਚਾਰਿਆ:-

ਆਇਓ ਨਿਜ ਦੁਆਰੇ, ਦਇਆ ਕਲਪਤਰੁ ਥਾਰੇ,
ਭਾਰੇ ਬਿਰਦ ਬਿਲੰਦ ਦੀਨ ਦਰਦ ਬਿਦਾਰੋ ਹੋ!
ਦ੍ਰੋਪਤੀ ਉਧਾਰੀ, ਗਜ ਗ੍ਰਾਹ ਤੋਂ ਉਬਾਰੀ, ਭੀਰ
ਰਾਖਸ਼ਨ ਮਾਰੀ, ਵੈਰੀ ਦੇਵਨ ਨਿਹਾਰੇ ਹੋ। ਪ੍ਰਹਲਾਦ
ਦਖ ਲੋਚਨ, ਬਿਲੋਚਨ ਸੁ ਪੁੰਡਰੀਕ ਪੋਚ ਬਾਲਮੀਕ ਜਸ
ਸੋਧ ਕੀਯੋ ਚਾਰੋ ਹੋ। ਗਨਕਾ ਗਿਨੀ ਹੈ ਕੌਨ ਤੀਰਥ ਪਰਸ
ਆਈ? ਜੈਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ।

ਸ੍ਰੀ ਗੁਰੂ ਜੀ ਨੇ ਆਖਿਆ; "ਹੇ ਬਲਵੰਡ! ਵਾਹਿਗੁਰੂ ਦਾ ਕੀਰਤਨ ਕਰ, ਤੇਰੇ ਦੁਖ ਦੂਰ ਹੋਣਗੇ"। ਸ੍ਰੀ ਗੁਰੂ ਜੀ ਦੀ ਆਗਿਆ ਪਾਕੇ ਬਲਵੰਡ ਨੇ ਸਿਰ ਨਿਵਾਇਆ। ਸਤਿਗੁਰੂ ਜੀ ਨੇ ਲੋੜਾਂ ਪੂਰੀਆਂ ਕਰਨ ਦਾ ਪ੍ਰਬੰਧ ਕਰ ਦਿਤਾ, ਤੇ ਬਲਵੰਡ ਅਪਣੇ ਭਰਾ ਸੱਤੇ ਦੇ ਨਾਲ ਰਲਕੇ ਦੀਵਾਨ ਵਿਚ ਗੁਰਬਾਣੀ ਦਾ ਕੀਰਤਨ ਕਰਨ ਲੱਗਾ। ਗੁਣੀ ਤਾਂ ਸੀ ਹੀ, ਗਲਾ ਬੀ ਚੰਗਾ ਸੀ, ਬਾਣੀ ਦਾ ਕੀਰਤਨ ਬਹੁਤ ਸੋਹਣਾ ਕਰੇ। ਸ੍ਰੀ ਪੰਚਮ ਗੁਰੂ ਜੀ ਆਪ ਬੜੇ ਪ੍ਰਬੀਨ ਗਵੱਯੇ ਤੇ ਬੀਨਕਾਰ ਸੇ। ਸਰੰਦੇ ਦਾ ਸਾਜ਼ ਸ੍ਰੀ ਗੁਰੂ ਜੀ ਨੇ ਆਪ ਵਿਉਂਤਿਆ ਤੇ ਬਣਾਯਾ ਸੀ। ਦੀਵਾਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਨਾਇਆ ਰਬਾਬ, ਤੇ ਪੰਚਮ ਗੁਰੂ ਜੀ ਦਾ ਸਰੰਦਾ ਤੇ ਜੋੜੀ ਵਜਿਆ ਕਰਦੀ ਸੀ। ਬਲਵੰਡ ਨੇ ਸਰੰਦੇ ਨੂੰ ਇਸ ਸੁੰਦਰਤਾ ਨਾਲ ਵਜਾਇਆ ਕਿ ਗੁਰੂ ਜੀ ਪ੍ਰਸੰਨ ਹੋ ਗਏ। ਇਸ ਦੀ ਪੰਡਤਾਈ, ਸੰਗੀਤ ਵਿਚ ਪ੍ਰਬੀਨਤਾ ਤੇ ਮਿਠੀ ਸੁਰ ਉਤੇ ਪ੍ਰਸੰਨ ਹੋਕੇ ਸ੍ਰੀ ਗੁਰੂ ਜੀ ਨੇ ਬਲਵੰਡ ਨੂੰ 'ਰਾਇ' ਦਾਂ ਖਿਤਾਬ ਦਿਤਾ ਤੇ ਅਗੋਂ ਤੋਂ ਬਲਵੰਡ 'ਰਾਇ ਬਲਵੰਡ' ਕਰਕੇ ਸਦੀਣ ਲਗਾ। ਸ੍ਰੀ ਗੁਰੂ ਜੀ ਦੇ ਪਜਾਰ ਤੇ ਕ੍ਰਿਪਾ ਦੇ ਕਾਰਣ ਸੰਗਤਾਂ ਵਿਚ ਜਸ ਹੋਣ ਲਗ ਪਿਆ, ਜੋ ਸਿਖ ਪ੍ਰੇਮੀ ਆਵੇ ਜਦ ਦੇਖੇ ਕਿ ਇਨ੍ਹਾਂ ਦੇ ਕੀਤੇ ਕੀਰਤਨ ਪਰ ਸ੍ਰੀ ਗੁਰੂ ਜੀ ਆਪ ਪ੍ਰਸੰਨ ਹਨ ਤਾਂ ਉਨ੍ਹਾਂ ਦੀ ਕਦਰ ਕਰੇ। ਇਹ ਗੁਣ ਦੀ ਕਦਰ ਦੇ ਰਸ ਦੀ ਤਾਂ ਭੁੱਖ ਸੀ ਹੀ ਤੇ ਪਦਾਰਥ ਦਾ ਪਜਾਰ ਅੰਦਰ ਹੈਗਾ ਹੀ ਸੀ, ਹੁਣ ਦੋਵੇਂ ਚੀਜ਼ਾਂ ਖੁਲ੍ਹੀਆਂ ਮਿਲੀਆਂ ਪਰ ਮਿਲਕੇ ਰੰਗ 'ਸ਼ੁਕਰ' ਦਾ ਨਾ ਲਿਆਈਆਂ। ਅਪਣੇ ਗੁਣ ਦੀ 'ਹਉਂ' ਮੋਟੀ ਹੋਣ ਲਗੀ। ਮੋਟੀ ਹੁੰਦੀ ਹੁੰਦੀ ਏਥੋਂ ਤਾਂਈਂ ਅੱਪੜ ਪਈ 'ਕਿ ਦੀਵਾਨ ਦੀ ਸਾਰੀ ਰੌਣਕ ਸਾਡੇ ਸੰਗੀਤ ਕਰਕੇ ਹੈ' ਦੇ ਖਿਆਲ ਉਪਜਣ ਲਗ ਪਏ, ਅਤੇ ਫੇਰ ਇਸ ਤੋਂ ਹੋਰ ਵਸੀਹ ਜੀ ਵਿਚ ਸਮਾਉਣ ਲਗ ਗਿਆ ਕਿ ਸ੍ਰੀ ਗੁਰੂ ਜੀ ਦੇ ਪ੍ਰਤਾਪ ਦਾ ਕਾਰਣ ਅਸੀਂ ਹਾਂ, ਜੇ ਅਸੀਂ ਐਸਾ ਦੇਵ ਰਾਗ ਨਾਂ ਕਰੀਏ ਤਾਂ ਲੋਕ ਐਤਨੇ ਮੋਹਤ ਹੋਕੇ ਗੁਰੂ ਦੁਆਰੇ ਕੀਕੂੰ ਟੁਰ ਆਉਣ ਤੇ ਐਡੇ ਮੰਦਰ, ਬਾਉਲੀਆਂ, ਨਗਰ ਤੇ ਸ਼ੈਹਰ ਕੀਕੂੰ ਵਸਦੇ ਜਾਣ? ਪਰ ਇਹ ਅੱਗ ਅੰਦਰ ਰਹੀ, ਸੰਗਤ ਵਿਚ ਪ੍ਰਗਟ ਨਹੀਂ ਹੋਈ। ਸੁਲਗੇ ਸੋ ਭਖੇ, ਭਖੇ ਸੋ ਬਲੇ, ਬਲੇ ਸੋ ਸੜੇ, ਸੋਈ ਗੱਲ ਹੋਈ: ਭੈਣ ਦਾ ਵਿਆਹ ਆ ਗਿਆ, ਦੋਹਾਂ ਭਰਾਵਾਂ ਦੇ ਜੀ ਵਿਚ ਸਮਾਈ ਕਿ ਵਿਆਹ ਉਹ ਕਰੀਏ ਜੋ ਇਕ ਵੇਰ ਧਾਕ ਪੈ ਜਾਵੇ ਤੇ ਪਦਾਰਥ ਇੰਨਾ ਖਰਚ ਕਰੀਏ ਕਿ ਡੂੰਮਪਣੇ ਦਾ ਕਲੰਕ ਦੂਰ ਹੋਕੇ ਅਸੀਂ ਸਾਊਆਂ ਵਿਚ ਗਿਣੇ ਜਾਵੀਏ। ਸੋ ਇਕ ਦਿਨ ਆਪ ਨੇ ਸਤਿਗੁਰਾਂ ਨੂੰ ਕਿਹਾ ਕਿ ਹੇ ਸਤਿਗੁਰੂ ਜੀ! ਸਾਡੇ ਘਰ ਵਿਆਹ ਆਇਆ ਹੈ, ਆਪ ਐਤਨਾ ਅਨਗਨ ਧਨ ਦਿਓ ਕਿ ਅਸੀਂ ਭਾਰਾ ਧੂੰਮ ਧੜੱਕੇ ਦਾ ਵਿਆਹ ਕਰੀਏ ਜੋ ਸਾਡਾ ਨੱਕ ਰਹਵੇ ਤੇ ਆਪ ਦੀ ਕੀਰਤੀ ਹੋਵੇ।

ਸ੍ਰੀ ਗੁਰੂ ਜੀ ਮੁਸਕ੍ਰਾਏ! ਓਹ ਸੰਗਤਾਂ ਦੇ ਧਨ ਵਿਆਹਵਾਂ ਤੇ ਨਿਕੰਮੇ ਦਿਖਾਵੇ ਦੇ ਖਰਚਾਂ ਤੇ ਵੈਰਾਨ ਕਰਨਾ ਕਦ ਪਸਿੰਦ ਕਰਦੇ ਸੇ। ਮਾਇਆ ਨੂੰ ਦਾਸੀ ਜਾਣਕੇ ਸੰਗਤਾਂ ਦੇ ਸੁਖ ਪਰ ਖਰਚ ਕਰਨਾ, ਇਹ ਸਤਿਗੁਰਾਂ ਦਾ ਮਨਤੱਵ ਸੀ। ਧਰਮੀਆਂ ਦੇ ਦਸਵੰਧ ਲੋੜਵੰਦਾਂ ਦੀਆਂ ਲੋੜਾਂ ਤੇ ਦੁਖੀਆਂ ਦੇ ਦੁਖ ਦੂਰ ਕਰਨੇ ਪਰ ਖਰਚ ਹੁੰਦੇ ਸੇ, ਪਰ ਤਦ ਬੀ ਸ੍ਰੀ ਗੁਰੂ ਜੀ ਨੇ ਆਖਿਆ ਕਿ ਗੁਰੂ

ਦਾ ਭੰਡਾਰ ਅਤੁੱਟ ਹੈ, ਤੁਸੀਂ ਫਿਕਰ ਨਹੀਂ ਕਰੋ, ਜਿਤਨਾ ਯੋਗ ਖਰਚ ਹੋਵੇਗਾ, ਉਤ੍ਹਨਾ ਗੁਰੂ ਘੱਲ ਦੇਵੇਗਾ। ਕੱਲ ਜੋ ਮਾਯਾ ਆਵੇਗੀ, ਸਾਰੀ ਤੁਹਾਨੂੰ ਕਾਕੀ ਦਾ ਕਾਜ ਕਰਨੇ ਲਈ ਦੇ ਦਿਤੀ ਜਾਵੇਗੀ। ਸੋ ਅਗਲੇ ਦਿਨ ਦੀ ਸਾਰੀ ਸੰਗਤਾਂ ਦੀ ਭੇਟਾ ਸੌ ਕੁ ਰੁਪਯਾ ਆਈ ਜੋ ਉਨ੍ਹਾਂ ਨੂੰ ਦੇ ਦਿਤੀ ਗਈ, ਪਰ ਹੁਣ ਤਾਂ ਉਹ ਡੂਮ ਗੰਧਰਬ ਬਣ ਰਹੇ ਸੇ। ਸੌ ਰੁਪਏ ਤਾਂ ਖ਼ਬਰੇ ਬਾਲਣ ਲਈ ਬੀ ਪੂਰੇ ਹੋਣ ਕਿ ਨਾ। ਓਹ ਆਪ ਨੂੰ ਉੱਚਾ ਜਾਣਨ ਵਾਲੇ ਗੁਰੂ ਨੂੰ ਕੇਵਲ ਆਪਣਾ ਬਣਾਇਆ ਹੋਇਆ ਵੱਡਾ ਆਦਮੀ ਸਮਝਦੇ ਸੇ। ਗੁਰੂ ਜੀ ਜੋ ਉਨ੍ਹਾਂ ਦੇ ਗੁਣ ਦੀ ਕਦਰ ਕਰਦੇ ਸੇ, ਓਹ ਖਿਆਲ ਕਰਦੇ ਸੇ ਕਿ ਇਹ ਸਮਝਦੇ ਹਨ ਕਿ ਗੁਰੂ ਸਤੇ ਬਲਵੰਡ ਦਾ ਬਣਾਇਆ ਹੋਇਆ ਹੈ, ਇਸ ਲਈ ਇਤਨਾ ਪਿਆਰ ਕਰਦੇ ਹਨ, ਇਸੇ ਕਰਕੇ ਉਨ੍ਹਾਂ ਦੀ ਆਸ ਬਹੁਤ ਉੱਚੀ ਹੋ ਰਹੀ ਹੈ, ਜੋ ਸੌ ਰੁਪੱਯੇ ਨਾਲ ਪੂਰੀ ਤਾਂ ਕੀਹ ਹੋਣੀ ਸੀ, ਕ੍ਰੋਧ ਵਿਚ ਪਲਟ ਗਈ। ਰੁਪਯੇ ਗੁਰੂ ਜੀ ਦੇ ਅਗੇ ਢੇਰੀ ਕਰ ਦਿਤੇ ਤੇ ਆਖਿਆ 'ਇਹ ਕੀ ਸ੍ਰੀ ਜੀ ਸਾਡੇ ਨਾਲ ਬਿਲਾਸ ਕਰਦੇ ਹੋ, ਭੰਡਾਰਾ ਖੋਲ੍ਹਕੇ ਤੋੜੇ ਦਿਓ ਜੋ ਕੁਛ ਬਣੇ'। ਸ੍ਰੀ ਗੁਰੂ ਜੀ ਜੋ ਸੰਸਾਰ ਵਿਚ ਮੰਦੀਆਂ ਰਸਮਾਂ ਨੂੰ ਰੋਕਣ ਵਾਲੇ ਸੇ, ਕਦ ਪਸੰਦ ਕਰਦੇ ਸੇ ਕਿ ਝੂਠੇ ਦਿਖਾਵੇ ਪਰ ਉਹ ਪਦਾਰਥ ਖਰਚ ਹੋਵੇ, ਜਿਸ ਦੇ ਨਾ ਮਿਲਣ ਕਰਕੇ ਥੋੜੇ ਦਿਨ ਹੋਏ ਤਾਂ ਸੱਤੇ ਬਲਵੰਡ ਵਰਗੇ ਗੁਣੀ ਬੀ ਦਰ-ਦਰ ਰੁਲ ਰਹੇ ਸਨ, ਅਰ ਇਸ ਵੇਲੇ ਬੀ ਅਨੇਕਾਂ ਗ਼ਰੀਬ ਦੁਖ ਭਰ ਰਹੇ ਸਨ। ਜਿਸ ਧਨ ਨੂੰ ਸ੍ਰੀ ਗੁਰੂ ਜੀ ਦੁਖ ਦੂਰ ਕਰਨੇ ਲਈ, ਸੇਵਾ ਤੇ ਉਪਕਾਰ ਲਈ ਵਰਤਦੇ ਸੇ ਉਹ ਧਨ ਥਹੁ ਸਿਰ ਲਗ ਰਿਹਾ ਸੀ ਤੇ ਇਨ੍ਹਾਂ ਦੇ ਢੰਗ ਸੁਆਰਥ ਲਈ ਜਿਤਨਾ ਮੁਨਾਸਬ ਸੀ, ਮਿਲ ਚੁਕਾ ਸੀ। ਸ੍ਰੀ ਗੁਰੂ ਜੀ ਨੇ ਪਿਆਰ ਨਾਲ ਸਮਝਾਇਆ ਕਿ ਪਿਆਰਿਓ! ਇਹ ਨਾ ਮੋੜੋ ਤੇ ਕਾਰਜ ਕਰੋ। ਮੋੜਨਾ ਚੰਗਾ ਨਹੀਂ, ਕਾਰਜ ਇਸ ਵਿਚ ਸੋਹਣਾ ਹੋ ਜਾਏਗਾ ਤੇ ਤੁਹਾਡੀ ਉਦਾਰਤਾ ਕੀਰਤਨ ਵਿਚ ਹੈ, ਪ੍ਰੇਮਾ ਭਗਤੀ ਨਾਲ ਕਰੋ, ਯਸ ਦਾ ਦਾਤਾ ਵਾਹਿਗੁਰੂ ਹੈ।

ਇਹ ਸੁਣਕੇ ਰੁਪੱਯੇ ਚਾ ਲਏ। ਪਰ ਮੂੰਹ ਸੁੱਜ ਗਿਆ, ਜਿਵੇਂ ਡੇਮੂੰ ਲੜੇ ਹੁੰਦੇ ਹਨ, ਸੜਦੇ ਬਲਦੇ ਘਰ ਚਲੇ ਗਏ ਤੇ ਰੁੱਸ ਕੇ ਬਹਿ ਗਏ ਤੇ ਇਹ ਕਹਿ ਦਿਤਾ ਕਿ "ਜੇ ਗੁਰੂ ਸਾਡੇ ਕੰਮ ਨਹੀਂ ਆਇਆ ਤਾਂ ਅਸਾਂ ਗੁਰੂ ਤੋਂ ਕੀਹ ਲੈਣਾ ਹੈ। ਅਸੀਂ ਗੁਰੂ ਦੁਆਰੇ ਜਾਣਾ ਹੀ ਨਹੀਂ ਹੈ, ਆਪਣੇ ਘਰ ਬੈਠਾਂਗੇ। ਗੁਰੂ ਤਾਂ ਨਿਰੀ ਮਸਨੰਦ ਸੁਹਾਉਣੀ ਕਰਨ ਨੂੰ ਆ ਬੈਠਦਾ ਹੈ, ਕੱਖ ਭੰਨਕੇ ਦੋਹਰਾ ਨਹੀਂ ਕਰਦਾ, ਪ੍ਰੇਮ ਪੈਦਾ ਕਰਦੇ ਤੇ ਸੇਵਕਾਂ ਨੂੰ ਖਿਚਦੇ ਤੇ ਪਦਾਰਥਾਂ ਨੂੰ ਆਕਰਖ ਕਰਦੇ ਅਸੀਂ ਮਰ ਰਹਿੰਦੇ ਹਾਂ ਤੇ ਫੇਰ ਸਾਡੀ ਕੱਖ ਕਦਰ ਨਹੀਂ ਹੋਈ। ਹੁਣ ਦੇਖਾਂਗੇ, ਜਿਸ ਵੇਲੇ ਗੁਰੂ ਗੁਰਜਾਈ ਕਰ ਲਏਗਾ। ਅਸੀਂ ਜਿਸ ਸੋਢੀ ਦੇ ਅਗੇ ਸਾਜ਼ ਖੋਲ੍ਹਾਂਗੇ ਓਸੇ ਨੂੰ ਗੁਰੂ ਬਨਾ ਦਿਖਾਵਾਂਗੇ, ਗੱਲ ਹੀ ਕਾਹਦੀ ਹੈ?"

ਇਸ ਤਰ੍ਹਾਂ ਦੀ ਨਿੰਦਜਾ ਅਪਮਾਨ ਤੇ ਹਉਂ ਦੇ ਵਾਕ ਆਖੇ ਤੇ ਘਰ ਬੈਠ ਰਹੇ। ਦੂਜੇ ਦਿਨ ਜਦ ਦੀਵਾਨ ਵਿਚ ਨਾ ਆਏ ਤਾਂ **'ਸਭ ਤੇ ਜਾਨੇ ਆਪਸ ਕਉ ਮੰਦਾ'** ਦੇ ਅਸੂਲ ਦੇ ਰਚਨ ਹਾਰੇ ਸ੍ਰੀ ਗੁਰੂ ਜੀ ਨੇ ਇਕ ਸਿਖ ਨੂੰ ਉਹਨਾਂ ਦੇ ਘਰ ਸਦਣ ਵਾਸਤੇ ਭੇਜਿਆ, ਪਰ ਓਹ ਨਾ ਆਏ, ਤੇ ਆਖਣ ਲਗੇ 'ਡਿੱਠਾ ਜੇ ਅਜ ਮਲੂਮੀ ਪਈ ਹੈ ਗੁਰੂ ਨੂੰ! ਅਜੇ ਅਗੋਂ ਅਗੋਂ ਪਤਾ ਲਗੇਗਾ ਕਿ ਗੁਰੂ ਕੀਹ ਸੀ ਤੇ ਅਸੀਂ ਉਸ ਦੀ ਗੁਰਜਾਈ ਕਾਇਮ ਕਰਨ ਵਿਚ ਕੀਹ ਸਾਂਗੇ। ਹੁਣ ਕੱਲੇ ਬੈਠੇ ਹੋਣਗੇ ਤੇ ਸਿਖ ਕੋਈ ਆਇਆ ਨਹੀਂ ਹੋਣਾ, ਸਾਡੀ ਹੀ ਮਹਿਮਾ ਸੀ ਜਿਸਨੇ ਗੁਰੂ ਬਣਾ ਦਿਤਾ ਸੀ, ਅਜ ਮਹਿੰਮਾ ਕੌਣ ਕਰੇ ਤੇ ਗੁਰੂ ਕੌਣ ਬਣਾਵੇ।' ਸਿਖ ਨੇ ਸਮਝਾਇਆ ਕਿ ਇਸ ਤਰ੍ਹਾਂ ਦੇ ਹੋਛੇ ਵਾਕ ਸਰਬੱਗਾਂ ਦੇ ਸਾਹਮਣੇ ਨਹੀਂ ਕਹੀਦੇ। ਗੁਰੂ ਤੁਹਾਡੇ ਪਰ ਪ੍ਰਸੰਨ ਹਨ, ਇਸ ਗਲ ਦਾ ਲਾਭ ਉਠਾਓ, ਅਨਾਦਰ ਕਰਕੇ ਆਪਣਾ ਆਦਰ ਨਾ ਗੁਆਓ। ਸਿਖ ਸਮਝ ਸਮਝਾਕੇ ਹਾਰ ਗਿਆ, ਪਰ ਉਹਨਾਂ ਨੇ ਕੱਖ ਪ੍ਰਵਾਹ ਨਾ ਕੀਤੀ, ਜਿਉਂ ਜਿਉਂ ਸਿਖ ਨੇ ਮਿੰਨਤਾਂ ਕੀਤੀਆਂ, ਤਿਉਂ ਤਿਉਂ ਉਨ੍ਹਾਂ ਦਾ ਮਨ ਹੰਕਾਰ ਦੇ ਗੱਡੇ ਚੜ੍ਹਿਆ, ਛੇਕੜ ਸਿਖ ਲਚਾਰ ਹੋਕੇ ਮੁੜ ਗਿਆ। ਛਿਮਾਂ ਦਾ ਰੂਪ ਗੁਰੂ ਜੀ ਨੇ ਆਪਣੀ

ਨਿੰਦਜਾ ਸੁਣਕੇ ਕੁਛ ਨਹੀਂ ਕਿਹਾ ਮੁਸਕ੍ਰਾ ਦਿਤਾ ਤੇ ਇਕ ਹੋਰ ਸਿਖ ਨੂੰ ਕਿਹਾ ਕਿ ਜਾਓ ਬਈ, ਅਸੀਂ ਸ਼ਬਦ ਦੇ ਰਸੀਏ ਹਾਂ, ਸ਼ਬਦ ਦੇ ਰਸ ਬੰਨ੍ਹਣ ਵਾਲਿਆਂ ਨੂੰ ਮਨਾ ਲਿਆਓ। ਉਹ ਸਿਖ ਬੀ ਗਿਆ, ਜਾ ਕੇ ਸਮਝਾਯਾ, ਕਿ ਚਲਕੇ ਕੀਰਤਨ ਕਰੋ,। ਪਰ ਓਹ ਰੁਪਯਾਂ ਦੇ ਭੁਖੇ ਤੋੜੇ ਮੰਗਣ। ਅਸੂਲ ਦੇ ਪੱਕੇ ਸ੍ਰੀ ਗੁਰੂ ਜੀ **"ਨਹੀਂ ਹੋਤ ਕਛੁ ਦੋਊ ਬਾਰਾ॥ ਕਰਨੈਹਾਰੁ ਨ ਭੂਲਨਹਾਰਾ॥"**{ਗਉ: ਬਾ: ਅਖ:/੧੭} ਜੋ ਕਹਿ ਚੁਕੇ ਸਨ ਪੂਰਾ ਕਰ ਚੁਕੇ ਸਨ, ਹੋਰ ਉਹਨਾਂ ਦੇ ਲਾਲਚ ਦੀ ਅੱਗ ਨੂੰ ਕਿਸ ਤਰ੍ਹਾਂ ਪੂਰਾ ਕਰਦੇ, ਪਰ ਉਹਨਾਂ ਦਾ ਸਨਮਾਨ ਤੇ ਆਦਰ ਕਰਨੇ ਨੂੰ ਤੇ ਬ੍ਰਿਥਾ ਰੰਜ ਨੂੰ, ਜੋ ਉਨ੍ਹਾਂ ਦੀ ਆਪਣੀ ਵਧੀ ਹੋਈ ਹਉਂ ਨੇ ਪੈਦਾ ਕਰ ਦਿਤਾ ਸੀ, ਦੂਰ ਕਰਨਾ ਚਾਹੁੰਦੇ ਸਨ, ਖਿਮਾ ਤੇ ਪ੍ਰੇਮ ਦਾ ਰੂਪ ਆਪਣੀ ਨਿੰਦਜਾ ਸੁਣਕੇ ਵੀ ਖੁਣਸ ਨਹੀਂ ਖਾ ਗਏ। ਫਿਰ ਇਕ ਹੋਰ ਸਿਖ ਨੂੰ ਘਲਿਆ। ਇਸ ਸਿਖ ਦੀ ਸਮਝੌਤੀ ਪਰ ਬੀ ਨਾ ਮੰਨੇ ਤੇ ਕਹਿਣ ਲਗੇ, ਹੁਣ ਜਿੰਨੀ ਵਾਹ ਹੈ ਲਾ ਲਓ, ਸਾਡੀ ਤੇ ਗੁਰੂ ਦੀ ਟੁਟ ਚੁਕੀ ਹੈ, ਅਸੀਂ ਅਪਣੇ ਘਰ ਅਰਾਮ ਕਰਾਂਗੇ, ਗੁਰੂ ਜੀ ਆਪਣੇ ਮੰਦਰਾਂ ਵਿਚ ਸੁਖ ਨਾਲ ਸੌਣਗੇ। ਸਿਖ ਨੇ ਕਿਹਾ "ਮਿਤਰੋ! ਕਾਰਜ ਕਰਨੇ ਵਾਲਾ ਪਰਮੇਸ਼ਰ ਹੈ, ਜਿਸ ਦਾ ਗੁਰੂ ਦੇ ਸਿਰ ਤੇ ਹਥ ਹੈ, ਅਤੇ ਉਹੀ ਗੁਰੂ ਜੀ ਦੇ ਅੰਦਰ ਕਰਤਾ ਕਰਤਾਰ ਹੈ। ਤੁਸੀਂ ਗੁਰੂ ਜੀ ਨੂੰ ਕੇਵਲ ਸ਼ਬਦ ਕਰਕੇ ਚੰਗੇ ਲਗਦੇ ਹੋ, ਚੰਗਿਆਈ ਲੈ ਲਓ, ਮਾਨ ਕਰ ਕੇ ਅਪਣੇ ਬਣੇ ਹੋਏ ਮਾਨ ਦੀ ਹਾਨੀ ਨਾ ਕਰਾਓ।" ਪਰ ਉਹਨਾਂ ਨੇ ਇਕ ਨਾ ਮੰਨੀ।

ਜਾਂ ਕ੍ਰਿਪਾ ਰੂਪ ਗੁਰੂ ਜੀ ਨੇ ਫੇਰ ਉਹਨਾਂ ਦਾ ਅੜਮੰਨਪੁਣਾ ਤੇ ਅਪਣੀ ਨਿੰਦਾ ਸੁਣੀ ਤਾਂ ਅਜੇ ਬੀ ਕ੍ਰੋਧ ਨਹੀਂ ਕੀਤਾ। ਖਿਮਾਂ ਦਾ ਸਰੂਪ ਦੇਖੋ ਕੀਹ ਕਰਦੇ ਹਨ, ਓਹ ਜਗ ਤਾਰਨ ਆਏ, ਸ਼ਬਦ ਬ੍ਰਹਮ ਦਾ ਰੂਪ, ਬਾਣੀ ਦੇ ਰਚਨਹਾਰ, ਸੰਗੀਤ ਦੇ ਅਧਿਸ਼ਠਾਤਾ ਆਪ ਉਠ ਤੁਰੇ ਹਨ। ਰੁਠੇ ਹੋਏ ਗਵੱਯਾਂ ਨੂੰ ਗੁਰੂ ਜੀ ਮਨਾਉਣ ਆਪ ਚਲੇ ਹਨ ਜਿਨ੍ਹਾਂ ਸਤਿਗੁਰਾਂ ਤੋਂ ਰਾਗ ਨੂੰ ਸਾਰਾ ਬਲ ਤੇ ਤਾਨ ਪ੍ਰਾਪਤ ਹੈ। ਸੰਗਤ ਹੈਰਾਨ ਹੈ ਕਿ ਸ੍ਰੀ ਗੁਰੂ ਜੀ ਆਪ ਕਿਉਂ ਤੁਰਨ ਲਗੇ ਹਨ, ਪਰ ਜਿਨ੍ਹਾਂ ਦੇ ਅੰਦਰ ਮੈਂ ਮੇਰੀ ਦੀ ਫੇਰੀ ਨਹੀਂ ਹੈ, ਜਿਨ੍ਹਾਂ ਨੇ **'ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ'**{ਸੁਖਮਨੀ} ਦੇ ਵਾਕ ਕਹੇ ਹਨ। ਕਲ ਭੁਖੇ ਮਰਦੇ, ਤੇ ਅਜ ਰਜਿਹਾਨ ਨਾਲ ਕੁਦਿਹਾਨ ਵਿਚ ਆਕੇ ਫਿਟ ਗਏ ਡੂੰਮਾਂ ਦੇ ਘਰ ਟੁਰੇ ਜਾ ਰਹੇ ਹਨ। ਸਤਿਗੁਰ ਨੂੰ ਉਹਨਾਂ ਦੇ ਅਵਗੁਣਾਂ ਵਲ ਤੱਕ ਨਹੀਂ, ਉਹਨਾਂ ਦੇ ਗੁਣ ਨਾਲ ਪਿਆਰ ਹੈ, ਪਰ ਉਹ ਡੂੰਮ ਕੀਹ ਸਮਝ ਰਹੇ ਹਨ? ਕਿ ਗੁਰੂ ਸਾਨੂੰ ਪ੍ਰੇਮ ਨਾਲ ਅਪਨਾ ਰਿਹਾ ਹੈ? ਨਹੀਂ, ਉਹ ਪਜਾਲ ਕਰਦੇ ਹਨ ਕਿ ਗੁਰੂ ਨੂੰ ਗਰਜ਼ ਹੈ, ਆਪਣੀ ਕੀਰਤੀ ਦੀ ਲੋੜ ਹੈ, ਸਾਡੇ ਬਿਨਾਂ ਗੁਰੂ ਦਾ ਕਾਜ ਨਹੀਂ ਸਰਦਾ ਤੇ ਕੰਮ ਨਹੀਂ ਸੌਰਦਾ, ਇਸ ਕਰਕੇ ਆਪ ਭੱਜਾ ਆ ਰਿਹਾ ਹੈ, ਹੁਣ ਵੇਲਾ ਹੈ, ਅੜਿੱਕਾ ਡਾਹੋ ਤੇ ਤਣੁਕਾ ਦਿਓ ਤੇ ਫੇਰ ਸਦਾ ਲਈ ਸਾਡਾ ਪਾਸਾ ਉਚਾ ਹੋ ਗਿਆ, ਗੁਰੂ ਐਸਾ ਕੁ ਸਾਫ ਹੋਕੇ ਟੁਰੇਗਾ ਕਿ ਮਨ ਮੰਨੇ ਮਨੋਰਥ ਪੂਰੇ ਸਿਧ ਕਰਾਇਆ ਕਰਾਂਗੇ।

ਔਹ ਦੇਖੋ ਭਾਈ ਸਾਲੋ ਦੀ ਧਰਮਸਾਲ ਦੇ ਕੋਲ ਸੱਤੇ ਬਲਵੰਡ ਦੇ ਘਰ ਅਗੇ ਜੋਤ ਨਿਰੰਜਨੀ ਜਾ ਖੜੋਤੀ ਹੈ। ਦੋਹਾਂ ਦੀਆਂ ਲੋਥਾਂ ਜੀਵਨ ਦੇ ਸੂਰਜ ਦੇ ਅਗੇ ਆਦਰ ਕਰਨ ਨੂੰ ਨਹੀਂ ਉਠੀਆਂ। ਉਹ ਦਾਤਾ, ਜਗਤ ਦਾਤਾ ਸ਼ਬਦ ਦੇ ਅਰਥ ਤੇ ਪਿਆਰ ਦੇ ਕਾਰਨ ਆਦਰ ਕਰਨ ਆਇਆ ਹੈ, ਪਰ ਉਨ੍ਹਾਂ ਵਿਚ ਮਾਨ, ਹਠ ਤੇ ਹੈਂਕੜ ਨੇ ਉਨ੍ਹਾਂ ਨੂੰ ਇੰਨਾਂ ਨਹੀਂ ਕਰਨ ਦਿਤਾ ਕਿ ਘੱਟ ਤੋਂ ਘੱਟ ਲੂਣ ਦੀ ਲਾਜ ਹੀ ਪਏ ਤੇ ਜੀ ਆਇਆਂ ਨੂੰ ਹੀ ਆਖ ਦੇਣ। ਹੇ ਜੋਤ ਨਿਰੰਜਨੀ! ਧੰਨ ਤੇਰੇ ਕੌਤਕ ਹਨ! ਤੂੰ ਧੰਨ ਹੈਂ, ਜਿਸ ਵਿਚ ਇਤਨੀ ਖਿਮਾਂ, ਧੀਰਜ ਤੇ ਪਜਾਰ ਹੈ।

ਸ੍ਰੀ ਗੁਰੂ ਜੀ ਨੇ ਪਜਾਰ ਨਾਲ ਕਿਹਾ- 'ਹੇ ਸ਼ਬਦ ਦੇ ਸੇਵਕੋ, ਤੁਸੀਂ ਕਿਉਂ ਗੁੱਸੇ ਹੋ ਗਏ, ਦੀਵਾਨ ਵਿਚ ਅੱਜ ਸਨਮੁਖ ਦੀਦਾਰੇ ਕਿਉਂ ਨਹੀਂ ਦਿਤੇ? ਕੀਹ ਕੁਛ ਪਦਾਰਥ ਪਿਛੇ ਰੰਜ ਕੀਤਾ ਹੈ? ਪਦਾਰਥ ਆਉਣ ਜਾਣ ਵਾਲੀ ਸ਼ੈ ਹੈ। ਜਿੰਨਾ ਮਿਲਿਆ ਹੈ, ਇਸ ਨਾਲ ਕਾਰਜ ਕਰੋ। ਹੋਰ ਲੋੜਾਂ ਪੈਣੀਆਂ ਹਨ, ਫੇਰ ਹੋਰ ਆਵੇਗਾ, ਹੋਰ ਮਿਲੇਗਾ, ਇਹ ਤਾਂ ਇਸੇ ਤਰ੍ਹਾਂ ਟੁਰਦਾ ਗੇੜ ਹੈ'।

ਅਗੋਂ ਗੁੱਸੇ ਭਰਿਆਂ ਨੇ ਕਿਹਾ, 'ਸਾਨੂੰ ਸੌ ਰੁਪੱਯਾ ਲੜ ਗਿਆ ਹੈ, ਨਿਤ ਤੇਰੇ ਖਜ਼ਾਨੇ ਸੁਣੀਦੇ ਸਨ, ਡਿੱਠਾ ਤਾਂ ਕੋਈ ਨਾ, ਭਾਂਡੇ ਹੀ ਮੂਧੇ ਰਹੇ, ਲੱਖਾਂ ਆਏ ਤੇ ਗਏ, ਟਿਕਿਆ ਕੱਖ ਨਾ। ਉਹ ਗੁਰੂ ਨਾਨਕ ਦਾ ਖਜ਼ਾਨਾ ਕਿਹੜੇ ਕੋਠੇ ਦਬਿਆ ਹੈ? ਅਸੀਂ ਹੁਣ ਕਿਤੇ ਹੋਰਥੇ ਡੇਰਾ ਕਰਾਂਗੇ, ਕਿਸੇ ਕਦਰ ਵਾਲੇ ਨੂੰ ਤਾਨਾਂ ਸੁਣਾਵਾਂਗੇ ਤੇ ਗੁਜ਼ਾਰਾ ਟੋਰਾਂਗੇ, ਜਿੰਨਾ ਚਿਰ ਤੁਹਾਡੇ ਕੋਲ ਰਹੇ ਹਾਂ ਅਪਣੀ ਵਿਦਜਾ ਦਾ ਨਾਸ਼ ਕੀਤਾ ਹੈ।'

'ਤੁਹਾਨੂੰ ਚੇਤਾ ਵਿਸਰ ਗਿਆ ਹੈ, ਵਰਿਹਾਂ ਬੱਧੀ ਗੁਰੂ ਨਾਨਕ ਨੂੰ ਕਿਸ ਨੇ ਜਾਤਾ ਸੀ, ਜਦ ਮਰਦਾਨੇ ਕੀਰਤਨ ਕੀਤਾ ਤਾਂ ਪ੍ਰਗਟੇ। ਦੇਖਦੇ, ਜੇ ਮਗਰੋਂ ਲਹਿਣਾ ਗੁਰੂ ਹੋ ਜਾਂਦਾ, ਖੱਤ੍ਰੀ ਦਾ ਖੜ੍ਹੇਟਾ ਨਾ ਰਹਿ ਜਾਂਦਾ, ਪਰ ਏਹ ਪ੍ਰਤਾਪ ਸਾਡੇ ਕੁਲ ਦੇ ਗੁਣੀ ਰਬਾਬੀਆਂ ਦਾ ਹੀ ਸੀ ਕਿ ਲਹਿਣਾ ਗੁਰੂ ਬਣਕੇ ਓਸੇ ਮਹਿੰਮਾ ਨੂੰ ਪਹੁੰਚ ਗਿਆ ਤੇ ਗੁਰੂ ਦੇ ਪੁਤਰ ਵਾਂਜੇ ਗਏ ਤੇ ਤੁਹਾਂਡੇ ਪਿਤਾ ਪਿਤਾਮਾ ਦੀ ਮਹਿਮਾ ਰਬਾਬੀ ਬਣਾਂਦੇ ਰਹੇ ਤੇ ਤੁਹਾਨੂੰ ਅਸਾਂ ਬਨਾਯਾ, ਹੁਣ ਅਸੀਂ ਰੱਜ ਚੁਕੇ ਹਾਂ, ਹੋਰ ਗੁਰੂ ਬਣਾਵਾਂਗੇ, ਉਸ ਦਾ ਜੱਸ ਗਾਵਾਂਗੇ। ਚੜ੍ਹਤਾਂ ਦੇ ਦਰਵਾਜੇ ਤੁਹਾਡੇ ਬੰਦ ਕਰਾਵਾਂਗੇ; ਗੁਰਜਾਈ ਦਾ ਫੇਰ ਪਤਾ ਲਗੇਗਾ ਕਿ ਵਡਿਆਂ ਤੋਂ ਆਈ ਹੈ ਕਿ ਗੁਰਤਾ ਦੇ ਦਾਤੇ ਅਸੀਂ ਸਾਂ, ਅਜ ਤਕ ਤਾਂ ਪਤਾ ਨਹੀਂ ਲਗਾ, ਸਾਡੀ ਕੀਤੀ ਨਹੀਂ ਜਾਤੀ, ਹੁਣ ਤੁਹਾਨੂੰ ਸਾਡੀ ਕੀਤੀ ਦਾ ਪਤਾ ਲਗੇਗਾ, ਜਦੋਂ ਅਸਾਂ ਹੋਰ ਨੂੰ ਆਪਣੀ ਨਵੀਂ ਕੀਤੀ ਨਾਲ ਗੁਰੂ ਕਰਕੇ ਧਰ ਦੇਣਾ ਹੈ'।

ਇਹ ਵਾਕ ਸੁਣਕੇ ਸ੍ਰੀ ਗੁਰੂ ਜੀ ਅਪਣੇ ਅਪਮਾਨ ਤੇ ਤਾਂ ਖਿਮਾ ਰੂਪ ਰਹੇ, ਪਰ ਗੁਰੂ ਨਾਨਕ ਤੇ ਗੁਰੂ ਅੰਗਦ ਜੀ ਦੀ ਐਡੀ ਡਾਢੀ ਚੁਭਵੀਂ ਨਿੰਦਾ ਅਪਣੀ ਅਨਿੰਨ ਭਗਤੀ ਦੀ ਮਰਿਯਾਦਾ ਦੇ ਉਲਟ ਦਿੱਸੀ ਤੇ ਇਹ ਵਾਕ ਕਹਿੰਦੇ ਟੁਰ ਆਏ: 'ਏਹ ਤਾਂ ਫਿੱਟ ਗਏ ਹਨ'।

'ਫਿੱਟ ਗਏ ਹਨ' ਗੁਰਾਂ ਨੇ ਇਹ ਕੀਹ ਆਖਿਆ ਹੈ? ਇਹ ਆਖਣਾ ਸੀ ਕਿ ਉਹਨਾਂ ਦਾ ਫਿਟਕਾਰੇ ਜਾਣਾ ਸੀ। ਸ੍ਰੀ ਗੁਰੂ ਜੀ ਆਪਣੇ ਉਸੇ ਮ੍ਰਿਦੁਲ ਸੁਭਾਵ ਵਿਚ ਹਰਿਮੰਦਰ ਜੀ ਆਏ, ਥੜ੍ਹੇ ਦੇ ਥਾਂ ਆ ਖਲੋਤੇ, ਸੰਗਤ ਜੁੜਕੇ ਆ ਗਈ। ਜਦ ਡਿਠਾ ਕਿ ਸ੍ਰੀ ਗੁਰੂ ਜੀ ਦਾ ਬੀ ਉਹਨਾਂ ਆਦਰ ਨਹੀਂ ਰਖਿਆ ਤਾਂ ਸਭ ਸੀਨਿਆਂ ਵਿਚੋਂ ਧ੍ਰਿਕਾਰ ਨਿਕਲੀ। ਪਰ ਸ੍ਰੀ ਗੁਰੂ ਜੀ ਨੇ ਸਹਿਜ ਨਾਲ ਕਿਹਾ: 'ਆਓ ਸੰਗਤ ਜੀ! ਅਸੀਂ ਆਪ ਸ੍ਰੀ ਵਾਹਿਗੁਰੂ ਜੀ ਦੀ ਮਹਿੰਮਾ ਕਰੀਏ।' ਇਸ ਵੇਲੇ ਰਬਾਬ, ਸਰੰਦਾ ਦੇਕੇ ਸਿਖ ਬਹਾ ਦਿਤੇ ਤੇ ਸ੍ਰੀ ਗੁਰੂ ਜੀ ਨੇ ਕੀਰਤਨ ਦੀ ਆਗਜਾ ਦਿਤੀ। ਉਸੇ ਵੇਲੇ ਸੁਰ ਤਾਨ ਦਾ ਸੁਧ ਪਜਾਰ ਭਰਿਆ ਦੈਵੀ ਕੀਰਤਨ ਹੋ ਪਿਆ। ਤਦ ਸ੍ਰੀ ਗੁਰੂ ਜੀ ਨੇ ਵਰਦਾਨ ਦਿਤਾ, ਸਿੱਖਾਂ ਵਿਚ ਰਾਗ ਵਿਦਿਆ ਪ੍ਰਚਾਰ ਕੀਤੀ ਤੇ ਰਾਗੀਆਂ ਦੀ ਸੰਪ੍ਰਦਾ ਟੋਰੀ।

ਇਸ ਤੋਂ ਪਹਿਲੇ ਜੋਟੀਆਂ ਦੇ ਸ਼ਬਦ ਮਿਲਕੇ ਪੜ੍ਹਨੇ ਦਾ ਰਿਵਾਜ ਸੰਗਤਾਂ ਵਿਚ ਦੂਸਰੇ ਗੁਰੂ ਸਾਹਿਬਾਂ ਦੇ ਵਕਤ ਤੋਂ ਜਾਰੀ ਸੀ ਅਤੇ ਰਾਗਾਂ ਵਿਚ ਬੀ ਸਿਖ ਸੰਗਤਾਂ ਸ਼ਬਦਾਂ ਦਾ ਗਾਯਨ ਕਰਦੀਆਂ ਸਨ, ਪਰੰਤੂ ਅਜੇ ਤਕ ਰਾਗੀਆਂ ਦੀ ਰਬਾਬੀਆਂ ਵਾਂਙੂ ਸੰਪ੍ਰਦਾ ਨਹੀਂ ਟੁਰੀ ਸੀ ਕਿ ਜੋ ਕੇਵਲ ਕੀਰਤਨ ਹੀ ਕਰਿਆ ਕਰਨ ਤੇ ਆਪਣਾ ਸਮਾਂ ਗੁਰਬਾਨੀ ਦੇ ਸ਼ੁਧ ਕੰਠ ਕਰਨ, ਭਾਵ ਸਮਝਣ ਤੇ ਇਕ ਭਾਵ ਦੇ ਅਨੇਕਾਂ ਗੁਰਵਾਕਾਂ ਨੂੰ ਪ੍ਰਮਾਣ ਦੇਣ ਅਤੇ ਜਿਨ੍ਹਾਂ ਰਾਗਾਂ ਵਿਚ ਗੁਰੂ ਜੀ ਨੇ ਬਾਣੀ ਰਚੀ ਹੈ ਉਨ੍ਹਾਂ ਵਿਚ ਗਾਇਨ ਕਰਨ ਵਿਚ ਖਰਚ ਕਰਿਆ ਕਰਨ, ਤਾਂ ਜੋ ਉਹ ਧਾਰਨਾ ਸਦਾ ਸੁਰਜੀਤ ਰਖਣ, ਜਿਨ੍ਹਾਂ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਖੁਦ ਗਾਇਨ ਕਰਦੇ ਸਨ, ਅਰ ਜਿਸ ਦੀ ਕੁੰਜੀ 'ਘਰ' ਪਦ ਵਿਚ ਰਖੀ ਹੈ।

ਸਚਖੰਡਵਾਸੀ ਡਾਕਟਰ ਚਰਨ ਸਿੰਘ ਜੀ ਨੇ 'ਬਾਣੀ ਬਿਉਰਾ' ਨਾਮੇ ਗ੍ਰੰਥ ਵਿਚ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸਾਰੇ ਸਿਰਨਾਵਿਆਂ ਦੇ ਭਾਵ ਅਰਥ ਵਰਣਨ ਕੀਤੇ ਹਨ, ਉਨ੍ਹਾਂ ਵਿਚ 'ਘਰ' ਪਦ ਦਾ ਅਰਥ ਬੀ ਕੀਤਾ ਹੈ, ਪਰੰਤੂ ਉਨ੍ਹਾਂ ਦੀ ਆਖਰੀ ਖੋਜ ਇਸ ਵਿਸ਼ੇ ਤੇ ਜੋ ਸੀ, ਓਹ

ਸਰੀਰ ਦੇ ਛੇਤੀ ਟੁਰ ਜਾਣ ਕਰਕੇ ਉਸ ਗ੍ਰੰਥ ਵਿਚ ਸੋਧੀ ਨਹੀਂ ਜਾ ਸਕੀ। ਉਹ ਇਹ ਸੀ ਕਿ 'ਘਰ' ਨਾਮ ਤਾਲ ਦਾ ਨਹੀਂ ਹੈ; ਜਿਸ ਤਰ੍ਹਾਂ ਦੇਸ਼ ਦੀ ਵਸਤੀ ਗਰਾਵਾਂ ਦੀ ਹੁੰਦੀ ਹੈ, ਇਸੇ ਤਰ੍ਹਾਂ ਸੰਗੀਤ ਵਿਚ ਤ੍ਰੈ 'ਗ੍ਰਾਮ' ਹੁੰਦੇ ਹਨ। ਜਿਕੂ ਗਿਰਾਂ ਘਰਾਂ ਦੇ ਬਣਦੇ ਹਨ, ਤਿਕੂੰ ਇਹ ਤਿੰਨਾਂ ਗ੍ਰਾਮਾਂ ਵਿਚ ਸੱਤ ਸੱਤ ਘਰ ਹੁੰਦੇ ਹਨ। ਜਿਥੇ ਸ੍ਰੀ ਗੁਰੂ ਜੀ ਨੇ ਘਰ ੪ ਲਿਖਿਆ ਹੈ, ਉਥੇ ਇਹ ਅਰਥ ਹੈ ਕਿ ਇਨ੍ਹਾਂ ਇੱਕੀ ਘਰ੍ਹਾਂ ਵਿਚੋਂ ਚੌਥੇ ਘਰ ਦੀ ਸੁਰ ਇਸ ਧਾਰਨਾਂ ਵਿਚ ਮੁੱਖ ਸੁਰ ਪ੍ਰਕਾਸ਼ ਦੇਣੇਹਾਰੀ ਹੈ। ਇਹ ਇਕ ਇਸ਼ਾਰਾ ਸੰਗੀਤ ਵਿਦਜਾ ਦੇ ਗੁਣੀਆਂ ਲਈ ਸ੍ਰੀ ਗੁਰੂ ਜੀ ਨੇ ਧਾਰਨਾ[1] ਦੀ ਯਾਦ ਦੀ ਕਾਇਮੀ ਲਈ ਰਖਿਆ ਸੀ।

ਗਲ ਕੀਹ ਰਾਗੀਆਂ ਨੇ ਰੁੱਸ ਗਏ ਰਬਾਬੀਆਂ ਦੀ ਥਾਂ ਮੱਲ ਲਈ। ਕੀਰਤਨ ਦੀਵਾਨ ਓਸੇ ਤਰ੍ਹਾਂ ਸ਼ੁਰੂ ਹੋ ਗਏ। ਕੌਤਕਹਾਰ ਸਤਿਗੁਰੂ ਜੀ ਜਿਸ ਦੇ ਸਿਰ ਤੇ ਹੱਥ ਧਰਨ, ਉਹ ਕਿਉਂ ਨਾ ਤਾਨ ਵਾਲਾ ਹੋ ਜਾਏ। ਇਹ ਗਲ ਫੈਲ ਗਈ, ਸੰਗਤਾਂ ਵਿਚ ਇਕਦਮ ਬਿਜਲੀ ਚਮਕ ਗਈ ਤੇ ਰਬਾਬੀਆਂ ਵਲੋਂ ਮੂੰਹ ਮੁੜ ਗਿਆ। ਗੁਰੂ ਜੀ ਦੇ ਛੱਡੇ ਨੂੰ ਕੌਣ ਮੂੰਹ ਲਾਵੇ? ਸਿਖ ਆਖਣ: ਜਿਨ੍ਹਾਂ ਨੂੰ ਗੁਰੂ ਜੀ ਨੇ ਕਿਹਾ ਹੈ 'ਫਿਟ ਗਏ' ਇਹ ਤਾਂ 'ਫਿਟਕੇ ਗਏ ਹਨ', ਗੁਰੂ ਫਿਟਕੇ ਨੂੰ ਕੌਣ ਮਿਲੇ। ਨਿਮਾਣੇ ਹੋਕੇ ਤੇ ਇਕੱਲੇ ਹੋਕੇ ਦੋਵੇਂ ਡੂਮ ਘਰ ਬੈਠ ਗਏ। ਇਨ੍ਹੀਂ ਦਿਨੀਂ ਇਕ ਬੁੱਢਾ ਰਬਾਬੀ ਪਰਦੇਸੋਂ ਆਇਆ। ਗੁਰੂ ਕੇ ਹਜ਼ੂਰ ਜਾਕੇ ਸੱਤੇ ਬਲਵੰਡ ਦੇ ਅਪ੍ਰਾਧ ਦਾ ਜ਼ਿਕਰ ਕਰਨ ਲਗਾ। ਨਾਉਂ ਸੁਣਦੇ ਸਾਰ ਸਤਿਗੁਰਾਂ ਦੇ ਨੈਣ ਭਰ ਆਏ ਤੇ ਬੋਲੇ, 'ਮੇਰੇ ਪਿਆਰੇ ਗੁਰਦੇਵ ਜੀ ਨੂੰ ਜਿਨ੍ਹਾਂ ਨੇ ਮੰਦਾ ਬੋਲਿਆ ਹੈ, ਮੈਂ ਉਨ੍ਹਾਂ ਦਾ ਦਰਸ਼ਨ ਨਹੀਂ ਕਰਨਾ, ਮੈਂ ਆਪਣੇ ਪ੍ਰੀਤਮ ਜੀ ਦੇ ਨਿੰਦਕ ਦੇ ਮੱਥੇ ਨਹੀਂ ਲਗਣਾ, ਮੈਂ ਆਪਣੇ ਇਸ਼ਟਦੇਵ ਦੀ ਸ਼ਾਨ ਵਿਚ ਬੁਰਾ ਕਹਿਣ ਵਾਲੇ ਦਾ ਨਾਉਂ ਨਹੀਂ ਸੁਣਨਾ, ਜੇ ਕੋਈ ਮੇਰੇ ਪਾਸ ਆਕੇ ਗੱਲ ਕਰੇਗਾ, ਤਾਂ ਉਹ ਨਸ਼ਰ[2] ਹੋਵੇਗਾ।'

ਇਹ ਵਾਕ ਕੁਛ ਐਸੇ ਪ੍ਰੇਮ ਵਿਚ ਕਹੇ ਕਿ ਕਿਤਨਾ ਚਿਰ ਸ੍ਰੀ ਗੁਰੂ ਜੀ ਗੁਰੂ ਨਾਨਕ, ਗੁਰੂ ਅੰਗਦ ਦੇਵ ਜੀ ਦੇ ਧਿਆਨ ਵਿਚ ਵੈਰਾਗ ਕਰਦੇ ਰਹੇ, ਅਰ ਆਪਣੇ ਆਪ ਨੂੰ ਕਹਿੰਦੇ ਰਹੇ, ਨਿੰਦਾ ਦੇ ਵਾਕ ਕਿਉਂ ਸੁਣੇ। ਇਸ ਪ੍ਰੇਮ ਤੇ ਵੈਰਾਗ ਵਿਚ **"ਮੈ ਨੀਰ ਵਹੇ ਵਹਿ ਚਲੈ"** ਦੀ ਦਸ਼ਾ ਕਿਤਨਾ ਹੀ ਕਾਲ ਰਹੀ, ਅਰ ਸੰਗਤ ਸਾਰੀ ਵੈਰਾਗ ਦਾ ਰੂਪ ਹੋਕੇ ਰੋਂਦੀ ਰਹੀ।

ਅੱਜ ਸੱਤੇ ਬਲਵੰਡ ਦੀ ਕਿਸਮਤ ਨੂੰ ਕਰੜੇ ਜੰਦਰੇ ਵੱਜ ਗਏ, ਸੰਗਤ ਵਿਚੋਂ ਇਕਦਮ ਉਨ੍ਹਾਂ ਦਾ ਨਾਤਾ ਕੱਟ ਗਿਆ।

ਸੁਨ ਸ੍ਰੀ ਅਰਜਨ ਕੇ ਬਚਨ ਸੰਗਤਿ ਬਿਸਮਾਈ।
ਸੀਸ ਧੁਨਹਿ: ਹੋਈ ਬੁਰੀ ਪੁਨ ਪੁਨ ਪਛੁਤਾਈ।
ਗੁਰ ਆਇਸ ਇਹ ਭਾਂਤ ਕੀ ਸਭ ਮਹਿ ਬਿਦਤਾਨੀ।
ਤਿਨ ਕੇ ਮੁਖ ਕੋ ਲਗਹਿ ਨਹਿ, ਨਹਿ ਬੋਲਹਿ ਬਾਨੀ।

ਉਧਰ ਸੱਤੇ ਬਲਵੰਡ ਨੂੰ ਦਰਿਦ੍ਰ ਨੇ ਘੇਰ ਲਿਆ, ਪਦਾਰਥ ਮੁਕ ਗਿਆ। ਲੋਹਾ ਜਦ ਅੱਗ ਦਾ ਸਤਿਸੰਗ ਕਰੇ ਅੱਗ ਰੂਪ ਹੋ ਜਾਂਦਾ ਹੈ, ਜਦ ਸੰਗ ਛਡੇ ਫੇਰ ਕਾਲਾ ਤੇ ਠੰਢਾ ਸੀਤ। ਸੋਈ ਸਤਿਸੰਗ ਤੋਂ ਟੁਟਕੇ ਸੱਤੇ ਬਲਵੰਡ ਹੁਰੀਂ ਦਰਿਦ੍ਰੀ ਤੇ ਦੁਖੀ ਹੋ ਗਏ। ਸਭ ਤੋਂ ਵੱਡਾ ਦੁਖ ਤਾਂ

---

੧. ਦੇਖੋ ਅੰਤਕਾ ੧, ਏਸੇ ਲੇਖ ਦੇ ਅਖ਼ੀਰ ਪਰ। {ਪੰਨਾ-੨੬੬}

੨. ਨਸ਼ਰ ਹੋਣਾ ਮੁਸਲਮਾਨੀ ਸਮੇਂ ਦੀ ਇਕ ਸਜ਼ਾ ਸੀ, ਜਿਸ ਦਾ ਰੂਪ ਇਹ ਸੀ, ਮੂੰਹ ਪਰ ਕਾਲੋਂ ਮਲਕੇ ਖ਼ੋਤੇ ਉਤੇ ਪੂਛ ਵਲ ਮੂੰਹ ਕਰਕੇ ਬਿਠਾ ਦੇਣਾ ਤੇ ਢੋਲ ਵਜਾਕੇ ਸ਼ਹਿਰ ਵਿਚ ਫੇਰਨਾ ਤੇ ਲੋਕਾਂ ਵਿਚ ਮਿੱਟੀ ਪੱਟ ਦੇਣੀ।

ਸੁਰਤ ਦੀ ਤਬਾਹੀ ਸੀ, ਮਨ ਚਿੜਚਿੜਾ, ਉਦਾਸ, ਛਿੱਥਾ, ਹਰ ਵੇਲੇ ਕਲਪਦਾ, ਕਦੇ ਨਾ ਟਿਕਦਾ, ਤਪਦਾ, ਝੂਠਾਂ, ਫਰੇਬਾਂ, ਕੂੜਾਂ ਕੁਸੱਤਾਂ ਵਲ ਧਾਈਆਂ ਕਰਨ ਵਾਲਾ ਹੋ ਗਿਆ। ਇਹ ਸਭ ਤੋਂ ਬੁਰੀ ਸਜ਼ਾ ਹੈ, ਜੋ ਪਰਮਾਤਮਾਂ ਤੋਂ ਆਤਮਾਂ ਨੂੰ ਕਰੋੜਾਂ ਕੋਹਾਂ ਦੀ ਵਿਥ ਤੇ ਸਿਟ ਦੇਂਦੀ ਹੈ। ਇਸ ਦਸ਼ਾ ਦੇ ਨਾਲ ਪੁਰਾਣੀ ਗਰੀਬੀ ਆ ਗਈ। ਗੁਣ ਦੀ ਕਦਰ ਅਗੇ ਹੀ ਨਹੀਂ ਪਈ ਸੀ ਤੇ ਹੁਣ ਕੀਹ ਪੈਣੀ ਸੀ, ਇਨ੍ਹਾਂ ਦੂਹਾਂ ਕਲੇਸ਼ਾਂ ਵਿਚ ਮਾਫੀ ਨਹੀਂ ਚੇਤੇ ਆਉਂਦੀ, ਪਛੁਤਾਵਾ ਅਜੇ ਨਹੀਂ ਪੈਦਾ ਹੁੰਦਾ, ਹੈਂਕੜ ਤੇ ਹੈਂਕੜ ਵਿਚ ਸਾੜ ਤੇ ਸਾੜ ਵਿਚ ਬਲ ਬਲ ਉਠਦੇ ਭਬਾਕੇ ਤੇ ਢੈ ਢੈ ਪੈਂਦੇ ਆਸਾ ਦੇ ਬੁਰਜ ਤੇ ਪਾੜ ਪਾੜ ਮੂੰਹ ਅਡਦੀ ਤਬਾਹੀ, ਇਸ ਪਰ ਫੇਰ ਹੈਂਕੜ ਦੇ ਸਾੜੇ ਆਪਣੀ ਭੁੱਲ ਦੇਖਣ ਨਹੀਂ ਦੇਂਦੇ। ਗੁਰੂ ਦੁਆਰੇ ਸਿਖ ਰਾਗੀਆਂ ਦਾ ਲਾਇਕ ਹੋ ਜਾਣਾ ਈਰਖਾ ਵਿਚ ਸਿਟਦਾ ਹੈ। ਬਚਣੇ ਦੀ ਸੂਰਤ ਆਪਣੀ ਸੁਰਤ ਵਿਚ ਪੈਦਾ ਨਹੀਂ ਹੁੰਦੀ, ਮਨ ਵਿਚੋਂ ਖੋਟੇ ਸੰਕਲਪਾਂ ਦੇ ਰਾਖਸ਼ ਦਲ ਪੈਦਾ ਹੋਕੇ ਆਪੇ ਨੂੰ ਹੀ ਖਾਣ ਵਾਲੇ ਲਸ਼ਕਰ ਕੱਠੇ ਹੋ ਰਹੇ ਹਨ ਤੇ ਮੱਤ ਮਾਰੀ ਜਾਂਦੇ ਹਨ, ਨਹੀਂ ਤਾਂ ਉਸ ਨਿਰਵੈਰ ਹਿਰਦੇ ਅਗੇ ਨਿਰਵੈਰ ਹਿਰਦਾ ਲੈ ਗਿਆਂ ਕਿਹੜੀ ਗਲ ਸੀ ਕਿ ਸਫਾਈ ਨਾ ਹੋ ਜਾਂਦੀ। ਜਿਸਦੀ ਸ਼ਾਨ ਵਿਚ ਇਹ ਕਿਹਾ ਗਿਆ ਹੈ **'ਤਿਨਿ ਨਿੰਦਕ ਦੁਸਟ ਸਭਿ ਤਾਰੇ'** ਉਸ ਪਜਾਰੇ, ਸਦਾ ਪਜਾਰ ਕਰਨ ਵਾਲੇ, ਦੇ ਪਾਸ ਨਹੀਂ ਜਾਣ ਦੇਂਦੀਆਂ ਤਾਂ ਆਪਣੀਆਂ ਪੁਠੀਆਂ ਸਮਝਾਂ। ਸਾਧ ਦਾ ਸ੍ਰਾਪ ਕੀ ਹੁੰਦਾ ਹੈ? ਆਪਣਾ ਮਨ ਪੁੱਠਾ ਹੁੰਦਾ ਜਾਂਦਾ ਤੇ ਮਤ ਵਿਗੜਦੀ ਜਾਂਦੀ ਹੈ। ਸਾਧ ਦੇ ਅੰਦਰ ਤਾਂ ਸ੍ਰਾਪ ਵਸ ਨਹੀਂ ਸਕਦਾ। ਚਾਨਣੇ ਵਿਚ ਹਨੇਰੇ ਦਾ ਕੀਹ ਥਾਉਂ? ਸਾਧੂ ਸਹਿਜ ਸੁਭਾਉ ਬਿਨਾ ਲਾਗ ਕੁਛ ਕਹਿ ਦੇਂਦਾ ਹੈ। ਪਰ ਉਹ ਨਿਰਵੈਰ ਹਿਰਦੇ ਵਿਚੋਂ ਨਿਕਲਦਾ ਹੈ। ਵੈਰ ਵਾਲੇ ਹਿਰਦੇ ਨੂੰ ਉਸ ਨਾਲ ਰਗੜ ਖਾਕੇ ਅਗ ਲਗ ਉਠਦੀ ਹੈ ਤੇ ਸੜਦੇ ਹਨ।

ਸ੍ਰੀ ਗੁਰੂ ਜੀ ਦੇ ਅੰਦਰ ਸ੍ਰਾਪ ਨਹੀਂ ਹੈ। ਆਪਣੇ ਪਿਆਰੇ ਇਸ਼ਟ ਦੇਵ ਦਾ ਅਪਮਾਨ ਝੱਲ ਨਹੀਂ ਸਕਦੇ, ਸੁਣ ਨਹੀਂ ਸਕਦੇ, ਉਨ੍ਹਾਂ ਨੇ ਜੋ ਪ੍ਰੇਮ ਦੀ ਡੋਰ ਨਾਲ ਇਨ੍ਹਾਂ ਨੂੰ ਸੁਧਾਰਨਾ ਸੀ, ਛਡ ਦਿਤਾ ਤੇ ਐਤਨਾ ਤਜਾਗ ਕੀਤਾ ਕਿ ਨਾਮ ਸੁਣਨ ਦੇ ਰਵਾਦਾਰ ਨਾ ਰਹੇ। ਸਿਖੀ ਸਮਝਦੀ ਸੀ ਕਿ ਗੁਰੂ ਜੀ ਸਦਾ ਨਿਰਵੈਰ ਹਨ। ਪਰ ਇਹ ਬੀ ਜਾਣਦੇ ਸਨ ਕਿ ਸੱਤੇ ਬਲਵੰਡ ਲਈ 'ਏਥਹੁ ਛੁੜਕਿਆ' ਫੇਰ 'ਠਉਰ ਨ ਪਾਇ।'

ਸੰਗਤ ਗੁਰੂ ਪਿਆਰੀ ਹੈ। ਸੱਤੇ ਬਲਵੰਡ ਵਰਗੇ ਕਈ ਡੂੰਮ ਆਏ ਟੁਰ ਗਏ। ਜੋ ਚੰਗੇ ਲਗਦੇ ਸਨ ਤਾਂ ਇਸ ਕਰਕੇ ਕਿ ਚੰਗਾ ਲੱਗਣ ਵਾਲੇ ਦੀ ਸ਼ਰਨ ਵਿਚ ਬੈਠਦੇ ਸਨ। ਜਦ ਓਥੋਂ ਗਿੜਾ ਹੋ ਗਿਆ ਹੈ ਤਾਂ ਕਾਹਦੇ ਚੰਗੇ।

ਹੁਣ ਸੱਤੇ ਬਲਵੰਡ ਦੀ ਜ਼ਿੰਦਗੀ ਵਿਚ ਹੋਰ ਪਲਟਾ ਆਇਆ, ਸਰੀਰ ਵਿਚ ਰੋਗ ਖੜਾ ਹੋ ਗਿਆ। ਅਰ 'ਫਿਟ ਗਏ ਸਨ' ਦੇ ਬ੍ਰਹਮ ਵਾਕ ਨੇ ਦੇਹ ਫਿਟਾ ਦਿਤੀ। ਭਾਰੀ ਰੋਗ ਲਗਾ, ਜਿਸ ਨਾਲ ਖਲੜੀ ਸਰੀਰ ਦੀ ਸਾਰੀ ਫਿਟ ਗਈ। ਹੁਣ ਮੰਗਿਆਂ ਖੈਰ ਬੀ ਨਾ ਪਵੇ। ਜਿਧਰ ਜਾਣ ਕੋਈ ਮੱਥੇ ਨਾ ਲਗੇ ਤੇ ਕਿਤੋਂ ਕੁਛ ਮਿਲੇ ਨਹੀਂ। ਹਿੰਦੂ ਮੁਸਲਮਾਨ ਬੀ ਦਾਨ ਨਾ ਦੇਣ ਕਿ ਇਹ ਫ਼ਕੀਰ ਦੇ ਫਿਟਕੇ ਹੋਏ ਹਨ।

'ਪੀਰ ਦੀ ਮਾਰ, ਨਾ ਖਬਰ ਨ ਸਾਰ'।

ਕੁਦਰਤ ਮਾਂ ਹੈ, ਪਰ ਮਤ੍ਰੇਈ ਮਾਂ ਹੈ, ਅਰ ਕਰੜੀ ਮਤ੍ਰੇਈ ਮਾਂ ਹੈ, ਕਦ ਮਾਫ ਕਰਦੀ ਹੈ? ਰਿਜਕ ਦੇ ਦਾਤੇ ਨਾਲ ਵੈਰ, ਨਿਰਵੈਰ ਨਾਲ ਵੈਰ, ਪਿਆਰ ਕਰਨ ਵਾਲੇ ਨਾਲ ਵੈਰ; ਵਿੱਦਜਾ, ਉਚੀ ਰਾਗ ਵਿੱਦਜਾ ਸਿਖਾਉਣ ਵਾਲੇ ਨਾਲ ਵੈਰ, ਆਹ! ਐਸੇ ਕ੍ਰਿਪਾ ਦੇ ਰੂਪ ਤੇ ਸਤਿਕਾਰ ਯੋਗ ਸਜਣ ਨਾਲ ਵੈਰ ਕਰਨਾ ਤੇ ਉਸਦੀ ਨਿੰਦਾ ਕਰਨੀ, ਤੇ ਉਸਦੇ ਪ੍ਰੀਤਮ ਦੀ ਨਿੰਦਾ ਕਰਕੇ ਭਾਰੀ ਸੱਲ ਮਾਰਨੋਂ ਕਸਰ ਨਾ ਕਰਨੀ, ਕੁਦਰਤ-ਨਹੀਂ, ਨਹੀਂ, ਕੁਦਰਤ ਦੇ ਨਿਯਮ, ਕੁਦਰਤ ਦੇ ਅਦ੍ਰਿਸ਼ਜ-

ਨਿਯਮ, ਜੋ ਕਿਸੇ ਸਰਬਾਧਾਰ ਦੇ ਬੱਧੇ ਹੋਏ ਹਨ, ਕਦ ਮਾਫ਼ ਕਰਦੇ ਹਨ। ਕੁਦਰਤ, ਕਰੜੀ ਮਤ੍ਰੇਈ ਮਾਂ ਨੇ ਆਪਣੇ ਅਹਿੱਲ ਨਿਯਮਾਂ ਦੇ ਡੰਡੇ ਨਾਲ ਦੰਡ ਦਿੱਤਾ। ਹੁਣ **'ਦਰਿ ਮੰਗਨਿ ਭਿਖ ਨ ਪਾਇਦਾ'**{ਆਸਾ: ਵਾਰ} ਦੀ ਦਸ਼ਾ ਹੋ ਗਈ।

ਪਰ ਸਤਿਸੰਗ, ਆਹ! ਗੁਰੂ ਜਿਸਨੂੰ ਇੱਕੀ ਵਿਸਵੇ ਆਖਦਾ ਹੈ, ਅਚਰਜ ਰੂਪ ਰਖਦਾ ਹੈ। ਸੱਤਾ ਬਲਵੰਡ ਬੇਕਿਨਾਰ ਸੰਸਾਰ ਵਿਚ ਨਜ਼ਰ ਮਾਰਦੇ ਹਨ ਤੇ ਆਖਦੇ ਹਨ: ਹਾਇ! ਸਾਡਾ ਵਾਹਰੂ ਕੋਈ ਨਹੀਂ। ਇਹ ਪਹਿਲਾ ਖਿਆਲ ਸੀ ਜੋ ਬਚਾਉ ਦਾ ਪੈਦਾ ਹੋਇਆ। ਸੰਸਾਰ ਵਿਚ ਤਾਂ ਬਲਵੰਡ ਪਹਿਲਾਂ ਹੀ ਟੱਕਰਾਂ ਮਾਰ ਆਇਆ ਸੀ, ਕੌਣ ਵਾਹਰੂ ਸੀ? ਜੋ ਵਾਹਰੂ ਬਨਿਆ ਸੀ, ਉਸ ਤੋਂ ਆਪ ਟੁਰ ਚੁਕੇ ਸਨ।

ਕੋਈ ਉਸਦੇ ਪਵਿਤ੍ਰ ਮੰਡਲ ਵਿਚ ਵਾਹਰੂ ਹੈ? ਹੈਨ ਤਾਂ ਸਾਰੇ, ਪਰ ਅਪਰਾਧ ਐਸਾ ਹੈ ਕਿ ਕੋਈ ਵਾਹਰੂ ਬਣ ਨਹੀਂ ਸਕਦਾ। ਸਾਰੇ ਸਤਿਸੰਗ ਵਿਚ ਨਜ਼ਰ ਦੁੜਾਈ ਕਿ ਕੋਈ ਸਾਡਾ ਵਾਹਰੂ ਬਣੇ, ਇਹ ਦੂਸਰਾ ਨੇਕ ਖਿਆਲ ਸੀ ਜੋ **"ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ"**{ਪੰਨਾ-੧੪੨੫} ਦੀ ਦਸ਼ਾ ਵਿਚ ਸੱਤੇ ਬਲਵੰਡ ਨੂੰ ਫੁਰਿਆ। ਨਜ਼ਰ ਨੇ ਕੰਮ ਕੀਤਾ, ਚੇਤਾ ਆਇਆ ਕਿ ਲਾਹੌਰ ਵਿਚ ਭਾਈ ਲਧਾ ਹੈ, ਜੋ ਸੇਵਕ ਕਰਕੇ ਮਸ਼ਹੂਰ ਹੈ। ਭਾਈ ਗੁਰਦਾਸ ਜੀ ਉਸ ਦੀ ਮਹਿਮਾ ਕਰਦੇ ਹਨ। ਸੁਣੀਂਦਾ ਹੈ ਕਿ ਉਸਦੇ ਦੁਆਰਿਓਂ ਕਦੇ ਕੋਈ ਖਾਲੀ ਨਹੀਂ ਗਿਆ। ਕੀ ਜਾਣੀਏ ਜੋ ਉਹੋ ਵਾਹਰੂ ਬਣ ਖਲੋਵੇ। ਇਹ ਤੀਸਰਾ ਨੇਕ ਖਯਾਲ ਸੀ ਜੋ ਸ੍ਰਾਪਤ ਦਸ਼ਾ ਵਿਚ ਫੁਰਿਆ।

ਹੁਣ ਹੀਏ ਦੀ ਲੋੜ ਸੀ। ਆਪਣੀ ਹੀ ਸ਼ਰਮ ਅਪਣੇ ਅਗੇ ਖਲੋਂਦੀ ਹੈ, ਪਰ ਹੁਣ ਸ਼ਰਮ ਕੀਹ ਕਰੇ, ਹੁਣ ਤਾਂ ਧਰਮ ਕੀਤਿਆਂ ਹੀ ਕੁਛ ਬਣੇ। ਦੁਖੀ ਦਰਿਦ੍ਰੀ ਉਠਕੇ ਲਾਹੌਰ ਟੁਰੇ, ਰਸਤੇ ਵਿਚ ਜਿਧਰੋਂ ਲੰਘਦੇ ਹਨ, ਸਭ ਕੋਈ ਮੂੰਹ ਲੁਕਾ ਲੈਂਦਾ ਹੈ ਕਿ ਗੁਰੂ ਨੇ ਜਿਸਦੇ ਮੱਥੇ ਨਹੀਂ ਲਗਣਾ, ਉਸ ਦੇ ਮੱਥੇ ਲਗਿਆਂ ਸਾਡਾ ਕੀਹ ਹਾਲ ਹੋਊ? ਹਾਇ! ਕੈਸਾ ਦਰਦਨਾਕ ਨਜ਼ਾਰਾ ਹੈ, ਜਿਨ੍ਹਾਂ ਨੂੰ ਹਥੀਂ ਛਾਵਾਂ ਹੋਣ, ਉਹਨਾਂ ਦੇ ਪਰਛਾਵੇਂ ਤੋਂ ਲੋਕ ਡਰਦੇ ਹਨ। ਜਿਉਂ ਤਿਉਂ ਕਰਕੇ ਓਹ ਲਾਹੌਰ ਪਹੁੰਚੇ। ਜਾ ਭਾਈ ਲਧੇ ਦੇ ਦੁਆਰੇ ਅਸੀਸ ਕੀਤੀ। ਛੇਤੀ ਨਾਲ ਬੀਬੀ ਨੇ ਬੂਹਾ ਢੋ ਲਿਆ ਤੇ ਕੁੰਡਾ ਲਾ ਲਿਆ। ਸਾਰੇ ਪਰਿਵਾਰ ਵਿਚ ਤੜਥੱਲ ਪੈ ਗਿਆ ਕਿ 'ਗੁਰੂ ਸਰਾਪੇ ਸਾਡੇ ਘਰ ਕਿਉਂ ਆ ਗਏ ਹਨ?' ਇਧਰ ਦੁਖੀਆਂ ਨੇ ਅਸੀਸਾਂ ਦੇ ਦੇ ਕੇ ਬੁਲਾਇਆ। ਛੇਕੜ ਭਾਈ ਲੱਧਾ ਜੀ ਹੇਠ ਆਏ, ਤੇ ਪਰਦਾ ਕਰਵਾਕੇ ਉਹਨਾਂ ਦੀ ਵਿਥਿਆ ਸੁਣੀ। ਸੁਣਕੇ ਉਹ ਸਤਿਗੁਰ ਦਾ ਪਿਆਰਾ ਹਿਰਦਾ ਪਸੀਜਿਆ। ਵਿਚਾਰਿਆ ਕਿ ਉਹ ਸਤਿਗੁਰੂ ਨਿਰਵੈਰ ਹੈ, ਜੋ ਸਚਖੰਡ ਵਿਚੋਂ ਮਾਤਲੋਕ ਵਿਚ ਆਉਂਦਾ ਹੈ, ਉਹ ਸੁਧਾ ਪ੍ਰੇਮ ਹੈ, ਬਖਸ਼ਿੰਦ ਹੈ ਤੇ ਬਖਸ਼ਿਸ਼ ਹੈ। ਅਪਰਾਧ ਭਾਰੀ ਹੈ, ਇਸ ਨੇ ਇਸ਼ਟ ਨੂੰ ਨਿੰਦਿਆ ਹੈ, ਝੱਲਣੇ ਜੋਗ ਨਹੀਂ ਹੈ, ਪਰ ਹੁਣ ਤਾਂ ਪਛੁਤਾਂਦੇ ਹਨ ਤੇ ਇਸ ਵੇਲੇ ਬਖਸ਼ੇ ਜਾਣ ਤਾਂ ਨਰਕ ਜਾਂਦੇ ਬਚ ਜਾਣਗੇ ਤੇ ਇਸੇ ਕੰਮ ਨੂੰ ਹੀ ਸਤਿਗੁਰੂ ਆਇਆ ਹੈ। ਗੁਰੂ ਵਿਚ ਤਾਂ ਕ੍ਰੰਪ ਨਹੀਂ, ਪਰ ਕੋਈ ਗੁਰੂ ਜੀ ਅਗੇ ਬੇਨਤੀ ਕਰੇ ਤਾਂ ਬਖਸ਼ਾਏ, ਸੋ ਬੇਨਤੀ ਕਰਨਹਾਰੇ ਦੀ ਲੋੜ ਹੈ ਤੇ ਉਸ ਵਿਚ ਸਦਕੇ ਜਾਣ ਦੀ ਦਲੇਰੀ ਦੀ ਲੋੜ ਹੈ। ਚੱਲ ਮਨਾ, ਕਰ ਉਦਮ, ਸਰੀਰ ਕੀਹ ਵਸਤੂ ਹੈ, ਮਨ ਤਾਂ ਸਤਿਗੁਰ ਦਾ ਜੋਗੀ ਤੇ ਸਰੀਰ ਸੰਸਾਰ ਦਾ ਸੰਨਜਾਸੀ ਹੈ, 'ਮੇਰੇ ਰਾਜਨ! ਮੈਂ ਬੈਰਾਗੀ ਜੋਗੀ'। ਚਲੋ ਸਰੀਰ ਨੂੰ ਤਿਆਗੀਏ, ਗਲ ਹੀ ਕੀਹ ਹੈ? ਇਹ ਸੋਚਕੇ ਕਹਿਣ ਲਗੇ, 'ਸੱਤੇ ਬਲਵੰਡ ਜੀ ਤੁਸਾਂ ਭਾਰੀ ਅਪਰਾਧ ਕੀਤਾ ਹੈ।' ਉਹ ਬੋਲੇ: 'ਹੇ ਸੱਚੇ ਸਿਖ ਜੀ! ਸੱਚ ਹੈ, ਅਪਰਾਧ ਬਖਸ਼ਣ ਜੋਗ ਨਹੀਂ, ਇਹ ਦੇਹ ਕੀੜਿਆਂ ਤੋਂ ਖਾਧੀ ਜਾਵੇ ਤਦ ਬੀ ਕੁਛ ਨਹੀਂ, ਇਨ੍ਹਾਂ ਸਰੀਰਾਂ ਨੇ ਸਚੇ ਗੁਰੂ ਦੀ ਨਿੰਦਿਆ ਕੀਤੀ ਹੈ। ਪਰ ਹੇ ਉਪਕਾਰੀ! ਇਹ ਭੁਲ ਹੰਕਾਰ ਵਿਚ ਹੋ ਗਈ, ਜੋ ਹੁਣ ਟੁਟ ਗਿਆ ਹੈ, ਹੁਣ ਭੁਲ

ਦਿਸਦੀ ਹੈ ਕਿ ਸਾਡੀ ਹੈ, ਅਰ ਡਾਢੀ ਹੈ। ਰੋਸ ਲਗ ਪਿਆ ਹੈ, ਤੇ ਭੋਗ ਰਹੇ ਹਾਂ। ਪਰ ਹਾਇ! ਪਛੁਤਾਵਾ ਤੇ ਆਪਣੇ ਮਨ ਦਾ ਆਪ ਨੂੰ ਉਲ੍ਹਾਮਾ ਝੱਲਣ ਨਹੀਂ ਹੁੰਦਾ। ਬਖਸ਼ ਲੈ ਤੇ ਬਖਸ਼ਾ ਦੇਹ। ਹੁਣ ਤਾਂ ਇਕ ਵੇਰੀ ਮਾਫ ਕਰਾ ਦੇਹ, ਹੁਣ ਤਾਂ ਗੁਰੂ ਸਾਖਜਾਤ ਗੁਰ ਦਿਸਦਾ ਹੈ, ਹਾਇ ਕਿਵੇਂ ਉਸ ਦੁਆਰੇ ਕੁੱਤੇ ਦੀ ਤਰ੍ਹਾਂ ਹੀ ਬੈਠਣਾ ਨਸੀਬ ਹੋਵੇ, ਜੋੜਿਆਂ ਦੀ ਰਾਖੀ ਹੀ ਲੈ ਦਿਓ, ਕਿਵੇਂ ਇਕ ਵੇਰ ਬਖਸ਼ਵਾ ਦਿਓ।'

ਭਾਈ ਲੱਧਾ-ਤੁਹਾਡਾ ਹਿਰਦਾ ਸਿੱਧਾ ਤੇ ਪਛੁਤਾਪੀ ਦੇਖਕੇ ਤਰਸ ਆ ਰਿਹਾ ਹੈ, ਤੁਸੀਂ ਚੱਲੋ ਤੇ ਮੈਂ ਆਉਂਦਾ ਹਾਂ ਅਰ ਆਪਣੀ ਵਲੋਂ ਬਿਨੈ ਕਰਦਾ ਹਾਂ। ਇਹ ਕਹਿਕੇ ਉਨ੍ਹਾਂ ਨੂੰ ਟੋਰਿਆ ਤੇ ਆਪ ਤਿਆਰੀ ਕਰਨ ਲਗਾ।

ਤਿਆਰੀ ਕੀਹ ਕੀਤੀ; ਆਹ! ਪਰਉਪਕਾਰ ਕੈਸਾ ਕਠਨ ਕੰਮ ਹੈ, **"ਅਪਨਾ ਬਿਗਾਰਿ ਬਿਰਾਂਨਾ ਸਾਂਢੈ"**{ਗੌਡ: ਰਵਿ-੨} ਪਰਉਪਕਾਰ ਐਉਂ ਹੁੰਦਾ ਹੈ, ਪਰ ਫਲ ਬੀ ਕੈਸਾ ਹੈ?

**'ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੂਤਰੁ ਤਾਰਿ ਪਰਾਢੇ॥'**{ਗਉ: ਮ:੪/੭} ਲਧੇ ਨੇ ਵੀਚਾਰਿਆ ਕਿ ਜੇ ਸਤਿਗੁਰਾਂ ਪਾਸ ਬੇਨਤੀ ਕਰਾਂ ਤਾਂ ਮੇਰੀ ਸਜ਼ਾ ਹੈ 'ਨਸ਼ਰ ਹੋਣਾ' ਤੇ ਜੇ ਮੈਂ ਪਹਿਲੇ ਹੀ 'ਨਸ਼ਰ' ਹੋ ਲਵਾਂ ਤੇ ਇਸੇ ਹਾਲ ਵਿਚ ਸਤਿਗੁਰੂ ਦੇ ਚਰਨਾਂ ਵਿਚ ਜਾਵਾਂ ਤੇ ਅਰਜ਼ ਕਰ ਦਿਆਂ ਤਾਂ ਮੇਰੀ ਕੀਹ ਹਾਨੀ ਹੈ? ਇਹ ਇਜ਼ਤ ਲੋਕਾਚਾਰੀ ਹੈ ਜੋ ਫੋਕੀ ਹੈ, ਅਰ ਨਾਲ ਨਹੀਂ ਜਾਂਦੀ। ਜਿਸ ਦੁਆਰੇ ਸ਼ੋਭਾ ਹੈ, ਉਹ ਦੁਆਰਾ ਤਾਂ ਇਸ ਸ਼ੋਭਾ ਦਾ ਮੁੱਲ ਨਹੀਂ ਪਾਂਦਾ। ਤਾਂਤੇ ਚਲੋ ਜੇ ਪਿਆਰੀ ਸੰਗਤ ਦੀ ਸੇਵਾ ਵਿਚ ਇੱਜ਼ਤ ਬੀ ਜਾਂਦੀ ਹੈ ਤਾਂ ਜਾਵੇ, ਲੋਕੀਂ ਮਾੜਾ ਕਹਿੰਦੇ ਹਨ ਤਾਂ ਪਏ ਕਹਿਣ, ਮੈਂ ਜੋ ਕਰਨ ਲੱਗਾ ਹਾਂ ਉਹ ਸੇਵਾ ਹੈ ਤੇ ਸਤਿਗੁਰੂ ਦਾ ਹੁਕਮ ਹੈ।

ਇਹ ਸੋਚਕੇ ਮੂੰਹ ਸਿਰ ਕਾਲਾ ਕੀਤਾ, ਖੋਤੇ ਤੇ ਚੜ੍ਹ ਬੈਠੇ, ਢੋਲ ਅੱਗੇ ਲੁਆ ਲਿਆ ਤੇ ਲਾਹੌਰ ਦੇ ਬਾਜ਼ਾਰਾਂ ਵਿਚੋਂ 'ਨਸ਼ਰ' ਹੁੰਦੇ ਅੰਮ੍ਰਿਤਸਰ ਨੂੰ ਟੁਰੇ। ਬਾਜ਼ਾਰੀ ਮੁੰਡੇ ਕੱਠੇ ਹੁੰਦੇ ਹਨ, ਤ੍ਰੀਮਤਾਂ ਕੋਠੇ ਚੜ੍ਹ ਚੜ੍ਹ ਵੇਖਦੀਆਂ ਹਨ, ਸਿਆਣੇ ਆਦਮੀ ਖੜੋ ਖੜੋ ਤੱਕਦੇ ਤੇ ਪੁੱਛਦੇ ਹਨ, ਕੀਹ ਕੀਤਾ ਹੈ ਸੁ ਜੋ ਇਸ ਦੀ ਇਸ ਤਰ੍ਹਾਂ ਤਸ਼ਰੀਹ ਹੋ ਰਹੀ ਹੈ? ਜਦ ਸਿਆਣੇ ਕਾਰਨ ਸੁਣਦੇ ਹਨ ਤਾਂ ਸਿਰ ਨਿਵਾਕੇ ਕਹਿੰਦੇ ਹਨ, 'ਧੰਨ ਪਰਉਪਕਾਰੀ'! ਐਦਾਂ ਟੁਰਦੇ ਲਾਹੌਰ ਦੀ ਸੜਕੇ ਸੜਕੇ ਪਿੰਡਾਂ ਗਿਰਾਵਾਂ ਵਿਚ ਨਸ਼ਰ ਹੁੰਦੇ ਅੰਮ੍ਰਿਤਸਰ ਪਹੁੰਚੇ, ਗਲੀ ਕੂਚੇ ਸਾਰੇ ਫਿਰੇ। ਕੈਸੀ ਭਿਆਨਕ ਤੇ ਨਿੰਦਾ ਯੋਗ ਸੂਰਤ ਹੈ, ਕਾਲੀ ਡਰਾਉਣੀ ਤੇ ਮਾੜੀ, ਪਰ ਅੰਦਰ ਇਨ੍ਹਾਂ ਕਾਲੀਆਂ ਘਟਾਂ ਦੇ ਹੇਠ ਪ੍ਰੇਮ ਦਾ ਸੂਰਜ ਦਮਕਾਂ ਮਾਰ ਰਿਹਾ ਹੈ; ਪਿਆਰੇ ਸਤਿਗੁਰੂ ਦਾ ਧਿਆਨ ਹੈ, ਚਰਨ ਸ਼ਰਨ ਵਿਚ ਮਨ ਮਸਤ ਹੈ ਤੇ ਬੇਨਤੀ ਕਰ ਰਿਹਾ ਹੈ:-

**"ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ"॥** {ਗਉ: ਚੇਤੀ ਮ: ੧-੫}

ਰਸ ਵਿਚ ਜੁੜੇ, ਪ੍ਰੇਮ ਵਿਚ ਪੁੜੇ, ਜੋਗੀ ਲੱਧਾ ਜੀ, ਅੱਜ ਇਜ਼ਤ, ਮਾਨ, ਵਡਿਆਈ ਦਾ ਸੰਨਿਆਸ, ਸਚਾ ਸੰਨਿਆਸ, ਜੋ ਆਪਣੇ ਤੋਂ ਛੁਟਕੇ ਦੂਸਰੇ ਦਾ ਕੁਛ ਸੁਆਰੇ ਉਹ ਸੰਨਿਆਸ ਧਾਰਕੇ, ਦੰਡੀ ਸੁਆਮੀ, ਸੱਚੇ ਦੰਡੀ ਸੁਆਮੀ ਜੀ ਆ ਰਹੇ ਹਨ, ਭੀੜ ਲੋਕਾਂ ਦੀ ਨਾਲ ਹੈ, ਸ੍ਰੀ ਗੁਰੂ ਜੀ, ਜਾਣੀ ਜਾਣ ਗੁਰੂ ਜੀ ਧੂਮ ਧੜਕਾ ਸੁਣਕੇ ਪੁਛਦੇ ਹਨ ਕੌਣ ਹੈ? ਕੋਈ ਪਜਾਰਾ ਸਿਖ ਹੈ ਕਿ ਸੰਗਤ ਹੈ?

ਸਿਖ-ਸ੍ਰੀ ਗੁਰੂ ਜੀਓ! ਪੰਜਾਰਾ ਭਾਈ ਲੱਧਾ ਹੈ, ਤੇ ਨਾਲ ਲੋਕੀ ਤਮਾਸ਼ਬੀਨ ਤੇ ਵਿਚ ਵਿਚ ਪ੍ਰੇਮੀ ਸਿਖ ਰੁਦਨ ਕਰਦੇ ਚਲੇ ਆ ਰਹੇ ਹਨ।

ਗੁਰੂ ਜੀ-ਰੁਦਨ ਕਾਸ ਗਲ ਲਈ?

ਸਿਖ-ਸ੍ਰੀ ਗੁਰੂ ਜੀ, ਲੱਧੇ ਨੇ ਸਿੱਖੀ ਦੇ ਪ੍ਰੇਮ ਵਿਚ, ਭਾਈ ਲੱਧੇ ਨੇ ਆਪ ਦਾ ਵਾਕ ਅਖਰ

ਅਖਰ ਪੂਰਾ ਕੀਤਾ ਹੈ, ਲਾਹੌਰ ਤੋਂ ਆਪਣੇ ਆਪ ਨੂੰ ਨਸ਼ਰ ਕਰਦਾ ਆ ਰਿਹਾ ਹੈ, ਉਸਨੇ ਸ੍ਰਾਪਿਆਂ ਦੀ ਸਿਪਾਰਸ਼ ਆਪ ਦੇ ਚਰਨਾਂ ਕਵਲਾਂ ਵਿਚ ਕਰਨੀ ਹੈ। ਇਹ ਸੁਣਕੇ:-

**ਸ੍ਰੀ ਅਰਜਨ ਅਵਿਲੋਕਨ ਕੀਨਹੁ**
**ਲੋਚਨ ਜਲ ਪੂਰਨ ਹੁਇ ਆਇ॥**

ਇਸ ਤਰ੍ਹਾਂ ਸਜਲ ਨੇਤਰ ਹੋਕੇ ਸ੍ਰੀ ਗੁਰੂ ਜੀ ਬੋਲੇ:-

**ਗੁਰ ਮਾਰੇ ਕਉ ਸਿਖ ਬਖਸ਼ਾਵਹਿ ਸਿਖ ਮਾਰਹਿ ਤਿਸ ਨਹਿ ਕਿਸੁ ਥਾਇ॥**
**ਤਪਤ ਹਤਹਿ ਤਿਹ ਜਲ ਮਿਲ ਜੀਵਹਿ, ਜਲ ਤੇ ਹਤ ਹੋਇ ਤਬ ਸੁਸਕਾਇ॥**
**ਘਾਵ ਸੁਗਮ ਲਾਗੇ ਹੁਇ ਜੀਵਨ ਛਲ ਤੇ ਬਚਹਿ ਨ ਪ੍ਰਾਨ ਨਸਾਇ॥**

ਸੰਗਤ ਦੇ ਪਿਆਰੇ ਤੇ ਸਿਖਾਂ ਨੂੰ ਐਡਾ ਉਚਾ ਜਾਣਨ ਵਾਲੇ ਸਤਿਗੁਰੂ ਜੀ ਉਸੇ ਵੈਰਾਗ ਵਿਚ ਅਗੇ ਵਧੇ, ਪ੍ਰੇਮ ਵਿਚ ਇਸ ਤਰ੍ਹਾਂ ਪਰ-ਵਸ, ਨਹੀਂ ਨਹੀਂ, ਸਿਖ ਵਸ, ਪ੍ਰੀਤਮ ਵਸ, ਆਪਣੇ ਭਗਤ ਵਸ ਹੋਏ ਕਿ ਕਿਹਾ ਨਹੀਂ ਜਾਂਦਾ। ਸੈਂਨਤ ਕੀਤੀ, ਭਾਈ ਲਧਾ ਜੀ ਹੇਠਾਂ ਉਤਰੇ। ਸ਼ਰਮਾ ਰਹੇ ਹਨ।

"ਹੇ ਦਾਤੇ! ਮੈਂ ਤੇਰੇ ਫਿਟਕਿਆਂ ਦਾ ਆਪ ਫਿਟਕਾਰਿਆ ਵਕੀਲ ਹੋਕੇ ਆਇਆ ਹਾਂ। ਹੇ ਸ਼ਹਿਨਸ਼ਾਹ! ਤੇਰੀਆਂ ਨਾਜ਼ਕ ਪ੍ਰੇਮ ਤੇ ਇਸ਼ਟ ਭਾਵ ਦੀਆਂ ਤਰਬਾਂ ਨੂੰ ਜ਼ਰਬ ਲਗਾਉਣ ਵਾਲੇ ਅਪ੍ਰਾਧੀਆਂ ਦਾ ਪੱਖੀ ਹੋਕੇ ਮੈਂ ਧਿਤਕਾਰਿਆ ਤੇਰੇ ਦੁਆਰੇ ਆਇਆ ਹਾਂ। ਹੇ ਨਿਰਵੈਰਿਆ! ਹੇ ਨਿਰੇ ਪ੍ਰੇਮ ਦੇ ਸੋਮਿਆਂ! ਬਖਸ਼ ਲੈ, ਸਾਡੇ ਔਗੁਣ ਨਾ ਤੱਕ, ਆਪਣੀ ਮਿਹਰ ਵਲ ਤੱਕ। ਤੇਰੀ ਮਿਹਰ ਦਾ ਸਾਗਰ ਅਪਰ ਅਪਾਰ ਹੈ, ਸਾਡੀ ਭੁਲ ਦਾ ਭਾਂਬੜ ਬੁਝਾ ਦੇਹ।"

ਇਹ ਬੇਨਤੀ ਸੀ ਕਿ ਆਤਮਾ ਹੀ ਦ੍ਰਵੀਭੂਤ ਹੋਕੇ ਵਹਿ ਗਿਆ ਸੀ। ਸ੍ਰੀ ਗੁਰੂ ਜੀ ਪਸੀਜੇ, ਸਿਖ ਦੀ ਕਰਨੀ ਤੇ ਕੁਰਬਾਨੀ ਤੇ ਆਪ ਦ੍ਰਵੇ। ਉਹ ਕਾਲਾ, ਕੁਚੀਲ, ਡਰਾਉਣਾ, ਬੇਪਤ ਹੁੰਦਾ ਆਯਾ, ਨਸ਼ਰ ਹੋਇਆ, ਧਿਤਕਾਰਿਆ ਤੇ ਮਖ਼ੌਲ ਕੀਤਾ ਗਿਆ ਸਿਖ, ਜੋ ਇਜ਼ਤ, ਨਾਮਣੇ ਤੇ ਵਡਿਆਈ ਨੂੰ ਰੋੜ੍ਹ ਆਇਆ ਸੀ, ਉਸਨੂੰ ਪਤਿਤ ਪਾਵਨ, ਦੀਨਾ ਬੰਧੂ, ਸ਼ਹਿਨਸ਼ਾਹ, ਦੀਨ ਦੁਨੀ ਵਿਚ ਸਤਿਕਾਰ ਤੇ ਆਦਰ ਦਾ ਮਾਲਕ, ਸਾਰੀ ਸੰਗ ਛਡਕੇ, ਧਰਤੀ ਤੋਂ ਚੁਕਦਾ ਤੇ ਗਲੇ ਨਾਲ ਲਗਾਂਦਾ ਹੈ, ਉਸਨੂੰ ਜਿਸਨੂੰ ਦੁਨੀਆਂ ਮਾੜਾ ਸਮਝ ਰਹੀ ਸੀ, ਪਿਆਰ ਦੀ ਨਾੜ ਪਛਾਣਨ ਵਾਲਾ ਕਵਿਰਾਜ ਕੌਰ ਭਰਕੇ ਗਲੇ ਲਗਾਂਦਾ ਹੈ, ਪਿਆਰਦਾ ਤੇ ਆਖਦਾ ਹੈ:- 'ਧੰਨ ਸਿਖੀ, ਧੰਨ ਸਿਖੀ, ਧੰਨ ਲੱਧਾ ਪਰਉਪਕਾਰੀ॥' ਹੇ ਜੋਤ ਨਿਰੰਜਨੀ! ਹੇ ਨਿਰੀ ਪਵਿਤ੍ਰਤਾ, ਹੇ ਨਿਰੀ ਕ੍ਰਿਪਾਲਤਾ! ਹੇ ਨਿਰੀ ਬਖਸ਼ਿੰਦਤਾ! ਹੇ ਨਿਰੇ ਪਿਆਰੇ! ਤੂੰ ਧੰਨ ਹੈਂ, ਜਿਸ ਦੇ ਅੰਕ ਵਿਚ ਬਾਹਰਲੀ ਮੈਲ ਤੇ ਨਿੰਦਿਆ ਕੋਈ ਸ਼ੰਕਾ ਨਹੀਂ ਪੈਦਾ ਕਰਦੀ। ਹੇ ਨਿਮਾਣਿਆਂ, ਡਿਗਿਆਂ, ਨਿੰਦਿਆਏ ਤੇ ਤ੍ਰਾਹੇ ਗਿਆਂ ਨੂੰ ਗਲ ਲਾਉਣ ਵਾਲਿਆ! ਬਖਸ਼ ਲੈ!!

ਕੁਛ ਚਿਰ ਮਗਰੋਂ ਗੁਰੂ ਜੀ ਨੇ ਭਾਈ ਲੱਧੇ ਲਈ ਜਲ ਮੰਗਾਯਾ। ਉਨ੍ਹਾਂ ਪਵਿਤ੍ਰ, ਪਰਮ ਪਾਵਨ, ਮੈਲ ਤੋਂ ਸਦਾ ਬਿਮਲ ਹੱਥਾਂ ਨੇ ਪਿਆਰੇ ਸਿਖ ਦੀ ਕਾਲਕ, ਉਹ ਕਾਲਕ ਜੋ ਸੇਵਾ ਵਿਚ ਲਗੀ ਸੀ, ਉਹ ਮੁਕਾਲਕ ਜੋ ਪਰਉਪਕਾਰ ਨੇ ਮਲੀ ਸੀ, ਉਹ ਘੋਰ ਕਾਲੋਂ ਜੋ ਗੁਰੂ ਹੁਕਮ ਮੰਨਣ ਵਿਚ ਪਈ ਸੀ, ਆਪ ਧੋਤੀ। ਕੈਸਾ ਪਿਆਰਾ ਨਕਸ਼ਾ ਹੈ, ਸਿਖ ਦੀ ਮੁਕਾਲਕ ਗੁਰੂ ਆਪ ਧੋਂਦਾ ਹੈ। ਜਦ ਗੁਰੂ ਅਜਿਹਾ ਹੈ ਤਾਂ ਹੇ ਮੁਕਾਲਕ! ਤੂੰ ਕੀਹ ਚੀਜ਼ ਹੈ? ਗੁਰੂ ਪ੍ਰੇਮ ਦਾ ਇਸ਼ਾਰਾ ਹੀ ਸੀ ਕਿ ਸਾਰੀ ਸੰਗਤ ਨੇ ਉਸ ਪਰਉਪਕਾਰੀ ਸਰੀਰ ਤੋਂ ਮਲ ਮਲਕੇ ਮੈਲ ਧੋਤੀ, ਸਾਬਨ ਮਲਿਆ ਧੋਤਾ, ਫੇਰ ਮਲਿਆ ਫੇਰ ਧੋਤਾ, ਮੈਲ ਲਹਿ ਗਈ। ਸੁੰਦਰ ਸਰੀਰ ਚਮਕ ਆਇਆ, ਗੁਰੂ ਗਲੇ ਦਾ ਅਪਣਾ ਚੋਲਾ ਸਿਖ ਦੇ ਗਲ ਪਾਇਆ ਜਾ ਰਿਹਾ ਹੈ। ਸਿਰੋਪਾਉ ਪਹਿਨਾਯਾ ਜਾਂਦਾ ਹੈ, ਲੱਧਾ ਨਸ਼ਰ ਹੋ ਰਿਹਾ ਲੱਧਾ-'ਭਾਈ ਲੱਧਾ ਪਰਉਪਕਾਰੀ' ਹੋ ਗਿਆ ਹੈ। ਕਿਸਨੇ ਬਣਾਇਆ? ਲੋਕਾਂ ਨੇ, ਨਿੰਦਕਾਂ ਨੇ ਯਾ

ਉਸਤੁਤਿ ਕਰਨ ਹਾਰਿਆਂ ਨੇ? ਨਹੀਂ ਨਹੀਂ, ਉਸ ਸਚੇ ਸਤਿਗੁਰੂ ਨੇ ਜਿਸਦੇ ਹੁਕਮ ਵਿਚ ਪਜਾਰਾ ਸੀਸ ਤੋਂ ਬੀ ਪਿਆਰੀ ਇਜ਼ਤ ਤੋਂ ਖੇਡ ਗਿਆ ਹੈ, ਤੇ ਪਰਉਪਕਾਰੀ ਤੇ ਸੇਵਾਂ ਦੀ ਖ਼ਾਤਰ ਮੁਕਾਲਕ ਮਲਕੇ ਆਇਆ ਹੈ।

ਹੁਣ ਗੁਰੂ ਜੀ ਨੇ ਪੁਛਿਆ:- 'ਭਾਈ ਲੱਧਾ! ਮੈਂ ਪ੍ਰਸੰਨ ਹਾਂ, ਕੁਛ ਮੰਗ' ਬੇਨਤੀ ਕੀਤੀ:- 'ਹੇ ਬਖਸ਼ਿੰਦ ਸੱਤੇ ਤੇ ਬਲਵੰਡ ਨੂੰ ਬਖਸ਼ ਦੇਹ।'

ਗੁਰੂ ਜੀ-ਲੱਧਿਆ! ਤੇਰੀ ਖ਼ਾਤਰ ਬਖਸ਼ੇ, ਤੂੰ ਇਨ੍ਹਾਂ ਦਾ ਵੈਦ ਹੈਂ, ਜਿਸ ਨੇ ਵਿੱਦਜਾ ਦੇ ਹੰਕਾਰ ਦਾ ਰੋਗ ਇਨ੍ਹਾਂ ਦਾ ਦੂਰ ਕੀਤਾ ਹੈ।

ਲੱਧਾ-ਹੇ ਸਰਬੱਗ ਵੈਦ ਜੀ! ਇਨ੍ਹਾਂ ਦਾ ਆਤਮ ਰੋਗ ਤਾਂ ਆਪ ਨੇ ਇਹ ਕਾਯਾਂ ਕਲਪ ਨਾਲ ਦੂਰ ਕੀਤਾ ਹੈ, ਦੁਖ ਇਨ੍ਹਾਂ ਨੂੰ ਆਪ ਨੇ ਦੁਖ ਜਾਣਕੇ ਨਹੀਂ ਦਿਤਾ। ਦੁਖ ਆਪ ਵਲੋਂ ਇਨ੍ਹਾਂ ਨੂੰ ਦਾਰੂ ਸੀ[1], ਜਿਸ ਨੇ ਸੁਖ ਦਾ ਪੈਦਾ ਕੀਤਾ ਰੋਗ ਕੱਟਿਆ ਹੈ। ਹੁਣ ਇਨ੍ਹਾਂ ਨੂੰ ਸਚੇ ਸਤਿਸੰਗ ਦੀ ਤਾਮ[2] ਪੈਦਾ ਹੋਈ ਹੈ ਜੋ ਪਹਿਲੇ ਵਿੱਦਜਾ ਦੇ ਮਦ ਹੇਠ ਲੁਕਣ ਮੀਟੀਆਂ ਖੇਡਦੀ ਸੀ। ਹੇ ਮਹਾਨ ਵੈਦ ਜੀ, ਇਨ੍ਹਾਂ ਦੇ ਸਰੀਰ ਦਾ ਕਸ਼ਟ ਬੀ ਕੱਟੋ।

ਸ੍ਰੀ ਗੁਰੂ ਜੀ ਨੇ ਭਾਈ ਲੱਧੇ ਵਲ ਗਹੁ ਕਰਕੇ ਤੱਕਿਆ ਤੇ ਫੇਰ ਕਿਹਾ, ਹੇ ਇਨ੍ਹਾਂ ਦੇ ਵੈਦ ਪਿਆਰੇ ਪਰਉਪਕਾਰੀ! ਇਨ੍ਹਾਂ ਮੇਰੇ ਪ੍ਰੀਤਮ ਦੀ ਨਿੰਦਾ ਕੀਤੀ ਹੈ।

**"ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ॥ ਸੰਤ ਕਾ ਦੋਖੀ ਸਦਾ ਸਹਕਾਈਐ॥ ਸੰਤ ਕਾ ਦੋਖੀ ਨ ਮਰੈ ਨ ਜਵਾਈਐ॥ ਸੰਤ ਕੇ ਦੋਖੀ ਕੀ ਪੁਜੈ ਨ ਆਸਾ॥ ਸੰਤ ਕਾ ਦੋਖੀ ਉਠਿ ਚਲੈ ਨਿਰਾਸਾ॥ ਸੰਤ ਕੈ ਦੋਖਿ ਨ ਤ੍ਰਿਸਟੈ ਕੋਇ॥ ਜੈਸਾ ਭਾਵੈ ਤੈਸਾ ਕੋਈ ਹੋਇ॥ ਪਇਆ ਕਿਰਤੁ ਨ ਮੇਟੈ ਕੋਇ॥ ਨਾਨਕ ਜਾਨੈ ਸਚਾ ਸੋਇ॥੭॥੧੩॥** {ਸੁਖਮਨੀ}

ਭਾਈ ਲੱਧਾ- ਹੇ ਸਤਿਗੁਰੂ ਜੀ, ਸਭ ਸੱਚ ਹੈ, ਆਪ ਨੇ ਇਨ੍ਹਾਂ ਨੂੰ ਬਖਸ਼ ਦਿਤਾ ਹੈ। ਹੋਰ ਬਖਸ਼ਸ਼ ਕਰ ਦਿਓ, ਆਪ ਦਾ ਹੀ ਹੁਕਮ ਹੈ-

**"ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ"॥੧॥੧੩॥**

ਆਪ ਅਪਨੇ ਸੰਗ ਨਾਲ ਤਾਰ ਲਓ।

ਗੁਰੂ ਜੀ- ਸਰੀਰ ਨੂੰ ਰੋਗ ਤਾਂ **'ਸੰਤ ਕੇ ਨਿੰਦਕ ਕਉ ਸਰਬ ਰੋਗ'** {ਸੁਖਮਨੀ-੧੩} ਦੇ ਆਤਮ ਨ੍ਰਿਯਮ ਨੇ ਲਾਯਾ ਹੈ। ਗਰਮੀ ਦਾ ਦਾਰੂ ਸਰਦੀ ਹੈ, ਨਿੰਦਾ ਦਾ ਦਾਰੂ ਉਸਤਤ ਹੈ, ਜੇ ਪ੍ਰੀਤਮ ਜੀ ਦੀ ਮਹਿਮਾ ਕਰਨਗੇ ਤਾਂ ਕਾਰਣ ਦੂਰ ਹੋਣ ਤੇ ਕਾਰਜ ਠੀਕ ਹੋ ਜਾਏਗਾ।

ਇਹ ਸੁਣਕੇ ਲੱਧਾ ਸ਼ੁਕਰ ਦਾ ਰੂਪ ਹੋਕੇ ਚਰਨੀ ਢੈਹ ਪਿਆ। ਗੁਰੂ ਜੀ ਨੇ ਪਿਆਰ ਦਿਤਾ, ਆਗਜਾ ਲੈ ਕੇ ਭਾਈ ਸੱਤੇ ਬਲਵੰਡ ਦੇ ਗਿਆ, ਜਾਕੇ ਦੱਸਿਆ ਕਿ ਸਤਿਗੁਰੂ ਨੇ ਬਖਸ਼ ਦਿਤਾ ਹੈ। ਮਿਹਰ ਦਾ ਮੀਂਹ ਉਸੇ ਵੇਲੇ ਤੋਂ ਉਨ੍ਹਾਂ ਦੇ ਹਿਰਦੇ ਤੇ ਵਸ ਰਿਹਾ ਸੀ, ਉਹ ਅੰਦਰੋਂ ਠੰਢੇ ਹੋ ਰਹੇ ਸਨ, ਜਲਨ ਬੁਝ ਰਹੀ ਸੀ, ਤੇ ਸਤਿਗੁਰਾਂ ਦਾ ਤੱਤ ਸਰੂਪ ਦਿਸ ਰਿਹਾ ਸੀ ਅਰ ਉਹ ਪ੍ਰੇਮ ਨਾਲ ਵੈਰਾਗ ਕਰ ਰਹੇ ਸਨ, ਪਰ ਸਰੀਰ ਅਜੇ ਰੋਗੀ ਸਨ। ਤਦ ਭਾਈ ਲੱਧੇ ਨੇ ਉਹ ਆਤਮ ਨਿਯਮ ਸਮਝਾਇਆ। ਉਨ੍ਹਾਂ ਨੂੰ ਨਾਲ ਲੈਕੇ ਸ੍ਰੀ ਦੁਖ ਭੰਜਨੀ ਵਿਚ ਇਸ਼ਨਾਨ ਕਰਵਾਯਾ। ਇਸ਼ਨਾਨ ਕਰਦਿਆਂ ਜਲਨ ਸਰੀਰ ਦੀ ਘਟ ਗਈ, ਪਰ ਘਾਉ ਹਰੇ ਸਨ। ਓਥੇ ਹੀ ਬੈਠਕੇ ਫਿਰ ਦੁਹਾਂ ਭਰਾਵਾਂ ਨੇ 'ਟਿੱਕ

੧. ਦੁਖ ਦਾਰੂ ਸੁਖੁ ਰੋਗੁ ਭਇਆ। ੨. ਇੱਛਾ, ਸਰਧਾ।

ਦੀ ਵਾਰ' ਉਚਾਰੀ। ਜਿਸ ਵਿਚ ਪੰਜਾਂ ਹੀ ਸਤਿਗੁਰਾਂ ਦੀ ਕੀਰਤੀ ਕੀਤੀ, ਤੇ ਭਾਈ ਜੀ ਨਾਲ ਲੈਕੇ ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ, ਦੀਵਾਨ ਦੇ ਅਖੀਰਲੇ ਸਿਰੇ ਤੇ ਹੀ ਦੋਵੇਂ ਸੱਚੇ ਦਿਲੋਂ ਅਧੀਨ ਹੋਕੇ ਧਰਤੀ ਪਰ ਡੰਡੌਤ ਵਿਚ ਡਿਗ ਪਏ, ਸ੍ਰੀ ਗੁਰੂ ਜੀ ਦੇ ਅੰਦਰ ਫੇਰ ਵੈਰਾਗ ਭਰ ਆਇਆ। ਬਖਸ਼ ਦਿਤੇ ਹਨ, ਪਰ **'ਅਤਿ ਪ੍ਰੀਤਮ ਮਨ ਮੋਹਨਾ'** ਸ੍ਰੀ ਗੁਰੂ ਨਾਨਕ ਦੇਵ ਤੇ ਅੰਗਦ ਦੇਵ ਜੀ ਦੇ ਨਿੰਦਕਾਂ ਦੇ ਦਰਸ਼ਨ ਵਾਸਤੇ ਨੈਣ ਨਹੀਂ ਉਠਦੇ ਤੇ ਪ੍ਰੇਮ ਦਾ ਜਲ ਅੱਖਾਂ ਵਿਚੋਂ ਤ੍ਰੱਪ ਤ੍ਰੱਪ ਕਿਰ ਰਿਹਾ ਹੈ। ਵਾਹ ਵਾਹ ਭਾਈ ਲੱਧਾ ਜੀ! ਪਰਉਪਕਾਰ ਵਿਚ ਕਿਤਨੇ ਦੁਖ ਹਨ, ਇਸ ਵੇਲੇ ਤੁਸੀਂ ਇਨ੍ਹਾਂ ਦੇ ਨਾਲ ਇਨ੍ਹਾਂ ਦੇ ਨਿਸ਼ਕਾਮ ਵਕੀਲ ਹੋਕੇ ਬੀ ਉਸੇ ਦੁਖ ਦੇ ਭਾਗੀ ਹੋ ਰਹੇ ਹੋ, ਪਿਆਰੇ ਸਤਿਗੁਰੂ ਜੀ ਦੇ ਕ੍ਰਿਪਾ ਕਟਾਖਜਾਂ ਵਾਲੇ ਨੇਤ੍ਰ ਤੁਹਾਡੀ ਵਲੋਂ ਬੀ ਬੰਦ ਹਨ। ਪਰਉਪਕਾਰ ਡਾਢੀ ਔਖੀ ਕਾਰ ਹੈ, ਆਪ ਜੈਸੇ ਬ੍ਰਹਮ ਗਿਆਨੀ ਹੀ ਇਸ ਨੂੰ ਉਮਾਹ (ਚਾਉ) ਨਾਲ ਨਿਬਾਹ ਸਕਦੇ ਹਨ।

ਇਸ਼ਕ ਦੀਆਂ ਸੈਨਤਾਂ ਤੇ ਰਮਜ਼ਾਂ ਦੇ ਜਾਣੂ ਭਾਈ ਜੀ ਇਸ ਦਸ਼ਾ ਵਿਚ **'ਸੇਜਹ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾਸਿਉ ਕਹਉਰੇ'**{ਆਸਾ ਕਬੀਰ-੩} ਵਾਲੇ ਬਿਰਹੋਂ ਨੂੰ ਬੀ ਨਾ ਝੱਲ ਸਕਣ ਵਾਲੇ ਕਾਹਲੇ ਹੋਕੇ ਬੋਲੇ: ਹੇ ਬਲਵੰਡ, ਉਚਾਰ, ਕੀਰਤਿ ਸਤਿਗੁਰ ਦੀ ਉਚਾਰ:-

**'ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰੰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ'॥** {ਸੋਰਠਿ ਮ: ੫ ਅਸਟ-੧}

ਉਚਾਰੋ, ਕਰੋ ਸਿਰ ਕਰਮਾਂ ਦੇ ਕਰਮ, ਜੋ ਤੁਹਾਡਾ ਸਿਰ ਰੋਗਾਂ ਦੇ ਰੋਗ ਦੂਰ ਹੋਵੇ।

ਦੁਹਾਂ ਪਸਚਾਤਾਪੀਆਂ ਨੇ ਬੜੇ ਪਜਾਰ, ਸਚੇ ਸਿਦਕ ਨਾਲ ਇਹ ਪਉੜੀ ਪੜੀ:-

# ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥

# ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
| --- | --- |
| **ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥ ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥ ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥ ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥** | (ਸ੍ਰਿਸ਼ਟੀ ਦਾ) ਕਰਤਾ (ਤੇ ਕੁਦਰਤ ਦਾ) ਕਾਦਰ ਇਨਸਾਫ਼ ਕਰਦਾ ਹੈ (ਉਸ ਦੀ ਕੀਤੀ ਦੇ ਅਗੇ) ਕਿਕੂੰ ਦਮ ਮਾਰਿਆ ਜਾ ਸਕਦਾ ਹੈ, (ਜਦ ਕਿ ਜੋ ਕੁਛ ਉਸ ਤੋਂ ਹੋ ਰਿਹਾ ਹੈ ਇਨਸਾਫ਼ ਦੇ ਤੱਕੜ ਤੇ) ਤੋਲਿਆ ਜਾ ਰਿਹਾ ਹੈ। ਸਚ ਤੇ ਦੈਵੀ ਗੁਣ ਭੈਣ ਭਰਾ ਹਨ, (ਜਿਨ੍ਹਾਂ ਦੀ ਘੁੱਟ ਵਿਚ) ਪਰਖੇ ਜਾਕੇ ਮੁਕਤੀ ਦਾ ਦਾਨ (ਮਿਲਦਾ ਹੈ)। (ਇਸ ਇਨਸਾਫ਼, ਸਚ ਤੇ ਦੈਵੀ ਗੁਣਾਂ ਦਾ) ਰਾਜ (ਗੁਰੂ) ਨਾਨਕ ਨੇ (ਪਤਿਤ ਹੋ ਚੁਕੇ ਸੰਸਾਰ ਵਿਚ) ਚਲਾਇਆ, ਸਚ (ਦੀ ਪਛਾਣ ਦਾ) ਕੋਟ (ਅਤੇ ਸਚ ਪੁਰ ਟੁਰਨੇ ਦੀ) ਬਲ ਵਾਲੀ ਨੀਂਹ ਦੇਕੇ। (ਫੇਰ ਗੁਰੂ ਜੀ ਨੇ ਇਸ ਰਾਜ ਦਾ) ਛਤਰ ਲਹਣੇ ਦੇ ਸਿਰ ਤੇ ਧਰਿਆ (ਜੋ ਇਸ ਰਾਜ ਦੇ ਕਰਤਾ ਕਾਦਰ ਦੀ) ਸਿਫ਼ਤ ਦਾ ਅੰਮ੍ਰਿਤ ਪੀਂਦੇ ਹਨ। (ਲਹਣੇ ਨੂੰ, ਜੋ ਹਰਿ ਕੀਰਤ ਵਿਚ ਨਿਮਗਨ ਸੀ, ਇਸ |

| | |
|---|---|
| **ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥ ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵੰਦੈ ॥ ੧ ॥** | ਰਾਜ ਦੀ ਨੀਤੀ) ਆਤਮ ਦੇਵ (ਅਕਾਲ ਪੁਰਖ) ਦੀ ਮਤ ਗੁਰੂ (ਨਾਨਕ ਦੇਵ ਜੀ ਨੇ ਸਿਖਲਾਈ ਅਤੇ) ਤਲਵਾਰ (ਗੁਪਤ ਪ੍ਰਗਟ ਆਤਮ ਸ੍ਰਿਸ਼ਟੀ ਉਤੇ) ਵਸੀਕਾਰ ਦੀ (ਦਿਤੀ) ਅਤੇ ਜੀਅ ਦਾਨ ਦੇਣ (ਦਾ ਪ੍ਰਾਕ੍ਰਮ ਰੂਪ ਖਜ਼ਾਨਾ ਬਖਸ਼ਿਆ)। (ਐਸ ਤਰ੍ਹਾਂ) (ਗੁਰੂ) ਨਾਨਕ (ਨੇ ਅਪਣੇ ਸਰੀਰ ਵਿੱਚ) ਮੌਜੂਦ ਹੁੰਦਿਆਂ ਚੇਲੇ (ਨੂੰ) ਗੁਰੂ (ਪਦ ਦੀ ਗੱਦੀ ਪਰ ਬਿਠਾਉਣ) ਦੀ ਯੋਗ ਮਰਿਯਾਦਾ (ਅਦਾ) ਕੀਤੀ। ਅਰਥਾਤ) ਉਹ ਟਿੱਕਾ (ਜੋ ਵਾਹਿਗੁਰੂ ਨੇ ਨਾਨਕ ਨੂੰ ਦਿਤਾ ਸੀ, ਨਾਨਕ ਨੇ ਲਹਣੇ ਨੂੰ ਅਪਣੇ) ਜੀਉਂਦੇ ਜੀ ਦੇ ਦਿਤਾ॥੧॥ |

**ਪਦਾਰਥ**—ਨਾਉਂ=ਨਜਾਉਂ, ਇਨਸਾਫ਼। ਜੋਖੀਵਦੇ=ਜੋਖੇ ਜਾਂਦਿਆਂ, ਜੌਖੇ ਜਾਣ ਦੀ ਦਸ਼ਾ ਵਿਚ। ਦੇ+ਗੁਨ=(ਦੇ=ਦਯ+ਗੁਨ) ਦੈਵੀ ਗੁਣ:-ਸਤ, ਸੰਤੋਖ, ਦਇਆ, ਧਰਮ, ਧੀਰਜ, ਕਰਣਾ, ਮੁਦਤਾ, ਮੈਤ੍ਰੀ, ਅਪੇਖਜਾ ਆਦਿ। ਪਾਰੰਗਤਿ=ਪਾਰ ਨੂੰ ਪ੍ਰਾਪਤ, ਮੁਕਤ। ਪੜੀਵਦੈ=ਪੀੜੇ ਜਾਂਦਿਆਂ। 'ਪੀੜਨਾ' ਦਾ ਪੜੀਵਨਾ ਬਣਦਾ ਹੈ-ਪੀੜੇ ਜਾਣਾ। ਜਿਸ ਤਰ੍ਹਾਂ 'ਤਾਏ ਜਾਣਾ' ਪਰਖੇ ਜਾਣ ਨੂੰ ਆਖਦੇ ਹਨ, ਇਸੇ ਤਰ੍ਹਾਂ ਡੋਮ ਭਾਸ਼ਾ ਵਿਚ 'ਪੀੜੇ ਜਾਣਾ' 'ਪਰਖੇ ਜਾਣੇ' ਨੂੰ ਆਖਦੇ ਹਨ। ਪੋਲ ਤੇ ਨਿੱਗਰਤਾ ਘੁੱਟ ਯਾ ਨਪੀੜ ਨਾਲ ਹੀ ਪਰਖੀਦੇ ਹਨ। ਇਉਂ ਪਰਖਿਆ ਜਾਂਦਾ ਹੈ ਕਿ ਦੈਵੀ ਗੁਣਾਂ ਦਾ ਆਚਰਨ ਸਚ ਮੁਚ ਇਸ ਵਿਚ ਹੈ ਕਿ ਨਹੀਂ। ਏਹ ਦੈਵੀ ਗੁਣ ਸਾਪੇਖਜਕ ਗੁਣ ਅਤੇ ਪੂਰਾ 'ਸਤਿ' ਆਪੋ ਵਿਚ ਭੈਣ ਭਰਾ ਹਨ। ਸਤਾਣੀ=ਸਹਤ ਤਾਣ ਦੇ। ਤਾਣ ਵਾਲੀ, ਬਲ ਵਾਲੀ। ਨੀਵਦੈ=ਨੀਂਹ ਦੇਕੇ। ਜੋਰ=ਸਵੀਕਾਰ। ਖੜਗ=ਤਲਵਾਰ। ਪਰਾਕੁਇ=ਪ੍ਰਾਕ੍ਰਮ, ਅਗੇ ਵਧਣਾ। ਜੀਅਦੈ=ਜੀਅ ਦਾਨ। ਰਹਰਾਸਿ=ਰਹੇ ਰਾਸਤ, ਸਿਧਾ ਰਸਤਾ, ਠੀਕ ਤ੍ਰੀਕਾ, ਯੋਗ ਮਰਿਯਾਦਾ। ਸਹਿ=ਉਹ।

**ਭਾਵ**—ਇਸ ਸਾਰੀ ਵਾਰ ਵਿਚ ਠੇਠ ਪੰਜਾਬੀ ਤੇ ਡੌਮ ਭਾਸ਼ਾ ਦੇ ਬਹੁਤੇ ਪਦ ਵਰਤੇ ਗਏ ਹਨ। ਡੌਮ ਭਾਸ਼ਾ ਵਿਚ ਪੁਰਾਤਨ ਪ੍ਰਾਕ੍ਰਿਤ ਦੇ ਸਮੇਂ ਨਾਲ ਬਦਲਦੇ, ਪਰ ਡੂਮਾਂ ਦੇ ਨਿਰਾ ਆਪਣੇ ਗੀਤਾਂ ਤੇ ਵਾਰਾਂ ਵਿਚ ਵਰਤਣੇ ਕਰਕੇ ਬੋਲੀ ਜਾਣ ਵਾਲੀ ਬੋਲੀ ਨਾਲੋਂ ਪੁਰਾਣੇ ਲਫਜ਼ ਵਧੀਕ ਹਨ। ਜਿਸ ਤਰ੍ਹਾਂ 'ਨਾਉ' ਨਜਾਉਂ ਦਾ ਪੁਰਾਣਾ ਸਰੂਪ ਹੈ। ਦੇਗੁਨਾ (ਦੇਵੀ ਗੁਣ), ਪਰਾ+ਕੁਇ (ਪ੍ਰਾਕ੍ਰਮ) ਆਦਿ ਬੀ ਡੌਮ ਭਾਸ਼ਾ ਦੇ ਲਫਜ਼ ਹਨ।

ਰਚਨਾ ਇਸ ਵਾਰ ਦੀ ਜ਼ਰਾ ਕਠਨ ਹੈ। ਸੱਤੇ ਬਲਵੰਡ ਨੇ ਇਸ ਵਾਰ ਵਿਚ ਆਪ ਫੋਕੇ ਜਸ ਗਾਉਣ ਵਾਲਿਆਂ ਭੱਟਾਂ ਵਾਂਙੂ ਕਸ਼ਾਮਤ ਦੇ ਖਿਆਲ ਨਾਲ ਕੀਰਤੀ ਨਹੀਂ ਕੀਤੀ। ਇਸ ਵਿਚ ਅਪਣੇ ਜ਼ਾਤੀ ਤਜਰਬੇ, ਆਪਣੀ ਵਿੱਦਜਾ ਦੇ ਤੱਕੜ ਪਰ ਤੋਲੇ ਤੇ ਸਮਝੇ ਤੇ ਸੱਚ ਦਾ ਇਕਰਾਰ ਕੀਤਾ ਹੈ, ਅਤੇ ਜੋ ਕੁਛ ਆਖਿਆ ਕਿਸੇ ਵਿਵੇਚਨਾ ਦੇ ਬਾਰੇ ਵਿਚੋਂ ਖਿਚਿਆ ਹੋਇਆ ਜਾਪਦਾ ਹੈ। ਅਪਣੀ ਭੁੱਲ ਜੋ ਇਸ ਗਲ ਵਿਚ ਸੀ ਕਿ 'ਗੁਰੂ' ਯਾ ਏਹ 'ਕਾਰਕ' ਮਹਾਂ ਪੁਰਖ ਆਪਣੇ ਰਤਾ ਕੁ ਗੁਣਾ ਕਰਕੇ ਬਣੇ ਹਨ, ਅਰ ਉਨ੍ਹਾਂ ਥੋੜੇ ਗੁਣਾਂ ਨੂੰ ਸਾਡੀ ਵਿਦਜਾ ਤੇ ਗੁਣ ਨੇ ਵਧਾਇਆ ਹੈ, ਉਨ੍ਹਾਂ ਦੀ ਸਮਝ ਵਿਚ ਆਈ ਹੈ ਕਿ ਠੀਕ ਨਹੀਂ। ਪੰਡਤਾਂ ਤੇ ਮੁੱਲਾਂ ਵਾਂਙੂ ਓਹ ਗੁਰਜਾਈ ਨੂੰ ਇਕ ਅਪਣਾ ਪੈਦਾ ਕੀਤਾ ਦਰਜਾ ਸਮਝਦੇ ਸਨ, ਜਿਸ ਵਿਚ ਕੋਈ ਗੁਪਤ ਤਾਕਤ ਤੇ ਗੁਪਤ ਜ਼ਿਮੇਵਾਰੀ ਤੇ ਅਦ੍ਰਿਸ਼ਜ ਅਸੂਲ ਸਤ ਦਾ ਕੰਮ ਨਹੀਂ ਕਰ ਰਿਹਾ। ਪਰ ਤਜਰਬੇ ਨਾਲ ਉਨ੍ਹਾਂ ਨੂੰ ਪਤਾ ਲਗ ਗਿਆ, ਕਿ

ਇਸ ਗੁਰਜਾਈ ਦੇ ਸਿਰ ਪਰ ਪਿਛਲੇ ਪਾਸੇ ਅਕਾਲ ਪੁਰਖ ਬੈਠਾ ਹੈ, ਇਸ ਦੀ ਜ਼ਿੰਮੇਵਾਰੀ ਦਾ ਆਸਰਾ ਉਹ ਹੈ ਤੇ 'ਸੱਤ' ਤੇ 'ਨਜਾਉਂ' ਉਤੇ ਇਸ ਦੀ ਨੀਂਹ ਹੈ। ਇਸ ਸੱਚੀ ਵਾਕਫੀਅਤ ਨੂੰ ਉਨ੍ਹਾਂ ਨੇ ਤੁਕ ਤੁਕ ਵਿਚ ਮੰਨਿਆ ਤੇ ਪ੍ਰਗਟ ਕੀਤਾ ਹੈ।

ਵਾਰ ਦਾ ਮੁੱਢ ਹੀ 'ਨਿਆਉਂ' ਤੋਂ ਕੀਤਾ ਹੈ, ਕਿਉਂਕਿ ਗੁੱਸੇ ਹੋਣ ਵੇਲੇ ਉਨ੍ਹਾਂ ਨੇ ਦੁਨੀਆਂ ਦੀ ਧੱਕੇ ਨਾਲ ਬਣ ਗਈ ਪਾਤਸ਼ਾਹੀ ਯਾ ਕਪਟ ਨਾਲ ਬਣ ਗਏ ਐਸ਼੍ਵਰਜ ਦੇ ਨੁਕਤੇ ਤੋਂ ਤੱਕਕੇ ਨਿੰਦਾ ਕਰਨ ਦਾ ਹੀਆ ਕੀਤਾ ਸੀ, ਹੁਣ ਜਦ ਗੁਰੂ ਜੀ ਦੀ ਖਿਮਾ, ਪਜਾਰ, ਕੁਦਰਤ ਦੇ ਸਚੇ ਪਰ ਚੁਪ ਨਿਯਮਾਂ ਤੋਂ ਆਪਣੇ ਕੀਤੇ ਦੀ ਸਜ਼ਾ, ਗੁਰੂ ਦੇ ਪੈਦਾ ਕੀਤੇ ਸਿਖਾਂ ਵਿਚ ਕੁਰਬਾਨੀ ਦੇ ਦਰਜੇ ਤਕ ਪਰਉਪਕਾਰ ਤੇ ਨੇਕੀ ਦਾ ਮਾਦਾ, ਸਤਿਗੁਰੂ ਵਿਚ ਆਤਮ ਬਲ, ਤੇ ਅਪਰਾਧੀ ਨੂੰ ਬਖਸ਼ਸ਼ ਤੇ ਹਉਮੈ ਤੋਂ ਛੁਟਦੇ ਹੀ ਉਸ ਦੀ ਫੇਰ ਸੱਚੀ ਕਦਰ, ਇਹ ਸਾਰੇ ਦੈਵੀ ਗੁਣ ਤੱਕ ਲਏ ਸਨ, ਤਾਂ ਨਜ਼ਰ ਆਇਆ ਕਿ ਇਸ ਗੁਰਜਾਈ ਦੇ ਸਿਰ ਤੇ ਸ੍ਰਿਸ਼ਟੀ ਦਾ ਕਰਤਾ ਤੇ ਸ੍ਰਿਸ਼ਟੀ ਉਸਦੀ ਕੁਦਰਤ ਦੀ ਕਾਦਰ ਹੈ, ਅਰ ਉਹ ਕਾਦਰ ਰਈ ਕਰਨੇ ਵਾਲਾ ਯਾ ਪੱਖੀ ਈਸ਼੍ਵਰ ਨਹੀਂ, ਪਰ ਨਿਆਉਂ ਦਾ ਅਧਿਸ਼ਟਾਤਾ ਹੈ। ਉਸ ਦੇ ਕੀਤੇ ਅਗੇ ਦਮ ਕੀਕੂੰ ਵਜ ਸਕਦਾ ਹੈ? ਜਦ ਕਿ ਉਸ ਦੇ ਪ੍ਰਬੰਧ ਵਿਚ 'ਜੋਖੀਵਨਾ' ਤੋਲਿਆ ਜਾਣਾ ਹੋ ਰਿਹਾ ਹੈ, ਅਰ 'ਪੜੀਵਨਾ' ਚੰਗੀ ਤਰ੍ਹਾਂ ਦੱਬ ਘੁੱਟਕੇ ਪਰਖਣਾ ਹੋ ਰਹੀ ਹੈ, ਅਰ ਉਸ 'ਪਰਖ' ਤੇ ਤੋਲ ਵਿਚ ਦੈਵੀ ਗੁਣ ਤੇ ਸਤਿ ਜੋ ਆਪੋ ਵਿਚ ਭੈਣ ਭਰਾ ਹਨ, ਜੰਤ੍ਰ ਹਨ, ਜਿਸ ਤੇ ਪਰਖ ਕੀਤੀ ਜਾਂਦੀ ਹੈ। ਇਹ ਸਚ ਸੰਪੂਰਨ ਸਚ ਹੈ, ਅਰਥਾਤ ਉਹ ਇਨਸਾਫ਼ 'ਸਚ' ਉਤੇ ਨਿਰਭਰ ਰਖਦਾ ਹੈ, ਅਰ ਹੋਰ ਸਾਰੇ ਸ਼ੁਭ ਗੁਣ ਉਸ ਇਨਸਾਫ਼ ਵਿਚ ਸ਼ਾਮਲ ਹਨ। ਏਸ ਅਦਲ ਤੇ ਤੁਲਨ ਤੇ ਸਤਿ ਅਰ ਦੈਵੀ ਗੁਣਾਂ ਵਿਚ ਪੀੜੇ ਜਾਕੇ (ਪਰਖੇ ਜਾਣ ਨਾਲ) ਜੋ ਦਾਨ ਮਿਲਦਾ ਹੈ, ਉਹ ਦਾਨ ਮੁਕਤੀ ਦਾ ਹੈ। ਇਸ ਵਿਚ ਧਨੀ ਦਵਾਰਾ ਪ੍ਰਗਟ ਕਰਦੇ ਹਨ ਕਿ ਜੋ ਦਾਨ ਅਸਾਂ ਮੰਗਿਆ ਸੀ, ਉਹ ਇਨਸਾਫ਼ ਦਾ ਨਹੀਂ ਸੀ, ਸਤਿ ਤੇ ਦੈਵੀ ਗੁਣਾਂ ਵਾਲੀ ਨੀਯਤ ਤੇ ਵਰਤੋਂ ਦਾ ਨਹੀਂ ਸੀ ਤੇ ਪਾਰੰਗਤ (ਪਾਰ ਨੂੰ ਪ੍ਰਾਪਤ ਕਰਾਨ ਵਾਲਾ) ਨਹੀਂ ਸੀ, ਸਗੋਂ ਉਰਾਰ ਰਖਣੇ ਵਾਲਾ ਸੀ, ਅਤੇ ਕਿਸੇ ਅਜ਼ਮਾਇਸ਼, ਤਾਉ, ਕਸਵੱਟੀ ਤੇ ਪਰਖ ਵਿਚ ਸਾਬਤ ਨਿਕਲੇ ਬਿਨਾ ਮੰਗਿਆ ਗਿਆ ਸੀ; ਇਹ ਸਾਰੀ ਸਾਡੀ ਭੁੱਲ ਸੀ ਕਿਉਂਕਿ 'ਵਾਹਿਗੁਰੂ' ਰਾਜ ਜੋ ਗੁਰੂ ਨਾਨਕ ਨੇ ਚਲਾਇਆ ਹੈ, ਇਸ ਦਾ ਵਰਤਾਰਾ ਤੇ ਅਸਲਾ ਹੋਰ ਸੀ, ਜੋ ਹੁਣ ਅਸੀਂ ਸਮਝਿਆ ਹੈ ਤੇ ਸਤਜਤਾ ਨਾਲ ਕਹਿ ਰਹੇ ਹਾਂ। 'ਸਚ' ਦੀ ਬਲ ਵਾਲੀ ਨੀਂਹ ਦਾ ਇਹ ਰਾਜ ਅਸਾਂ ਹੁਣ ਸਾਫ਼ ਸਾਫ਼ ਇਸ ਦੇ ਅਪਣੇ ਅਸਲੇ ਵਿਚ ਸਮਝਿਆ ਹੈ। ਗੁਰੂ ਨਾਨਕ ਨੇ ਇਹ ਰਾਜ ਚਲਾਇਆ। ਕੀਹ ਹੁਣ ਸਾਫ਼ ਸਾਫ਼ ਇਸ ਦੇ ਅਪਣੇ ਅਸਲੇ ਵਿਚ ਸਮਝਿਆ ਹੈ। ਗੁਰੂ ਨਾਨਕ ਨੇ ਇਹ ਰਾਜ ਚਲਾਇਆ। ਕੀਹ ਹੁਣ ਅਗੋਂ ਲਹਿਣੇ ਨੂੰ ਧੱਕੇ ਨਾਲ, ਚਤੁਰਾਈ ਨਾਲ, ਯਾ ਕਿਸੇ ਮਾਨੁਖ ਦੀ ਮਦਦ ਨਾਲ ਮਿਲ ਗਿਆ? ਜੋ ਨਿੰਦਾ ਇਨ੍ਹਾਂ ਨੇ ਕੀਤੀ ਸੀ, ਉਸ ਪਰ ਹੁਣ ਨਿਰੋਲ 'ਸੱਚ' ਦਸਦੇ ਹਨ, ਕਿ ਲਹਿਣਾ ਵਾਹਿਗੁਰੂ ਦੀ ਸਿਫ਼ਤ ਵਿਚ ਨਿਮਗਨ ਸੀ, ਤੇ ਉਸ ਪਿਆਰੇ ਦੇ ਪਿਰਮ ਰਸ ਦਾ ਅੰਮ੍ਰਿਤ ਪੀਣ ਵਾਲਾ ਪਾਰ ਗਿਰਾਮੀ ਸੀ, ਉਸ ਲਹਿਣੇ ਦੇ ਸਿਰ ਗੁਰ ਨਾਨਕ ਨੇ ਆਪ ਆਪਣੇ ਜੀਉਂਦੇ ਜੀ ਇਸ ਰਾਜ ਦਾ ਛਤ੍ਰ ਧਰਿਆ ਤੇ ਗੁਰਜਾਈ ਦਾ ਤਿਲਕ ਦਿਤਾ। ਰਾਜ ਤ੍ਰੈ ਚੀਜ਼ਾਂ ਤੇ ਕਾਇਮ ਹੁੰਦਾ ਹੈ:- ਨੀਤੀ, ਬਲ, ਤੇ ਪ੍ਰਾਕ੍ਰਮ (੧) ਨੀਤੀ, ਅਕਲ ਦਾ ਕੰਮ ਹੈ, ਜੋ ਸਮਝੇ ਤੇ ਨਜਿਠ ਸਕੇ। ਇਸ ਵਿਚ ਨੀਤੀ ਵੇਤਾ ਸਲਾਹਕਾਰ ਤੇ ਵਿਦਵਾਨ ਲੋਕ ਆਸਰਾ ਹੁੰਦੇ ਹਨ। (੨) ਬਲ ਉਹ ਤਾਕਤ ਹੈ ਜੋ ਰਾਜਾ ਵਿਚ ਉਸਦਾ ਜਥ੍ਹਾ, ਯਾ ਇਕਬਾਲ ਕਰਕੇ ਕਾਇਮ ਹੁੰਦਾ ਹੈ; ਜੋਧੇ, ਫੌਜਾਂ, ਸ਼ਸਤ੍ਰ, ਕੋਟ ਆਦਿ ਸਾਮਾਨ ਉਸਦਾ ਆਸਰਾ ਹੁੰਦੇ ਹਨ। (੩) ਪ੍ਰਾਕ੍ਰਮ ਉਹ ਬਲ ਹੈ ਕਿ ਰਾਜ ਨੀਤੀ ਤੇ ਬਲ ਦੇ ਹੁੰਦਿਆਂ ਅਗੇ ਨੂੰ ਕੀਹ ਕਦਮ ਪੁੱਟ ਸਕੀਦਾ ਹੈ, ਅਰਥਾਤ ਸਾਹਸ, ਉਦਮ , ਦਲੇਰੀ, ਹੌਸਲਾ, ਜੋਖੋਂ ਵਿਚ ਨਿਰਭੈ ਜਾ ਪੈਣਾ, ਹੀਲਣਾ ਤੇ ਲੈ ਨਿਕਲਣਾ, ਫੇਰ ਅਗੋਂ ਅਪਣੀ ਅਕਲ ਤੇ ਬਲ ਨਾਲ, ਰਾਜੇ ਅਮੀਰ, ਜਾਗੀਰਦਾਰ ਆਦਿਕਾਂ

ਨੂੰ ਪੈਦਾ ਕਰ ਸਕਣਾ।

(੧) ਸੋ ਇਸ ਰਾਜ ਵਿਚ ਨੀਤੀ (ਮਤ) 'ਸਤਿ ਗੁਰ ਆਤਮ ਦੇਵ ਦੀ' ਗੁਰੂ ਨਾਨਕ ਨੇ ਦਿਤੀ। ਵਾਹਿਗੁਰੂ ਅਕਾਲ ਪੁਰਖ ਦਾ ਪੂਰਨ ਗਿਆਨ ਉਸ ਦੀ ਰਚਨਾ ਦਾ ਸਾਰਾ ਗਜਾਨ, ਕਿਸ ਅਕਲ ਨਾਲ ਆਸੁਰੀ ਸੰਪਦਾ ਦੇ ਰਾਜ ਨੂੰ ਸਰ ਕਰ ਕਰਕੇ ਵਾਹਿਗੁਰੂ ਦੇ ਤਾਬੇ ਕਰੀ ਜਾਣਾ ਤੇ ਆਸੁਰੀ ਸੰਪਦਾ ਦੀ ਪਰਜਾ ਨੂੰ ਆਤਮ ਦੇਵ ਦੀ ਪਰਜਾ ਬਣਾਈ ਜਾਣਾ ਹੈ, ਇਹ ਨੀਤੀ ਸਿਖਲਾਈ।

(੨) ਗੁਪਤ ਪ੍ਰਗਟ ਆਤਮ ਸ੍ਰਿਸ਼ਟੀ ਪਰ ਜ਼ੋਰ ਬਖਸ਼ ਦਿੱਤਾ ਗੁਰੂ ਅੰਗਦ ਜੀ ਨੂੰ ਕਾਦਰ ਨਾਲ ਇਕ ਸੁਰ ਕਰਕੇ, ਕੁਦਰਤ ਦੇ ਉਤੇ ਕਾਦਰਤਾ ਬਖਸ਼ੀ, ਜਿਵੇਂ ਇਕ ਸੁਰ ਹੋਈ ਤਰਬ ਵਿਚ ਉਹੋ ਆਂਸ਼ ਹੁੰਦੀ ਹੈ ਜੋ ਆਂਸ਼ ਕਿ ਉਸ ਤਾਰ ਵਿਚ ਹੈ ਕਿ ਜਿਸ ਨਾਲ ਉਹ ਸੁਰ ਕੀਤੀ ਗਈ ਹੈ। ਐਉਂ ਪ੍ਰਗਟ ਤੇ ਗੁਪਤ ਸੰਸਾਰ ਵਿਚ ਅਧਜਾਤਮਕ ਤੇ ਮਾਨਸਿਕ ਅਸੂਲ ਤੇ ਜ਼ਿੰਦਗੀਆਂ ਪਰ ਉਹ ਵਸੀਕਾਰ ਪ੍ਰਾਪਤ ਕਰ ਦਿਤਾ ਜੋ ਅਕਾਲ ਪੁਰਖ ਨੂੰ ਵਸੀਕਾਰ ਹੈ; ਜਿਸ ਕਰਕੇ ਉਹ ਫੋਕੀ ਅਕਲ ਦੇ ਵੇਤਾ ਯਾ ਗਿਆਨੀ ਨਹੀਂ ਬਣੇ, ਪਰ ਜ਼ੋਰਦਾਰ ਵਸੀਕਾਰ ਵਾਲੇ ਆਤਮ ਗੁਰੂ ਬਣੇ।

(੩) ਪ੍ਰਾਕ੍ਰਮ ਜੀਅਦਾਨ ਦੇਣ ਦਾ ਦਿਤਾ। ਉਪਰਲੀ ਨੀਤੀ ਤੇ ਵਸੀਕਾਰ ਨਾਲ ਲਹਿਣਾ ਜੀ ਨੇ ਮਠ ਹੋਕੇ ਬੈਠ ਨਹੀਂ ਰਹਿਣਾ, ਪਰ ਉਸ ਨੂੰ ਵਰਤਣਾ ਹੈ। ਬਲਵਾਨ ਹੋਕੇ ਬਲਦੇ ਸ੍ਰੈਨਿਸਚੇ ਤੇ ਉਦਮ ਨਾਲ ਬਲ ਨੂੰ ਵਰਤਣਾ ਪ੍ਰਾਕ੍ਰਮ ਹੈ। ਸੋ ਆਸੁਰੀ ਸੰਪਦਾ ਵਿਚ ਰੋਗੀ, ਮਰ ਰਹੇ ਤੇ ਮਰ ਚੁਕੇ ਲੋਕਾਂ ਨੂੰ ਅਰੋਗ ਕਰਨਾ, ਜੀਵਨ ਦਾਨ ਦੇਣਾ ਅਤੇ ਆਸੁਰੀ ਸੰਪਦਾ ਦੇ ਸ਼ਤਰੂਆਂ ਨੂੰ ਮਾਰਕੇ ਫੇਰ ਜੀਅਦਾਨ ਦੇਕੇ ਜਿਵਾਲਕੇ ਆਪਣੇ ਰਾਜਾ ਦੀ ਪਰਜਾ ਬਣਾਉਣਾ, ਏਹ ਪ੍ਰਾਕ੍ਰਮ ਗੁਰੂ ਨਾਨਕ ਨੇ ਲਹਿਣੇ ਨੂੰ ਬਖਸ਼ ਕੇ ਅੰਗਦ ਗੁਰੂ ਜੀ ਬਨਾਇਆ; ਇਹ 'ਜੀਅਦਾਨ' ਉਹੋ ਹੈ ਜਿਸ ਦਾ ਗੁਰੂ ਜੀ ਨੇ ਐਉਂ ਜ਼ਿਕਰ ਕੀਤਾ ਹੋਇਆ ਹੈ, **'ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ'**। {ਸੂਹੀ: ਮ: ੫-੭} ਜਦੋਂ ਗੁਰੂ ਨਾਨਕ ਆਗਮ ਹੋਇਆ ਹੈ, ਤਦੋਂ ਵਿਦਜਾ, ਗਿਆਨ ਤੇ ਫ਼ਿਲਾਸਫ਼ੀ ਦਾ ਸੂਰਜ ਨਹੀਂ ਡੁਬਾ ਸੀ, ਪਰ ਜੀਵਨ ਦਾ ਸੂਰਜ ਡੁਬ ਰਿਹਾ ਸੀ। ਅਨਪੜ੍ਹ ਯਾ ਆਮ ਲੋਕ ਤਾਂ ਜ਼ੁਲਮ ਹੇਠ ਮਤ ਮਰੀ ਨਾਲ ਦੁਖੜੇ ਭਰ ਰਹੇ ਸਨ, ਜੋ ਪੰਡਤ ਸ਼ਾਸਤ੍ਰ ਵੇਤਾ ਸਿੱਧ ਲੋਕ ਯਾ ਪਾਂਧੇ ਤੇ ਆਗੂ ਸਨ ਉਨ੍ਹਾਂ ਕੋਲ ਵਿਦਜਾ ਸੀ, ਫ਼ਿਲਸਫ਼ਾ ਸੀ, ਪਰ 'ਜੀਵਨ' ਨਹੀਂ ਸੀ। ਉਨ੍ਹਾਂ ਦੀ ਜ਼ਿੰਦਗੀ ਵਿਚ ਜੋ ਕੁਛ ਉਹ ਪੜ੍ਹਦੇ ਸਨ ਉਹ ਕਰਦੇ ਨਹੀਂ ਸਨ, ਅਰ ਜਿਸ 'ਆਤਮ ਜੀਵਨ' ਨਾਲ ਰੂਹ ਦੇ ਵਿਚ ਅਪਣੇ ਅਸਲ ਸੁਭਾਵ ਵਿਚ ਆਕੇ ਖਿੜ, ਮੌਲ, ਆਨੰਦ ਤੇ ਉਚਤਾ ਦੇ ਰਸ ਵਿਚ ਆ ਜਾਂਦੀ ਹੈ, ਉਹ ਉਨ੍ਹਾਂ ਨੂੰ ਪ੍ਰਾਪਤ ਨਹੀਂ ਸੀ। ਇਹ 'ਜੀਅਦਾਨ' ਸੀ ਜੋ ਗੁਰੂ ਜੀ ਲੈਕੇ ਆਏ ਸਨ। ਆਤਮ ਦੇਵ ਦਾ ਗਜਾਨ, ਗਜਾਨ ਦੇ ਨਾਲ ਆਤਮ ਰਚਨਾਂ ਤੇ ਵਸੀਕਾਰ ਅਤੇ ਵਸੀਕਾਰ ਦੇ ਨਾਲ ਜੀਅਦਾਨ ਦੇਕੇ ਆਤਮ ਦੇਵ ਵਿਚ ਮਿਲਾ ਦੇਣਾ; ਇਹ ਪ੍ਰਾਕ੍ਰਮ ਗੁਰੂ ਨਾਨਕ ਨੇ ਲਹਿਣੇ ਜੋਗ ਦੇਕੇ ਬ੍ਰਹਮ ਰਾਜ ਦਾ ਤਿਲਕ ਦਿਤਾ ਤੇ ਸੱਚਾ ਪਾਤਸ਼ਾਹ ਬਨਾਯਾ। ਲਹਿਣਾ ਐਉਂ ਗੁਰੂ, ਸਚਾ ਗੁਰੂ, ਤੇ ਵਾਹਿਗੁਰੂ ਦਾ ਬਨਾਯਾ ਗੁਰੂ, ਸੱਤੇ ਬਲਵੰਡ ਨੇ ਇਸ ਪਉੜੀ ਵਿਚ ਮੰਨਿਆਂ ਤੇ ਇਕਰਾਰ ਕੀਤਾ ਹੈ।

ਦੁਹਾਂ ਨੇ ਇਹ ਪਉੜੀ ਰਾਮਕਲੀ ਰਾਗਣੀ ਵਿਚ ਇਸ ਪ੍ਰੇਮ ਤੇ ਸਿਦਕ ਨਾਲ ਗਾਵੀਂ ਕਿ ਦੀਵਾਨ ਵਿਚ ਚੁਪ ਛਾ ਗਈ, ਅਤੇ ਸਭ ਦੀ ਸੁਰਤ ਇਕਾਗ੍ਰਤਾ ਵਿਚ ਨਿਮਗਨ ਹੋ ਗਈ, ਧਜਾਨਾਂ ਵਿਚ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਜੀ ਜੋਤਿ ਪ੍ਰਤੱਖ ਹੋ ਪਈ। ਭੋਗ ਪਾਕੇ ਦੋਹਾਂ ਭਰਾਵਾਂ ਨੇ ਧਰਤੀ ਤੇ ਚੁਫਾਲ ਪੈਕੇ ਨਮਸਕਾਰ ਕੀਤੀ ਤੇ ਨਾਲ ਹੀ ਭਾਈ ਲੱਧੇ ਸਿਪਾਰਸ਼ੀ ਤੇ ਪਰਉਪਕਾਰੀ ਨੇ ਮੱਥਾ ਟੇਕਿਆ। ਫੇਰ ਤ੍ਰੈਏ ਜਣੇ ਅਦਬ ਨਾਲ ਖੜੋ ਗਏ।

{ਦੂਸਰੀ ਪਉੜੀ}

ਹੁਣ ਦੋਹਾਂ ਪਛੁਤਾਪੀ ਭਰਾਵਾਂ ਨੇ ਰਾਮਕਲੀ ਦੀ ਰਾਗਣੀ ਅਲਾਪਣੀ ਸ਼ੁਰੂ ਕੀਤੀ ਤੇ ਅਗੇ

ਲਿਖੀ ਪਉੜੀ ਸਚੇ ਪ੍ਰੇਮ ਸਿਦਕ ਤੇ ਨਿੰਮ੍ਰਤਾ ਨਾਲ ਐਸੀ ਗਾਵੀਂ ਕਿ ਮਾਨੋ ਵਗਦੇ ਪਾਣੀ ਤੇ ਉੱਡਦੇ ਪੰਛੀ ਖੜੇ ਹੋ ਗਏ। ਉਹ ਪਉੜੀ ਐਉਂ ਹੈ:-

| ਮੂਲ | ਅਰਥ |
|---|---|
| **ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥ ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥ ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥ ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥ ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥ ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥ ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥ ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥ ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥ ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥ ਦਿਲਿ ਖੋਟੈ ਆਕੀ ਫਿਰਨਿ੍ ਬੰਨ੍ਹਿ ਭਾਰੁ ਉਚਾਇਨਿ੍ ਛਟੀਐ ॥ ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥ ਕਉਣੁ ਹਾਰੇ ਕਿਨਿ ਉਵਟੀਐ ॥ ੨ ॥** | ਹੇ ਨਾਨਕ! (ਕਰਕੇ ਜੋ) ਦੁਹਾਈ ਲਈ ਦੀ ਸੀ (ਉਹ ਦੁਹਾਈ ਹੁਣ) ਲਹਿਣੇ ਦੀ ਫਿਰਾਈ ਜਾ ਰਹੀ ਹੈ। (ਕਿਉਂਕਿ ਲਹਿਣੇ ਵਿਚ ਕੰਮ ਕਰਨ ਵਾਲੀ) ਜੋਤਿ ਉਹੋ ਹੈ, (ਕੰਮ ਕਰਨ ਦੀ) ਜੁਗਤ (ਤ੍ਰੀਕਾ ਬੀ) ਉਹੋ ਹੈ (ਜੋ ਗੁਰ ਨਾਨਕ ਦਾ ਸੀ, ਐਸਾ ਕਿ ਮਾਨੋਂ) ਉਹੋ (ਨਾਨਕ ਦੀ) ਕਾਇਆਂ ਫੇਰ ਪਲਟੀ ਗਈ ਹੈ। (ਸਿਰ ਤੇ ਉਹੋ ਮਾਇਆ ਤੋਂ ਰਹਿਤ ਅਕਾਲ ਪੁਰਖ ਦੀ ਮਿਹਰ ਦਾ) ਨਿਰੰਜਨੀ ਛਤ੍ਰ ਝੁਲ ਰਿਹਾ ਹੈ, (ਲਹਿਣਾ ਐਉਂ ਸਨਮਾਨਿਆ) ਤਖਤ ਮੱਲਕੇ ਗੁਰੂ ਦੀ (ਰਸੀ ਰਸਾਈ) ਹਟੀ ਪਰ ਬੈਠਾ ਹੈ। (ਮੈਂ ਵਿਚ ਨਹੀਂ, ਸਗੋਂ) ਜੋ ਗੁਰੂ ਨੇ ਫੁਰਮਾਇਆ (ਉਹੋ ਹੀ) ਕਰਦਾ ਹੈ, (ਤੇ ਗੁਰੂ ਨਾਲ) ਜੁੜੇ ਰਹਿਣ ਦੀ ਅਲੂਣੀ ਸਿਲਾ (ਲਹਿਣੇ ਤੋਂ) ਚਟੀਂਦੀ ਹੈ। (ਪਰ ਸ੍ਰਿਸ਼ਟੀ ਲਈ) ਗੁਰੂ ਦੇ ਹਰਿ (ਵਾਹਿਗੁਰੂ) ਸਬਦ ਨਾਮ ਦਾ ਲੰਗਰ ਚਲ ਰਿਹਾ ਹੈ, (ਜਿਸ ਖਟੀ ਤੋਂ ਲੰਗਰ ਚਲਦਾ ਹੈ ਉਹ ਐਸੀ ਹੈ ਕਿ ਲੰਗਰ ਟੁਰੇ ਰਹਿਣ ਨਾਲ ਬੀ) ਉਸ ਖਟੀ ਦੀ ਤੋਟ ਨਹੀਂ ਪੈਂਦੀ। (ਕਿਉਂਕਿ ਲਹਣਾ) ਖਸਮ ਦੀ ਦਾਤ ਖਰਚਦਾ ਹੈ, (ਇਹ ਸਬਦ ਦੀ ਦਾਤ) ਆਪ ਖਾਈਦੀ ਹੈ (ਤੇ ਅਗੋਂ ਏਹ) ਖ਼ੈਰ (=ਦਾਤ) ਵੰਡੀਦੀ ਹੈ। (ਜਿਸ ਵੇਲੇ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ) ਮਾਲਕ (ਵਾਹਿਗੁਰੂ ਦਾ) ਕੀਰਤਨ ਹੁੰਦਾ ਹੈ, (ਉਹ ਆਤਮ ਰਸ ਦਾ ਠੱਟ ਬੱਝਦਾ ਹੈ, ਕਿ ਉਸ ਵੇਲੇ) ਸਚਖੰਡ ਤੇ ਬੈਕੁੰਠ ਤੋਂ ਨੂਰ ਵਰਸਦਾ ਹੈ। ਤੇਰੇ (ਐਸੇ ਰਸ ਭਰੇ) ਦਰਸ਼ਨ ਨਾਲ ਹੇ ਸਚੇ ਪਾਤਸ਼ਾਹ! ਜਨਮ ਜਨਮ ਦੀ ਮੈਲ ਕਟੀਦੀ ਹੈ। (ਲਹਿਣੇ ਨੂੰ ਨਾਨਕ ਸਤਿਗੁਰੂ ਨੇ ਜੋ 'ਗੁਰੂ' ਆਖਿਆ ਨਿਰੋਲ) ਸਚ (ਹੈ; ਇਹ) ਜੋ ਗੁਰੂ ਨੇ ਫੁਰਮਾਇਆ ਇਸ (ਸਚੇ) ਬੋਲ ਦੇ (ਇਕਰਾਰ ਕਰਨ ਤੋਂ ਅਸੀਂ) ਪਰੇ ਕਿਉਂ ਹਟੀਏ। (ਸਚ ਹੈ ਕਿ) ਪੁਤਰਾਂ ਨੇ (ਗੁਰੂ ਨਾਨਕ) ਦਾ ਬਚਨ ਨਹੀਂ ਮੰਨਿਆ, (ਉਹ ਪਿਤਾ ਜੀ ਨੂੰ) ਗੁਰੂ ਕਰ (ਕੇ ਮੰਨਣੋਂ) ਢਾਕ ਮਰੋੜ ਗਏ। (ਉਨ੍ਹਾਂ ਦੇ) ਦਿਲ ਖੋਟੇ (ਹਨ ਤੇ) ਆਕੀ ਫਿਰਦੇ ਹਨ, (ਹੰਕਾਰ ਦੀ ਛਟੀਐ=) ਛੱਟ ਦਾ ਭਾਰ ਚੁਕ ਰਹੇ ਹਨ। (ਪਰ ਪੇਸ਼ ਨਹੀਂ ਗਈ, ਕਿਉਂਕਿ) ਜਿਸ (ਗੁਰ ਨਾਨਕ) ਨੇ (ਜਿਵੇਂ) ਆਖੀ (ਆਗਜਾ ਕੀਤੀ ਲਹਿਣੇ ਨੇ) ਉਹੋ (ਉਵੇਂ ਹੀ) ਕੀਤੀ ਹੈ, (ਜਿਸ ਨੇ ਆਗਜਾ |

ਪਾਲਨ) ਕੀਤੀ ਉਸੇ ਨੂੰ ਥਾਪਿਆ* ਗਿਆ ਹੈ (ਗੁਰਜਾਈ ਤੇ)। (ਏਥੇ) ਕਉਣ ਹਾਰਦਾ ਹੈ ਤੇ ਕਿਸ ਨੇ (ਤੋੜ ਸਕਣਾ ਹੈ ਭਾਵ) ਹਾਰ ਦੇ ਸਕਣੀ ਹੈ॥੨॥

**ਪਦਾਰਥ**—ਫੇਰਾਈਐ=ਫਿਰਾਈ ਦੀ ਹੈ। ਦੋਹੀ=ਦੁਹਾਈ। ਖਟੀਐ=ਲਈ ਦੀ ਹੈ। ਮਿਲਦੀ ਹੈ। ਨਾਨਕ=ਹੇ ਨਾਨਕ! ਨਾਨਕ ਦੀ ਦੁਹਾਈ ਇਹ ਸੀ:-

**'ਬਾਹੁੜੀ ਹੇ ਬਾਬਾ ਨਾਨਕਾ!'**

ਨਿਰੰਜਨੀ=ਮਾਯਾ ਤੋਂ ਰਹਿਤ। ਖਟੀਐ=ਖੱਟੀ ਨੂੰ। ਖਹਦੀ=ਖਾਈਦੀ। ਦਬਟੀਐ=ਵੰਡੀਦੀ ਹੈ। ਘੋੜੇ ਦੀ ਦੌੜ ਵਾਂਗੂੰ ਖੁਲੇ ਤੌਰ ਤੇ ਬਿਨ ਸੰਕੋਚ ਦੇਣ ਨੂੰ ਦਪਟਣਾ ਕਹਿੰਦੇ ਹਨ। ਅਰਸ=ਨੌਵਾਂ ਆਕਾਸ਼ ਖ਼ੁਦਾ ਦਾ ਤਖਤ ਹੈ। ਭਾਵ ਸਚਖੰਡ। ਕੁਰਸ=ਕੁਰਸ਼, ਸੂਰਜ ਚੰਦ ਪ੍ਰਕਾਸ਼ਕ ਲੋਕਾਂ ਦੀ ਟਿਕੀ। (ਫਾਰਸੀ ਵਿਚ 'ਕੁਰਸੀ' ਅਠਵੇਂ ਆਕਾਸ ਨੂੰ ਆਖਦੇ ਹਨ)। ਬੈਕੁੰਠ। ਝਟੀਐ=ਝਟੇ ਨਾਲ ਸਿਟਣਾ। ਝੜਨਾ=ਵਰਸਨਾ। ਕਰਿ ਪੀਰਹੁ=ਪੀਰ ਕਰਨੋ, ਗੁਰੂ ਬਨਾਉਣੋਂ, ਗੁਰੂ ਕਰਕੇ ਮੰਨਣੋਂ। ਕੰਨ=ਕੰਧਾ, ਮੋਢਾ, ਢਾਕ। ਮੁਰਟੀਐ= ਮੋੜੀਦਾ ਹੈ, ਮੋੜ ਗਏ। ਆਕੀ=ਨਾਂ ਤਾਬੇਦਾਰ। ਛੱਟੀਐ=ਛੱਟ ਦਾ। ਉਚਾਇਨਿ= ਚਾ ਰਹੇ, ਚਕ ਰਹੇ ਹਨ। ਥਟੀਐ=ਬਟਨਾ, ਕਿਸੇ ਚੀਜ਼ ਨੂੰ ਰੱਖਕੇ ਪੱਕੇ ਪੈਰਾਂ ਤੇ ਕਰਨ ਦਾ ਨਾਮ ਹੈ। ਪੱਕੀ ਸਾਜਨਾ ਸਾਜੀ ਹੈ। ਉਵਟੀਐ=ਵਟੀ ਹੋਈ ਸ਼ੈ ਨੂੰ ਉਲਟਾ ਵੱਟ ਦੇ ਕੇ ਵੱਟ ਲਾਹ ਦੇਣਾ ਉਵੱਟਣਾ ਹੈ। ਜਿਸ ਤਰ੍ਹਾਂ ਲੱਦਣਾਂ ਤੋਂ ਉਲੱਦਣਾਂ, ਉਸ ਤਰ੍ਹਾਂ ਵੱਟਣਾਂ ਤੋਂ ਉਵੱਟਣਾਂ। ਭਾਵ ਹੈ, ਕਚਿਆਂ ਕਰਨਾ, ਤੋੜਨਾ।

**ਭਾਵ**—ਇਸ ਪਉੜੀ ਵਿਚ 'ਐ' ਅੰਤ ਵਿਚ ਆਉਂਦਾ ਹੈ। ਇਹ ਵਰਤਮਾਨ ਕ੍ਰਿਆ ਦਾ ਇਕ ਚਿੰਨ੍ਹ ਹੈ ਜੈਸੇ 'ਖਟੀਐ'। ਤੇ ਦੂਸਰੇ 'ਉਤੇ' ਦੇ ਅਰਥਾਂ ਵਿਚ ਹੋਕੇ ਆਇਆ ਹੈ ਜਿਸ ਤਰ੍ਹਾਂ 'ਹਟੀਐ'। ਤੇ ਤੀਸਰੇ 'ਦਾ' ਅਰਥ ਵਿਚ ਆਯਾ ਹੈ ਜਿਕੂੰ 'ਖਟੀਐ' 'ਛਟੀਐ'।

ਪਿਛੇ ਰਾਜ ਦਾ ਅਲੰਕਾਰ ਸੀ। ਦੁਸ਼ਟਾਂ ਤੋਂ ਬਚਣੇ ਲਈ ਰਾਜਿਆਂ ਦੀ ਦੁਹਾਈ ਦੇਈ ਦੀ ਹੈ। ਇਸ ਸੱਚ ਤੇ ਨਿਆਂ ਦੇ ਰਾਜ ਵਿਚ ਨਾਨਕ ਦੀ ਦੁਹਾਈ ਫਿਰਦੀ ਹੈ, ਪਰ ਹੁਣ ਜਦ ਲਹਿਣਾ ਗੱਦੀ ਤੇ ਬੈਠਾ ਤਾਂ ਦੋਹੀ ਭੀ ਲਹਿਣੇ ਦੀ ਫਿਰਦੀ ਹੈ। ਕਹੀਦਾ ਤਾਂ ਹੈ 'ਰਖੀਂ ਬਾਬਾ ਨਾਨਕਾ ਤੇਰੀ ਦੁਹਾਈ ਹੈ', ਅਗੇ ਦੀ ਤਰ੍ਹਾਂ ਹੀ, ਪਰ ਉਹ ਲਹਣੇ ਦੀ ਦੋਹੀ ਫਿਰਦੀ ਹੈ ਕਿਉਂਕਿ ਨਾਨਕ ਹੀ ਲਹਣਾ ਹੋਕੇ ਉਸੇ ਜੋਤ ਤੇ ਜੁਗਤ ਨਾਲ ਮਾਨੋਂ ਨਿਰੀ ਕਾਯਾਂ ਹੀ ਪਲਟਕੇ ਆ ਬੈਠਾ ਹੈ। ਸਿਰ ਤੇ ਓਹੋ ਅਕਾਲ ਪੁਰਖ਼ ਦਾ ਹਥ ਹੈ, ਓਸੇ ਤਰ੍ਹਾਂ ਨਾਮ ਦੇ ਮੋਦੀ ਖਾਨੇ ਪਰ ਆ ਬੈਠਾ ਹੈ, ਹਉਂ ਹੈ ਨਹੀਂ। ਲਹਣਾ ਉਹੋ ਕੁਛ ਕਰ ਰਿਹਾ ਹੈ ਜੋ ਗੁਰੂ ਨੇ ਫ਼ੁਰਮਾਇਆ ਹੈ, ਤੇ ਜੋਗ ਦੀ ਅਲੂਣੀ ਸਿਲਾ ਚੱਟ ਰਿਹਾ ਹੈ। ਆਪਣੇ ਵਾਹਿਗੁਰੂ ਨਾਲ ਸ੍ਵਾਸ ਸ੍ਵਾਸ ਜੁੜ ਰਿਹਾ ਹੈ, ਇਹ ਜੋਗ ਹੈ ਤੇ ਅਲੂਣੀ ਸਿਲਾ ਸੰਨਯਾਸ ਹੈ, ਤੇ ਤਿਆਗ ਕਰ ਰਿਹਾ ਹੈ ਉਨ੍ਹਾਂ ਰਸਾਂ ਦਾ ਜੋ ਅਨਾਤਮ ਰਸ ਹਨ। ਸਰੀਰਧਾਰੀ ਸਰੀਰ ਦੇ ਇੰਦ੍ਰੇ ਦੁਆਰੇ ਜੋ ਰਸ ਆਉਣ ਉਨ੍ਹਾਂ ਨੂੰ ਰਸ ਜਾਣਦੇ ਹਨ, ਅਰ ਤਿੰਨ੍ਹਾਂ ਦਾ ਤਿਆਗ ਕਠਨਤਾ ਨਾਲ ਕਰਦੇ ਹਨ, ਜੇ ਉਨ੍ਹਾਂ ਨੂੰ ਆਤਮ ਰਸ ਵਲ ਪਾਓ ਤਾਂ ਇਸਨੂੰ ਅਲੂਣੀ ਸਿਲਾ ਚੱਟਣੀ, ਬੇਸੁਆਦ ਸਾਧਨ ਕਰਨਾ ਜਾਣਦੇ ਹਨ। ਸੋ ਗੁਰੂ ਜੀ ਜੁੜੇ ਹੋਏ ਆਤਮਾ ਵਿਚ ਸਰੀਰਕ ਰਸਾਂ ਤੋਂ ਪੂਰਨ

* ਥਟੀਐ, ਥਾਟ ਦੀ ਕ੍ਰਿਆ ਹੈ। ਥਾਟ ਛਪਰ ਤੋਂ ਪਹਿਲੇ ਕਿੜੇ ਨੂੰ ਕਹਿੰਦੇ ਹਨ, ਥਟਣਾਂ=ਪ੍ਰਬੰਧ ਕਰਨਾ, ਬੰਦੋਬਸਤ ਕਰਨਾ। ਯਥਾ ਗੁਰੂ ਗ੍ਰੰਥ; 'ਸਭੇ ਗਲਾ ਆਪਿ ਥਾਟਿ ਬਹਾਲੀਓਨੁ'।

ਵੈਰਾਗ ਤੇ ਤਿਆਗ ਵਿਚ ਅਤੀਤ ਹਨ ਰਸ ਲੈਣ ਵਿਚ ਤਾਂ ਅਤੀਤ ਹਨ, ਪਰ ਅਪਣਾ ਜੋਗ ਦਾ ਰਸ, ਸਬਦ ਦਾਨ ਦੇਕੇ, ਨਾਮ ਦਾਨ ਦੇਕੇ ਲੰਗਰ ਦੀ ਤਰ੍ਹਾਂ ਖੁੱਲ੍ਹਾ ਬਖਸ਼ਦੇ ਹਨ। ਆਪ ਵਾਹਿਗੁਰੂ ਦੀ ਖਰੈਤ ਤੋਂ ਪਾਯਾ ਨਾਮ ਦਾ ਭੋਜਨ ਖਾਂਦੇ ਹਨ ਤੇ ਅਗੋਂ ਇਸਦਾ ਖੁਲ੍ਹਾ ਦਾਨ ਵੰਡ ਰਹੇ ਸਨ। ਦੀਵਾਨਾਂ ਵਿਚ ਆਤਮ ਰਸ ਦਾ ਠਟ ਬੰਨ੍ਹ ਦੇਂਦੇ ਹਨ ਐਸਾ ਕਿ ਸਚਖੰਡ ਤੇ ਬੈਕੁੰਠ ਤੋਂ ਨੂਰ ਵਰਸਦਾ ਹੈ ਤੇ '**ਦਰਸਨੁ ਭੇਟਤ ਹੋਤ ਨਿਹਾਲਾ**' ਵਾਲਾ ਕੰਮ ਹੁੰਦਾ ਹੈ। ਇਥੋਂ ਤਕ ਸੱਚਾ ਜ਼ਿਕਰ ਕਰਕੇ ਇਹ ਸਿਧ ਕੀਤਾ ਹੈ ਕਿ ਲਹਿਣਾ ਜੀ ਪੂਰਨ ਅਧਿਕਾਰੀ, ਪੂਰਨ ਜੋਤ ਵਾਲੇ ਸਤਿਗੁਰੂ, ਗੁਰੂ ਨਾਨਕ ਜੀ ਦੇ ਸਰੀਰ ਵਿਚ ਹੁੰਦਿਅ ਗੁਰੂ ਬਣੇ ਤੇ ਗੁਰੂ ਬਣਕੇ ਆਪਣੀ ਸੁਰਤ ਦੇ ਜੁੜੇ ਰਹਿਣ, ਸੰਸਾਰ ਤੋਂ ਅਤੀਤ ਰਹਿਣ, ਨਾਮ ਦਾਨ ਵੰਡਣ, ਤੇ ਦਰਸ਼ਨ ਮਾਤ੍ਰ ਨਾਲ ਲਿਵ ਲਾ ਦੇਣ ਵਾਲੇ ਪੂਰੇ ਲਛਣਾਂ ਵਾਲੇ ਸਚੇ ਗੁਰੂ ਹਨ। ਇਹਨਾਂ ਦਾ 'ਗੁਰੂ' ਕਹੇ ਜਾਣਾ ਸਚੇ ਗੁਰੂ ਨਾਨਕ ਦਾ ਸਚਾ ਵਾਕ ਹੈ ਤੇ ਅਸੀਂ ਇਸਦਾ ਇਕਰਾਰ ਕਰਦੇ ਹਾਂ, ਪੁਤ੍ਰ ਗੁਰੂ ਨਹੀਂ ਹਨ, ਨਾਂ ਬਣ ਸਕਦੇ ਹਨ, ਕਿਉਂਕਿ ਉਹਨਾਂ ਨੇ ਗੁਰੂ ਨਾਨਕ ਨੂੰ ਗੁਰੂ ਕਰਕੇ ਨਹੀਂ ਮੰਨਿਆ ਤੇ ਉਨ੍ਹਾਂ ਦੀ ਮੁਰੀਦਾਂ ਵਾਂਗੂੰ ਗੁਰੂ ਗੋਰ ਵਿਚ ਸਮਾਉਣ ਵਾਲੀ ਆਗਜਾ ਮੰਨਣੀ ਨਹੀਂ ਕੀਤੀ। ਗੁਰਜਾਈ ਕਿਸੇ ਦੇ ਬਨਾਉਣ ਦੀ ਚੀਜ਼ ਨਹੀਂ ਹੈ। ਗੁਰੂ ਬਣਾਇਆ ਨਹੀਂ ਜਾ ਸਕਦਾ, ਗੁਰੂ ਅਵਤਾਰ ਹੀ ਧਾਰਿਆ ਕਰਦਾ ਹੈ। ਉਹ ਕੀਕੂੰ ਬਣ ਸਕਣ ਜਦ ਕਿ ਗੁਰੂ ਤਾਂ ਪਰਮੇਸ਼ਰ ਹੈ ਜਿਸ ਨੇ ਨਾਨਕ ਨੂੰ ਤੇ ਨਾਨਕ ਤੋਂ ਲਹਿਣੇ ਨੂੰ ਗੁਰਜਾਈ ਆਖੀ, ਤੇ ਫੇਰ ਉਨ੍ਹਾਂ ਦੁਆਰੇ ਆਪ ਕੀਤੀ, ਤੇ ਇਹ ਗਲ ਮਜ਼ਬੂਤ ਕਰ ਦਿੱਤੀ। ਜਦ ਗੁਰਜਾਈ ਕਰਨੇ ਵਾਲਾ ਵਾਹਿਗੁਰੂ ਆਪ ਹੈ, ਜੋ ਲਹਣੇ ਵਿਚ ਬੈਠਕੇ ਮਾਨੋ ਕੰਮ ਕਰ ਰਿਹਾ ਹੈ, ਤਦ ਏਡੀ ਪੱਕੀ ਸਾਜਨਾਂ ਪਰ ਜੇ ਕੋਈ (ਪੁਤ੍ਰਾਂ ਵਰਗਾ ਬਲੀ ਬੀ) ਹੱਲਾ ਕਰਦਾ ਹੈ ਤਾਂ ਫ਼ਤੇ ਨਹੀਂ ਪਾ ਸਕਦਾ, ਕੌਣ ਹੈ ਜੋ ਇਸ ਕੀਤੀ ਨੂੰ ਉਲਟਾ ਪੁਲਟਾ ਸਕਦਾ ਹੈ। ਇਹ ਪ੍ਰਸ਼ਨ ਨਹੀਂ ਇਹ ਨਿਸਚਿਤ ਨਖੇਧੀ ਵਾਕ ਹੈ ਕਿ ਕੋਈ ਫ਼ਤੇ ਨਹੀਂ ਪਾ ਸਕਦਾ ਤੇ ਕੋਈ ਉਲਟਾ ਨਹੀਂ ਸਕਦਾ, ਕਿਉਂਕਿ ਸਿਰਜਣਹਾਰ ਆਪ ਇਸ ਵਿਚ ਕਰਤਾ ਹੈ। ਨਿਆਂ, ਦੈਵੀ ਗੁਣਾਂ ਅਰ ਸੱਤ ਪਰ ਇਸ ਦਾ ਟਿਕਾਉ ਹੈ, ਜੋਗ ਤੇ ਸੰਨਯਾਸ ਇਸ ਵਿਚ ਰਾਖੇ ਹਨ ਤੇ ਨਾਮ ਦੀ ਖੈਰਾਯਤ ਇਸਦਾ ਇਕਬਾਲ ਹੈ।

{ਤੀਜੀ ਪਉੜੀ}

ਇਸ ਪਉੜੀ ਦੇ ਗਾਉਂਦਿਆਂ ਦੋਵੇਂ ਸਜਣ ਵੈਰਾਗ ਨਾਲ ਦ੍ਰਵ ਗਏ ਤੇ ਦੀਵਾਨ ਵਿਚ ਅਚਰਜ ਰੰਗ ਛਾ ਗਿਆ। ਭੋਗ ਪਾਕੇ ਦੰਡੋਤ ਕੀਤੀ, ਅਰ ਯਾਚਨਾਂ ਵਿਚ ਪਏ ਰਹੇ। ਫੇਰ ਅਦਬ ਨਾਲ ਖੜੋ ਗਏ। ਭਾਈ ਲੱਧਾ ਜੀ ਨੇ ਇਸ਼ਾਰਾ ਕੀਤਾ ਤੇ ਫੇਰ ਰਾਮਕਲੀ ਰਾਗ ਦਾ ਅਲਾਪ ਅਰੰਭਿਆ ਅਰ ਹੇਠ ਲਿਖੀ ਪਉੜੀ ਪ੍ਰੇਮ ਨਾਲ ਗਾਵੀਂ:-

| ਮੂਲ | ਅਰਥ |
|---|---|
| **ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥ ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥ ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥ ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥ ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥** | ਜਿਸ ਨੇ (ਗੁਰੂ ਹੇ ਨਾਨਕ ਦੀ ਆਖੀ) ਕੀਤੀ ਉਹੋ ਮੰਨ ਮੰਨਣ ਜੋਗ ਹੈ, ਜਿਵਾਵੇਂ ਤੇ ਝੋਨੇ ਵਿਚੋਂ ਕੌਣ ਸ੍ਰੇਸ਼ਟ ਹੈ? (ਭਾਵ ਧਾਨ। ਅੰਗਦ ਧਾਨ ਹੈ, ਪੁਤ੍ਰ ਜਿਵਾਹੇਂ ਹਨ)। ਧਰਮ ਰਾਇ ਦੇਵਤਾ ਹੈ, (ਉਹ) ਗੱਲਾਂ ਸੁਣਕੇ ਇਨਸਾਫ਼ ਕਰਦਾ ਹੈ, (ਪਰ) ਸਤਿਗੁਰੂ (ਜੋ ਕੁਛ ਆਖਦਾ ਹੈ) ਸੱਚਾ (ਵਾਹਿਗੁਰੂ ਉਹੋ ਕੁਛ) ਕਰਦਾ ਹੈ, ਉਹ ਗੱਲ (ਜੋ ਗੁਰੂ ਨੇ ਕਹੀ ਹੈ) ਉਸੇ ਵੇਲੇ ਹੁੰਦੀ ਹੈ। (ਐਉਂ) ਗੁਰੂ ਅੰਗਦ ਦੀ ਦੁਹਾਈ ਫਿਰ ਗਈ ਹੈ (ਤੇ) ਸਚੇ ਕਰਤਾਰ (ਨੇ ਇਹ) ਪ੍ਰਬੰਧ ਕਾਇਮ ਰਖਿਆ ਹੈ। (ਸਚ ਪੁੱਛੋਂ |

**ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥ ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥ ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥ ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥ ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥ ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥ ੩ ॥**

ਤਾਂ) ਨਾਨਕ ਹੀ ਕਾਇਆਂ ਪਲਟ ਕੇ (ਅਪਣਾ) ਸੈਂਕੜੇ ਡਾਲੀਆਂ ਵਾਲਾ ਤਖ਼ਤ (ਫੇਰ) ਮੱਲ ਬੈਠਾ ਹੈ। ਦਰਵਾਜ਼ੇ ਉਤੇ ਸਿਖੀ ਖੜੀ ਸੇਵਾ ਕਰ ਰਹੀ ਹੈ (ਅਤੇ ਉਨ੍ਹਾਂ ਦੇ ਪਾਪਾਂ ਦੇ) ਜੰਗਾਲ ਦਾ ਮਸ਼ਕਲਾ ਹੋ ਰਿਹਾ ਹੈ। ਵਾਹਿਗੁਰੂ ਦੇ ਸਚੇ ਨਾਮ (ਜਪਣ ਨਾਲ) ਦਰਵਾਜ਼ੇ (ਤੇ ਖੜੇ) ਸਾਧੂ ਜਨਾਂ (ਦੇ ਚਿਹਰਿਆਂ ਤੇ) ਲਾਲੀ ਚੋ ਰਹੀ ਹੈ। ਬਲਵੰਡ ਆਖਦਾ ਹੈ (ਕਿ) ਖੀਵੀ ਨੇਕ ਤ੍ਰੀਮਤ ਹੈ, ਜਿਸ ਦੀ (ਮਾਵਾਂ ਥਣੀਕ) ਛਾਉਂ ਬਹੁਤ ਸੰਘਣੀ ਹੈ। (ਖੀਵੀ ਦੇ ਹਥੋਂ) ਲੰਗਰ ਦੀ ਦੌਲਤ, (ਅਤੇ) ਅੰਮ੍ਰਿਤ ਦੇ ਰਸ ਵਰਗੀ ਘਿਉ ਵਾਲੀ ਖੀਰ ਵੰਡੀ ਦੀ ਹੈ। ਗੁਰੂ ਦੇ ਸਿੱਖਾਂ ਦੇ ਮੂੰਹ (ਦੋਹੀ ਜਹਾਨੀਂ) ਉਜਲੇ ਹਨ, ਮਨਮੁਖਾਂ (ਦੇ ਮੂੰਹ) ਪਰਾਲੀ (ਵਾਂਗੂੰ ਪਿੱਲੇ) ਹੋ ਗਏ ਹਨ। (ਉਹ ਸਿਖ) ਵਾਹਿਗੁਰੂ ਅਗੇ ਪਰਵਾਨ ਹੋਏ ਹਨ; (ਕਿਉਂਕਿ) ਮਰਦ (ਗੁਰੂ ਅੰਗਦ ਦੀ ਦੱਸੀ ਹੋਈ) ਘਾਲ ਉਨ੍ਹਾਂ ਨੇ ਘਾਲੀ ਹੈ। ਮਾਤਾ ਖੀਵੀ ਦਾ ਪਤੀ ਉਹ ਹੈ ਜਿਸ ਨੇ ਧਰਤੀ ਨੂੰ ਉਧਾਰਿਆ ਹੈ॥੩॥

**ਪਦਾਰਥ**—ਕੋ ਸਾਲੂ=ਕੌਣ ਹੈ ਸਿੱਧਾ ਯਾ ਸ੍ਰੇਸ਼ਟ? ਜਿਵਾਹੇ=ਜਵਾਹਾਂ, ਇਕ ਨਿਕੰਮੀ ਬੂਟੀ। ਸਾਲੀ=ਸ਼ਾਲੀ, ਧਾਨ, ਝੋਨਾਂ। ਲੈ ਗਲਾ=ਗੱਲਾਂ ਲੈਕੇ, ਗੱਲਾਂ ਸੁਣਕੇ। ਦਲਾਲੀ=(ਦਲਾਲਤ=ਨਿਸ਼ਾਨੀ, ਦਲੀਲ, ਸਬੂਤ) ਨਜਾਉਂ। ਦਲੀਲ ਨਾਲ ਜੋਖਕੇ ਨਬੇੜਾ ਕਰਨਾ। ਦਰਹਾਲੀ=ਉਸੇ ਵੇਲੇ। ਬੰਧ ਬਹਾਲੀ=(ਬੰਧ=ਬੰਦੋਬਸਤ। ਬਹਾਲੀ=ਬਹਾਲ ਯਾ ਕਾਯਮ ਰਖਣਾ।) ਪ੍ਰਬੰਧ ਕਾਇਮ ਰਖਿਆ ਹੈ। ਸੈ ਡਾਲੀ=ਜਿਸ ਦੀਆਂ ਸੈਂਕੜੇ ਡਾਲੀਆਂ ਹਨ, ਭਾਵ ਸਿਖ ਜਗਜਾਸੂ ਅਮਿੱਤ ਹਨ। ਉਮਤਿ=ਸਿੱਖੀ। ਮਸਕਲੈ=ਮਾਂਜਣਾ, ਹਥਜਾਰਾ ਦੀ ਮੈਲ ਉਤਾਰਨੀ। ਸਿਕਲ ਇਕ ਮਾਂਜਣ ਵਾਲਾ ਸਾਧਨ ਹੈ। ਦਰ=ਦਰਵਾਜ਼ਾ। ਦਰਵੇਸ਼=(ਦਰ ਦੇ ਢੂੰਡਾਊ) ਫ਼ਕੀਰ। ਸਾਧੂ। ਖਸੰਮ=ਮਾਲਕ, ਵਾਹਿਗੁਰੂ। ਪਤ੍ਰਾਲੀ= ਪਤ੍ਰਾਂ ਵਾਲੀ, ਸੰਘਣੀ। ਲੰਗਰ ਦਉਲਤ=ਲੰਗਰ ਦਾ ਖ਼ਜ਼ਾਨਾ, ਦੌਲਤ ਨੂੰ ਲੰਗਰ ਦੁਆਰਾ ਵਰਤਣਾ। ਕਬੂਲ=ਪਰਵਾਨ। ਗੋਇ=ਧਰਤੀ। ਉਠਾਲੀ=ਉਠਾਈ, ਸੁਧਾਰੀ, ਉਧਾਰੀ।

**ਭਾਵ**—ਪਿਛਲੀ ਪਉੜੀ ਦੇ ਅੰਤ ਵਿਚ ਆਖਿਆ ਸਾਨੇ ਕਿ ਕਾਉਣ ਹਾਰਦਾ ਹੈ ਤੇ ਕੌਣ ਹਾਰ ਦੇਂਦਾ ਹੈ। ਭਾਵ ਐਸੀ ਦਸ਼ਾ ਵਿਚ ਜਦ ਕਿ ਜੋ ਕੁਛ ਹੋਇਆ (੧) ਗੁਰੂ ਨਾਨਕ ਨੇ ਆਪ ਕੀਤਾ ਹੈ, ਤੇ (੨) ਇਨਸਾਫ਼ ਅਰ ਹੱਕ ਤੇ ਹੋਇਆ ਹੈ। (੩) ਹੁਣ ਤੀਸਰੀ ਗੱਲ ਦਸਦੇ ਹਨ ਕਿ ਗੁਰੂ ਨਾਨਕ ਜੀ ਦੀ ਗੁਰੂ ਅੰਗਦ ਨੇ ਆਗਜਾ ਪਾਲਣ ਕੀਤੀ ਹੈ। ਪਿਛੇ ਦੱਸਿਆ ਸਾਨੇ ਕਿ ਪੁਤ੍ਰਾਂ ਨੇ ਕੌਲ ਨਹੀਂ ਪਾਲਿਆ। ਆਗਜਾਕਾਰੀ ਹੀ ਮੰਨਣੇ ਯੋਗ ਹਨ। ਹੁਣ ਇਨਸਾਫ਼ ਤਾਂ ਵਾਕਜਾ (ਹੋਈਆਂ ਵਰਤੀਆਂ) ਗੱਲਾਂ ਸੁਣਕੇ ਹੀ ਧਰਮ ਦੇ ਤੱਕੜ ਤੇ ਤੁਲਦਾ ਹੈ, ਸੋ ਤਾਂ ਇਹੋ ਦੱਸਦਾ ਹੈ ਕਿ ਆਗਜਾਕਾਰ ਲਹਿਣਾ ਅਨ-ਆਗਜਾਕਾਰ ਪੁਤ੍ਰਾਂ ਦੇ ਸਾਹਮਣੇ ਨਿਆਉਂ ਪੂਰਬਕ ਗੁਰੂ ਹੈ। ਅਗੇ ਦੱਸਦੇ ਹਨ ਕਿ ਗੁਰੂ ਧਰਮ ਰਾਜ ਤੋਂ ਬੀ ਉਤੇ ਹੈ, ਉਹ ਜੋ ਕਰਤਾਰ ਨੂੰ ਕਹਿਣ ਸੋ ਹੋ ਜਾਣਾ ਹੋਇਆ ਪਲ ਵਿਚ। **'ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ'**।{ਬਿਲਾ:ਮ:੫ ਦੁਪਦੇ-੨੧} ਗੁਰੂ ਦੀ ਮਨਸ਼ਾ ਵਾਹਿਗੁਰੂ ਦੀ ਮਨਸ਼ਾ ਨਾਲ ਇਕ

ਸਰ ਹੁੰਦੀ ਹੈ, ਇਸ ਕਰਕੇ ਗੁਰੂ ਜੋ ਕਹਿੰਦਾ ਤੇ ਕਰਦਾ ਹੈ, ਉਹ ਵਾਹਿਗੁਰੂ ਰਜ਼ਾ ਦਾ ਹੀ ਪ੍ਰਕਾਸ਼ ਹੁੰਦਾ ਹੈ। ਇਕ ਸਰ ਹੋਈਆਂ ਤਰਬਾਂ ਵਿਚੋਂ ਕੋਈ ਬੀ ਹਿੱਲੇ ਬਾਕੀਆਂ ਦੀ ਆਵਾਜ਼ ਉਹੋ ਨਿਕਲਦੀ ਹੈ। ਐਉਂ ਗੁਰ ਅੰਗਦ ਦੀ ਸੱਚੀ ਪਾਤਸ਼ਾਹੀ ਦੀ ਦੁਹਾਈ ਫਿਰੀ, ਜੋ ਗੁਰੂ ਨਾਨਕ ਤੇ, ਅਤੇ ਉਨ੍ਹਾਂ ਤੋਂ ਉਪਰੋਂ ਸੱਚੇ ਕਰਤਾਰ ਨੇ ਕਾਇਮ ਕੀਤੀ। ਐਸੀ ਕਿ ਲਹਿਣਾ ਕੁਛ ਹੋਰ ਨਹੀਂ ਹੈ, ਨਾਨਕ ਹੀ ਮਾਨੋਂ ਕਾਂਇਆਂ ਪਲਟਕੇ ਆ ਬੈਠਾ ਹੈ। ਉਸੇ ਦਾ ਪ੍ਰਤੱਖ ਪ੍ਰਤਾਪ ਇਹ ਹੈ ਕਿ ਉਸੇ ਤਰ੍ਹਾਂ ਸਿਖੀ ਦੁਆਰੇ ਖੜੀ ਹੈ, ਸੇਵਾ ਕਰ ਰਹੀ ਹੈ। ਸੇਵਾ ਦੀ ਗੁਰੂ ਨੂੰ ਲੋੜ ਨਹੀਂ ਹੈ, ਜਨਮ ਜਨਮ ਦੀ ਮੈਲ ਜੋ ਉਨ੍ਹਾਂ ਦੇ ਮਨ ਨੂੰ ਲਗੀ ਹੋਈ ਹੈ, ਉਸ ਮੈਲ ਦਾ ਸੇਵਾ ਨਾਲ ਮਸਕਲਾ ਹੋ ਰਿਹਾ ਹੈ। ਜਿਸ ਤਰ੍ਹਾਂ ਲੋਹੇ ਦਾ ਜੰਗਾਲ ਮਸਕਲੇ ਨਾਲ ਲਹਿੰਦਾ ਹੈ, ਇਸੇ ਤਰ੍ਹਾਂ ਮਨ ਦੀ ਮੈਲ ਸੇਵਾ ਦੇ ਮਸਕਲੇ ਨਾਲ ਉਤਰਦੀ ਹੈ। ਤੇ ਜੋ ਸਾਫ਼ ਦਿਲ ਹਨ, ਫਕੀਰ ਸਾਧੂ ਹਨ, ਜਿਨ੍ਹਾਂ ਦੀ ਮੈਲ ਕੁਛ ਉਤਰ ਚੁਕੀ ਹੈ ਓਹ ਵਾਹਿਗੁਰੂ ਨਾਮ ਵਿਚ ਲਾਲ ਗੁਲਾਲ (ਆਨੰਦ) ਹੋ ਰਹੇ ਹਨ। ਅਰਥਾਤ ਜਿਨ੍ਹਾਂ ਦੀ **'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ'**{ਸੁਖਮਨੀ} ਵਾਲੀ ਅਵਸਥਾ ਹੋ ਚੁਕੀ ਹੈ। ਉਨ੍ਹਾਂ ਨੂੰ **'ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ'**{ਸੁਖਮਨੀ} ਦੀ ਅਵਸਥਾ ਪ੍ਰਾਪਤ ਹੋ ਰਹੀ ਹੈ।

ਇਹ ਤਾਂ ਰੂਹਾਨੀ ਦਾਤ ਗੁਰੂ ਜੀ ਦੇ ਰਹੇ ਹਨ। ਉਧਰ ਉਨ੍ਹਾਂ ਦੀ ਅਰਧ ਸਰੀਰੀ ਸੇਵਕਾ ਵਲੋਂ ਆਈ ਮਾਯਾ ਨੂੰ ਲੰਗਰ ਤੇ ਖਰਚ ਕਰ ਰਹੀ ਹੈ। ਬਹੁਤੀ ਛਾਉਂ ਪਤ੍ਰਾਲੀ ਤੋਂ ਮਤਲਬ ਹੈ ਕਿ ਮਾਤਾ ਦਾ ਸਲੂਕ ਸੰਘਣੀ ਛਾਂ ਵਾਂਙੂ ਹੈ। ਜਿਕੂੰ ਅਤਿਥਿ ਨੂੰ ਸੰਘਣੀ ਛਾਂ ਸੁਖ ਦੇਂਦੀ ਹੈ। ਇਸੇ ਤਰ੍ਹਾਂ ਜਗਜਾਸੂਆਂ, ਸਿਖਾਂ, ਦਰਵੇਸ਼ਾਂ ਨੂੰ ਜੋ ਗੁਰੂ ਜੀ ਦੀ ਸਿੱਖਜਾ ਲਈ ਆਉਂਦੇ ਹਨ, ਮਾਤਾ 'ਖੀਵੀ' ਦੀ ਮੇਹਰ ਲੰਗਰ, ਵਸਤ੍ਰ ਆਦਿ ਦੇ ਸਾਰੇ ਸੁਖ ਦੇਂਦੀ ਹੈ। ਲੰਗਰ ਬੀ ਮਾਤਾ ਕੱਚੀ ਦਾਲ ਤੇ ਕੱਚੀ ਰੋਟੀ ਦਾ ਨਹੀਂ ਦੇਂਦੀ, ਪਰ ਆਤਮ ਅਭਜਾਸੀਆਂ ਦੇ ਸਰੀਰ ਦੇ ਯਥਾ ਅਧਿਕਾਰ ਖੀਰ ਅਰ ਘਿਉ ਥਿੰਧੇ ਵਾਲੀ, ਤਰੇਤ ਦੇਣ ਵਾਲੀ ਖੀਰ ਆਦਿਕ ਪਦਾਰਥ, ਜਿਨ੍ਹਾਂ ਵਿਚ ਮਾਤਾ ਦੇ ਪਵਿਤ੍ਰ ਹਥਾਂ ਕਰਕੇ ਅੰਮ੍ਰਿਤ ਰਸ ਪੈ ਜਾਂਦਾ ਹੈ, ਦਾਨ ਕਰਦੀ ਹੈ। ਖੀਰ ਘਿਆਲੀ ਦਾ ਮਤਲਬ ਇਹ ਨਹੀਂ ਕਿ ਖਾਣ ਵਾਲਿਆਂ ਨੂੰ ਰਸਾਂਕਸਾਂ ਦਾ ਭੋਜਨ ਮਿਲਦਾ ਹੈ, ਪਰ ਇਹ ਕਿ ਨਾਮ ਜਪਣ ਵਾਲੇ ਤੇ ਅਭਜਾਸੀਆਂ ਨੂੰ ਤਰੇਤ, ਦੁਧ, ਚਾਉਲ ਆਦਿਕ ਜੈਸੇ ਪਦਾਰਥਾਂ ਦੀ ਯੋਗਤਾ ਜਾਣਦੀ ਹੈ ਤੇ ਦੇਂਦੀ ਹੈ, ਮੂਰਖ ਤਜਾਗੀਆਂ ਵਾਂਙੂ, ਬਿੱਲ, ਸੰਗਰੀ, ਸੁਕੀ ਰੋਟੀ ਦੇਕੇ ਖੁਸ਼ਕੀ ਗਰਮੀ ਬਵਾਸੀਰਾਂ ਤੇ ਹੋਰ ਰੋਗਾਂ ਨਾਲ ਤਬਾਹ ਨਹੀਂ ਹੋਣ ਦੇਂਦੀ। ਜਿਕੂੰ ਚੰਗੇ ਪੜ੍ਹਦੇ ਬਾਲ ਨੂੰ ਮਾਂ ਪਜਾਰ ਕਰਦੀ ਹੈ ਤੇ ਦੁੱਧ ਘਿਉ ਦਾ ਫ਼ਿਕਰ ਰਖਦੀ ਹੈ, ਇਸ ਤਰ੍ਹਾਂ ਅਭਜਾਸੀਆਂ ਤੇ ਨਾਮ ਰੱਤਿਆਂ ਦੇ ਭੋਜਨ ਦਾ ਮਾਤਾ ਫ਼ਿਕਰ ਰਖਦੀ ਹੈ। ਨਾਮ ਜਪਣ ਵਾਲੇ ਨੂੰ ਬਹੁਤ ਦਰ ਤੇ ਸੁਥਰੇ ਭੋਜਨਾਂ ਦੀ ਲੋੜ ਹੁੰਦੀ ਹੈ।

ਦੁਨੀਆਂ ਵਿਚ ਸੁਖ ਤੇ ਦੀਨ ਵਿਚ ਆਨੰਦ ਪ੍ਰਾਪਤ ਕਰਕੇ ਗੁਰੂ ਦੇ ਸਿਖਾਂ ਦੇ ਮੁਖ ਦੁਹੀਂ ਜਹਾਨੀਂ ਉਜਲੇ ਹਨ ਤੇ ਮਨਮੁਖ ਸ਼ਰਮਿੰਦੇ ਹੋ ਰਹੇ ਹਨ। ਧੰਨ ਮਾਤਾ, ਧੰਨ ਮਾਤਾ ਜੀ ਦੇ ਪਤੀ ਸ੍ਰੀ ਗੁਰੂ ਅੰਗਦ ਜੀ ਸ੍ਰਿਸ਼ਟੀ ਦਾ ਉਧਾਰ ਕਰਨ ਵਾਲੇ ਤੇ ਧੰਨ ਗੁਰੂ ਕੇ ਸਿਖ!

{ਚੌਥੀ ਪਉੜੀ}

ਇਹ ਪਉੜੀ ਪੜ੍ਹਕੇ ਫੇਰ ਅਸ਼ਟਾਂਗ ਡੰਡੌਤ ਕੀਤੀ। ਸ੍ਰੀ ਗੁਰੂ ਜੀ ਅਜੇ ਉਸੇ ਤਰ੍ਹਾਂ ਨੇਤ੍ਰ ਮੁੰਦੇ ਸਮਾਧੀ ਵਿਚ ਲਿਵਲੀਨ ਬਿਰਾਜ ਰਹੇ ਸਨ। ਦੀਵਾਨ ਸਾਰਾ ਬੀ ਉਸੇ ਤਰ੍ਹਾਂ ਲਿਵ ਦੀ ਮੂਰਤ ਧਾਰੀ ਬੈਠਾ ਸੀ ਕਿ ਦੁਹਾਂ ਵੀਰਾਂ ਨੇ ਅਦਬ ਨਾਲ ਉੱਠਕੇ ਫੇਰ ਉਸੇ ਰਾਗ ਵਿਚ ਚੌਥੀ ਪੌੜੀ ਗਾਇਨ ਕੀਤੀ:-

**ਮੂਲ**

**ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥ ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥ ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥ ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ ॥ ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥**

**ਅਰਥ**

(ਗੁਰੂ ਨਾਨਕ ਨੇ ਲਹਿਣੇ ਅਗੇ ਮੱਥਾ ਟੇਕਕੇ) ਪੁਠੇ ਪਾਸੇ ਗੰਗਾ ਵਹਾ ਦਿਤੀ ਹੈ, ਦੁਨੀਆਂ ਆਖਦੀ ਹੈ (ਹੈਂ! ਇਹ) ਕੀਹ ਕੀਤਾ ਨੇ? (ਗੁਰੂ) ਨਾਨਕ ਈਸ਼੍ਵਰ (ਹਨ ਅਤੇ) ਜਗਤ ਦੇ ਸੁਆਮੀ ਹਨ, (ਉਨ੍ਹਾਂ ਨੇ ਦੁਨੀਆਂ ਦੀ) ਹਦ ਤੋਂ ਉਚੇ ਵਾਕ ਉਚਾਰੇ ਹਨ। ਪਰਬਤ ਨੂੰ ਮਧਾਣਾ ਬਣਾ ਕੇ ਬਾਸਕ (ਨਾਗ) ਦਾ ਨੇਤ੍ਰਾ (ਘੱਤਕੇ) ਸ਼ਬਦ ਨੂੰ ਰਿੜਕ ਸਿਟਿਓ ਨੇ। ਚੌਦਾਂ ਰਤਨ ਕਢਿਓ ਨੇ (ਤੇ ਉਨ੍ਹਾਂ ਨੂੰ) ਵਰਤਨ ਵਿਚ ਲਿਆਕੇ ਸੰਸਾਰ ਨੂੰ ਪ੍ਰਕਾਸ਼ਤ ਕੀਤੋ ਨੇ। ਜਿਨ੍ਹਾਂ (ਗੁਰੂ ਨਾਨਕ ਨੇ) ਐਡੇ ਵਡੇ ਪਿੰਡ (ਲਹਿਣੇ ਨੂੰ) ਪਰਖਿਓ ਨੇ (ਉਨ੍ਹਾਂ ਨੇ) ਆਹ ਕੁਦਰਤ (ਪਰਤੱਖ) ਦਿਖਾਈ (ਕਿ) ਲਹਿਣੇ ਦੇ ਸਿਰ ਤੇ ਛਤ੍ਰ ਧਰ ਦਿਤੋਨੇ ਤੇ ਅਸਮਾਨ ਤੀਕ ਉਸ ਦੀ ਵਡਿਆਈ ਪਹੁੰਚਾਈਓਨੇ। (ਗੁਰੂ) ਨਾਨਕ (ਨੇ ਅਪਣੀ) ਜੋਤ (ਗੁਰੂ ਅੰਗਦ) ਦੀ ਜੋਤ ਵਿਚ ਸਮਾ ਦਿਤੀ, ਆਪ ਆਪਣੇ ਆਪ ਨਾਲ ਸਮਾਈ ਪਾਈਓਨੇ। ਸਿਖਾਂ ਤੇ ਪੁਤ੍ਰਾਂ ਨੂੰ ਪਰਖ ਕੇ ਹੇ ਸਾਰੀ ਉੱਮਤ! ਦੇਖੋ ਜੋ ਕੀਤੋ ਨੇ: ਜਦੋਂ ਸੋਧ ਲਿਓਸੁ ਤਾਂ ਲਹਿਣੇ ਨੂੰ ਟਿੱਕਿਓ ਨੇ॥੪॥

**ਪਦਾਰਥ**—ਹੋਰਿਓ=ਹੋਰ ਹੋਰ ਪਾਸੇ ਨੂੰ, ਜਿਸ ਪਾਸਿਓਂ ਆਈ ਹੇ ਉਧਰ ਨੂੰ। ਕਿਕਿਓਨੁ=ਕੀਹ ਕੀਤੋ ਨੇ? ਉਚਹਦੀ=ਹਦੋਂ ਉਚਾ। ਵੈਣ=ਵਚਨ। ਵਿਰਿਕਿਓਨੁ=ਆਖਿਓ ਨੇ। ਕਰਿ=ਵਰਤਣ ਵਿਚ ਲਿਆਕੇ। ਆਵਾਗਉਣੁ=ਸੰਸਾਰ। ਚਿਣਕਿਓਨੁ=ਠਣਕਾਕੇ ਵੇਖਣਾ, ਪਰਖਣਾ। ਜੋ ਸ਼ੈ ਅਵਾਜ਼ ਤੋਂ ਪਛਾਣੀ ਜਾਂਦੀ ਹੈ ਉਸ ਨੂੰ ਠਣਕਾਕੇ ਪਰਖੀਦਾ ਹੈ। ਕਿਆੜਾ=ਗਿੱਚੀ ਦਾ ਉਪਰਲਾ ਭਾਗ (ਜਿਥੇ ਕੰਗ੍ਰੋੜ ਤੋਂ ਐਅਸਾਬਾਂ ਦਾ ਨਖ਼ਾਅ (ਹਰਾਮ ਮਗਜ਼) ਦਾ ਸੰਜੋਗ ਹੈ। ਇਥੋਂ ਹੀ ਯੋਗੀਆਂ ਦਾ ਇੜਾ ਪਿੰਗਲਾ ਸੁਖਮਨਾ ਦਸਮ ਦੁਆਰ ਨੂੰ ਖੁਲ੍ਹਦੇ ਹਨ, ਸੁਰਤ ਜਦ ਚੜ੍ਹਦੀ ਹੈ ਤਾਂ ਚਿਹਰਾ ਕੱਸਿਆ ਜਾਂਦਾ ਤੇ ਹੰਕਾਰੀ ਆਦਮੀ ਵਾਂਙੂ ਉਚਾ ਅਸਮਾਨ ਰੂਪ ਹੋ ਜਾਂਦਾ ਹੈ ਤੇ ਧੌਣ ਦਾ ਉਪਰਲਾ ਭਾਗ ਕੱਸਿਆ ਜਾਂਦਾ ਹੈ। ਆਮ ਮੁਹਾਵਰੇ ਵਿਚ ਗਿੱਚੀ ਉੱਚੀ ਹੋਣੀ (ਗਰਦਨ ਫਰਾਜ਼ੀ) ਉਚੇ ਹੋਣ ਦਾ ਨਾਉਂ ਹੈ। ਜਦ ਗੁਰੂ ਨੇ ਮੱਥਾ ਟੇਕਿਆ ਤਾਂ ਲਹਿਣੇ ਦੀ ਵਡਿਆਈ ਅਸਮਾਨਾਂ ਤਕ ਉਚੀ ਹੋ ਗਈ। ਮਿਕਿਓਨੁ=ਮਿਲ ਗਏ, ਇਕ 'ਮਿਕ ਹੋਣਾ'। ਇਸ 'ਮਿਕ' ਦਾ 'ਮਿਕਿਓਸੁ' ਡੋਮ ਭਾਸ਼ਾ ਹੈ, ਮਿਲ ਗਏ ਨੇ। ਜਿਕਿਓਨੁ=ਜੋ ਕੀਤੋ ਨੇ।

**ਭਾਵ**—ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਜਦ ਗੱਦੀ ਦਿਤੀ ਹੈ, ਤਾਂ ਮੱਥਾ ਟੇਕਿਆ ਹੈ। ਇਸ ਗੱਲ ਤੇ ਬਲਵੰਡ ਜੀ ਦੱਸਦੇ ਸਨ ਕਿ ਲੋਕੀਂ ਪਏ ਹੈਰਾਨ ਹੋਣ ਤੇ ਆਖਣ ਕਿ ਇਹ ਕੀ 'ਉਲਟੀ ਗੰਗਾ ਵਹਾਈ ਨੇ' ਪਰ ਉਨ੍ਹਾਂ ਨੂੰ ਕੀਹ ਪਤਾ ਸੀ ਅਸਲ ਭੇਤ ਦਾ। ਗੁਰੂ ਅੰਗਦ ਮਾਮੂਲੀ ਖੱਤ੍ਰੀ ਨਹੀਂ ਸਨ ਜਿਨ੍ਹਾਂ ਨੂੰ ਨਾਨਕ ਗੁਰੂ ਈਸ਼੍ਵਰ, ਜਗਨ ਨਾਥ ਨੇ ਜੀਵ ਜਾਣਕੇ ਮੱਥਾ ਟੇਕਿਆ ਸੀ।

ਸੀ। ਲਹਿਣਾ ਧੁਰ ਤੋਂ ਅਵਤਾਰ ਸੀ। ਸੰਸਾਰ ਵਿਚ ਮਾਨੁਖ 'ਜੀਵਨ' ਤਬਾਹ ਹੋ ਚੁਕਾ ਸੀ। ਜੀਅ ਕੇ ਦਾਤੇ 'ਗੁਰੂ' ਦੀ ਥੁੜ ਸੀ ਤੇ ਉਧਰ 'ਪੂਰਨ ਸਿਖ' ਦੀ ਥੁੜ ਸੀ। ਨਾਨਕ 'ਗੁਰੂ' ਦਾ ਤੇ ਲਹਿਣਾ 'ਸਿਖ' ਦਾ ਸੰਪੂਰਨ ਆਦਰਸ਼ ਬਣਕੇ ਸੰਸਾਰ ਲਈ ਕਰਨੀ ਦੱਸਣ ਨੂੰ ਆਏ ਸਨ। ਗੁਰੂ ਨਾਨਕ ਜੀ ਜਾਣਦੇ ਸਨ ਕਿ ਲਹਿਣਾ ਜੋਤਿ ਹੀ ਹੈ। ਤਦੇ ਹੀ ਪਹਿਲੇ ਦਿਨ ਆਖ ਦਿਤਾ ਸਾਨੇ ਕਿ **'ਆ ਭਾਈ ਲਹਿਣਾ ਤੂੰ ਸਾਥੋਂ ਲਹਿਣਾ ਤੇ ਅਸਾਂ ਤੇਰਾ ਦੇਣਾ'**। ਇਸ ਭੇਤ ਦਾ ਇਸ ਪਉੜੀ ਵਿਚ ਹਾਲ ਖੁਲ੍ਹਦਾ ਹੈ। ਜਿਸ ਵੇਲੇ ਦੱਸਦੇ ਹਨ ਕਿ **'ਜੋਤਿ ਸਮਾਣੀ ਜੋਤਿ ਮਾਹਿ'** ਗੁਰੂ ਨਾਨਕ ਦੀ 'ਗੁਰਤਾ ਰੂਪ ਜੋਤਿ' ਲਹਿਣੇ ਦੀ 'ਗੁਰਤਾ ਰੂਪ' ਜੋਤਿ ਵਿਚ ਸਮਾਕੇ ਇਕ ਮਿਕ ਹੋ ਗਈ। ਸਜਾਤੀ ਸਜਾਤੀ ਵਿਚ ਸਮਾਉਂਦਾ ਹੈ, ਵਿਜਾਤੀ ਸਜਾਤੀ ਵਿਚ ਨਹੀਂ ਸਮਾ ਸਕਦਾ। 'ਗੁਰੂ' ਨਾਨਕ 'ਗੁਰੂ' ਅੰਗਦ ਵਿਚ ਸਮਾ ਗਿਆ। ਲਹਿਣੇ ਨੂੰ ਖ਼ਿਤਾਬ ਬੀ 'ਅੰਗਦ' ਦਾ ਮਿਲਿਆ, ਇਸੇ ਕਾਰਣ ਕਰਕੇ ਫੇਰ ਲਹਿਣੇ ਨੂੰ 'ਐਵਡ ਪਿੰਡ' ਨਾ ਆਖਦੇ। ਮੱਥਾ ਟੇਕਿਆ ਤਾਂ 'ਜੋਤਿ' ਅਗੇ ਜਦ ਇਹ 'ਜੋਤਿ' (ਗੁਰੂ ਅੰਗਦ) ਸਿਖੀ ਦਾ ਆਦਰਸ਼ ਸੰਸਾਰ ਲਈ ਕਾਇਮ ਕਰ ਚੁਕੀ ਤਾਂ ਗੁਰਜਾਈ ਦਾ ਆਦਰਸ਼ ਕਾਇਮ ਕਰਨ ਲਈ ਨਾਨਕ ਦੀ ਥਾਂ ਨਾਨਕ ਹੋਕੇ ਕੰਮ ਕਰਨ ਲਈ ਆਗਜਾ ਆ ਗਈ। ਬਾਕੀ ਰਹੀ ਇਹ ਗਲ ਕਿ ਲਹਿਣਾ ਜੀ ਗੁਰੂ ਨਾਨਕ ਨੂੰ ਮਿਲਨ ਤੋਂ ਪਹਿਲੇ ਹਨੇਰੇ ਵਿਚ ਕਿਉਂ ਰਹੇ? ਇਸ ਦਾ ਕਾਰਣ ਇਕ ਆਤਮ ਭੇਤ ਹੈ; ਜੋ ਇਕ ਦ੍ਰਿਸ਼ਟਾਂਤ ਨਾਲ ਸਮਝ ਗੋਚਰਾ ਹੋ ਜਾਂਦਾ ਹੈ। ਜਦੋਂ ਮੂਰਤਾਂ ਦਾ ਰਾਤ ਨੂੰ ਉਹ ਤਮਾਸ਼ਾ ਕਰਦੇ ਹਨ, ਜੋ ਜਾਦੂ ਦੀ ਲਾਲਟੈਣ ਤੋਂ ਕਰਦੇ ਹਨ ਕਿ ਇਕ ਨਿੱਕੇ ਜਿਹੇ ਸ਼ੀਸ਼ੇ ਥਾਣੀਂ ਚੱਦਰ ਉੱਤੇ ਪ੍ਰਤਿਬਿੰਬ ਪੈਕੇ ਵੱਡੀਆਂ ਵੱਡੀਆਂ ਮੂਰਤਾਂ ਦਿਸਦੀਆਂ ਹਨ, ਤਦੋਂ ਸਾਰਾ ਚਾਨਣ ਬੁਝਾ ਦਿਤਾ ਜਾਂਦਾ ਹੈ, ਹਨੇਰੇ ਕੀਤੇ ਬਿਨਾਂ ਉਹ ਖੇਲ ਹੋ ਨਹੀਂ ਸਕਦਾ। ਨਾਨਕ 'ਪੂਰਨ ਗੁਰ ਅਵਤਾਰ' ਪੂਰੀ ਰੋਸ਼ਨੀ ਵਿਚ ਰਹਿਕੇ ਆਪਣਾ ਗੁਰਜਾਈ ਦਾ ਆਦਰਸ਼ ਦਿਖਾ ਸਕਦਾ ਸੀ, ਤੇ ਲਹਿਣਾ 'ਪੂਰਨ ਗੁਰ ਅਵਤਾਰ' ਇਕ ਖਾਸ ਸਮੇਂ ਤਾਈਂ ਆਰਜ਼ੀ ਹਨੇਰੇ ਵਿਚ ਰਹਿਕੇ ਆਪਣੀ ਪੂਰਨ ਸਿੱਖੀ ਦਾ ਆਦਰਸ਼ ਦਿਖਾ ਸਕਦਾ ਸੀ। ਹੁਣ ਸੰਸਾ ਇਹ ਹੈ ਕਿ ਫੇਰ ਗੁਰੂ ਨਾਨਕ ਜੀ ਨੂੰ ਲਹਿਣੇ ਤਾਈਂ (ਸੋਧਣ, ਘੋਖਣ, ਠਿਣਕਾਉਣ, ਕੌਲ ਪਲਵਾਉਣ, ਪੀੜਨ ਤੇ ਜੋਖਣ) ਪਰਖਣ ਦੀ ਕੀਹ ਲੋੜ ਸੀ? ਉਹ ਤਾਂ ਜਾਣਦੇ ਸਨ ਕਿ ਇਹ ਜੋਤਿ ਹੈ। ਇਹ ਧੁਰ ਦਾ ਟਿੱਕਾ ਹੈ। ਮੈਂ ਕਹਿ ਚੁਕਾ ਹਾਂ ਮੈਂ ਤੇਰਾ ਦੇਣਾ ਹੈ। ਇਸ ਦਾ ਕਾਰਣ ਇਹ ਹੈ ਕਿ ਸਿੱਖ ਦਾ ਆਦਰਸ਼ ਸੰਪੂਰਨ ਕਿਸ ਤਰ੍ਹਾਂ ਪ੍ਰਤੱਖ ਹੋਕੇ ਦਿੱਸੇ ਜਦ ਤਕ ਕਿ ਸਿਖ ਅਜ਼ਮਾਇਸ਼ (ਪਰਤਾਵੇ) ਵਿਚ ਪੂਰਾ ਨਾ ਨਿਕਲੇ। ਜੇ ਪਰਤਾਵਾ ਨਾ ਕੀਤਾ ਜਾਵੇ ਤਾਂ ਪਰਤੱਖ ਸੰਸਾਰ ਵਿਚ ਕਿਸ ਤਰ੍ਹਾਂ ਸਿੱਧ ਹੋਵੇ ਕਿ ਸਿਖੀ ਦੀ ਇਹ ਪੂਰਨ ਆਦਰਸ਼ਕ ਦਸ਼ਾ ਹੈ ਜੋ ਗਿਰਾਉ ਨਾ ਖਾ ਸੱਕੇ ਤੇ ਸਭ ਤੋਂ ਉੱਚੀ ਹੋਵੇ। ਉੱਚੀ ਉਹੋ ਹੈ ਜੋ ਸਭੇ ਰੋਕਣ ਵਾਲੀਆਂ ਰੋਕਾਂ ਤੋਂ ਨਿਕਲ ਕੇ ਉਪਰ ਚੜ੍ਹ ਜਾਵੇ। ਇਸ ਲਈ ਰੋਕ ਪਾਕੇ ਉਸ ਦੇ ਚੜ੍ਹਨ ਦੇ ਬਲ ਦਾ ਪਰਖਣਾਂ, ਅਜ਼ਮਾਯਸ਼ ਨਹੀਂ ਸਗੋਂ ਉਸ ਨੂੰ ਉਸ ਦੇ ਆਦਰਸ਼ ਤੇ ਪਹੁੰਚਾਣਾ ਹੈ। ਇਸ ਲਈ ਗੁਰ ਨਾਨਕ ਨੇ ਸੋਧਿਆ, ਘੋਖਿਆ, ਪਰਖਿਆ, ਅਰ ਇਸ ਤਰ੍ਹਾਂ ਸਿੱਖ ਤੋਂ ਖ਼ਾਲੀ ਸੰਸਾਰ ਵਿਚ ਆਦਰਸ਼ ਕਾਇਮ ਹੋ ਗਿਆ ਕਿ ਸਿਖੀ ਦਾ ਪੂਰਾ ਨਮੂਨਾ ਜੋ ਹੋ ਸਕਦਾ ਹੈ ਤਾਂ ਲਹਿਣਾ ਜੀ ਹੋ ਸਕਦਾ ਹੈ, ਇਨ੍ਹਾਂ ਦੇ ਨਮੂਨੇ ਨੂੰ ਅਪਣਾ ਨਿਸ਼ਾਨਾ ਬਨਾ ਕੇ ਸਿੱਖੀ ਦੇ ਪੰਥ ਉੱਤੇ ਟੁਰਨਾ ਲੋੜੀਏ। ਐਉਂ ਪਰਖਣਾ, ਉਸ ਆਦਰਸ਼ ਦਾ ਜ਼ਰੂਰੀ ਹਿੱਸਾ ਸੀ।

'ਗੁਰੂ' 'ਸਿਖ' ਦੇ ਮੁਕੰਮਲ ਆਦਰਸ਼ ਲਈ ਵੱਖੋ ਵਖਰੇ ਕੰਮਾਂ ਲਈ ਦੋਵੇਂ ਇਕ ਜੋਤਿ ਵਿਚੋਂ 'ਕਾਰਕ' ਹੋਕੇ ਆਏ ਸਨ। ਅਰ ਦਸੋ ਗੁਰੂ ਇਕ ਰੂਪ, ਇਕ ਜੋਤਿ, ਇਕ ਰੰਗ, ਪੂਰਨ ਗੁਰ ਅਵਤਾਰ ਸਨ। ਇਸੇ ਕਰਕੇ ਦਸਵੇਂ ਗੁਰੂ ਜੀ ਨੇ ਕਿਹਾ ਹੈ।

"ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥
ਜਿਨ ਜਾਨਾ ਤਿਨਹੀ ਸਿਧਿ ਪਾਈ॥ ਬਿਨ ਸਮਝੇ ਸਿਧਿ ਹਾਥ ਨ ਆਈ॥"

{ਬਚਿਤ੍ਰ ਨਾਟਕ}

ਇਸ ਭੇਤ ਨੂੰ ਲੋਕ ਨਾ ਜਾਣਕੇ ਆਖਦੇ ਸਨ: ਗੁਰੂ ਨਾਨਕ ਨੇ ਕੀਹ ਕੀਤਾ? ਉਹ ਜੋ ਕਹਿੰਦਾ ਹੁੰਦਾ ਸੀ ਕਿ ਦੂਸਰਾ ਨਜ਼ਰ ਨਹੀਂ ਆਉਂਦਾ ਜਿਸ ਅੱਗੇ ਮੈਂ ਝੁਕਾਂ, ਉਹ ਲਹਿਣੇ ਅੱਗੇ ਕਿਉਂ ਝੁਕਿਆ? **'ਜਾਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ'**{ਸੂਹੀ: ਮ: ੧-੩} ਦੀ ਉੱਚੀ ਨਦਰ ਵਾਲੇ ਗੁਰ ਨਾਨਕ ਨੇ, ਜਿਨ੍ਹਾਂ ਨੂੰ ਸਦਾ ਹੀ ਮਹੱਲ ਹਦੂਰ ਸੀ, ਜਿਨ੍ਹਾਂ ਨੇ ਦੂਸਰੇ ਅਗੇ ਮੱਥਾ ਕਦੇ ਨਹੀਂ ਟੇਕਿਆ, ਲਹਿਣੇ ਅਗੇ ਕਿਉਂ ਟੇਕਿਆ? ਪਰ ਗੁਰ ਨਾਨਕ ਨੇ ਤਾਂ ਗੁਰਤਾ ਦੀ ਜੋਤਿ ਅੱਗੇ, ਜੋ ਧੁਰ ਤੋਂ ਪਹਿਲੇ 'ਸਿੱਖੀ' ਦਾ ਆਦਰਸ਼ ਕਾਇਮ ਕਰਕੇ ਫੇਰ ਗੁਰਤਾ ਦੇ ਆਦਰਸ਼ ਪਰ ਆ ਖੜੋਣ ਲਈ ਭੇਜੀ ਗਈ ਸੀ, ਮੱਥਾ ਟੇਕਿਆ ਹੈ। ਤਦ ਦੱਸਦੇ ਹਨ ਜਿੰਨਾ ਚਿਰ ਲਹਿਣਾ ਸਿੱਖੀ ਦੇ ਆਦਰਸ਼ ਨੂੰ ਦਿਖਾਲਦਾ ਸੀ ਟਿੱਕਿਆ ਨਹੀਂ, ਜਦ ਉਸ ਆਦਰਸ਼ ਨੂੰ ਕਾਇਮ ਕਰ ਚੁਕਾ, ਤਦ ਹੇ ਉੱਮਤ ਜੀ! ਦੇਖੋ ਗੁਰੂ ਨਾਨਕ ਨੇ ਕੀਹ ਕੀਤਾ? ਜਦੋਂ ਸੋਧ ਲਿਓਸੁ ਕਿ ਸਿੱਖੀ ਸੰਪੂਰਨ ਹੋ ਗਈ, ਤਦ ਝਟ ਗੁਰਤਾ ਤੇ ਟਿਕਿਓਸੁ, ਤਾਂ ਝੱਟ ਉਲਟੀ ਗੰਗ ਵਹਾਈਓ, ਅਰਥਾਤ 'ਗੁਰ ਦੀ ਜੋਤਿ ਨਿਰੰਜਨੀ' ਅੱਗੇ ਮੱਥਾ ਟੇਕਿਓਸੁ। ਇਹ ਉਲਟੀ ਗੰਗਾ ਨਹੀਂ ਸੀ, ਇਹ ਤਾਂ **'ਕੁਦਰਤਿ ਅਹਿ ਵੇਖਾਲੀਅਨੁ'** ਸੀ। ਜਿਸ ਨੇ ਐਡਾ ਵੱਡਾ ਪਿੰਡ ਜੋ ਜੋਤਿ ਨਿਰੰਜਨੀ ਦਾ ਹਰਮੰਦਰ ਸੀ, ਉਸ ਨੂੰ ਜਦ ਠਿਣਕਾ ਕੇ ਪਰਖਿਓਸੁ ਤਾਂ ਪੂਰਨ ਸਿਖ ਸਿਧ ਕੀਤੋਸੁ, ਜਦ ਪਰਖਿਓਸੁ ਤਾਂ ਕੁਦਰਤ ਕੀਹ ਦਿਖਾਈਓਸੁ ਕਿ ਗੁਰਤਾ ਦਾ ਛਤ੍ਰ ਸਿਰ ਤੇ ਧਰ ਦਿਤੋਸੁ, ਤੇ ਆਪ ਮੱਥਾ ਟੇਕਿਓਸੁ ਤੇ ਐਸਾ ਕਰਨ ਨਾਲ ਲਹਿਣੇ ਦੀ ਵਡਿਆਈ ਆਕਾਸ਼ਾਂ ਤੀਕ ਉੱਚੀ ਕਰ ਦਿਤੀਓਸੁ। ਚੌਦਾਂ ਰਤਨ ਜੋ ਏਸ ਪਉੜੀ ਵਿਚ ਦੱਸੇ ਹਨ, ਉਨ੍ਹਾਂ ਦਾ ਜ਼ਿਕਰ ਤੇ ਕੁਛ ਗੇਣਤੀ ਛੇਵੀਂ ਪਉੜੀ ਵਿਚ ਫੇਰ ਅਗੇ ਬੀ ਦੱਸਣਗੇ।

{ਪੰਜਵੀਂ ਪਉੜੀ}

ਚਉਥੀ ਪਉੜੀ ਗਾਉਂਕੇ ਮਥਾ ਟੇਕਿਆ ਤੇ ਫੇਰ ਦੁਹਾਂ ਨੇ ਪੰਜਵੀਂ ਪਉੜੀ ਗਾਇਨ ਕੀਤੀ:-

| ਮੂਲ | ਅਰਥ |
|---|---|
| **ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥ ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥ ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥ ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ** | ਫੇਰੂ ਦੇ ਪੁਤਰ ਸਤਿਗੁਰੂ (ਅੰਗਦ) ਨੇ ਫੇਰ ਖਡੂਰ (ਨਾਮੇ ਪਿੰਡ) ਵਸਾਇਆ। ਜਪ, ਤਪ, ਸੰਜਮ ਤੇ ਹੰਕਾਰ ਦਾ ਤਜਾਗ ਤੇਰੇ ਨਾਲ ਹਨ*। ਲੋਭ ਆਦਮੀਆਂ ਨੂੰ ਨਾਸ ਕਰਦਾ ਹੈ, ਜਿਸ ਤਰ੍ਹਾਂ ਪਾਣੀ ਨੂੰ ਬੂਰ (ਨਾਸ਼ ਕਰਦਾ ਹੈ)। (ਪਰ) ਗੁਰੂ ਦੀ ਦਰਗਾਹ ਵਿਚ ਕੁਦਰਤੀ ਨੂਰ ਵਰ੍ਹਦਾ ਹੈ। ਜਿਸ ਦਾ ਅੰਤ ਨਹੀਂ ਪਾਇਆ ਜਾਂਦਾ, ਤੂੰ ਉਹ ਸੀਤਲ (ਸਮੁੰਦਰ) ਹੈਂ। ਨਾਮ ਦਾ ਖਜ਼ਾਨਾ (ਜੋ ਅਸਲ ਨੌਨਿਧ ਹੈ) ਤੇਰੇ ਵਿਚ ਭਰਪੂਰ ਹੈ। |

* ਏਸ ਦਾ ਇਹ ਅਰਥ ਬੀ ਕਰਦੇ ਹਨ 'ਹੋਰੁ ਮੁਚ ਗਰੂਰ'= ਹੋਰਨਾਂ ਨਾਲ ਬਹੁਤਾ ਹੰਕਾਰ ਵਸਦਾ ਹੈ।

| | |
|---|---|
| **ਭਰਪੂਰੁ ॥ ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥** | ਜੋ ਤੇਰੀ ਨਿੰਦਿਆ ਕਰੇ ਸੋ ਚੂਰ ਹੋ ਜਾਂਦਾ ਹੈ। (ਸਾਨੂੰ) ਮਾਤ ਲੋਕ ਨੇੜੇ ਦਿਸਦਾ ਹੈ (ਪਰ) ਤੈਨੂੰ ਦੂਰ ਦੀਹਦਾ* ਹੈ। ਫੇਰੂ ਦੇ ਪੁਤਰ ਸਤਿਗੁਰੂ (ਅੰਗਦ) ਨੇ ਫੇਰ ਖਡੂਰ (ਨਾਮੇ ਪਿੰਡ) ਵਸਾਇਆ॥੫॥ |

**ਪਦਾਰਥ**—ਫੇਰੁ ਆਣਿ=ਫੇਰੂ ਦਾ ਪੁੱਤਰ। ਮੁਚੁ=(ਸੰਸਕ੍ਰਿਤ ਮੁੰਚ=ਛੁਟ ਜਾਣਾ) ਤਿਆਗਿਆ ਗਿਆ। ਗਰੂਰ=ਹੰਕਾਰ। ਹਾਥ=ਥਾਹ। 'ਹਾਥ ਨਾ ਲਭਣਾ' ਮੁਹਾਵਰਾ ਹੈ, ਡੂੰਘਾਈ ਦਾ ਪਤਾ ਨਾ ਲੱਗਾ।

**ਭਾਵ**—ਇਸ ਪਉੜੀ ਵਿਚ ਖਡੂਰ ਵਿਚ ਇਕ ਤਪੇ ਦੇ ਆਖੇ ਲੋਕਾਂ ਦਾ ਗੁਰੂ ਜੀ ਨੂੰ ਕੱਢਣਾ ਤੇ ਉਨ੍ਹਾਂ ਦਾ ਸੀਤਲ ਸੁਭਾਵ ਨਾਲ ਬਾਹਰ ਜਾ ਡੇਰੇ ਕਰਨ ਦਾ ਹਾਲ ਹੈ। ਜਦੋਂ ਲੋਕਾਂ ਨੂੰ ਆਪਣੀ ਭੁੱਲ ਮਲੂਮ ਹੋ ਗਈ ਤੇ ਉਨ੍ਹਾਂ ਨੇ ਜਾ ਬੇਨਤੀ ਕੀਤੀ ਤਾਂ ਸ਼ਾਂਤਿ ਮੂਰਤ ਸਤਿਗੁਰੂ ਜੀ ਨੇ ਫੇਰ ਖਡੂਰ ਨੂੰ ਆ ਰੌਣਕ ਬਖਸ਼ੀ। ਬਲਵੰਡ ਏਸ ਵਾਕਿਆ ਦਾ ਏਸ ਲਈ ਜ਼ਿਕਰ ਕਰਦਾ ਹੈ ਕਿ ਸਤਿਗੁਰੂ ਦਾ ਘਰ ਬੜਾ ਉੱਚਾ ਹੈ, ਬੜਾ ਕ੍ਰਿਪਾਲੂ ਹੈ, ਔਗੁਣ ਨਹੀਂ ਚਿਤਾਰਦਾ ਤੇ ਸਦਾ ਬਖਸ਼ੰਦ ਹੈ, ਇਸ ਲਈ ਅਸੀਂ ਬੀ ਭਾਵੇਂ ਹੰਕਾਰੀ ਹਾਂ, ਲੱਬ ਨਾਲ ਪੱਟੇ ਗਏ, ਨਿੰਦਾ ਕੀਤੀ ਤੇ ਚੂਰ ਹੋ ਰਹੇ ਹਾਂ, ਪਰ ਅਸੀਂ ਕੀਹ ਕਰੀਏ, ਅਸੀਂ ਜਾਣਦੇ ਹਾਂ ਕਿ ਸਾਡੇ ਵਾਂਙੂ ਇਹ ਮਾਤ ਲੋਕ ਆਪ ਨੂੰ ਨੇੜੇ ਦਿਸਦਾ ਹੈ, ਪਰ ਅਸਲ ਗਲ ਇਹ ਹੈ ਕਿ ਆਪਨੂੰ ਸਚ ਲੋਕ ਨੇੜੇ ਹੈ ਤੇ ਮਾਤ ਲੋਕ ਦੂਰ ਹੈ। ਇਸ ਲੋਕ ਦੇ ਸਾਮਾਨ ਆਪਦੀ ਨਜ਼ਰ ਹੇਠ ਨਹੀਂ ਆਉਂਦੇ, ਆਪ ਉਚੀ ਨਦਰ ਵਾਲੇ ਹੋ, ਧੀਰਜ ਤੇ ਸ਼ਾਂਤੀ ਦੇ ਸੀਤਲ ਸਰੋਵਰ ਹੋ, ਐਸਾ ਜੋ ਸਤਿਗੁਰੂ ਦਾ ਸਰੂਪ ਹੈ, ਉਸ ਤੋਂ ਸਾਡੀ ਬੀ ਬਖਸ਼ਿਸ਼ ਤੇ ਕਲਜਾਨ ਹੋਈ ਹੈ।

ਅਕਸਰ ਗਜਾਨੀ ਇਸ ਦਾ ਭਾਵ ਉਪਰ ਕਥਨ ਕੀਤਾ ਬਿਆਨ ਕਰਦੇ ਹਨ, ਪਰੰਤੂ ਇਹ ਅਪ੍ਰਸੰਗਕ ਮਾਲੂਮ ਹੁੰਦਾ ਹੈ, ਕਿਉਂਕਿ ਪਿਛਲੀਆਂ ਪਉੜੀਆਂ ਵਿਚ ਗੁਰੂ ਅੰਗਦ ਜੀ ਦੀ ਘਾਲਣਾ, ਗੁਰੂ ਨਾਨਕ ਜੀ ਦਾ ਪਰਖਣਾ, ਸੋਧਣਾ ਤੇ ਫਿਰ ਟਿੱਕਾ ਦੇਣ ਦਾ ਕਥਨ ਹੈ। ਸ੍ਰੀ ਗੁਰੂ ਅੰਗਦ ਜੀ ਦੀ ਸਿਖੀ, ਉਨ੍ਹਾਂ ਦੀ ਪਰਖ, ਉਨ੍ਹਾਂ ਦਾ ਗਦੀ ਪ੍ਰਾਪਤ ਕਰਨਾ, ਫੇਰ ਉਨ੍ਹਾਂ ਵਿਚ ਧੁਰ ਦੀ ਯੋਗਤਾ ਤੇ ਗਦੀ ਪਾਕੇ ਗੁਰੂ ਪਨੇ ਦੇ ਪ੍ਰਤਾਪ ਦੇ ਪ੍ਰਸੰਗ ਦੇ ਅਗੋਂ ਉਨ੍ਹਾਂ ਦੇ ਕਰਤਾਰ ਪੁਰ ਦੀ ਥਾਂ (ਜਿੱਥੇ ਗੁਰ ਨਾਨਕ ਜੀ ਦਾ ਆਸਨ ਸੀ) ਖਡੂਰ ਵਿਚ ਆਕੇ ਡੇਰੇ ਲਾਉਣ ਦਾ ਵਰਣਨ ਪ੍ਰਸੰਗਕ ਹੈ, ਕਿ ਜਦੋਂ ਫੇਰੂ ਦੇ ਪੁੱਤਰ ਜੀ ਨੂੰ ਗੁਰ ਤਿਲਕ ਹੋ ਗਿਆ ਤਦ ਉਨ੍ਹਾਂ ਨੇ ਖਡੂਰ ਨੂੰ ਆ ਵਸਾਇਆ। ਇਸ ਪਰ ਭਾਈ ਗੁਰਦਾਸ ਜੀ ਦੀ ਸਾਖੀ ਮਿਲਦੀ ਹੈ:-

'ਸੋ ਟਿੱਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।
ਗੁਰ ਨਾਨਕ ਹੰਦੀ ਮੁਹਰ ਹਥ ਗੁਰ ਅੰਗਦ ਦੀ ਦੋਹੀ ਫਿਰਾਈ।
ਦਿਤਾ ਛੋੜ ਕਰਤਾਰ ਪੁਰ ਬੈਠਿ ਖਡੂਰੇ ਜੋਤਿ ਜਗਾਈ।' {੧/੪੬}

'ਫੇਰਿ ਵਸਾਇਆ..........ਖਾਡੂਰ' ਦਾ ਭਾਵ ਕੇਵਲ ਇਹ ਸਪਸ਼ਟ ਹੈ ਕਿ ਗੁਰ ਨਾਨਕ ਜੀ ਦੇ ਸਚਖੰਡ ਪਯਾਨ ਮਗਰੋਂ ਗੁਰੂ ਅੰਗਦ ਜੀ ਖਡੂਰ ਆ ਵਸੇ। ਇਨ੍ਹਾਂ ਹੀ ਲਫਜ਼ਾਂ (ਪਦਾਂ) ਵਿਚ ਭਾਈ ਗੁਰਦਾਸ ਜੀ ਨੇ ਤੀਸਰੀ ਪਾਤਸ਼ਾਹੀ ਦਾ ਖਡੂਰ ਛਡਕੇ ਗੋਂਦਵਾਲ ਜਾ ਵਸਣਾ ਬੀ ਬਯਾਨ ਕੀਤਾ ਹੈ, ਯਥਾ:- 'ਫੇਰਿ ਵਸਾਇਆ ਗੋਇੰਦਵਾਲ ਅਚਰਜੁ ਖੇਲੁ ਨ ਲਖਿਆ ਜਾਈ।'{੧/੪੬}

* ਇਸ ਦਾ ਇਹ ਅਰਥ ਬੀ ਕਰਦੇ ਹਨ, ਮਾਤ ਲੋਕ ਦੇ ਵਾਸੀਆਂ ਨੂੰ ਨੇੜੇ (ਸਾਹਮਣੇ) ਦੀ ਸ਼ੈ ਦੀਹਦੀ ਹੈ, (ਛੁਦ੍ਰ ਦ੍ਰਿਸ਼ਟੀ ਹਨ) ਪਰ ਆਪ ਨੂੰ ਦੂਰ ਦੀ ਸੁਝਦੀ ਹੈ, ਆਪ ਦਿਬ ਦ੍ਰਿਸ਼ਟੀ ਹੋ, ਪਰੰਤੂ ਇਹ ਅਰਥ ਖਿਚਾਵਟ ਵਾਲਾ ਜਾਪਦਾ ਹੈ।

ਇਨ੍ਹਾਂ ਤੋਂ ਸਾਫ਼ ਹੈ ਕਿ ਇਸ ਦਾ ਅਰਥ ਗੁਰੂ ਅੰਗਦ ਜੀ ਦਾ ਕਰਤਾਰ ਪੁਰੇ ਦੀ ਥਾਂ ਖਡੂਰ ਵਿਚ ਵੱਸ ਕੇ ਭਗਤਾਂ ਦੇ ਕੰਮ ਕਰਨ ਦਾ ਕੇਵਲ ਜ਼ਿਕਰ ਹੈ।

ਇਸ ਪਉੜੀ ਵਿਚ- **'ਹੋਰੁ ਮੁਚੁ ਗਰੂਰੁ'**, **'ਲਬੁ ਵਿਣਾਹੇ ਮਾਣਸਾ'**। **'ਜਿਤੁ ਸੁ ਹਾਥ ਨ ਲਭਈ'**। **'ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ'** ਕਹਿਕੇ ਸੱਤੇ ਬਲਵੰਡ ਜੀ ਨੇ ਆਪਣੇ ਪਾਪ ਦਾ ਇਕਰਾਰ ਕੀਤਾ ਹੈ, ਤੇ ਆਪਣੇ ਫਲ ਭੁਗਤਣ ਨੂੰ ਯੋਗ ਦੰਡ ਮੰਨਿਆ ਹੈ, ਇਹ ਮੰਨ ਕੇ **'ਨੇੜੈ ਦਿਸੈ'** ਵਿਚ ਗੁਰੂ ਜੀ ਦਾ ਬ੍ਰਹਮ ਦ੍ਰਿਸ਼ਟੀ ਹੋਣਾ ਮੰਨਕੇ ਸਿਰ ਝੁਕਾਇਆ ਹੈ। **'ਤੂੰ ਓਹ ਠਰੂਰੁ'** ਵਿਚ ਗੁਰੂ ਜੀ ਦੇ ਧੀਰਜ ਖਿਮਾਂ ਦਾ ਇਕਰਾਰ ਕੀਤਾ ਹੈ।

{ਛੇਵੀਂ ਪਉੜੀ}

ਫੇਰ ਮੱਥਾ ਟੇਕਿਆ ਤੇ ਅਦਬ ਨਾਲ ਖਲੋ ਗਏ। ਜਿਸ ਵੇਲੇ ਇਹ ਤੁਕ ਆਈ ਸੀ **'ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ'** ਉਸ ਵੇਲੇ ਸ੍ਰੀ ਗੁਰੂ ਜੀ ਦੇ ਨੇਤਰ ਖੁਲੇ। ਉਧਰ ਸੰਗਤ ਬੀ ਤ੍ਰਬ੍ਹਕ ਕੇ ਤੱਕਣ ਲਗ ਗਈ। ਵਿਚਾਰੇ ਸਚ ਸਮਝ ਕੇ ਕਹਿ ਰਹੇ ਸਨ, ਨਿੰਦਾ ਕਰਕੇ ਚੂਰ ਹੋ ਚੁਕੇ ਸਨ, ਹੁਣ ਸਚ-ਮੁਚ ਉਸਤੁਤੀ ਵਿਚ ਸਨ, ਇਹੋ ਕਹਿਣਾ ਦੱਸ ਰਿਹਾ ਸੀ, ਕਿ ਉਨ੍ਹਾਂ ਦੀ ਸੁਰਤ ਨਿੰਦਾ ਦੇ ਨੁਕਤੇ ਤੋਂ ਨਿਕਲਕੇ ਉਸਤਤਿ ਦੇ ਨੁਕਤੇ ਵਿਚ ਆ ਗਈ ਹੈ। ਸ੍ਰੀ ਗੁਰੂ ਜੀ ਨੇ ਕ੍ਰਿਪਾ ਦੇ ਨੇਤਰ ਭਰਕੇ ਤੱਕਿਆ, ਉਨ੍ਹਾਂ ਦੇ ਸਰੀਰ ਦੇ ਘਾਉ ਲੋਪ ਹੋਣੇ ਸ਼ੁਰੂ ਹੋ ਗਏ। ਐਤਕੀ ਜਦ ਮੱਥਾ ਟੇਕਕੇ ਉਠੇ ਤਾਂ ਕਾਇਆ ਕੰਚਨ ਹੋ ਰਹੀ ਹੈ, ਸੁਰ ਬਦਲ ਗਈ ਹੈ, ਰੂਪ ਵੱਟ ਗਿਆ ਹੈ। ਜਿਸ ਨੇ ਨਿੰਦਾ ਕੀਤੀ ਸੀ, ਉਹ ਮਨ ਫਲ ਭੋਗ ਚੁਕਾ ਹੈ; ਚੂਰ ਹੋਕੇ ਤਕ ਚੁਕਾ ਹੈ। ਹੁਣ ਇਸ ਵੇਲੇ ਨਿੰਦਾ ਨਹੀਂ ਰਹੀ, ਕੀਰਤਿ ਤੇ ਜਸ ਅੰਦਰ ਆ ਗਿਆ ਹੈ, ਤਦ ਹੁਣ ਉਹ ਹੰਕਾਰ ਜਿਸ ਨੇ ਨਿੰਦਾ ਕਰਾਈ ਸੀ ਚੂਰ ਹੋ ਗਿਆ ਹੈ। ਹੁਣ ਸਚ ਦਿਸ ਰਿਹਾ ਹੈ, ਤਦੇ ਕਹਿ ਰਹੇ ਹਨ **'ਨੇੜੈ ਦਿਸੈ ਮਾਤਲੋਕ ਤੁਧੁ ਸੁਝੈ ਦੂਰੁ'**। ਇਸ ਵੇਲੇ ਹਉਂ ਨਿਕਲ ਚੁਕੀ ਹੈ, ਹੁਣ ਗੁਰੂ ਜੀ ਦੀ 'ਉਚੀ ਨਜ਼ਰ ਸਰਾਫੀ' ਵਾਲੀ ਦੇ ਦਰਸ਼ਨ ਹੋ ਰਹੇ ਹਨ, ਅਰ ਪਤਾ ਲਗ ਰਿਹਾ ਹੈ ਕਿ ਜਿਨ੍ਹਾਂ ਦੀ ਨਿੰਦਾ ਕੀਤੀ ਸੀ, ਜਿਨ੍ਹਾਂ ਨੂੰ ਮਾਇਆ ਦੇ ਲੋਭੀ ਤੇ ਗੁਰਜਾਈ ਦੇ ਭੁਖੇ ਦਸਿਆ ਸੀ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਤਾਂ ਇਹ ਮਾਤਲੋਕ ਕਿਤੇ ਟਿਕਦਾ ਹੀ ਨਹੀਂ ਸੀ, ਇਸ ਦੀਆਂ ਵਾਸ਼ਨਾਂ ਤੋਂ ਅਤੀਤ ਉਹ ਤਾਂ ਕੇਵਲ ਸੰਸਾਰ ਉਧਾਰ ਨਮਿਤ ਅਵਤਾਰ ਧਾਰ ਰਹੇ ਸਨ। ਉਨ੍ਹਾਂ ਦਾ ਨਿਰੰਜਨ ਰੂਪ ਦਿਸ ਪਿਆ ਅਰ ਸਿਦਕ ਆ ਗਿਆ ਤੇ ਇਕਰਾਰ ਕੀਤਾ ਕਿ ਓਹ ਪਿਆਰੇ ਤਾਂ ਇਸ ਦ੍ਰਿਸ਼ਟੀ ਤੋਂ ਹੀ ਦੂਰ ਸਨ ਜਿਸ ਦਾ ਉਲ੍ਹਾਮਾ ਦੇਕੇ ਅਸਾਂ ਨਿੰਦਾ ਕੀਤੀ ਸੀ।

| ਮੂਲ | ਅਰਥ |
|---|---|
| **ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥ ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥ ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥ ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥ ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥** | (ਗੁਰੂ ਅਮਰ ਦਾਸ ਜੀ ਨੂੰ) ਉਹੀ ਤਿਲਕ, ਉਹੀ ਤਖਤ, ਉਹੀ ਦੀਵਾਨ (ਪ੍ਰਾਪਤ ਹੈ)। ਪਿਯੂ ਦਾਦੇ ਵਰਗਾ ਹੀ (ਗੁਰੂ ਅਮਰ ਦਾਸ) ਪੋਤਰਾ ਪਰਵਾਣ ਹੈ। ਜਿਸ ਨੇ ਸ਼ੇਸ਼-ਨਾਗ ਦਾ ਨੇਤਰਾ, ਨੇਹੀ ਬਲ ਨਾਲ ਪਾਇਆ; ਜਿਸ ਨੇ ਮੇਰੂ (ਪਰਬਤ ਦਾ ਮਧਾਣਾ) ਬਣਾਕੇ (ਸ਼ਬਦ ਦਾ) ਸਮੁੰਦਰ ਰਿੜਕਿਆ। ਚਉਦਹ ਰਤਨ ਕਢਿਓ ਨੇ ਤੇ ਚਾਨਣ ਕਰ ਦਿਤੋ ਨੇ। ਘੋੜਾ ਤਾਂ 'ਸਹਜ' ਦਾ ਕੀਤਾ (ਤੇ) ਪਲਾਣਾ 'ਜਤ' ਦਾ ਪਾਇਆ, 'ਸਤ' ਦਾ ਧਨੁਖ ਚਾੜ੍ਹਿਆ, (ਵਾਹਿਗੁਰੂ) 'ਜਸ' ਵਾਲਾ ਬਾਣ (ਖਿਚਿਆ)! ਕਲਿਜੁਗ ਵਿਚ ਅੰਧੇਰਾ ਧੁੰਧ ਸੀ, (ਗੁਰੂ ਅਮਰ |

**ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥ ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥ ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥ ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ॥ ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥ ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥ ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥ ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥ ੬ ॥**

ਦਾਸ ਪ੍ਰਕਾਸ਼ਤ) ਕਿਰਨਾਂ ਵਾਲੇ ਸੂਰਜ ਵਾਂਙੂ ਉਦੈ ਹੋਇਆ। (ਜਿਸ ਨੇ) ਸਤ ਤੋਂ ਖੇਤ ਪੈਦਾ ਕੀਤਾ ਤੇ ਸਤ ਤੋਂ ਹੀ ਸਾਇਬਾਨ (ਤਾਣਿਆ) ਹੈ। ਤੇਰੇ ਲੰਗਰ ਵਿਚ ਨਿਤ (ਘਿਓ, ਮੈਦਾ, ਖੰਡ) ਕੜਾਹ ਪ੍ਰਸ਼ਾਦ ਹੁੰਦਾ ਹੈ। ਗੁਰੂ ਅਮਰ ਦਾਸ ਨੂੰ) ਚਾਰੇ ਕੁੰਟਾਂ ਦਿਸੀਆਂ, (ਤੇ) ਮਨ ਵਿਚ ਸ਼ਬਦ ਪ੍ਰਮਾਣੀਕ ਹੈ। (ਆਪਣੀ ਕ੍ਰਿਪਾ) ਦ੍ਰਿਸ਼ਟੀ ਦਾ ਨਿਸ਼ਾਨਾ (ਜਿਸ ਨੂੰ ਆਪ ਨੇ ਹੇ ਗੁਰੂ!) ਬਣਾਇਆ ਹੈ (ਉਸ ਦਾ) ਜਨਮ ਮਰਨ ਮਿਟਾ ਦਿਤਾ ਹੈ। ਉਹ ਸੁਜਾਨ ਪੁਰਖ (ਗੁਰੂ ਨਾਨਕ) ਅਉਤਾਰ ਲੈਕੇ (ਕਾਇਆ ਪਲਟ ਕੇ ਗੁਰੂ ਅਮਰ ਦਾਸ ਵਿਚ) ਉਤਰ ਆਇਆ ਹੈ। (ਜੋ) ਝਖੜ ਪਉਣ ਨਾਲ ਡੋਲਦਾ ਨਹੀਂ, ਮੇਰੂ ਪਰਬਤ ਦੀ ਤਰ੍ਹਾਂ (ਅਚੱਲ ਰਹਿੰਦਾ) ਹੈ। ਗੁਰੂ ਜਗਜਾਸੂਆਂ ਦੇ) ਜੀਅ ਦੀ ਪੀੜਾ ਨੂੰ ਜਾਣਦਾ ਹੈ (ਤਾਂਤੇ) ਅੰਤਰਯਾਮੀ ਹੈ। (ਹੇ) ਸਚੇ ਪਾਤਸ਼ਾਹ ਜਦ ਤੂੰ ਆਪ ਅੰਤਰਯਾਮੀ ਹੈਂ ਤਾਂ ਮੈਂ ਤੇਰੀ ਕੀ ਮਹਿਮਾ ਆਖਾਂ (ਤੇ ਕੀਹ ਮੰਗਾਂ, ਤੁਸਾਂ ਨੂੰ ਤਾਂ ਜੋ ਕੁਛ) ਭਾਵੇ ਉਹੀ ਸੱਤੇ ਦਾ ਦਾਨ ਹੈ, (ਗੁਰੂ) ਨਾਨਕ ਵਾਲਾ ਛਤ੍ਰ (ਆਪ ਦੇ) ਸੀਸ ਤੇ ਹੈ, ਸੰਗਤ (ਕੀਰਤੀ ਵਿਚ) ਅਚਰਜ ਹੈ, (ਗੁਰੂ ਅਮਰ ਦਾਸ ਜੀ ਨੂੰ) ਉਹੀ ਤਿਲਕ, ਉਹੀ ਤਖਤ, ਉਹੀ ਦੀਵਾਨ (ਪ੍ਰਾਪਤ ਹੈ, ਤੇ) ਪਿਓ ਦਾਦੇ ਵਰਗਾ ਹੀ (ਗੁਰੂ ਅਮਰ ਦਾਸ) ਪੋਤਰਾ ਪਰਵਾਣ ਹੈ॥੬॥

**ਪਦਾਰਥ**—ਬੈਹਣਾ=ਗੱਦੀ, ਤਖਤ। ਬਾਸਕ=ਸ਼ੇਸ਼ਨਾਗ। ਨੇਹੀ=ਮਧਾਣੀ ਦੇ ਉਪਰਲੇ ਸਿਰੇ ਨੂੰ ਰਸੀ ਪਾਕੇ ਘੜਵੰਜੀ ਦੀ ਜਿਸ ਉੱਚੀ ਗਡੀ ਹੋਈ ਲਕੜੀ ਨਾਲ ਕਾਬੂ ਰਖੀ ਦਾ ਹੈ। ਨੇਹ ਨਾਮ ਪ੍ਰੇਮ ਦਾ ਬੀ ਹੈ। ਸਹਜ=ਆਤਮਾ ਦੀ ਯਥਾਰਥਤਾ, ਬ੍ਰਹਮ ਗਿਆਨ। ਜਤੁ=ਇੰਦ੍ਰਿਆਂ ਤੇ ਮਨ ਦੀ ਪਵਿਤ੍ਰਤਾ। ਰੈ ਭਾਣ= ਰੈ=ਕਿਰਨਾਂ+ਭਾਣ=ਸੂਰਜ। ਛਾਵਾਣ=ਸਾਇਬਾਨ। ਘਿਉ ਮੈਦਾ ਖਾਣ=ਕੜਾਹ ਪ੍ਰਸ਼ਾਦ, ਖਾਣ ਦਾ ਅਰਥ ਖੰਡ ਹੈ, ਜੋ ਤੁਕਾਂਤ ਕਰਕੇ ਖਾਂਡ ਜਾਂ ਖਾਣ ਕੀਤਾ ਹੈ, ਖਾਣਾ ਅਰਥ ਨਹੀਂ ਹੈ। ਅਉਤਰਿਆ=ਉਤਰਿਆ, ਪ੍ਰਵੇਸ਼ ਕੀਤਾ। ਅਵਤਾਰ ਲੈ=ਉਤਾਰਾ ਲੈ ਕੇ, ਅਵਤਾਰ ਹੋਕੇ। ਮੇਰਾਣੁ=ਮੇਰੁ+ਆਣ= ਮੇਰੂ ਦੀ ਤਰ੍ਹਾਂ।

**ਭਾਵ**—ਇਹ ਪਉੜੀ ਸੱਤੇ ਨੇ ਆਖੀ ਹੈ, ਅਰ ਇਸ ਵਿਚ ਗੁਰੂ ਅਮਰ ਦਾਸ ਜੀ ਦੀ ਮਹਿੰਮਾ ਤੇ ਆਪਣੇ ਸੁਧਾਰ ਦਾ ਕਥਨ ਹੈ, ਕਿ ਹੁਣ ਅਸੀਂ ਆਪ ਦਾਨ ਨਹੀਂ ਮੰਗਣਾ, ਜੋ ਸਤਿਗੁਰੂ ਦਾਨ ਦੇਸੀ ਸੋਈ ਚੰਗਾ ਹੈ, ਅਸੀਂ ਹੁਣ ਹਉਂ ਤਜਾਗੀ ਹੈ ਤੇ ਸਤਿਗੁਰੂ ਦੀ ਰਜ਼ਾ ਪਰ ਟਿਕ ਗਏ ਹਾਂ। ਪਉੜੀ ਦੇ ਆਰੰਭ ਵਿਚ ਉਸ ਆਪਣੀ ਕੀਤੀ ਹੋਈ ਨਿੰਦਾ ਦਾ ਖੰਡਨ ਤੇ ਸਤ ਦਾ ਇਕਰਾਰ ਹੈ ਕਿ ਗੁਰੂ ਅਮਰ ਦਾਸ, ਗੁਰੂ ਅੰਗਦ ਤੇ ਗੁਰੂ ਨਾਨਕ ਦੇਵ ਵਰਗਾ ਹੀ ਹੈ, ਭਾਵ ਗੁਰੂ ਅਰ ਗੁਰੂ ਦੇ ਗੁਰੂ ਜਿਹਾ ਹੀ ਪ੍ਰਮਾਣੀਕ ਹੈ, ਨਿਰਸੰਸੇ ਗੁਰੂ ਹੈ। ਇਸ ਗੁਰੂ ਦਾ ਬਲ ਭੀ ਐਡਾ ਹੀ ਹੈ ਕਿ ਸ਼ਬਦ ਵਿਰੋਲਕੇ ਚੌਦਾਂ ਰਤਨ ਕੱਢਕੇ ਸੰਸਾਰ ਨੂੰ ਤਾਰਿਆ ਹੈ, ਗੁਰੂ ਨਾਨਕ ਵਾਂਙੂ ਸੂਰਜ ਸਮਾਨ ਉਦੈ ਹੋਏ ਹਨ, ਅਤੇ

ਜਿਕੂੰ ਗੁਰ ਅੰਗਦ ਵਿਚ ਗੁਰ ਨਾਨਕ ਮਾਨੋਂ ਕਾਯਾ ਪਲਟਕੇ ਆਪ ਹੀ ਪ੍ਰਗਟੇ ਸਨ, ਉਸੇ ਤਰ੍ਹਾਂ ਗੁਰੂ ਅਮਰ ਦਾਸ ਵਿਚ ਅਵਤਾਰ ਲੈਕੇ ਆ ਉਤਰੇ ਹਨ। ਭਾਵ ਆਪਣੇ ਸਰੂਪ ਵਿਚ ਗੁਰੂ ਅਮਰ ਦਾਸ ਦੇ ਅੰਦਰ ਇਸਥਿਤ ਅੰਤਰਯਾਮੀ ਹਨ, ਦਿਲਾਂ ਦੇ ਦੁਖ ਪਛਾਣਦੇ ਹਨ, ਤੇ ਬਾਹਰ ਜਗਤ ਦਾ ਉਧਾਰ ਕਰ ਰਹੇ ਹਨ ਤੇ ਸੰਸਾਰ ਪੀੜਾ ਹਰ ਰਹੇ ਹਨ। ਇਹ ਸਚ ਹੈ ਕਿ ਆਪ ਗੁਰੂ ਅੰਗਦ ਤੇ ਗੁਰੂ ਨਾਨਕ ਹੀ ਪਰਤੱਖ ਹਨ।

ਪਿਛੇ ਬੀ ਸਮੁੰਦ ਰਿੜਕਣਾ ਚੌਥੀ ਪਉੜੀ ਵਿਚ ਕਿਹਾ ਸੀ, ਏਥੇ ਬੀ ਕਿਹਾ ਹੈ। ਦੋਹੀਂ ਥਾਂਈਂ, ਬਾਸਕ ਦਾ ਨੇਤ੍ਰਾ ਕਿਹਾ ਹੈ ਤੇ ਮਧਾਣਾ ਪਹਿਲੇ ਪਰਬਤ ਦਾ ਤੇ ਏਥੇ ਪਰਬਤ ਦਾ ਨਾਮ (ਮੇਰੂ) ਦਸਕੇ ਪਰਬਤ ਦਾ ਹੀ ਦਸਿਆ ਹੈ, ਇਸ ਪਉੜੀ ਵਿਚ ਇਕ ਨੇਹੀ ਵਾਧੂ ਦੱਸੀ ਹੈ ਤਾਣ ਦੀ। ਪਹਿਲੀ ਪਉੜੀ ਵਿਚ ਸਮੁੰਦਰ 'ਸ਼ਬਦ' ਦਾ ਦਸਿਆ ਹੈ, ਏਥੇ ਸਾਫ਼ 'ਸ਼ਬਦ' ਨਹੀਂ ਦੱਸਿਆ।

ਬਾਸਕ (ਸ਼ੇਸ਼ਨਾਗ) ਦਾ ਨਾਮ ਹੈ, ਪੁਰਾਣੇ ਕਵੀ ਨਾਦ ਨਾਲ ਸ਼ੇਸ਼ਨਾਗ ਦਾ ਤਅੱਲਕ ਵਰਣਨ ਕਰਿਆ ਕਰਦੇ ਹਨ, ਪਰ ਏਥੇ ਅਲੰਕਾਰਕ ਰਚਨਾ ਹੈ, ਜੋ ਐਉਂ ਖੋਲੀ ਜਾ ਸਕਦੀ ਹੈ। ਸਮੁੰਦ=ਸ਼ਬਦ ਦਾ ਹੈ। ਨੇਤ੍ਰਾ=(ਸ਼ੇਸ਼ਨਾਗ) ਜਪਣੇ ਵਾਲੀ ਸੁਰਤ ਜੋ ਸ਼ੇਸ਼ਨਾਗ ਵਾਂਗੂ ਸੁਰਤ, ਮਤ, ਮਨ, ਬੁਧ ਤੇ ਸਿਧੀ ਦਾ ਮਾਨੋਂ ਲੰਮਾ ਸਰੂਪ ਰਖਦੀ ਹੈ। ਨੇਹੀ ਤਾਣ ਬਲ ਦੀ ਥੰਮੀ। ਪਰ ਨੇਹੀ ਤਾਣ ਦੇ ਸੁਥਰੇ ਅਰਥ 'ਪ੍ਰੇਮ ਦਾ ਬਲ' ਹਨ।

ਪ੍ਰੇਮ ਦੇ ਬਲ ਨਾਲ ਸ਼ਬਦ ਦਾ ਸਮੁੰਦਰ ਰਿੜਕਿਆ ਜਾਂਦਾ ਹੈ, ਅਤੇ ਨੇਹੀ ਦਾ ਅਰਥ 'ਹਠ' ਤਾਂ ਹੈ, ਪਰ ਥੰਮੀ ਦਾ ਅਰਥ ਸਿਰਫ਼ ਸੰਕੇਤਕ ਹੈ, ਤਾਂਤੇ, 'ਪ੍ਰੇਮ ਦਾ ਬਲ' ਸਮਝਣਾ ਅਸਲ ਤੇ ਵਧੀਕ ਨੇੜੇ ਰਹਿਣਾ ਹੈ। ਇਸ ਸਮੁੰਦਰ ਦੇ ਰਿੜਕਨ ਹਾਰੇ=ਸਤਿਗੁਰੂ ਹਨ।

ਚੌਦਾਂ ਰਤਨ ਜੋ ਨਿਕਲੇ :-

੧. ਘੋੜਾ=ਸਹਜ। ਯਥਾਰਥਤਾ। ਬ੍ਰਹਮ ਗਯਾਨ। ਪਲਾਣਾ=ਜਤ।
੨. ਧਨੁਖ=ਸੱਤ। ਸਚਿਆਈ। ਬਾਣ=ਜਸ, ਵਾਹਿਗੁਰੂ ਦੀ ਮਹਿੰਮਾ। ਗੁਰਬਾਣੀ।
੩. ਹਾਥੀ=ਸਿਦਕ। ਦ੍ਰਿੜ੍ਹ ਵਿਸ਼ਵਾਸ।
੪. ਕਾਮਧੇਨੁ=ਸ਼ਾਂਤੀ।
੫. ਕਲਪ ਬ੍ਰਿਛ=ਸਤਿ ਸੰਗਤ।
੬. ਧਨੰਤਰ ਵੈਦ=ਗੁਰਮੁਖਿ।
੭. ਸੰਖ=ਅੰਮ੍ਰਿਤ ਵੇਲੇ ਦਾ ਜਾਗਣਾ (ਸਾਵਧਾਨਤਾ)।
੮. ਅੰਮ੍ਰਿਤ=ਨਾਮ (ਜੀਭ ਤੋਂ ਲੈਕੇ ਸ਼ਬਦ ਬ੍ਰਹਮ ਤਕ)।
੯. ਚੰਦ=ਦਾਨ, ਸਰੀਰਕ ਦਾਨ ਤੋਂ ਲੈਕੇ ਗੁਰੂ ਪਾਸ ਮਨ ਬੁਧ ਤਕ ਦਾਨ ਕਰ ਦੇਣਾ।
੧੦. ਬਿਖ=ਇਸ਼ਨਾਨ। ਬੁਧੀ ਮਨ ਤੇ ਸਰੀਰ ਨੂੰ ਮਾਇਆ ਤੋਂ ਧੋਣਾ। ਇਹ ਬਿਖ 'ਮਾਯਾ' ਨੂੰ ਬਿਖ ਦਾ ਅਸਰ ਕਰੇਗਾ। ਜਗਜਾਸੂ ਲਈ ਅੰਮ੍ਰਿਤ ਹੋ ਢੁਕੇਗਾ।
੧੧. ਮਦਜ=ਆਪਾ ਭੁਲਣਾ। ਲੀਨਤਾ।
੧੨. ਰੰਭਾ=ਸੰਗੀਤ।
੧੩. ਲਖਛਮੀ-ਭਗਤੀ।
੧੪. ਮਣਿ=ਬ੍ਰਹਮ ਰਸ, ਪਿਰਮ ਰਸ।

ਇਨ੍ਹਾਂ ਵਿਚੋਂ ੧-੨ ਤਾਂ ਇਸੇ ਵਾਰ ਵਿਚੋਂ ਟੀਕਾ ਵਿਚ ਮਿਲਦੇ ਹਨ, ਬਾਕੀ ਦੇ ਜੋ ਹਨ ਸੋ ਵੀਚਾਰ ਦੇ ਹਨ, ਸ਼ਬਦ ਸਮੁੰਦਰ ਵਿਚੋਂ ਏਹ ਯਾ ਇਸ ਪ੍ਰਕਾਰ ਦੇ ਹੋਰ ਸ਼ੁਭ ਗੁਣ ਹੀ ਨਿਕਲ ਸਕਦੇ ਹਨ।

{ਸਤਵੀਂ ਪਉੜੀ}

ਛੇਵੀਂ ਪਉੜੀ ਗਾਂਉਂ ਕੇ ਦੂਹਾਂ ਨੇ ਮੱਥਾ ਟੇਕਿਆ, ਹੁਣ ਤਾਂ ਰੋਗ ਪਲਟ ਚੁਕਾ ਸੀ। ਭੈ ਦੀ ਥਾਂ ਸ਼ੁਕਰ ਮੱਲ ਰਿਹਾ ਸੀ। ਬੜੇ ਪ੍ਰੇਮ ਨਾਲ ਫੇਰ ਉਹੋ ਰਾਮਕਲੀ ਦਾ ਅਲਾਪ ਕੀਤਾ ਤੇ ਇਹ ਪਉੜੀ ਗਾਇਨ ਕੀਤੀ:-

**ਮੂਲ**

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥ ਪੂਰੀ ਹੋਈ ਕਰਾਮਾਤਿ ਆਪਿ ਸਿਰਜਣ-ਹਾਰੈ ਧਾਰਿਆ ॥ ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸ-ਕਾਰਿਆ ॥ ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥ ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥ ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥ ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ ੭ ॥**

**ਅਰਥ**

ਗੁਰ ਰਾਮ ਦਾਸ (ਜੀ) ਧੰਨ (ਹਨ), ਧੰਨ (ਹਨ)! ਜਿਸ (ਵਾਹਿਗੁਰੂ) ਨੇ ਆਪ ਨੂੰ ਸਿਰਜਿਆ (ਸੀ) ਉਸੇ ਨੇ ਸਵਾਰਿਆ ਹੈ। ਸਿਰਜਣਹਾਰ ਨੇ (ਜੋ) ਆਪ ਧਾਰਿਆ ਸੀ (ਉਹੋ ਹੋਇਆ ਹੈ, ਇਹ) ਕਰਾਮਾਤ ਪੂਰਨ ਹੋਈ ਹੈ*। ਸਿਖਾਂ ਤੇ ਸੰਗਤਾਂ ਨੇ ਪਾਰਬ੍ਰਹਮ ਕਰਕੇ (ਆਪ ਨੂੰ) ਨਮਸਕਾਰ ਕੀਤੀ ਹੈ। ਅਹਿਲ (ਹੈਂ) ਅਤੇ ਡੂੰਘਾ ਹੈਂ (ਤੇ) ਤੋਲ (ਤੋਂ) ਪਰੇ (ਹੈਂ) ਤੂੰ, ਤੇਰੇ ਅੰਤ ਦਾ ਪਾਰਾਵਾਰ ਨਹੀਂ ਹੈ। ਜਿਨ੍ਹਾਂ ਨੇ ਤੈਨੂੰ ਪ੍ਰੇਮ ਕਰਕੇ ਸੇਵਿਆ ਹੈ ਉਨ੍ਹਾਂ ਨੂੰ ਤੂੰ (ਭਵ ਸਾਗਰ ਤੋਂ) ਪਾਰ ਉਤਾਰਿਆ ਹੈ। (ਉਨ੍ਹਾਂ ਦੇ) ਲਬ, ਲੋਭ, ਕਾਮ, ਕ੍ਰੋਧ, ਮੋਹ ਤੁਸਾਂ ਨੇ ਪਰਵਾਰ ਸਮੇਤ (ਸਾਰੀ ਆਸੁਰੀ ਸੰਪਦਾ) ਮਾਰਕੇ ਕੱਢ ਦਿਤੇ ਹਨ। ਤੇਰਾ ਅਸਥਾਨ ਧੰਨ ਹੈ, (ਅਰ) ਤੇਰੇ ਅਗੇ ਕੰਮ ਕਰਨ ਵਾਲਾ (ਸੇਵਕ ਦਲ) ਸੱਚ ਵਾਲਾ ਹੈ। ਤੂੰ (ਆਪ) ਨਾਨਕ (ਹੈਂ) ਤੂੰ ਲਹਿਣਾ ਹੈਂ, ਗੁਰੂ ਅਮਰ (ਦਾਸ ਬੀ) ਤੂੰ ਹੈਂ, (ਮੈਂ ਇਹ) ਵੀਚਾਰ ਲੀਤਾ ਹੈ, (ਤੇ ਸੱਤ ਕਿਹਾ ਹੈ) (ਮੈਂ ਜਦ ਹੇ) ਗੁਰੂ! (ਆਪਨੂੰ) ਡਿੱਠਾ ਹੈ ਤਾਂ ਮਨ (ਨੂੰ) ਸੰਵਾਰਿਆ ਹੈ॥੭॥

**ਪਦਾਰਥ**—ਸਿਰਿਆ=ਸਿਰਜਿਆ। ਸਵਾਰਿਆ=ਸਜਾਇਆ। ਗੁਰਜਾਈ ਬਖਸ਼ੀ। ਧਾਰਿਆ=ਸੰਕਲਪ ਕੀਤਾ। ਮਨ ਵਿਚ ਇਰਾਦਾ ਕੀਤਾ। ਕਰਾਮਾਤ=(ਅਰਬੀ, ਕਰਾਮਾਤ) ਬਖਸ਼ਸ਼, ਸਿੱਧੀ। ਪੈਸਕਾਰਿਆ=(ਫਾਰਸੀ=ਪੇਸ਼ਕਾਰ) ਅਗੇ ਕੰਮ ਕਰਨ ਵਾਲੇ। (ਡੌਮ ਭਾਸ਼ਾ) ਪਸਾਰਾ। ਸਾਧਾਰਿਆ=ਸੰਵਾਰਿਆ। ਸਾਧ ਲੀਤਾ।

**ਭਾਵ**—ਇਸ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਗੁਰਜਾਈ ਪਰ ਬੈਠਣਾ, ਵਾਹਿਗੁਰੂ ਦੀ ਆਪਣੀ ਪਹਿਲੀ ਧੁਰ ਤੋਂ ਧਾਰੀ ਹੋਈ ਮਨਸ਼ਾ ਦੇ ਕਾਰਣ ਤੋਂ ਦਸਿਆ ਹੈ। ਵਾਹਿਗੁਰੂ ਜਿਸ ਨੇ ਤੈਨੂੰ ਰਚਿਆ ਉਸੇ ਨੇ ਸਿਖੀ ਵਿਚ ਸਾਬਤ ਰਖਕੇ ਗੁਰਜਾਈ ਲਈ ਸੰਵਾਰਿਆ ਹੈ, ਅਤੇ ਜੋ ਉਸ ਨੇ ਧਾਰਿਆ ਸੀ, ਕਿ ਪਹਿਲੇ ਆਪ ਸਿੱਖੀ ਦਾ ਆਦਰਸ਼ ਪੂਰਾ ਕਰੋ ਤੇ ਫੇਰ ਗੁਰੂ ਦੇ ਆਦਰਸ਼ ਤੇ ਆ

* ਐਉਂ ਅਰਥ ਬੀ ਕਰਦੇ ਹਨ, ਗੁਰੂ ਰਾਮ ਦਾਸ ਜੀ ਆਪ ਵਿਚ ਸੰਪੂਰਨ ਕਰਾਮਾਤ ਆ ਗਈ ਹੈ, ਸਿਰਜਨਹਾਰ ਨੇ ਹੀ ਆਪ ਦਾ ਰੂਪ ਧਾਰਨ ਕੀਤਾ ਹੈ।

ਖੜੋਵੇ, ਸੋ ਕਰਾਮਾਤ ਪੂਰਨ ਹੋਈ ਹੈ। ਕਰਾਮਾਤ ਨਾਮ ਬਖਸ਼ਿਸ਼ ਦਾ ਹੈ, ਕਰਾਮਾਤ ਕਰਾਮਤ ਦਾ ਬਹੁ ਬਚਨ ਹੈ। ਕਰਾਮਾਤ ਸਿਧੀ ਨੂੰ ਬੀ ਆਖਦੇ ਹਨ।ਸੋ ਤੁਸੀਂ ਜੋ ਵਾਹਿਗੁਰੂ ਦੀ ਧਾਰਨ ਕੀਤੀ ਹੋਈ ਮਨਸ਼ਾ ਦੇ ਅਨੁਸਾਰ ਸਿੱਖੀ ਤੋਂ ਗੁਰਜਾਈ ਪਰ ਆਏ ਹੋ ਉਸੇ ਦੀ ਕਰਾਮਾਤ ਹੈ। ਆਪ ਸਾਮਰਤੱਖ ਗੁਰੂ ਨਾਨਕ ਗੁਰੂ ਅੰਗਦ ਗੁਰੂ ਅਮਰ ਹੋ। ਇਸ ਕਹਿਣ ਵਿਚ ਸੱਤੇ ਬਲਵੰਡ ਜੀ ਉਨ੍ਹਾਂ ਦੀ ਗੁਰਿਆਈ ਨੂੰ ਵਾਹਿਗੁਰੂ ਵਲੋਂ ਪ੍ਰਾਪਤ ਤੇ ਸਤਿਗੁਰਾਂ ਵਲੋਂ ਦਿਤੀ ਗਈ ਤੇ ਉਨ੍ਹਾਂ ਦੇ ਸਾਰੂਪ ਹੋ ਗਈ ਪਰਵਾਨ ਕਰਦੇ ਹਨ। ਫੇਰ ਆਪ ਦੇ ਪ੍ਰਾਕ੍ਰਮ ਦਾ ਕਥਨ ਕਰਦੇ ਹਨ ਕਿ ਆਪ ਆਪਣੇ ਸੇਵਕਾਂ ਵਿਚੋਂ ਆਸੁਰੀ ਸੰਪਦਾ ਦੇ ਸਾਰੇ ਔਗੁਣ ਮਾਰਕੇ ਕੱਢ ਦੇਂਦੇ ਹੋ, ਅਰ ਉਨ੍ਹਾਂ ਨੂੰ ਮੁਕਤਿ ਦਾਨ ਦੇਂਦੇ ਹੋ। ਆਪ ਨੂੰ ਸਿਖ ਤੇ ਸੰਗਤਾਂ ਆਪ ਵਿਚ ਪਾਰਬ੍ਰਹਮ ਦੇ ਨਿਵਾਸ ਨੂੰ ਤੱਕਕੇ ਪਾਰਬ੍ਰਹਮ ਕਰਕੇ ਮੱਥਾ ਟੇਕਦੀਆਂ ਹਨ। ਆਪ ਦਾ ਅਸਥਾਨ ਗੁਰਧਾਮ (ਸ੍ਰੀ ਦਰਬਾਰ ਸਾਹਿਬ) ਧੰਨਜਤਾ ਦੇ ਯੋਗ ਹੈ ਅਤੇ ਆਪਦੇ ਅਨੂਪਮ ਅਸਥਾਨ ਦੇ ਉਹ ਸਜਣ, ਜੋ ਆਪਦੀ ਆਗਜਾ ਵਿਚ ਸੇਵਾ ਤੇ ਕੰਮ ਕਰਦੇ ਹਨ, ਸਾਰੇ ਹੀ ਸਤਿਵਾਦੀ ਪੁਰਖ ਹਨ, ਸਤੋਗੁਣੀ ਹਨ*। ਮੈਂ ਆਪਦੇ ਦਰਸ਼ਨਾਂ ਨਾਲ ਕ੍ਰਿਤ ਕ੍ਰਿਤ ਹੋ ਗਿਆ ਹਾਂ।

{ਅੱਠਵੀਂ ਪਉੜੀ}

ਇਹ ਭੋਗ ਪਾਕੇ ਫੇਰ ਨਮਸ਼ਕਾਰ ਕੀਤੀ ਤੇ ਹੁਣ ਪਰਤੱਖ ਸਾਹਮਣੇ ਬੈਠੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਯਥਾਰਥ ਜਸ ਕਰਨੇ ਲਈ ਉਸੀ ਰਾਗ ਰਾਮਕਲੀ ਵਿਚ ਅੱਠਵੀਂ ਪਉੜੀ ਉਚਾਰੀ:-

| ਮੂਲ | ਅਰਥ |
|---|---|
| **ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ॥ ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥ ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥ ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥ ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥ ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥ ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥ ੧ ॥** | (ਹੇ ਗੁਰੂ ਨਾਨਕ ਦੇਵ ਜੀ! ਆਪ ਦੇ) ਚਾਰ ਹੀ ਸਰੂਪ (ਅਪਣੇ ਅਪਣੇ) ਚਹੁੰ ਹੀ ਸਮਿਆਂ ਵਿਚ ਪ੍ਰਗਟੇ, ਪੰਜਵਾਂ ਅਵਤਾਰ (ਬੀ ਤੂੰ) ਆਪ ਹੀ ਹੋਇਆ ਹੈਂ। ਆਪ ਹੀ ਨੇ (ਤੂੰ) ਆਪੇ (ਹੀ ਤੋਂ) ਸਾਜਿਆ ਹੈਂ ਤੇ ਆਪ ਹੀ ਥੰਮ੍ਹਕੇ ਖਲੋਤੇ ਹੋ। ਆਪ ਹੀ ਪਟੀ, ਆਪ ਹੀ ਲਿੱਖਣ, ਆਪ ਹੀ ਲਿਖਣੇ ਵਾਲੇ ਹੋਏ ਹੋ। ਸਾਰੀ ਸ੍ਰਿਸ਼ਟੀ ਆਉਣ ਜਾਣ ਵਾਲੀ ਹੈ, (ਕੇਵਲ ਤੂੰ) ਆਪ ਹੀ ਨਵਾਂ ਨਰੋਆ ਹੈਂ। (ਆਪ ਦੇ ਗੁਰੁਤਾ) ਤਖ਼ਤ ਉਤੇ ਅਰਜਨ ਗੁਰੂ ਬੈਠਾ ਹੈ, ਸਤਿਗੁਰੂ (ਨਾਨਕ ਜੀ! ਉਨ੍ਹਾਂ ਪੁਰ ਆਪ) ਦਾ ਚੰਦੋਆ ਚਮਕ ਰਿਹਾ ਹੈ। (ਸ੍ਰੀ ਗੁਰੂ ਅਰਜਨ ਨੇ) ਪੂਰਬ ਤੋਂ ਪੱਛਮ ਤੀਕ ਚਾਰੇ ਪਾਸੇ ਪ੍ਰਕਾਸ਼ ਕੀਤਾ ਹੈ, ਜਿਨ੍ਹਾਂ ਨੇ ਗੁਰੂ ਨੂੰ ਸੇਵਿਆ ਨਹੀਂ ਓਹ ਮਨਮੁਖ ਹਨ, ਉਨ੍ਹਾਂ ਨੂੰ ਮੌਤ ਪਈ ਹੋਈ ਹੈ। (ਪਰ ਆਪ ਦੀਆਂ) ਕਰਾਮਾਤਾਂ ਦੂਣੀਆਂ ਚੌਣੀਆਂ ਹਨ, (ਕਿਉਂਕਿ) ਸਚੇ (ਗੁਰ ਰਾਮਦਾਸ ਵਲੋਂ ਆਪ ਨੂੰ ਗੁਰਜਾਈ) ਦਾ ਸਚਾ ਢੋਆ (ਮਿਲਿਆ ਹੈ)। (ਹੇ ਗੁਰੂ ਨਾਨਕ ਜੀ! ਆਪ ਦੇ) ਚਾਰ ਹੀ ਸਰੂਪ (ਅਪਣੇ ਅਪਣੇ) ਚਹੁੰ ਸਮਿਆਂ ਵਿਚ ਪ੍ਰਗਟ ਹੋਏ, ਪੰਜਵਾਂ ਅਵਤਾਰ ਬੀ ਤੂੰ ਆਪ ਹੀ ਹੋਇਆ ਹੈਂ॥੮॥੧॥ |

* ਸ੍ਰੀ ਦਰਬਾਰ ਸਾਹਿਬ ਜੀ ਦੇ ਸੇਵਕਾਂ ਦੇ ਧਿਆਨ ਦੇਣ ਵਾਲੀ ਗਲ ਹੈ।

**ਪਦਾਰਥ**—ਜਾਗੇ=ਪ੍ਰਗਟ ਹੋਏ। ਜੁਗੀ=ਸਮਾਂ, ਜ਼ਮਾਨਾ। ਪੰਚਾਇਣੁ=ਡੌਮ ਭਾਸ਼ਾਂ-ਪੰਚ=ਪੰਜਵਾਂ। ਆਯਣ=ਆਉਣ ਵਾਲਾ, ਉਤਰਨ ਵਾਲਾ ਪੰਜਵਾਂ ਅਵਤਾਰ। ਉਮਤਿ=ਸ੍ਰਿਸ਼ਟੀ, ਲੋਕ। ਖਿਵੈ=ਬਿਜਲੀ ਦਾ ਚਮਕਣਾ। ਚਹੁ ਚਕ=ਚਾਰੇ ਪਾਸੇ, ਚਹੁੰਕੂੰਟ, ਸੰਸਾਰ। ਮੋਆ=ਮੌਤ, ਜਨਮ ਮਰਨ। ਢੋਆ=ਸੁਗਾਤ, ਉਹ ਸ਼ੈ ਜੋ ਪਜਾਰ ਨਾਲ ਪਜਾਰੇ ਨੂੰ ਦਿਤੀ ਜਾਵੇ। ਪਿਛੋਂ ਏਸ ਦੇ ਅਰਥ 'ਨਜ਼ਰ' ਤੇ 'ਭੇਟਾ' ਹੋ ਗਏ, ਪਰ ਪਹਿਲੇ ਅਰਥ ਸੁਗਾਤ ਹਨ। ਢੋਆ=ਮਗਰ ਆਉਣ ਵਾਲੇ ਨੂੰ ਬੀ ਕਹਿੰਦੇ ਸਨ। ਫੇਰ ਐਉਂ ਇਹ ਅਰਥ ਕਰਦੇ ਹਨ ਕਿ ਸਚੇ ਗੁਰੂ ਰਾਮਦਾਸ ਦਾ ਤੂੰ ਸਚਾ ਜਾ ਨਸ਼ੀਨ ਹੈਂ।

**ਭਾਵ**—ਇਹ ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਭੇਟਾ ਹੈ। ਆਪ ਆਖਦੇ ਹਨ ਕਿ ਤੁਸੀਂ ਪੰਜਵੇਂ ਗੁਰੂ ਨਾਨਕ ਜਿਕੂੰ ਪਹਿਲੇ ਅਪਣੇ ਅਪਣੇ ਵਕਤ ਵਿਚ ਅਵਤਾਰ ਧਾਰਕੇ ਸੰਸਾਰ ਨੂੰ ਚਾਨਣਾ ਦੇਂਦੇ ਰਹੇ ਹਨ ਉਸੇ ਤਰ੍ਹਾਂ ਹੁਣ ਤੁਸੀਂ ਹੋ; ਹੇ ਗੁਰੂ ਨਾਨਕ ਜੀ! ਪੰਜਵੇਂ ਜਾਮੇ ਵਿਚ ਆਏ ਹੋ! ਆਪ ਨੇ ਹੀ ਇਕ ਕੌਤਕ ਆਪਣੀ ਸਾਜਨਾ ਦਾ ਵਰਤਾਇਆ ਸੀ ਤੇ ਆਪ ਹੀ ਇਸ ਦੇ ਥੰਮ੍ਹਣ ਵਾਲੇ (ਪਾਲਣ ਵਾਲੇ) ਹੋ। ਸਾਜਨ ਹਾਰ ਤੇ ਪਾਲਣਹਾਰ ਹੋ, ਪਰ ਏਸ ਤਰ੍ਹਾਂ ਰਚਿਆਂ ਗਿਆਂ ਦਾ ਉਧਾਰ ਕਿਕੂੰ ਹੋਵੇ? ਜਦ ਕਿ ਸਿਖਜਾ ਦਾਤਾ ਤੂੰ ਨਾ ਹੋਵੇਂ, ਇਸ ਲਈ ਤੂੰ ਗੁਰੂ ਅਵਤਾਰ ਹੋਇਆ ਹੈਂ, ਚਾਰ ਜਾਮੇ ਪਹਿਲੇ ਧਾਰਕੇ ਆਪਣੇ ਸਾਜਿਆਂ ਤੇ ਪਾਲਿਆਂ ਨੂੰ ਸਿਖਜਾ ਦਿਤੀ, ਹੁਣ ਪੰਜਵੇਂ ਰੂਪ ਵਿਚ ਤੂੰ ਉਸ ਸਿਖਜਾ ਨੂੰ ਲਿਖਣ ਲਗਾ ਹੈਂ, ਜਿਸ ਲਈ ਤੂੰ ਹੁਣ ਆਪ ਪੱਟੀ, ਆਪ ਲਿਖਣ ਤੇ ਆਪ ਲਿਖਣਹਾਰ ਹੋਕੇ, ਅਪਣੀ ਗੁਰਤਾ ਦੇ ਸਰੂਪ ਨੂੰ ਗੁਰੂ ਗ੍ਰੰਥ ਦਾ ਸਰੂਪ ਦੇਣ ਲਗਾ ਹੈਂ। ਇਸ ਸਰੂਪ ਦੇਣ ਵਿਚ ਤੂੰ ਗੁਰਜਾਈ ਦੇ ਨਹੀਂ ਬੈਠਣੀ, ਤੂੰ ਸਦਾ ਨਵਾਂ ਤੇ ਨਰੋਆ ਹੈਂ, ਰਚਨਾ ਰਚਕੇ ਵੀ ਤੂੰ ਸਮਰਥ ਗੁਰੂ ਹੈਂ, **'ਸਭ ਉਮਤਿ ਆਵਣ ਜਾਵਣੀ'** ਦਾ ਅਰਥ 'ਆਉਣ ਜਾਣ' ਕਰਕੇ ਗਿਆਨੀ ਮਰਨ ਜੰਮਣ ਵਲ ਕਰਦੇ ਹਨ ਪਰ ਜੇ ਪ੍ਰਸੰਗ ਵਲ ਤੱਕੀਏ, ਤੇ ਡੌਮ ਭਾਸ਼ਾ ਦੇ ਲਫਜ਼ਾਂ ਦੇ ਭਾਵਾਂ ਵੱਲ ਤੱਕੀਏ, ਤਾਂ ਸ਼ੁੱਧ ਅਰਥ ਏਹ ਹੈ, ਕਿ ਤੂੰ ਗੁਰੂ ਗ੍ਰੰਥ ਨੂੰ ਰਚ ਰਿਹਾ ਹੈਂ, ਅਰ ਆਪ ਸਮਰਥ ਗੁਰੂ ਹੋਕੇ ਬਿਰਾਜ ਰਿਹਾ ਹੈਂ। ਗੁਰੂ ਨਾਨਕ ਦੇਵ ਦੇ ਤਖਤ ਨੂੰ ਰਉਣਕ ਦੇ ਰਿਹਾ ਹੈਂ ਤੇ ਸਤਿਗੁਰ ਨਾਨਕ ਦਾ ਚੰਦੋਆ ਤੇਰੇ ਸੀਸ ਤੇ ਪ੍ਰਕਾਸ਼ ਰਿਹਾ ਹੈ ਤੇ ਸਾਰੀ ਉੱਮਤ ਤੇਰੇ ਦਰਸ਼ਨਾਂ ਨੂੰ ਆਉਂਦੀ ਜਾਂਦੀ ਹੈ। **'ਨਵੇਂ ਨਰੋਏ'** ਦੇ ਕਹਿਣ ਦਾ ਇਹ ਅਰਥ ਹੈ ਕਿ ਸੰਗਤਾਂ ਦਾ ਆਉਣਾ ਜਾਣਾ ਬੇਅੰਤ ਹੈ, ਫੇਰ ਆਪ ਗੁਰੂ ਗ੍ਰੰਥ ਸਾਹਿਬ ਰਚਨਾਂ ਵਿਚ ਅਤਿ ਰੁੱਝ ਰਹੇ ਹੋ; ਹੋਰ ਮੰਦਰਾਂ, ਸ਼ਹਿਰਾਂ, ਸਰਾਵਾਂ, ਖੂਹਾਂ, ਬਾਉਲੀਆਂ ਅਨੇਕਾਂ ਪਰਉਪਕਾਰ ਦੇ ਅਡੰਬਰ ਤੇ ਕੰਮ ਆਪ ਕਰ ਰਹੇ ਹੋ, ਪਰ ਆਪ ਥਕਦੇ ਅੱਕਦੇ ਨਹੀਂ, ਸਦਾ ਨਵੇਂ ਨਰੋਏ ਹੋ, ਕਿਉਂਕਿ ਆਪ ਦੀ ਸੁਰਤ ਸਦਾ ਵਾਹਿਗੁਰੂ ਪਦਵੀ ਵਿਚ ਇਸਥਿਤ ਹੈ, ਉਚੀ ਸੁਰਤ ਨੂੰ ਸਦਾ ਨਵਾਂ ਪਨ ਹੈ ਤੇ ਸਦਾ ਨਰੋਇਆ ਪਨ ਨਸੀਬ ਰਹਿੰਦਾ ਹੈ। ਇਹ ਦੁਖੀਏ ਦੁਖ ਤੋਂ ਛੁਟੇ ਤੇ ਬਖਸ਼ੇ ਗਏ ਗੁਰੂ ਜੀ ਦੀ ਪਰਤੱਖ ਸ਼ਕਤੀ ਦਾ ਇਕਰਾਰ ਕਰ ਰਹੇ ਹਨ, ਉਨ੍ਹਾਂ ਦੇ ਮੂੰਹੋਂ ਪਰਤੱਖ ਗੁਣ ਤੇ ਸ਼ਕਤੀ ਦਾ ਜ਼ਿਕਰ ਹੀ ਨਿਕਲ ਰਿਹਾ ਹੈ। ਪੂਰਨ ਪੁਰਖ ਉਹ ਹੈ ਜਿਸ ਦੀ ਸੁਰਤ ਅਤਿ ਉਲਝਾਵਾਂ ਵਿਚ ਵੀ ਨਵੀਂ ਨਰੋਈ ਰਹੇ। ਅੱਗੇ ਦੱਸਦੇ ਹਨ ਕਿ ਆਪ ਜੋ ਗੁਰੂ ਗ੍ਰੰਥ ਰਚਨਾਂ ਰਚ ਰਹੇ ਹੋ ਇਹ ਸਾਰੇ ਸੰਸਾਰ ਵਿਚ ਪ੍ਰਕਾਸ਼ ਕੀਤਾ ਹੈ, ਪੂਰਬ ਤੋਂ ਪੱਛਮ ਤਕ ਗੁਰੂ ਦੀ ਰੋਸ਼ਨੀ ਇਸ ਵਸੀਲੇ ਪਹੁੰਚਣੀ ਹੈ, ਗੁਰੂ ਗ੍ਰੰਥ ਰਚਨਾਂ ਨੇ ਚਹੁੰ ਚਕਾਂ ਵਿਚ ਲੋਅ ਪਹੁੰਚਾ ਦੇਣੀ ਹੈ। ਦੂਣ ਚਊਣੀ ਕਰਾਮਾਤ ਇਹ ਹੈ ਕਿ ਗੁਰੁਤਾ ਗਾਦੀ ਪਰ ਬੈਠਕੇ ਉਪਦੇਸ਼, ਉਧਾਰ; ਦਾਨ, ਕ੍ਰਿਪਾਲਤਾ ਜੀਅਦਾਨ ਤਾਂ ਕਰਾਮਾਤ ਹੋ ਰਹੀ ਹੈ। ਸਤਿਨਾਮ ਦੀ ਕਰਾਮਾਤ ਜੋ ਗੁਰੂ ਨਾਨਕ ਨੇ ਆਖੀ ਸੀ ਇਹ ਆਪ ਪਰਤੱਖ ਸਰੀਰ ਵਿਚ ਕਰ ਰਹੇ ਹੋ। ਇਹ ਦੂਣ ਚਉਣੀ ਹੋ ਗਈ ਹੈ, ਜੋ ਆਪ ਗੁਰੂ ਗ੍ਰੰਥ ਰਚ ਰਹੇ ਹੋ। ਸੱਤਾ

ਬਲਵੰਡ ਜੀ ਅਪਣੀ ਭੁੱਲ ਦਾ ਬੀ ਇਕਰਾਰ ਕਰਦੇ ਹਨ ਕਿ ਜੋ ਆਪ ਤੋਂ ਮਨਮੁਖ ਹੋਏ ਹਨ, ਉਨ੍ਹਾਂ ਨੂੰ ਦੁਖ ਹੈ। ਅਤੇ ਇਕਰਾਰ ਕੀਤਾ ਹੈ ਕਿ ਤੂੰ ਸਚਾ ਗੁਰੂ ਹੈਂ ਅਰ ਗੁਰੂ ਤੋਂ ਗੁਰੂ ਹੋਕੇ ਜੋਤਿ ਜਗਾ ਰਿਹਾ ਹੈਂ।

{ਵਾਰ ਸਮਾਪਤ}

ਫੇਰ ਨਮਸਕਾਰ ਕੀਤੀ ਤੇ ਅਦਬ ਨਾਲ ਖੜੇ ਗਏ। ਸ੍ਰੀ ਗੁਰੂ ਜੀ ਨੇ ਹੁਣ ਸਿਰੋਪਾਉ ਦਿਤਾ ਤੇ ਫੇਰ ਦੀਵਾਨ ਵਿਚ ਚੌਂਕੀ ਕਰਨੇ ਦੀ ਆਗਜਾ ਬਖਸ਼ੀ।

ਦੇਖੋ ਪਿਆਰਿਓ! ਇਹ ਉਹ ਦਰਗਾਹ ਹੈ ਜਿਥੇ "ਸਤ੍ਰੁ ਹੋਇਕੈ ਜੋ ਕਰੈ ਮਿਤ੍ਰਾਈ ਕੀ ਬਾਤ। ਤਹਿ ਬਿਸਵਾਸ ਨ ਕੀਜੀਐ ਅੰਤ ਕਰੈ ਵਹ ਘਾਤਿ" ਵਾਲੀ ਨੀਤੀ ਨਹੀਂ ਚਲਦੀ, ਇਥੇ ਇਹ ਨੀਤੀ ਖੋਟਾ ਪੈਸਾ ਹੈ, ਕਿਉਂਕਿ ਇਥੇ ਇਕ ਐਸਾ ਭੱਠਾ ਹੈ, ਕਿ ਜਿਸ ਵਿਚ ਪਾਕੇ ਹਰ ਸ਼ੈ ਨੂੰ ਸੁਧ ਕਰ ਲੀਤਾ ਜਾਂਦਾ ਹੈ। ਵੈਰ ਏਥੇ ਹੈ ਨਹੀਂ, ਭੁਲ ਏਥੇ ਸਦਾ ਬਖਸ਼ੀ ਜਾਂਦੀ ਹੈ। ਇਸ ਦਰਗਾਹ ਦੀ ਨੀਤੀ ਇਹ ਹੈ:-

**"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹ ਬਿਰਦੁ ਸੁਆਮੀ ਸੰਦਾ॥"** {ਬਿਹਾ: ਮ: ੫-੧}

ਉਨ੍ਹਾਂ ਦੇ ਕੋਈ ਮਥੇ ਨਹੀਂ ਲਗਦਾ ਸੀ, ਜਿਨ੍ਹਾਂ ਦਾ ਇਹ ਹਾਲ ਸਰੀਰ ਵਿਚ ਵਰਤ ਰਿਹਾ ਸੀ:-

**"ਦਾਰਿਦ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥"** {ਬਿਲਾ: ਰਵਿ-੧}

ਇਸ ਦਰਗਾਹੇ ਅਜ ਫੇਰ ਓਹ ਸਿਰੋਪਾਉ ਪਾਉਂਦੇ ਹਨ, ਓਸੇ ਥਾਵੇਂ ਬੈਠੇ ਕੀਰਤਨ ਕਰਦੇ ਹਨ। ਏਥੇ ਹੀ ਬੱਸ ਨਹੀਂ ਹੈ, ਇਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਚ ਰਹੇ ਸਨ, ਸੰਗਤ ਨੂੰ ਇਹ ਵਾਰ ਇਤਨੀ ਪਿਆਰੀ ਲਗੀ ਕਿ ਸ੍ਰੀ ਗੁਰੂ ਜੀ ਦੇ ਹਜ਼ੂਰ ਬੇਨਤੀ ਕੀਤੀ ਕਿ ਇਸ ਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਇਆ ਜਾਵੇ। ਇਹ ਬੇਨਤੀ ਸ੍ਰੀ ਗੁਰੂ ਜੀ ਨੇ ਸ੍ਵੀਕਾਰ ਕੀਤੀ, ਕੇਵਲ ਅੱਠਵੀਂ ਪੌੜੀ ਨਹੀਂ ਚਾੜ੍ਹਨੀ ਚਾਹੁੰਦੇ ਸਨ, ਪਰ ਸੰਗਤ ਨੇ ਜੋ ਸਦਾ ਰਜ਼ਾ ਵਿਚ ਟੁਰਦੀ ਸੀ, ਹਠ ਕੀਤਾ ਤੇ ਅਪਣਾ ਇੱਕੀ ਵਿਸਵੇ ਹੋਣ ਵਾਲਾ ਹੱਕ ਜੋ ਸ੍ਰੀ ਗੁਰੂ ਜੀ ਸੰਗਤ ਨੂੰ ਆਪ ਦਿਆ ਕਰਦੇ ਸਨ, ਮਾਨੋਂ ਇਸ ਵੇਲੇ ਵਰਤ ਦਿਖਾਇਆ। ਸੋ ਇਹ ਵਾਰ ਰਾਮਕਲੀ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੋਈ।

ਭੁਲੇ ਹੋਏ ਨਾ ਕੇਵਲ ਬਖਸ਼ੇ ਗਏ, ਪਰ ਆਦਰੇ ਗਏ ਤੇ ਉਨ੍ਹਾਂ ਦੀ ਰਚਨਾਂ ਨੂੰ ਉਚ ਪਦ ਮਿਲਿਆ। ਇਸ ਕਰਕੇ ਇਸਦੇ ਸਿਰਨਾਵੇਂ ਵਿਚ 'ਰਾਇ' ਤੇ 'ਡੂੰਮ' ਦੋਵੇਂ ਪਦ ਲਿਖੇ ਹਨ। 'ਰਾਇ' ਉਹ ਖਿਤਾਬ ਸੀ ਜੋ ਪੰਡਤਾਂ ਨੂੰ ਮਿਲਿਆ ਕਰਦਾ ਸੀ, ਅਜ ਤਕ ਬੀ ਭੱਟਾਂ ਨੂੰ ਰਾਇ ਆਖਦੇ ਹਨ। ਇਹ ਪਦ ਡੂੰਮਾਂ ਨੂੰ ਗੁਰੂ ਜੀ ਨੇ ਬਖਸ਼ਿਆ ਸੀ, ਪਰ ਇਸ ਤੋਂ ਬ੍ਰਾਹਮਣ ਹੋਣ ਦਾ ਟਪਲਾ ਲਗ ਸਕਦਾ ਸੀ। ਇਸ ਕਰਕੇ ਉਨ੍ਹਾਂ ਦੀ ਅਸਲੀ ਜਾਤ, ਜਿਸ ਵਿਚ ਉਨ੍ਹਾਂ ਦੀ ਪਹਿਲੀ ਕਰਨੀ ਕਰਤੂਤ ਸੀ ਨਾਲ ਲਿਖ ਦਿਤੀ ਕਿ ਪ੍ਰੇਮ ਕਰਨ ਕਰਕੇ ਅਰ ਸ਼ਬਦ ਦੇ ਪ੍ਰੇਮੀ ਹੋ ਜਾਣ ਕਰਕੇ ਡੂੰਮ ਜ਼ਾਤ ਕਰਨੀ ਦੇ ਦੋ ਸਜਣ 'ਰਾਇ' ਹੋ ਗਏ ਅਰ ਉਨ੍ਹਾਂ ਦੀ ਸਚੇ ਪਿਆਰ ਤੇ ਈਮਾਨ ਵਿਚ ਆਖੇ ਹੋਏ ਸਚੇ ਵਾਕ ਗੁਰੂ ਜੀ ਦੀ ਪ੍ਰਵਾਨਗੀ ਨਾਲ ਪਵਿਤ੍ਰ ਹੋਕੇ ਗੁਰੂ ਗ੍ਰੰਥ ਸਾਹਿਬ ਵਿਚ ਅੱਪੜ ਪਏ।

ਉਪਰ ਲਿਖੀ ਵਾਰਤਾ* ਦੇ ਮਗਰੋਂ ਭਾਈ ਲਧੇ ਨੇ ਲਾਹੌਰ ਜਾਣ ਦੀ ਆਗਜਾ ਮੰਗੀ ਤੇ ਬੇਨਤੀ ਕੀਤੀ: ਹੇ ਕਰੁਣਾ ਨਿਧੇ! ਦਾਸ ਨੂੰ ਆਪ ਦਾ ਸਿਖ ਆਖਦੇ ਹਨ ਤੇ ਦਾਸ ਭੁੱਲਣਹਾਰਾ ਹੈ, ਕ੍ਰਿਪਾ ਕਰਕੇ ਆਪਣੇ ਬਿਰਦ ਦੀ ਲਾਜ ਜਾਣਕੇ ਚਰਨਾਂ ਕਵਲਾਂ ਵਿਚ ਸਮਾਈ ਬਖਸ਼ਣੀ। ਸ੍ਰੀ ਗੁਰੂ ਜੀ ਬੜੇ ਪ੍ਰਸੰਨ ਹੋਏ, ਫੇਰ ਆਖਿਆ: ਧੰਨ ਭਾਈ ਲੱਧਾ ਪਰਉਪਕਾਰੀ, ਤੇਰੇ ਉਪਕਾਰ ਦੀ ਕੀਰਤਿ

* ਵਾਰ ਕਦ ਬਣੀ? ਇਸ ਪਰ ਕੁਛ ਵਿਚਾਰ ਹੈ, ਜਿਸ ਲਈ ਦੇਖੋ ਅਖੀਰ ਵਿਚ ਅੰਤਕਾ ੨। (ਪੰ-੨੭੫)

ਸਦਾ ਰਹੇਗੀ। ਭਾਈ ਜੀ ਆਗਜ਼ਾ ਲੈਕੇ ਲਾਹੌਰ ਆਏ, ਸੰਗਤਾਂ ਬ੍ਰਿਤਾਂਤ ਸੁਣਕੇ ਅਤਿ ਪ੍ਰਸੰਨ ਹੋਈਆਂ। ਗੁਰੂ ਕੇ ਸਿਖਾਂ ਦੇ ਪਰਉਪਕਾਰੀ ਸੁਭਾਵ ਉਤੇ ਧੰਨ ਧੰਨ ਹੋਈ। ਕਵਿ ਸੰਤੋਖ ਸਿੰਘ ਜੀ ਨੇ ਸਿਖਾਂ ਦੇ ਇਸ ਸੁਭਾਵ ਪਰ ਇਹ ਵਾਕ ਉਚਾਰੇ ਹਨ:-

| | |
|---|---|
| ਸਾਰ ਮਹਾਂ ਸਿਮਰਨ ਸਤਿਨਾਮੂ<br>ਕਾਰ ਮਹਾਂ-ਕਰਬੋ ਉਪਕਾਰ। | 'ਨਾਮ ਸਿਮਰਨ' ਏਹ ਸਿਖੀ ਦਾ 'ਸਾਰ' ਤਤ ਹੈ।<br>ਤੇ ਉਪਕਾਰ ਕਰਨਾ, ਏਹ ਸਿਖੀ ਦੀ 'ਕਾਰ'-ਕਰਤੱਤ ਹੈ। |
| ਇਸ ਦੋਨੋਂ ਬਿਨ ਮਾਨੁਖ ਤਨ ਧਿਕ,<br>ਸਮੋ ਬਿਤਾਵਹਿ ਲਖਹਿ ਨ ਸਾਰ। | ਇਨ੍ਹਾਂ ਦੁਹਾਂ ਬਿਨਾਂ ਮਨੁਖਾ ਜਨਮ ਧ੍ਰਿਕਾਰ ਹੈ, ਐਵੇਂ ਵਕਤ ਅਜਾਈਂ ਗਵਾਣਾ ਹੈ। |
| ਪੂਛ ਸੀਂਗ ਬਿਨ ਪਸੂ ਜਾਨ ਤਿਨ<br>ਆਏ ਬਾਦ ਬੀਚ ਸੰਸਾਰ। | ਐਸੇ ਲੋਕ ਪਸੂ ਹਨ, ਜਿਨ੍ਹਾਂ ਨੂੰ ਸਿੰਗ ਤੇ ਪੂਛ ਨਹੀਂ ਹਨ,<br>ਇਨ੍ਹਾਂ ਦਾ ਜਗ ਤੇ ਆਉਣਾ ਬਿਰਥਾ ਹੈ। |
| ਅੰਤ ਸਮੇਂ ਜਮਦੂਤ ਗਹੈ ਦਿਢ<br>ਝੂਰਤ ਗਮਨਹਿਂ ਦ੍ਵੈਕਰ ਝਾਰ। | ਅੰਤ ਕਾਲ ਜਮਦੂਤ ਉਨ੍ਹਾਂ ਨੂੰ ਫੜਨਗੇ, ਅਰ ਉਹ ਦੋਵੇਂ ਹਥ ਝਾੜਦੇ ਝੂਰਦੇ ਜਾਣਗੇ। |

ਇਹ ਨਾਮ ਦੇ ਰਸੀਏ ਭਾਈ ਲਧੇ ਪਰਉਪਕਾਰੀ ਦੇ ਇਕ ਉਪਕਾਰ ਦੀ ਵਿਥਿਆ ਹੈ। ਜਿਸ ਨੇ ਸਿਖਾਂ ਲਈ ਕੈਸਾ ਅਚਰਜ ਨਮੂਨਾ ਕਾਇਮ ਕੀਤਾ ਹੈ ਅਰ ਆਪਣੀ ਕਰਨੀ ਨਾਲ ਸਦਾ ਜੀਉਂਦੀ ਸਿਖਜਾ ਦਾ ਇਕ ਨਕਸ਼ਾ ਲਟਕਾ ਕੇ ਸਾਨੂੰ ਰਸਤੇ ਪਾਯਾ ਹੈ।

## ਅੰਤਕਾ ੧.

ਧਾਰਨਾਂ ਵੱਲ ਪੰਜਵੇਂ ਗੁਰੂ ਜੀ ਦਾ ਵਿਸ਼ੇਸ਼ ਧਜਾਨ ਇਸ ਲਈ ਸੀ ਕਿ ਸ਼ਬਦ ਰਾਗ ਦੀ ਐਸੀ ਤਰਜ਼ ਵਿਚ ਗਾਂਵਿਆਂ ਜਾਵੇ ਕਿ ਜਿਸ ਤਰਜ਼ ਵਿਚ ਸੰਗੀਤਕ ਕਾਇਦਿਆਂ ਅਨੁਸਾਰ ਉਹੋ ਭਾਵ ਪੈਦਾ ਕਰ ਦੇਣ ਦੀ ਤਾਸੀਰ ਹੋਵੇ ਜੋ ਰਚਨਾਂ ਦੇ ਅਰਥ ਭਾਵ ਵਿਚ ਤਾਸੀਰ ਹੈ, ਅਰਥਾਤ ਸ਼ਬਦਾਂ ਦਾ ਅਰਥ ਭਾਵ ਤੇ ਧਾਰਨਾਂ ਦਾ ਸੰਗੀਤਕ ਅਸਰ ਦਿਲ ਪਰ ਇਕੋ ਕਿਸਮ ਦਾ ਵਲਵਲਾ ਪੈਦਾ ਕਰਨ। ਇਸ ਗਲ ਨੂੰ ਜੈਸਾ ਕਿ ਪੰਚਮ ਗੁਰੂ ਜੀ ਆਪ ਅਦਾ ਕਰ ਸਕਦੇ ਸਨ, ਵਿਰਲੇ ਗਵੱਯੇ ਕਰ ਸਕਦੇ ਹਨ, ਇਹੋ ਕਾਰਨ ਸੀ ਕਿ ਆਪ ਨੇ ਰਾਗੀਆਂ ਦੀ ਸੰਪ੍ਰਦਾ ਟੋਰੀ ਅਰ ਉਨ੍ਹਾਂ ਨੂੰ ਸ਼ਬਦ ਦਾ ਅਰਥ ਭਾਵ ਤੇ ਸੰਗੀਤ ਦਾ ਉਹੋ ਭਾਵ ਪੈਦਾ ਕਰਨ ਵਾਲੀ ਤਰਜ਼ ਦਾ ਭੇਤ ਤੇ ਆਪ ਮੇਲ ਲੈਣਾ ਸਿਖਲਾਇਆ ਤੇ ਅਗੋਂ ਲਈ ਜਾਚ ਦੱਸੀ। ਇਸ ਤਰ੍ਹਾਂ ਭੇਤ ਤੇ ਹੁਨਰ ਅਜੇ ਤਕ ਗੁਰੂ ਸਾਹਿਬਾਂ ਦੇ ਸੁਝਾਏ ਹੋਏ ਰਬਾਬੀਆਂ ਪਾਸ ਸੇ, ਹੁਣ ਸ੍ਰੀ ਗੁਰੂ ਜੀ ਨੇ ਰਾਗੀ ਬਣਾਏ ਤੇ ਉਨ੍ਹਾਂ ਨੂੰ ਸਿਖਾਏ, ਪਰ ਸ਼ੋਕ ਹੈ ਕਿ ਰਾਗੀਆਂ ਨੇ ਕੁਛ ਚਿਰ ਤੋਂ ਇਨ੍ਹਾਂ ਗਲਾਂ ਨੂੰ ਛਡ ਦਿਤਾ ਹੈ ਅਤੇ ਵਿਰਲੇ ਹਨ ਜਿਨ੍ਹਾਂ ਪਾਸ ਸਨਾਤਨ ਧਾਰਨਾਂ ਤੇ ਗੁਰਮਤ ਸੰਗੀਤ ਦੇ ਅਸਲਾਂ ਦਾ ਥਹੁ ਹੈ। ਨਾਟਕ ਦੀਆਂ ਚਲੰਤ ਤਰਜ਼ਾਂ ਤੇ ਮਿਲਵੇਂ ਰਾਗਾਂ ਦੀਆਂ ਧਾਰਨਾਂ ਅਰ ਟਪੇ ਦੀ ਗਵਾਈ ਦਾ ਕੁਝ ਟੁੱਟਾ ਫੁੱਟਾ ਸਾਮਾਨ ਲੈ ਕੇ ਗੁਰ-ਸ਼ਬਦ ਉਨ੍ਹਾਂ ਰਾਗਾਂ ਵਿਚ ਗਾਵੇਂ ਜਾਂਦੇ ਹਨ, ਜੋ ਅਰਥ ਭਾਵ ਨਾਲ ਯੋਜਨਾਂ ਅਕਸਰ ਨਹੀਂ ਖਾਂਦੇ, ਜਿਸ ਤਰ੍ਹਾਂ:-ਸ਼ਬਦ ਦਾ ਭਾਵ ਚਿਤ ਤੇ ਸ਼ੁਕਰ ਪੈਦਾ ਕਰਨੇ ਦਾ ਹੈ। ਧਾਰਨਾਂ ਤੇ ਰਾਗ ਉਸ ਵਿਚ ਗਾਵਿਆ ਜਾਂਦਾ ਹੈ ਜੋ ਚਿਤ ਪਰ ਵੈਰਾਗ ਪੈਦਾ ਕਰਨੇ ਵਾਲੀ ਹੈ। ਹਰ ਕੋਈ ਸੰਗੀਤ ਵਿੱਦਜਾ ਦਾ ਡੂੰਘਾ ਜਾਣੂ ਨਹੀਂ ਹੁੰਦਾ ਜੋ ਇੰਨਾਂ ਫਰਕ ਆਪ ਸਮਝ ਸਕੇ, ਸੋ ਉਹ ਮਹਾਨ ਰਸ ਪੈਦਾ ਨਹੀਂ ਹੁੰਦਾ ਜੋ ਰੂਹ ਨੂੰ ਰੂਹ ਦੀਆਂ ਉਲਝਨਾਂ, ਸਰੀਰ ਤੇ ਸਰੀਰ ਦੀਆਂ ਖਿਚਾਂ ਤੋਂ ਉਸ ਵੇਲੇ ਧੂਹ ਕੇ ਕੱਢ ਲਵੇ ਅਰ ਉਸ ਵਲਵਲੇ ਵਿਚ ਗ਼ਰਕ ਕਰ ਦੇਵੇ ਜੋ ਸ਼ਬਦ ਦੇ ਅਰਥ ਵਿਚ ਆਇਆ ਹੈ। ਰਾਗੀਆਂ ਨੇ ਅਕਸਰ ਸੰਗੀਤ ਨਾਲ ਪਿਆਰ ਛਡਿਆ ਹੈ, ਤੇ ਰਬਾਬੀਆਂ ਨੇ ਬੀ ਹੁਣ ਨਾਟਕਾਂ ਵਲ ਰੁਖ ਫੜਿਆ ਹੈ ਤੇ ਅਕਸਰ

ਸੰਗੀਤ ਵਲ ਐਨਾ ਰੁਖ ਕੀਤਾ ਹੈ ਕਿ ਕਈ ਵੇਰ ਸ਼ਬਦ ਦੇ ਅਖਰ ਹੀ ਸਮਝ ਨਹੀਂ ਪੈਂਦੇ, ਐਉਂ ਮਲੂਮ ਹੁੰਦਾ ਹੈ ਕਿ ਕੋਈ ਬੇਅਰਥੇ ਅਖਰਾਂ ਵਿਚ ਤ੍ਰਾਨਾ ਅਦਾ ਹੋ ਰਿਹਾ ਹੈ; ਪਰੰਤੂ ਅਜੇ ਕੁਵੇਲਾ ਨਹੀਂ ਹੋਇਆ, ਪੁਰਾਣੀਆਂ ਧਾਰਨਾਂ ਚੰਗੇ ਰਬਾਬੀਆਂ ਤੇ ਵਿਰਲੇ ਰਾਗੀਆਂ ਪਾਸ ਹਨ। ਪੰਥ ਦਾ ਸੁਆਦ ਨਾਟਕਾਂ ਦੀਆਂ ਧਾਰਨਾਂ ਵਲ ਪੈ ਗਿਆ ਹੈ, ਜੇ ਸੰਗਤਾਂ ਅਪਣੇ ਰਸ ਨੂੰ ਪਲਟਾ ਦੇਣ ਤਾਂ ਸ਼ਬਦੀਏ ਭਰਾਵਾਂ ਨੂੰ ਮਜਬੂਰਨ ਅਪਣੇ ਪੁਰਾਣੇ ਖਜ਼ਾਨੇ ਖੋਲਣੇ ਪੈਣ, ਨਹੀਂ ਤਾਂ ਜੋ ਕੁਛ ਸ੍ਰੀ ਗੁਰੂ ਸੰਗੀਤ ਦਾ ਹਿਸਾ ਅਜੇ ਸੀਨਿਆਂ ਵਿਚ ਮੌਜੂਦ ਹੈ ਲੁਕਦਾ ਜਾਏਗਾ।

ਅਸੀਂ ਪਿਛੇ ਦਸ ਆਏ ਹਾਂ ਕਿ ਉਸ ਸਮੇਂ ਸ੍ਰੀ ਗੁਰੂ ਜੀ ਨੇ ਧਾਰਨਾ, ਸਾਰੇ ਰਾਗ, ਪੜਤਾਲਾਂ ਆਦਿਕ ਸੰਗੀਤ ਦੇ ਨੁਕਤਿਆਂ ਨੂੰ ਸਿਖਾਕੇ ਸੰਗੀਤ ਵਿਦਜਾ ਵਿਚ ਸਿਖਾਂ ਨੂੰ ਆਪ ਨਿਪੁਨ, ਗੁਰਬਾਣੀ ਸਮਝਣ ਵਿਚ ਸਿਆਣੇ ਤੇ ਉਸ ਰਾਗ ਤਕ ਅੱਪੜ ਪੈਣ ਵਿਚ ਪ੍ਰਬੀਨ ਕੀਤਾ ਕਿ ਜਿਸ ਰਾਗ ਦਾ ਇਹ ਗਲੇ ਤੇ ਸਾਜ਼ਾਂ ਤੋਂ ਗਾਂਵਿਆਂ ਤੇ ਵਜਾਇਆ ਜਾਣ ਵਾਲਾ ਰਾਗ ਪਰਛਾਵਾਂ ਹੈ। ਜੋ ਰਾਗ ਸਾਡੇ ਲਈ ਪਰਤੱਖ ਸ਼ਬਦ ਦੀ ਸੂਰਤ ਨਹੀਂ ਰਖਦਾ, ਪਰ ਜੋ ਮਗਨਤਾ ਭਰੇ ਰਸ ਦੀ ਸੂਰਤ ਰਖਦਾ ਹੈ; ਇਸ ਨੂੰ ਐਉਂ ਸਮਝੀਏ:-

ਧੁਪ (ਸੇਕ) ਅਗ (ਸੇਕ)

----ਤੋਂ ਲਕੜੀ-ਲਕੜੀ ਤੋਂ----

ਧੁਪ ਆਪਣੇ ਅਸਰ ਨਾਲ ਧਰਤੀ ਦੇ ਪੌਣ ਪਾਣੀ ਤੇ ਤੱਤਾਂ ਨੂੰ ਬੀਜ ਦੇ ਅੰਕੂਰ ਦੁਆਰੇ ਕਠਾ ਕਰਾ ਕੇ ਬ੍ਰਿਛ ਬਣਾ ਦੇਂਦੀ ਹੈ। ਇਸ ਬ੍ਰਿਛ ਵਿਚ ਲਕੜੀ ਤਿਆਰ ਹੁੰਦੀ ਹੈ, ਜੋ ਧੁਪ ਨਾਲੋਂ ਕਿਤੇ ਵਧੀਕ ਸਥੂਲ ਰੂਪ ਰਖਦੀ ਹੈ। ਇਹ ਹੁੰਦੀ ਭਾਵੇਂ ਠੰਢੀ ਹੈ, ਪਰ ਇਸ ਵਿਚ ਲੁਕਵੇਂ ਰੂਪ ਵਿਚ ਸੇਕ ਮੌਜੂਦ ਹੁੰਦਾ ਹੈ, ਜਦੋਂ ਇਸ ਨੂੰ ਬਾਲਿਆ ਜਾਵੇ ਫੇਰ ਇਸ ਤੋਂ ਅਗ (ਸੇਕ) ਨਿਕਲਦੀ ਹੈ। ਇਸੇ ਤਰ੍ਹਾਂ ਆਤਮਾਂ ਵਿਚ ਇਕ ਐਸੀ ਰਸ ਰੂਪ ਸ਼ਕਤੀ ਹੈ; ਜੋ ਜਦ ਦੇਹ ਧਾਰੀ ਸੂਰਤ ਆਤਮਾ ਨੂੰ ਮਿਲਦੀ ਹੈ ਤਾਂ ਉਹ ਰਸਰੂਪ ਸ਼ਕਤੀ ਸਥੂਲ ਦੇਹ ਵਿਚੋਂ ਗਲੇ ਦੀਆਂ ਨਾਲੀਆਂ ਵਿਚੋਂ 'ਨਾਦ' ਦੀ ਸੂਰਤ ਲੈਕੇ ਨਿਕਲਦੀ ਹੈ, ਅਰ ਦੂਸਰਿਆਂ ਦੇ ਸਥੂਲ ਕੰਨਾਂ ਥਾਣੀ, ਸਥੂਲ ਦਿਮਾਗ਼ ਦੇ ਵਸੀਲੇ ਉਨ੍ਹਾਂ ਦੇ ਆਤਮਾ ਪਰ ਉਹੋ ਸੂਖਮ ਭਾਵ 'ਰਸ' ਦਾ ਪੈਦਾ ਕਰਦੀ ਹੈ। ਨਾਦ ਆਪਣੀ ਉਤਪਤੀ ਵਿਚ ਕੇਵਲ 'ਰਸ' ਰੂਪ ਹੈ, ਅਰ ਆਪਣੇ ਸਥੂਲ ਰਸਤੇ ਵਿਚ 'ਰਾਗ' ਰੂਪ ਹੈ ਤੇ ਅਪਣੀ ਤਾਸੀਰ ਵਿਚ ਫੇਰ 'ਰਸ' ਰੂਪ ਹੈ। ਮਨੁਖ ਦਾ ਆਪਾ ਉਸ ਰਸ ਦਾ ਜੋ ਉਸ ਤੋਂ ਰਾਗ ਦੀ ਸ਼ਕਲ ਵਿਚ ਪ੍ਰਗਟ ਪਾਂਦਾ ਹੈ, ਅਪਣੇ ਅਸਲੇ ਵਿਚ ਇਤਨਾ ਜਾਣੂ ਤੇ ਪਿਆਰ ਕਰਨ ਵਾਲਾ ਹੈ ਕਿ ਲੋਹੇ ਦੀਆਂ ਤਾਰਾਂ, ਲਕੜੀ ਦੇ ਖੋਖੇ, ਕਾਠ ਦੀਆਂ ਨਾਲੀਆਂ ਤੇ ਚਮੜੇ ਦੀਆਂ ਤੰਦੀਆਂ ਨੂੰ ਐਸਾ ਜੋੜ ਦੇਂਦਾ ਹੈ, ਅਰ ਐਸਾ ਹਿਸਾਬ ਵਿਚ ਬੰਨ੍ਹਦਾ ਹੈ ਕਿ ਇਨ੍ਹਾਂ ਜੜ੍ਹ ਵਸਤਾਂ ਤੋਂ ਬੀ ਉਹ ਰਾਗ ਪੈਦਾ ਕਰ ਲੈਂਦਾ ਹੈ, ਕਿ ਜਿਸ ਦੇ ਰਸ ਦਾ ਬੀਜ ਇਸਦੇ (ਜਾਣੇ ਯਾ ਅਨਜਾਣੇ) ਇਸਦੇ ਆਪਣੇ ਅਸਲੇ ਵਿਚ ਮੌਜੂਦ ਹੈ।

ਅਸਲੀ ਨਾਦ ਕੁਦਰਤ ਵਿਚ ਮੌਜੂਦ ਹੈ, ਪਰ ਸਾਡੀ ਸਮਝ ਲਈ ਉਹ ਅਰੂਪ ਸਰੂਪ ਵਿਚ ਹੈ। ਮਾਨੁਖ ਕਾਦਰ ਦੀ ਅੰਸ਼ ਤਾਂ ਹੈ, ਪਰ ਮਾਇਆ ਦੇ ਮਹਲ ਵਿਚ ਹੈ, ਇਸ ਕਰਕੇ ਨਾਦ ਦੇ ਉਸ ਅਰੂਪ ਸਰੂਪ ਨੂੰ ਨਹੀਂ ਵੇਖ ਸਕਦਾ, ਪਰ ਉਸ ਨਾਦ ਦਾ ਅੰਦਰ ਡੂੰਘੇ ਮਨ ਵਿਚ ਹੋਣਾ ਮੰਨਿਆਂ ਸਮਝ ਪਰ ਆਪਣਾ ਅਸਰ ਪਾਂਦਾ ਹੈ, ਸੋ ਅੰਦਰ ਅਕਲ ਦੇ ਦੀਵੇ ਨਾਲ ਜਿਸ ਤਰ੍ਹਾਂ ਸਥੂਲਤਾ ਵਿਚ ਬੱਝਿਆ ਤੇ ਸਿੱਧੀ ਤੋਂ ਵਾਂਇਆਂ ਜੀਵ ਆਪਣੀਆਂ ਲੋੜਾਂ, ਯਾ (ਮੋਹ ਨਾਲ ਅਨਜਾਣੇ) ਚਾਹੀਆਂ ਖਿਚਾਂ ਵਲ ਧਰੂਹੀਦਾ ਸਾਰੇ ਸੁਖ ਤੇ ਰਸ ਦੇ ਸਾਮਾਨ ਸਥੂਲ ਸ੍ਰਿਸ਼ਟੀ ਵਿਚ ਬਣਾ ਲੈਂਦਾ ਹੈ ਉਸੇ ਤਰ੍ਹਾਂ ਗਲੇ ਤੇ ਸਾਜ਼ਾਂ ਤੋਂ 'ਨਾਦ' ਬੀ ਪ੍ਰਗਟ ਕਰਦਾ ਹੈ। ਇਸ ਤਰ੍ਹਾਂ ਜੋ 'ਨਾਦ' ਪੈਦਾ ਹੁੰਦਾ ਹੈ, ਉਸ ਲਈ ਦੋ ਚੀਜ਼ਾਂ ਦੇ ਪਰਸਪਰ ਮਿਲਣ, ਰਗੜ ਖਾਣ, ਵਿਛੜਨ ਯਾ ਥ੍ਰੱਰਾਟ ਪੈਦਾ ਕਰਨ ਦੀ ਲੋੜ ਹੁੰਦੀ ਹੈ, ਕਿਉਂਕਿ

ਸੰਸਾਰ ਦੀ ਸਾਰੀ ਰਚਨਾ ਜੋ ਦਿਸ ਰਹੀ ਹੈ, ਦੂਈ ਵਿਚ ਹੈ। ਹਰ ਕੰਮ ਦੂਈ ਵਿਚ ਹੋ ਰਿਹਾ ਹੈ, ਨਾਦ ਬੀ ਗਲੇ ਦੀਆਂ ਨਾਲੀਆਂ ਵਿਚ ਹਵਾ ਦੇ ਰਗੜ ਖਾਕੇ ਲੰਘਣ, ਕਿਸੇ ਸਾਜ਼ ਪਰ ਮਿਜ਼ਰਾਬ ਦੀ ਸੱਟ ਪੈਣ, ਗਜ਼ ਫਿਰਨ, ਯਾ ਫੂਕ ਭਰਨ ਨਾਲ ਪ੍ਰਗਟ ਹੁੰਦਾ ਹੈ। ਇਸ ਤਰ੍ਹਾਂ ਦੇ ਨਾਦ ਨੂੰ 'ਆਹਤ ਨਾਦ' ਆਖਦੇ ਹਨ। ਜਦ ਕੋਈ ਸੱਜਣ ਗਲੇ ਯਾ ਸਾਜ਼ਾਂ ਤੋਂ ਇਹ ਨਾਦ ਪ੍ਰਗਟ ਕਰਦਾ ਹੈ ਤਾਂ ਇਸ ਨੂੰ ਗ੍ਰਹਣ ਕਰਨ ਵਾਲੇ ਹਵਾ ਦੀ ਮਦਦ ਨਾਲ ਆਪਣੇ ਕੰਨਾਂ ਦੇ ਪਰਦਿਆਂ ਪਰ ਵੱਜਦਾ, ਆਪਣੇ ਦਿਮਾਗ ਦੀ ਹਿਸ ਸ਼ਕਤੀ ਨਾਲ ਸੁਣਦੇ ਹਨ ਤੇ ਆਪਣੇ ਮਨ ਵਿਚ ਇਸ ਦਾ ਗਯਾਨ ਪਛਾਣ ਤੇ ਫੇਰ 'ਰਸ' ਪ੍ਰਤੀਤ ਕਰਦੇ ਹਨ।

ਜੋ ਨਾਦ ਅਰੂਪ ਹੈ, ਜੋ ਕੁਦਰਤ ਵਿਚ ਵਿਆਪਕ ਜਿਹੇ ਰੂਪ ਵਿਚ ਹੈ, ਜੋ ਆਪਣੇ ਲਈ ਦੋ ਚੀਜ਼ਾਂ ਦੇ ਪਰਸਪਰ ਮਿਲਣ, ਰਗੜ ਖਾਣ, ਸੱਟ ਪੈਣ; ਗਜ਼ ਫਿਰਨ, ਫੂਕ ਭਰਨ ਦੀ ਲੋੜ ਨਹੀਂ ਰਖਦਾ, ਜੋ ਆਪਣੇ ਆਪ ਨੂੰ ਸੁਝਾਉਣ ਲਈ ਕੰਨਾਂ ਦੇ ਪਰਦਿਆਂ ਦੀ ਲੋੜ ਨਹੀਂ ਰਖਦਾ, ਜੋ ਸਥੂਲ ਇੰਦ੍ਰਿਆਂ (ਕੰਨ) ਦਾ ਵਿਸ਼ਯ ਨਹੀਂ ਬਣਦਾ, ਉਹ 'ਅਨਾਹਤ ਨਾਦ' ਕਹਾਉਂਦਾ ਹੈ।

> ਏਸ ਗਲ ਦੇ ਕੁਛ ਸੌਖਿਆਂ ਸਮਝ ਲੈਣ ਲਈ ਦੇਖੋ ਸਾਹਮਣੇ ਦਾ ਚਿਤ੍ਰ। ਜੋ ਵਰਣਨ ਕਰਨ ਦਾ ਇਕ ਤ੍ਰੀਕਾ ਹੈ, ਕਿਸੇ ਕੁਦਰਤ ਵਿਚ ਐਸੇ ਬਣੇ ਹੋਏ ਨਕਸ਼ੇ ਦਾ ਫੋਟੋ ਯਾ ਉਤਾਰਾ ਨਹੀਂ ਹੈ।

ਅਨਾਹਤ ਨਾਦ ਇਨਸਾਨ ਦੀ ਰੂਹ ਵਿਚ ਮੌਜੂਦ ਹੈ, ਅਰ ਮਨੁਖ ਦੇ ਉਨਮਨ[1] ਵਿਚ ਉਹ ਗੁਪਤ ਪਿਆ ਹੈ, ਜਦੋਂ ਉਨਮਨ ਨਾਦ ਦਾ ਪ੍ਰਤਿਬਿੰਬ ਇਨਮਨ ਪਰ ਪਾਂਦਾ ਹੈ, ਤਦ ਇਕ ਮਗਨਤਾ ਭਰਿਆ ਰਸ ਪੈਦਾ ਹੋਕੇ ਇਨਮਨ ਵਿਚ ਗਾਉਣ ਵਲ ਰੁਚੀ ਪੈਦਾ ਹੁੰਦੀ ਹੈ, ਅਗੇ ਫੇਰ ਇਛਾ, ਪਛਾਣ, ਅਕਲ ਤੇ ਇੰਦ੍ਰੇ ਆਪਣਾ ਕੰਮ ਕਰਕੇ ਅਨਾਹਤ ਨਾਦ ਪੈਦਾ ਕਰਦੇ ਹਨ।

ਗਾਉਣ ਵਾਲੇ ਦੀ ਪਛਾਣ, ਗਯਾਨ ਗਾਉਣ ਵਜਾਉਣ ਤੋਂ ਲੈਕੇ ਸੁਣਨ ਵਾਲੇ ਦੇ ਸੁਣਨ, ਗਾਵਣ ਤੇ ਪਛਾਣਨ ਤਕ ਤਾਂ ਇਹ 'ਆਹਤ ਨਾਦ' ਹੈ, ਪਰ ਗਾਉਣ ਵਾਲੇ ਦੇ ਅੰਦਰ 'ਸੂਖਮ ਰਸ'[2] ਦੇ ਰੂਪ ਵਿਚ ਜਦੋਂ ਅਜੇ ਉਸੇ ਦੇ ਅੰਦਰ ਪਛਾਣ ਦਾ ਰੰਗ ਬੀ ਨਹੀਂ ਧਾਰਦਾ ਹੈ, ਇਹ 'ਅਨਾਹਤ ਨਾਦ' ਦੀ ਝੁਨਕਾਰ ਹੈ, ਅਤੇ ਸੁਣਨ ਵਾਲੇ ਦੇ ਅੰਦਰ ਜਦ ਇਹ ਜਾਕੇ ਨਿਰੋਲ 'ਰਸ' ਦਾ ਸੂਖਮ ਰੂਪ ਧਾਰਨ ਕਰਦਾ ਹੈ ਤਦੋਂ ਬੀ 'ਅਨਾਹਤ ਨਾਦ' ਦੀ ਝੁਨਕਾਰ ਹੈ।

---

੧. ਗੁਰੂ ਸਾਹਿਬ ਜੀ ਦੱਸਦੇ ਹਨ ਕਿ ਇਕ ਉਨਮਨ ਹੈ ਜਿਸ ਵਿਚ ਸਿੱਧੀ ਵਸਦੀ ਹੈ, ਇਸ ਮਨ ਦੇ ਸਿਧ 'ਤੀਨ ਲੋਕ ਕੀਆਂ ਬਾਤਾਂ ਕਹੈ' ਦੀ ਅੰਤ੍ਰਯਾਮਤਾ ਤਕ ਪਹੁੰਚ ਰਖਦੇ ਹਨ। ਦੂਸਰਾ ਇਨਮਨ ਹੈ, ਜੋ ਪੰਜਾਂ ਤਤਾਂ ਦੇ ਸੂਖਮ ਅਵੈਵਾਂ ਦਿਮਾਗ਼ ਆਦਿ ਤੋਂ ਕੰਮ ਕਰਦਾ ਹੈ।

ਉਨਮਨ ਦਾ ਕੰਮ ਆਪੇ ਹੁੰਦਾ ਹੈ, ਕੁੱਵਤ ਗ਼ੈਰ ਇਰਾਦੀ ਇਸ ਮਨ ਤੋਂ ਸਤਜਾ ਪਾਕੇ ਹਰ ਵੇਲੇ ਸਰੀਰ ਦੇ ਅੰਦਰ ਕੰਮ ਕਰ ਰਹੀ ਹੈ।

ਇਨਮਨ ਦਾ ਕੰਮ ਇਸ ਅਕਲ ਨਾਲ ਤੇ ਇਛਾ ਨਾਲ ਹੋ ਰਿਹਾ ਹੈ, ਜਿਸ ਨੂੰ ਅਸੀਂ ਸਮਝਦੇ ਹਾਂ। 'ਕੁੱਵਤ ਇਰਾਦੀ' ਇਸ ਮਨ ਤੋਂ ਸੱਤਜਾ ਪਾਕੇ ਕੰਮ ਕਰਦੀ ਹੈ।

ਉਨਮਨ ਦਾ ਗਯਾਨ ਸੁਤੇ ਸਿਧ ਹੁੰਦਾ ਹੈ। ਇਨਮਨ ਦਾ ਗਯਾਨ, ਕਾਰਣ ਕਾਰਜ ਦੀ ਵੀਚਾਰ ਤੇ ਇੰਦ੍ਰਿਆਂ ਦੁਆਰਾ ਹੁੰਦਾ ਹੈ।

੨. ਇਹ ਰਸ ਮਗਨਤਾ ਅਰ ਬੇਮੂਲਮ ਥਰਰਾਟ ਵਾਲਾ ਹੁੰਦਾ ਹੈ।

ਮਾਨੁਖ ਦੇ ਉਨਮਨ ਵਿਚ (ਬ੍ਰਹਮੰਡ ਵਰਗੇ) ਸਰੂਪ ਵਿਚ ਹੈ। ਉਸਦਾ ਝਲਕਾ ਇਨਮਨ ਵਿਚ ਪੈਂਦਾ ਹੈ, ਤਦ ਇਨਮਨ ਆਹਤ ਨਾਦ ਅਪਣੇ ਗਲੇ ਤੇ ਸਾਜ਼ਾਂ ਤੋਂ ਉਸਦੇ ਪਰਕਾਸ਼ ਸਾਮਾਨ ਪੈਦਾ ਕਰਦਾ ਹੈ ਤੇ ਦੂਸਰੇ ਇਨਮਨਾਂ ਵਿਚ ਓਹ ਸੁਣਨ ਦੁਆਰੇ ਪਹੁੰਚਕੇ ਫੇਰ ਉਹਨਾਂ ਦੇ ਉਨਮਨਾਂ ਵਿਚ ਜਾ ਰਸ ਰੂਪ ਹੋਕੇ ਸਮਾਉਂਦਾ ਹੈ। ——— [illegible]

ਪ੍ਰਾਰਥਨਾ- ਇਹ ਨਕਸ਼ਾ ਸੌਖਿਆਂ ਕਰਨ ਹਿਤ ਹੈ। ਨਿਰੰਕਾਰ ਨੇ ਸੂਖਮ ਆਕਾਰ ਧਾਰਕੇ ਏਕੰਕਾਰ ਰੰਗ ਸਾਜਿਆ, ਜਿਸ ਵਿਚੋਂ ਸ਼ਬਦ ਦੀ ਧੁਨਿ ਓਅੰਕਾਰ ਨਿਕਲੀ, ਜੋ ਅਨਾਹਤ ਧੁਨੀ ਹੈ। ਇਹ ਓਅੰਕਾਰ ਵਿਆਪਕ ਸ਼ਬਦ ਦਾ ਇਕ ਚਿੰਨ੍ਹ ਹੈ। ਸਾਰੀ ਰਚਨਾ ਵਿਚ ਇਹ ਸ਼ਬਦ ਵਿਆਪਕ ਹੈ। ਇਸ ਦੇ ਅੰਦਰ ਸਰਬਗ ਸੁਰਤ ਦੀ ਤਾਰ, ਜੋ ਏਕੰਕਾਰ ਦੀ ਅਗਾਧ ਬੋਧ ਦਸ਼ਾ ਤੋਂ ਲੈਕੇ ਕਿਣਕੇ ਕਿਣਕੇ ਵਿਚ ਖਿੱਚ ਰੂਪ ਹੋਕੇ ਵਰਤ ਰਹੀ ਦਸ਼ਾ ਤਕ ਸੁਰਤ ਰੂਪ ਸਮਾ ਰਹੀ ਹੈ। ਹਰ ਰੰਗ ਤੇ ਹਰ ਸਰੀਰ ਵਿਚ ਇਹ ਸੁਰਤ ਦੀ ਤਾਰ ਤੇ ਸ਼ਬਦ ਦੀ ਝੁਨਕਾਰ ਅਰੂਪ ਰੂਪ ਵਿਚ ਸਮਾ ਰਹੀ ਹੈ।

ਹੁਣ ਸੰਸਾ ਇਹ ਹੈ ਕਿ ਜਦੋਂ ਇਹ ਰੂਹ ਵਿਚ ਕੇਵਲ 'ਰਸ' ਰੂਪ ਹੈ, ਤਦੋਂ ਇਹ ਨਿਰਾ 'ਰਸ' ਹੀ ਕਿਉਂ ਨਹੀਂ, 'ਨਾਦ' ਕਿਕੂੰ ਹੈ? ਕਿਉਂਕਿ ਜਦੋਂ ਇਸ ਵਿਚ ਆਵਾਜ਼ ਦਾ ਪ੍ਰਕਾਸ਼ ਨਹੀਂ ਹੈ, ਇਸ ਦਾ ਰੂਪ ਨਿਰਾ 'ਰਸ' ਹੈ ਤਦੋਂ ਇਹ ਕੇਵਲ ਰਸ ਹੈ। 'ਸ਼ਬਦ' ਯਾ 'ਨਾਦ' ਕਿਵੇਂ ਹੁੰਦਾ ਹੈ, ਅਰ 'ਅਨਾਹਤ ਸ਼ਬਦ' ਯਾ 'ਅਨਾਹਤ ਨਾਦ' ਦੀ ਝੁਨਕਾਰ ਕਿਉਂ ਕਿਹਾ ਜਾ ਸਕਦਾ ਹੈ? ਇਸ ਦੀ ਸਮਝ ਜ਼ਰਾ ਕਠਨ ਹੈ, ਕਿਉਂਕਿ ਇਹ ਅਨੁਭਵ ਗੋਚਰੀ ਗੱਲ ਹੈ, ਪਰ ਕੁਛ ਟੋਹ ਐਉਂ ਲਗ ਸਕਦੀ ਹੈ ਕਿ ਵਾਹਿਗੁਰੂ ਨਿਰਗੁਣ ਰੂਪ ਵਿਚ ਪ੍ਰੇਮ ਸਰੂਪ, ਆਨੰਦ ਸਰੂਪ, ਤ੍ਰਿਕਾਲ ਅਬਾਧ ਸਰੂਪ ਆਪਣੇ ਅਨੁਭਵ ਤੇ ਗਜਾਨ ਵਿਚ ਆਪ ਸਚਿਦਾਨੰਦ ਰੂਪ ਹੈ। ਜਦੋਂ ਉਹ ਰਚਨਾ ਨੂੰ ਰਚਦਾ ਹੈ, ਤਦੋਂ ਆਪਣੀ ਏਕਤਾ ਦੇ ਫੁਰਨੇ ਵਿਚ ਆਕੇ ਏਕੰਕਾਰ ਰੂਪ ਰਚਦਾ ਹੈ, ਅਰ ਇਸ ਏਕੰਕਾਰ ਰੂਪ ਤੋਂ ਇਕ ਰਸ ਰੂਪ ਬਣਾਂਦਾ ਹੈ, ਜੋ ਰਸ ਉਸੇ ਫੁਰਨੇ ਦਾ ਹੁੰਦਾ ਹੈ। ਇਸ ਰਸ ਵਿਚੋਂ ਬਹੁਤੀ ਰਚਨਾ ਦਾ ਫੁਰਨਾ ਫੁਰਿਆ ਜਾਂਦਾ ਹੈ, ਜੋ ਆਪਣੇ ਮੁੱਢ ਵਿਚ ਓਅੰਕਾਰ ਰੂਪ ਬਣਦਾ ਹੈ। ਇਹ ਓਅੰਕਾਰ ਇਕ ਰਸ ਰੂਪ ਹੈ, ਜੋ ਜਦ ਤਕ ਆਪਣੇ ਆਪ ਵਿਚ ਇਸਥਿਤ ਹੈ, 'ਰਸ ਰੂਪ' ਹੀ ਹੈ, ਪਰ ਇਸ ਦਾ ਜਦ ਅਗੋਂ ਪ੍ਰਕਾਸ਼ ਹੁੰਦਾ ਹੈ ਤਦ ਉਹ 'ਨਾਦ' ਰੂਪ ਹੁੰਦਾ ਹੈ, ਪਰ ਇਹ ਨਾਦ ਅਸਥੂਲ ਨਾਦ ਨਹੀਂ ਹੈ, ਕਿਉਂਕਿ ਅਜੇ ਸੂਖਮ ਅਰੂਪ ਆਤਮਾ ਆਪਣੀ ਅਰੂਪਤਾ ਵਿਚ ਦੂਈ ਦੇ ਮੰਡਲ ਤੋਂ ਬਾਹਰ ਤੇ ਏਕਤਾ ਦੇ ਫੁਰਨੇ ਦੇ ਮੰਡਲ ਵਿਚਕਾਰ ਖੜ੍ਹਾ ਹੈ, ਇਹ ਨਾਦ ਅਜੇ ਦੂਈ ਦੀ ਲੋੜ ਨਹੀਂ ਰਖਦਾ, ਮਾਨੋਂ 'ਏਕੋ' ਵਿਚ ਹੀ ਹੈ, ਪਰ ਜਦ ਦੂਈ ਦਾ ਮੰਡਲ ਆ ਗਿਆ ਤਦ ਇਹ ਰਸ ਰੂਪ ਨਾਦ, ਜਦ ਦੂਈ ਵਿਚ ਪ੍ਰਕਾਸ਼ ਪਾਂਦਾ ਹੈ, ਤਦ ਰਸ ਰੂਪ ਨਹੀਂ ਰਹਿੰਦਾ, ਆਪਣੇ ਅਸਲੇ ਵਾਂਙੂ ਨਾਦ ਦਾ ਹੀ ਰੂਪ ਧਾਰਦਾ ਹੈ। ਪਰ ਹੁਣ ਉਹ ਨਾਦ, 'ਅਨਾਹਤ ਨਹੀਂ' ਸਗੋਂ 'ਆਹਤ ਨਾਦ' ਦਾ ਪ੍ਰਗਟ ਸਰੂਪ ਅਖਤਿਆਰ ਕਰਦਾ ਹੈ ਅਤੇ ਸਥੂਲ ਵਸੀਲੇ ਗਲਾ, ਸਾਜ਼, ਆਕਾਸ਼, ਪੌਣ ਕਨਾਂ ਦੁਆਰਾ ਸਮਝਿਆ ਜਾਂਦਾ ਹੈ। ਪਰੰਤੂ ਇਸ ਦੂਈ ਵਿਚ ਬੀ ਇਕ ਰੂਹ ਤੋਂ ਦੂਸਰੀ ਰੂਹ ਤਕ ਨਾਦ ਦੀ 'ਉਤਪਤੀ' ਤੇ 'ਲਯਤਾ' ਰਸ ਦਾ ਅਰੂਪ ਸਰੂਪ ਹੀ ਰਖਦੀ ਹੈ।

ਇਸ ਦਾ ਬੀ ਆਦਿ ਤੇ ਅੰਤ ਤੋਂ ਮੁਹਰਲਾ ਤੇ ਪਿਛਲਾ ਸਰੂਪ 'ਅਨਾਹਤ' ਹੈ, ਇਸ ਦਾ ਵਿਚਲਾ ਰੂਪ 'ਆਹਤ' ਹੈ।

ਰਾਗ ਆਕਾਸ਼ ਦੁਆਰਾ ਹੁੰਦਾ ਹੈ ਆਕਾਸ਼ ਤਤ ਸਭਨਾਂ ਤਤਾਂ ਤੋਂ ਸੂਖਮ ਤਤ ਹੈ। ਇਸੇ ਕਰਕੇ ਰਾਗ ਦਾ ਅਸਰ ਆਦਮੀ ਦੇ ਦਿਲ ਨੂੰ ਸਥੂਲ ਰਚਨਾਂ ਤੋਂ ਉੱਚਾ ਸੂਖਮਤਾ ਵਲ ਖਿਚ ਲੈ ਜਾਂਦਾ ਹੈ।

ਦਿੱਸਣ ਵਾਲੇ ਪਰਤੱਖ ਪਸਾਰ ਵਿਚ ਫਸਿਆ ਹੋਇਆ ਮਨ ਰਾਗ ਦੁਆਰਾ ਆਪਣੇ ਅਸਲੇ ਵਲ ਛੇਤੀ ਕੱਠਾ ਹੁੰਦਾ ਹੈ, ਅਰ ਜੇ ਰਾਗ ਇਸ ਸਮਝ ਵਾਲਾ ਗਾਵਿਆਂ ਜਾਏ ਤਾਂ ਮਨ ਵਿਚ ਉਹ ਉਚੇ ਵਲਵਲੇ ਪੈਦਾ ਕਰ ਦੇਂਦਾ ਹੈ ਕਿ ਜੋ ਸੰਸਾਰ ਤੋਂ ਉਚਿਆਂ ਕਰਕੇ ਮਨ ਨੂੰ ਲਿਵ ਵਿਚ ਜੋੜ ਦੇਣ ਦੀ ਸਮਰੱਥਾ ਰਖਦੇ ਹਨ।

ਇਸ ਕਾਰਣ ਕਰਕੇ ਰਾਗ ਨੂੰ ਅਰਥਾਤ 'ਆਹਤ ਨਾਦ' ਦੁਆਰਾ ਗਾਵੇਂ ਜਾਣ ਵਾਲੇ ਰਾਗ ਨੂੰ ਸ੍ਰੀ ਗੁਰੂ ਜੀ ਨੇ ਪਰਮੇਸ਼ਰ ਪ੍ਰਾਪਤੀ ਵਿਚ ਉਸ ਦੀ ਕੀਰਤੀ ਕਰਨੇ ਲਈ ਵਸੀਲਾ ਬਣਾਕੇ ਵਰਤਿਆ ਹੈ। ਇਸ ਵਸੀਲੇ ਨਾਲ ਜਦ ਸੁਰਤ ਜੁੜਦੀ ਹੈ ਤਾਂ ਉਹ ਆਨੰਦ, ਏਕਾਗ੍ਰਤਾ ਵਿਚ ਚੜ੍ਹਦੀ ਚੜ੍ਹਦੀ ਮਨ ਤੇ ਬੁਧੀ ਤੋਂ ਉਚੀ ਹੋਕੇ ਸਿੱਧੀ ਦੇ ਮੰਡਲ ਤੇ ਪਹੁੰਚਦੀ ਹੈ, ਇਥੇ ਜਾਕੇ 'ਅਨਾਹਤ ਨਾਦ' ਦਾ ਅਨੁਭਵ ਕਰਦੀ ਹੈ।

ਅਕਸਰ ਅਭਯਾਸੀ ਇਸ ਨਾਦ ਦੀ ਤਲਾਸ਼ ਕਰਦੇ ਹਨ, ਪਰ ਇਸ ਨੂੰ ਪ੍ਰਾਪਤ ਕਰਨੇ ਦਾ ਤ੍ਰੀਕਾ ਕੰਨਾਂ ਨਾਲ ਸੁਣਨਾ ਨਹੀਂ ਹੈ ਕਿਉਂਕਿ ਕੰਨਾਂ ਦੇ ਪਰਦੇ ਉਸ ਨੂੰ ਵਿਸ਼ੇ ਨਹੀਂ ਕਰ ਸਕਦੇ, ਉਸ ਦੇ ਸੁਣਨ ਦਾ ਵਸੀਲਾ ਹਿਰਦੇ ਨਾਲ ਜਪਣਾ ਹੈ। ਗੁਰੂ ਜੀ ਨੇ ਆਗਯਾ ਕੀਤੀ ਹੈ, **'ਪ੍ਰਭ ਕੈ**

**ਸਿਮਰਨਿ ਅਨਹਦ ਝੁਨਕਾਰ।** '{ਸੁਖਮਨੀ} 'ਅਨਾਹਦ ਸ਼ਬਦ' ਤਾਂ ਓਅੰਕਾਰ ਰੂਪ ਵਿਚ ਦੂਈ ਦੇ ਮੰਡਲ ਤੋਂ ਦਰਵਾਜ਼ੇ ਵਿਚ ਹੈ, ਪਰ ਉਸਦੀ ਝੁਨਕਾਰ ਜੋ ਕੁਦਰਤ ਵਿਚ ਸਾਡੇ ਨਾਲੋਂ ਅਰੂਪ ਦਸ਼ਾ ਵਿਚ ਭਰੀ ਪਈ ਹੈ, ਉਹ 'ਸਿਮਰਨ' ਦੁਆਰਾ ਪ੍ਰਾਪਤ ਹੁੰਦੀ ਹੈ। ਉਹ ਸੁਣਨ ਨਾਲ ਸਮਝ ਵਿਚ ਨਹੀਂ ਆਉਂਦੀ, ਸਥੂਲ ਸਰੀਰ ਵਿਚ ਬੈਠਾ ਮਨੁਖ ਜਦ ਉਸ ਨੂੰ ਅਨੁਭਵ ਕਰਨਾ ਚਾਹੁੰਦਾ ਹੈ ਤਾਂ ਸਰੀਰਕ ਮੰਡਲ ਵਿਚ ਉਸ ਨੂੰ ਨਹੀਂ ਸੁਣ ਸਕਦਾ, ਉਸ ਦਾ ਮਨ ਇਤਨਾ ਇਕਾਗ੍ਰ ਹੋਵੇ ਕਿ ਸੁਰਤ ਸਰੀਰ ਦੇ ਮੰਡਲ ਤੋਂ ਉਚੀ ਹੋਵੇ ਅਰ ਮਨ ਤੇ ਬੁਧੀ ਦੇ ਮੰਡਲ ਤੋਂ ਹੋਰ ਉਚੇਰੀ ਚੜ੍ਹੇ ਤਦ ਆਪਣੀ ਏਕਾਗ੍ਰਤਾ ਵਿਚ ਦੂਈ ਦੇ ਮੰਡਲ ਵਿਚ ਅੰਤ ਤੇ ਅੱਪੜੇ, ਫੇਰ ਸਿਧੀ ਦਾ ਮੰਡਲ ਆਵੇਂ ਜੋ ਦੂਈ ਤੇ ਏਕੇ ਦੇ ਮੰਡਲ ਦੇ ਵਿਚਕਾਰ ਹੈ, ਤਦ 'ਅਨਾਹਤ ਨਾਦ ਦੀ ਝੁਨਕਾਰ' ਨੂੰ ਅਨੁਭਵ ਕਰੇ। ਇਹ ਸ੍ਰੇਸ਼ਟ ਵਾਜੇ 'ਅਨਾਹਤ ਨਾਦ ਦੀ ਝੁਨਕਾਰ' ਦੇ ਸਰੀਰ ਦੇ ਮੰਡਲ ਵਿਚ, ਯਾ ਮਨ ਬੁਧੀ ਦੇ ਮੰਡਲ ਵਿਚ ਨਹੀਂ ਹਨ, ਸੁਰਤ ਦੇ ਉਚੇਰੇ ਟਿਕਾਣੇ ਤੇ ਹਨ, ਇਸ ਪਰ ਜੋ ਪ੍ਰਸ਼ਨ ਹੁੰਦਾ ਹੈ ਕਿ ਇਹ ਕਿਥੇ ਵੱਜ ਰਹੇ ਹਨ? ਗੁਰੂ ਜੀ ਆਪ ਉਸਦਾ ਐਉਂ ਉਤਰ ਦੇਂਦੇ ਹਨ:-

> **"ਵਾਜੇ ਪੰਚ ਸਬਦ ਤਿਤ ਘਰਿ ਸਭਾਗੈ॥**
> **ਘਰ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥"**{ਰਾਮ: ਅਨੰਦ-੫}

ਅਰਥਾਤ ਜਿਸ ਘਰ ਜਿਸ ਮੰਡਲ ਵਿਚ ਵਾਹਿਗੁਰੂ ਨਿਰਾਕਾਰ ਨੇ 'ਕਲਾ' ਧਾਰਨ ਕੀਤੀ ਹੈ ਉਸ ਘਰ ਵਿਚ ਇਸ 'ਅਨਾਹਤ ਨਾਦ' ਦਾ ਥਾਉਂ ਹੈ, ਹੋਰਥੇ ਨਹੀਂ ਹੈ। ਕਲਾ ਧਾਰਨ ਦਾ ਮੰਡਲ ਓਅੰਕਾਰ ਹੈ, ਜੋ ਏਕੰਕਾਰ ਤੇ ਮੰਡਲ ਦੇ ਵਿਚਕਾਰਂ ਹੈ, ਸਮਝ ਗੋਚਰਾ ਕਰਨੇ ਲਈ ਸ਼ਾਇਦ ਐਉਂ ਸਮਝ ਆ ਸਕੇ:-




ਹੁਣ ਸਪਸ਼ਟ ਹੈ ਕਿ 'ਅਨਾਹਤ ਨਾਦ' ਦਾ ਮੰਡਲ ਕਿਥੇ ਹੈ? ਇਹ ਬ੍ਰਹਮੰਡ ਦਾ ਹਿਸਾਬ ਹੈ, ਇਸੇ ਤਰ੍ਹਾਂ ਪਿੰਡ ਦਾ ਹੈ। ਆਤਮ ਖੇਡਾਂ ਵਿਚ ਦੇਸ਼, ਕਾਲ ਨਮਿੱਤ ਦੇ ਅੰਤਰੇ ਨਹੀਂ ਹੁੰਦੇ। ਜੀਵਾਤਮਾ ਜੋ ਪਿੰਡ ਵਿਚ ਹੈ, ਜਦ ਇਹ ਏਕਾਗ੍ਰ ਹੋਕੇ ਕਲਾ ਧਾਰਨ ਵਾਲੇ ਮੰਡਲ ਨੂੰ ਅਨੁਭਵ ਕਰਨ ਲਾਇਕ ਆਪਣੀ ਸੁਰਤ ਨੂੰ ਉੱਚਾ ਬਣਾ ਲਵੇਗਾ ਤਦੋਂ ਇਹ ਵਾਹਿਗੁਰੂ ਦੇ ਅਨਾਹਤ ਨਾਦ ਨੂੰ ਅਨੁਭਵ ਕਰੇਗਾ।

ਤ੍ਰੀਕਾ ਇਸ ਦੀ ਪ੍ਰਾਪਤੀ ਦਾ ਸ੍ਰੀ ਗੁਰੂ ਜੀ ਨੇ ਨਾਮ ਦਾ ਸਿਮਰਨ ਲਿਖਿਆ ਹੈ, ਜੋ ਅਸੀਂ

ਪਿੱਛੇ ਪੰਚਮ ਸਤਿਗੁਰਾਂ ਦੀ ਤੁਕ ਤੋਂ ਦੱਸ ਆਏ ਹਾਂ। ਤੀਸਰੇ ਸਤਿਗੁਰੂ ਜੀ ਐਉਂ ਆਗਾਜਾ ਕਰਦੇ ਹਨ:-

**"ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥**
**ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥"** {ਰਾਮ: ਅਨੰਦ}

ਅਰਥਾਤ, ਵਾਹਿਗੁਰੂ ਕ੍ਰਿਪਾ ਨਾਲ ਜਿਨ੍ਹਾਂ ਨੇ ਪੰਜ ਦੂਤ ਵਸ ਕੀਤੇ ਹਨ, ਅਰ ਆਪਣੇ ਸਰੂਪ ਨੂੰ ਪਛਾਣਕੇ ਕਾਲ ਦਾ ਖਟਕਾ ਮੇਟ ਲੀਤਾ ਹੈ, ਅਰਥਾਤ ਜੋ 'ਨਾਮਿ ਹਰਿ ਕੇ ਲਾਗੇ' ਜੇਹੜੇ ਵਾਹਿਗੁਰੂ ਦੇ ਨਾਮ ਵਿਚ ਲਗਕੇ ਇਸ ਦਸ਼ਾ ਵਿਚ ਪਹੁੰਚੇ ਹਨ, ਓਹ ਸੁਖੀ ਹੋਏ ਹਨ, ਜੋ ਐਸੇ ਆਤਮ ਸੁਖ ਵਾਲੇ ਹਨ ਓਹ ਉਸ ਕਲਾ ਧਾਰਨ ਵਾਲੇ ਘਰ ਵਿਚ ਪਹੁੰਚੇ ਹਨ, ਅਨਾਹਤ ਨਾਦ ਵਿਚ ਉਨ੍ਹਾਂ ਦੀ ਪਹੁੰਚ ਹੋਈ ਹੈ; ਅਰਥਾਤ ਨਾਮ ਵਿਚ ਇਸਥਿਤ ਹੋਇਆਂ ਨੇ ਅਨਾਹਤ ਨਾਦ ਨੂੰ ਅਨੁਭਵ ਕੀਤਾ ਹੈ। ਫੇਰ ਫੁਰਮਾਇਆ ਹੈ:-

**"ਨਾਮੁ ਜਿਨਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥"** {ਰਾਮ: ਅਨੰਦ-੩}

ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸ ਗਿਆ ਹੈ, ਸਮਾ ਗਿਆ ਹੈ, ਇਹ ਘਨੇਰੇ ਵਾਜੇ ਉਨ੍ਹਾਂ ਲਈ ਵੱਜੇ ਹਨ।

ਇਹ 'ਅਨਾਹਤ ਨਾਦ' ਮਨ ਦੀ ਏਕਾਗ੍ਰਤਾ, ਪ੍ਰਭੂ ਦੇ ਸਿਮਰਨ ਤੋਂ ਸੁਰਤ ਦੇ 'ਕਲਾ ਧਾਰਨ ਵਾਲੇ' ਮੰਡਲ ਤਕ ਪਹੁੰਚੇ ਹੋਇਆਂ ਤੇ ਅਨੁਭਵ ਹੋਣਾ ਹੈ, ਅਰ ਇਹ ਇਕ ਆਤਮ ਰਸ ਹੈ, ਜਿਸ ਨੂੰ ਆਤਮਾ ਨੇ ਮਾਣਨਾ ਹੈ, ਅਰ ਇਸ ਦੀ ਪ੍ਰਾਪਤੀ ਦਾ ਤਰੀਕਾ ਨਾਮ ਦਾ ਜਪਣਾ ਹੈ, ਜੋ ਸੁਰਤ ਨੂੰ ਸੰਸਾਰਕ ਉਲਝਣਾਂ ਤੋਂ ਕੱਢਦਾ, ਸਰੀਰ, ਮਨ, ਬੁਧਿ ਤੋਂ ਪਰੇ ਲੈ ਜਾਂਦਾ ਹੈ।

ਕੰਨ ਦੇਕੇ ਯਾ ਕੰਨਾਂ ਦਾ ਵਿਸ਼ਾ ਜਾਣਕੇ ਜੋ ਕੰਨ ਮੁੰਦਕੇ ਸੁਣਦੇ ਹਨ, ਓਹ 'ਅਨਾਹਦ ਨਾਦ' ਨਹੀਂ ਹੈ, ਨਾ ਹੀ 'ਅਨਾਹਤ ਨਾਦ ਦੀ ਝੁਨਕਾਰ' ਹੈ। ਉਸ ਦਾ ਨਾਮ 'ਸੱਨਾਟਾ' ਹੈ, ਅਰ ਉਹ ਦੂਈ ਦੇ ਮੰਡਲ ਦੀ ਸ੍ਰੀਰਕ ਖੇਡ ਹੈ ਜੋ ਕੰਨਾਂ ਵਿਚ ਉਂਗਲੀਆਂ ਦਿੱਤਿਆਂ ਬਾਹਰ ਦੀ ਆਵਾਜ਼ ਦੇ ਬੰਦ ਹੋ ਜਾਣਕੇ ਸਰੀਰ ਦੇ ਅੰਦਰਲੇ ਲਹੂ ਦੇ ਗੇੜ ਆਦਿਕਾਂ ਦੀ ਮੱਧਮ ਹਰਕਤ ਤੋਂ ਪੈਦਾ ਹੁੰਦੀ ਹੈ, ਯਾ ਜਦੋਂ ਦਿਮਾਗ ਵਿਚ ਖੁਸ਼ਕੀ ਬਹੁਤ ਹੋਵੇ ਯਾ ਕੁਨੀਨ ਆਦਿਕ ਖੁਸ਼ਕ ਦਵਾਈਆਂ ਬਹੁਤ ਸੇਵਨ ਕੀਤੀਆਂ ਜਾਣ ਜਾਂ ਸੁਣਾਈ ਦੇਂਦੀ ਹੈ, ਦੂਈ ਦੀ ਖੇਡ ਹੋਣ ਕਰਕੇ, ਅਤੇ ਹਵਾ ਤੇ ਕੰਨਾਂ ਦੇ ਪਰਦਿਆਂ ਨਾਲ ਟਕਰਨ ਤੋਂ ਪੈਦਾ ਹੋਣ ਕਰਕੇ ਅਤੇ ਦਿਮਾਗ ਜੈਸੇ ਸਰੀਰਕ ਅੰਗਾਂ ਦੇ ਸੁਭਾਵ ਦੇ ਹੇਠਾਂ ਉਤਾਹਾਂ ਹੋਣ ਕਰਕੇ ਜੋ ਸ਼ਬਦ ਪੈਦਾ ਹੁੰਦਾ ਹੈ, ਉਹ 'ਹਤ' (ਸੱਟ) ਤੋਂ ਬਿਨਾਂ ਨਹੀਂ ਹੈ, ਇਸ ਕਰਕੇ (ਅਨ+ਹਤ) ਅਨਾਹਤ ਨਹੀਂ ਹੈ, ਸਗੋਂ (ਆ+ਹਤ) ਆਹਤ ਹੈ।

ਉਪਰ ਜੋ ਸਾਧਨ ਅਨਾਹਤ ਨਾਦ ਦੇ ਅਨੁਭਵ ਕਰਨ ਦਾ ਵਰਣਿਤ ਹੋਇਆ ਹੈ, ਇਹ ਸੁਰਤ ਦੇ ਚੜ੍ਹਦੀਆਂ ਕਲਾਂ ਵਿਚ ਚੜ੍ਹਦਿਆਂ ਚੜ੍ਹਦਿਆਂ ਵਾਹਿਗੁਰੂ ਦੇ ਕਲਾ ਧਾਰਨ ਵਾਲੇ ਉਚੇ ਮੰਡਲ ਵਿਚ ਪਹੁੰਚ ਦੀ ਖੇਡ ਹੈ, ਤੇ ਸਰੀਰ ਵਿਚ ਬੈਠਿਆਂ, ਸਰੀਰਕ ਮੰਡਲ ਵਿਚ ਜੋ ਸ਼ਬਦ ਗਲੇ ਤੇ ਸਾਜ਼ ਤੋਂ ਪੈਦਾ ਕੀਤਾ ਜਾਂਦਾ ਹੈ, ਉਹ ਅਸੀਂ ਦੱਸ ਆਏ ਹਾਂ ਕਿ ਸਰੀਰ ਵਿਚ ਬੈਠੀ ਰੂਹ ਵਿਚ ਆਪਣੀ ਉਤਪਤੀ ਤੇ ਸਰੀਰ ਵਿਚ ਬੈਠੀ ਸੁਣਨ ਵਾਲੀ ਰੂਹ ਵਿਚ ਲਯਤਾ ਦੇ ਆਦਿ ਤੇ ਅੰਤ ਵਿਚ 'ਅਨਾਹਤ ਨਾਦ' ਦੇ ਰੂਪ ਦਾ ਹੈ, ਜਿਸ ਨੂੰ ਸਰੀਰਕ ਮੰਡਲ ਤੋਂ ਪਰੇ ਦੀ ਨਜ਼ਰ ਨਾ ਰਖਣ ਵਾਲੇ ਸਾਰੇ ਲੋਕੀ ਆਖਦੇ ਹਨ ਕਿ 'ਰਸ ਆ ਗਿਆ ਹੈ'। ਗਵੱਯਾ ਤੇ ਸੁਣੱਯਾ ਦੋਵੇਂ ਰਸ ਨੂੰ ਸਮਝਦੇ, ਰਸ ਕਰਕੇ ਗਾਉਂਦੇ, ਰਸ ਲੈਣ ਤੇ ਰਸ ਦੇਣ ਦਾ ਯਤਨ ਕਰਦੇ ਹਨ। ਉਸ ਰਸ ਦੀ ਆਪਣੀ ਸੂਖਮਤਾ ਵਿਚ ਪਿਛੇ ਅਨਹਦ ਝੁਨਕਾਰ ਬੈਠਾ ਹੈ, ਜਿਸ ਨੂੰ ਸਥੂਲ ਲੋਕ ਸੁਰਤ ਦੇ ਹੇਠਲੇ ਮੰਡਲਾਂ ਵਿਚ ਹੋਣ ਕਰਕੇ

ਸਮਝ ਨਹੀਂ ਸਕਦੇ, ਪਛਾਣ ਨਹੀਂ ਸਕਦੇ ਕਿ ਇਹ ਕੀ ਹੈ, ਰਾਗ ਜਾਣਦੇ ਹਨ ਤੇ ਰਾਗ ਦਾ ਰਸ ਜਾਣਦੇ ਹਨ।

ਰਾਗ ਵਿਚ ਆਦਿ ਅੰਤ ਵਿਚ ਜੋ ਰਸ ਹੈ, ਇਹ ਰਸ ਚੂੰਕਿ ਆਪਣੇ ਆਪ ਵਿਚ 'ਅਨਾਹਤ ਨਾਦ' ਦਾ ਸਰੂਪ ਗੁਪਤ ਦਸ਼ਾ ਵਿਚ ਲਈ ਬੈਠਾ ਹੈ, ਇਸ ਕਰਕੇ 'ਰਾਗ' ਸੁਣਕੇ ਮਨ ਜੁੜਦਾ ਹੈ, ਚਾਹੇ ਕਿਸੇ ਭਾਵ, ਚਾਹੇ ਕੁਭਾਵ ਵੱਲ ਜੁੜੇ, ਪਰ ਜੁੜਦਾ ਹੈ। ਦੂਜੇ ਲਫਜ਼ਾਂ ਵਿਚ ਇਉਂ ਹੈ ਕਿ ਰਾਗ ਸੁਣਕੇ ਸੁਰਤ ਦੀ ਤਾਰ ਉਚੇ ਮੰਡਲਾਂ ਵਿਚ ਖਿੱਚ ਖਾਂਦੀ ਹੈ, ਤੇ ਕੱਠੀ ਹੋਕੇ ਚੜ੍ਹਨਾ ਚਾਹੁੰਦੀ ਹੈ, ਪਰ ਕਿਉਂਕਿ ਹੋਰਨਾਂ ਪੁਰਖਾਂ, ਪਦਾਰਥਾਂ ਦੇ ਮੋਹ ਵਿਚ ਖਿੱਚੀ ਤੇ ਬੱਝੀ ਪਈ ਹੈ, ਆਪਣੇ ਉਚੇ ਟਿਕਾਣੇ ਤਾਂ ਨਹੀਂ ਪਹੁੰਚਦੀ ਪਰ ਜੋ ਭਾਵ, ਖਿਆਲ, ਫੁਰਨਾਂ ਯਾ ਵਿਸ਼ਾ ਮਨ ਦੇ ਨੇੜੇ ਹੁੰਦਾ ਹੈ, ਉਸ ਪਰ ਟਿਕ ਜਾਂਦੀ ਹੈ, ਅਰਥਾਤ ਜੋ ਖਿਆਲ (ਯਾ ਵਿਸ਼ਯ) ਨੇੜੇ ਹੁੰਦਾ ਹੈ, ਹੋਰਨਾਂ ਖਿਆਲਾਂ ਤੋਂ ਖਿਚੀ ਜਾਕੇ ਸੁਰਤ ਉਸ ਇਕ ਖਿਆਲ ਤੇ ਇਕੱਠ ਯਾ ਏਕਾਗ੍ਰ ਹੋ ਜਾਂਦੀ ਹੈ। ਇਹ ਤਾਸੀਰ ਰਾਗ ਵਿਚ ਇਸ ਕਰਕੇ ਹੈ ਕਿ ਇਹ ਆਪਣੀ ਉਤਪਤੀ ਤੇ ਲਯਤਾ ਵਿਚ ਰਸ ਰੂਪ ਹੈ, ਉਸ ਰਸ 'ਅਨਾਹਤ ਧੁਨੀ' ਦਾ ਹੈ, ਤੇ ਅਨਾਹਤ ਧੁਨੀ, ਕਲਾਧਾਰ ਮੰਡਲ ਦੀ ਸ਼ੈ ਹੈ, ਕਲਾਧਾਰ ਮੰਡਲ ਏਕੰਕਾਰ ਤੋਂ ਹੁੰਦਾ ਹੈ, ਤੇ ਏਕੰਕਾਰ ਨਿਰੰਕਾਰ ਤੋਂ ਹੁੰਦਾ ਹੈ ਇਸ ਤਰ੍ਹਾਂ ਰਾਗ ਦੈਵੀ ਮੂਲ ਦੀ ਸ਼ੈ ਹੈ, ਇਸ ਮੂਲ ਦੀ ਹੋਣ ਕਰਕੇ ਆਪਣੇ ਅਸਲੇ ਵਲ ਵਿਸ਼ੇਸ਼ ਰੁਖ ਰਖਦੀ ਹੈ ਤੇ ਖਿੰਡਾਉ ਦੇ ਮੰਡਲ ਤੋਂ ਏਕਾਗ੍ਰਤਾ ਦੇ ਮੰਡਲ ਵਲ ਲੈ ਜਾਂਦੀ ਹੈ।

ਜਦ ਰਾਗ ਦਾ ਮੂਲ ਜਾਂ ਉਤਪਤੀ ਵਾਹਿਗੁਰੂ ਤੋਂ ਹੈ ਤਾਂ ਇਸ ਨੂੰ ਇਸ ਅਸਥੂਲ ਮੰਡਲ ਅਰਥਾਤ ਸਰੀਰ ਧਾਰੀ ਦੁਨੀਆਂ ਜੇ ਸਰੀਰ ਦੇ ਨਗਰ ਤੋਂ ਟੁਰਕੇ ਵਾਹਿਗੁਰੂ ਦੇ ਨਗਰ ਪਹੁੰਚਣ ਵਾਲੇ ਮੁਸਾਫ਼ਰ ਆਪਣਾ ਸਹਾਈ ਬਨਾਉਣ ਤਾਂ ਕਿਤਨਾ ਕੁ ਲਾਭ ਹੋਵੇ? ਉਪਰ ਅਸਾਂ ਵੇਖਿਆ ਸੀ ਕਿ ਰਾਗ ਨਾਲ ਸੁਰਤ ਆਪਣੇ ਨੇੜੇ ਦੇ ਖਿਆਲ ਵਿਚ ਹੋਰਨਾਂ ਪਾਸਿਆਂ ਤੋਂ ਸਿਮਟਕੇ ਕੱਠੀ ਹੋ ਜਾਂਦੀ ਹੈ ਤਦ ਜੇ ਅਸੀਂ ਆਪਣੇ ਮਨ ਵਿਚ ਨੇੜੇ ਦਾ ਖਿਆਲ ਵਾਹਿਗੁਰੂ ਦਾ ਪਿਆਰ ਬਣਾ ਲਈਏ ਤਾਂ ਰਾਗ ਨਾਲ ਸੁਰਤ ਇਸ ਖਯਾਲ ਤੇ ਟਿਕ ਜਾਇਆ ਕਰੇਗੀ, ਭਾਵੇਂ ਪ੍ਰੇਮ ਅਜੇ ਦੂਰ ਹੋਵੇਗਾ, ਪਰ ਪ੍ਰੇਮ ਦੇ ਖਯਾਲ ਯਾ ਪ੍ਰੇਮ ਦੇ ਫੁਰਨੇ ਤੇ ਟਿਕਾਉ ਹੁੰਦਿਆਂ ਹੁੰਦਿਆਂ ਪੱਕਾ ਟਿਕਾਉ ਯਾ ਭਰੋਸਾ ਜਿਸ ਨੂੰ ਕਹੀਦਾ ਹੈ, ਜਿਸ ਵਿਚ ਸੰਸੇ ਦੀ ਅੰਸ ਨਹੀਂ ਰਹਿੰਦੀ, ਉਹ ਆ ਜਾਵੇਗਾ। ਜਦ ਵਾਹਿਗੁਰੂ ਦਾ ਵਿਸ਼ਵਾਸ਼ ਆ ਗਿਆ ਤਦ ਵਾਹਿਗੁਰੂ ਦਾ ਪਯਾਰ ਤੇ ਤੱਤ ਗਯਾਨ ਨਾਲ ਆ ਜਾਣਗੇ। **'ਜਾਕੈ ਰਿਦੈ ਬਿਸ੍ਵਾਸ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ'**॥{ਸੁਖਮਨੀ} ਹੁਣ ਮੁਸ਼ਕਲ ਹੈ ਕਿ 'ਵਾਹਿਗੁਰੂ ਦੇ ਪ੍ਰੇਮ' ਦੇ ਖਿਆਲ ਨੂੰ ਆਪਣੇ ਮਨ ਵਿਚ ਸਭ ਖਯਾਲਾਂ ਤੋਂ ਨੇੜੇ ਦਾ ਖਿਆਲ ਕਿਵੂੰ ਬਨਾਇਆ ਜਾਵੇ? ਇਹ ਕੰਮ ਸੌਖਾ ਨਹੀਂ ਹੈ। ਨਿਤ ਦੀਆਂ ਲੋੜਾਂ ਤੇ ਸੁਖ ਦੀਆਂ ਵਾਸ਼ਨਾਂ ਤੇ ਸੰਸਾਰ ਦੀਆਂ ਉਲਝਨਾਂ ਇਤਨੀਆਂ ਪੱਕੀਆਂ ਹਨ ਕਿ 'ਵਾਹਿਗੁਰੂ ਜੀ ਦੇ ਪਯਾਰ' ਦੇ ਖਯਾਲ ਦੀ ਬਾਰੀਕ ਆਵਾਜ਼ ਨੂੰ ਆਪਣੇ ਗੜਗੱਜ ਰੌਲੇ ਵਿਚ ਸੁਣਨ ਨਹੀਂ ਦੇਂਦੀਆਂ। ਇਹ ਮੁਸ਼ਕਲ ਤੇ ਸਭ ਤੋਂ ਭਾਰੀ ਮੁਸ਼ਕਲ ਜਪਾਂ, ਤਪਾਂ, ਹਠਾਂ ਨਾਲ ਬੀ ਹੱਲ ਨਹੀਂ ਹੁੰਦੀ। ਗੁਰੂ ਜੀ ਨੇ ਇਸ ਨੂੰ 'ਨਾਦ' ਦੀ ਮਦਦ ਨਾਲ ਹੱਲ ਕਰ ਦਿਤਾ ਹੈ। ਮਨ ਦਾ ਸੁਭਾਵ ਹੈ 'ਰਸ' ਨੂੰ ਪਯਾਰ ਕਰਨਾ, ਤੇ ਰਸ ਨੂੰ ਚੰਬੜ ਜਾਣਾ। ਮਨ ਜੋ ਪਾਪ ਤਕ ਕਰ ਗੁਜ਼ਰਦਾ ਹੈ, ਕੇਵਲ ਕਿਸੇ ਰਸ ਵਿਚ ਆਯਾ ਹੋਇਆ ਹੀ ਕਰ ਗੁਜ਼ਰਦਾ ਹੈ। ਜੇ ਕਦੇ ਪਾਪ ਵਿਚ 'ਰਸ' ਨਾ ਹੁੰਦਾ ਤਾਂ ਦੁਨੀਆਂ ਵਿਚ ਕੋਈ ਪਾਪੀ ਨਜ਼ਰ ਨਾ ਪੈਂਦਾ। ਇਸ ਇਨਸਾਨ ਦੇ ਕੁਦਰਤੀ ਸੁਭਾਵ ਨੂੰ ਸ੍ਰੀ ਗੁਰੂ ਜੀ ਜਾਣਦੇ ਸਨ, ਇਸ ਕਰਕੇ ਨਿਰੱਸ, ਰੁਖੇ ਤੇ ਤਪ, ਹਠ ਤੇ ਬਸੁਆਦੇ ਸਾਧਨਾਂ ਦੀ ਲੋੜ ਚੁਕਾਕੇ ਸਭ ਤੋਂ ਸੁਆਦਲੇ 'ਰਸ' 'ਨਾਦ' ਨੂੰ ਲੀਤਾ। ਕੌਣ ਹੈ ਜੋ 'ਨਾਦ' ਦਾ ਪਯਾਰਾ ਨਹੀਂ ਹੈ। ਸੂਰਮਾ 'ਨਾਦ' ਦੇ ਰਸ ਵਿਚ ਸਨਮੁਖ ਹੋਕੇ ਜੂਝਦਾ ਹੈ, ਸਰਪ ਨਾਦ ਦੇ

ਇਸ਼ਕ ਵਿਚ ਪਿਟਾਰੀ ਪੈ ਜਾਂਦਾ ਹੈ। ਪਜਾਰ, ਵੈਰਾਗ ਦੋਵੇਂ ਇਸ ਰਸ ਨਾਲ ਵਧਦੇ ਹਨ। ਕੰਗਾਲ ਤੋਂ ਰਾਜਾ ਤੱਕ ਤੇ ਹਲ ਦੇ ਮਗਰ ਫਿਰਦੇ ਰਾਹਕ ਤੋਂ ਸੇਜਾਂ ਤੇ ਬੈਠੇ ਲਖਪਤੀ ਤਕ ਸਭ ਭਾਵੇਂ ਬੇਸੁਰਾ ਤੇ ਬੇਤਾਲਾ ਗਾਉਣ ਪਰ ਕੁਛ ਨਾ ਕੁਛ ਗਾਉਂਦੇ ਹਨ, ਤੇ ਸੁਣਕੇ ਖੁਸ਼ ਹੁੰਦੇ ਹਨ। ਇਸ ਰਸ ਤੋਂ ਖਾਲੀ ਕੇਵਲ ਉਹ ਹੋ ਸਕਦਾ ਹੈ ਕਿ ਜਿਸ ਦੀ ਆਤਮਾ ਸਦਾਚਾਰ ਅਤੇ ਆਤਮ ਜੀਵਨ ਵਲੋਂ ਮੂਲੋਂ ਮਰਨਾਊ ਹੋਂ ਚੁਕੀ ਹੋਵੇ, ਪਰ ਜਦ ਕਦੇ ਉਸ ਨੂੰ ਬੀ ਦੁਖ ਪਊ ਤੇ ਪਛੁਤਾਵਾ ਲੱਗੂ ਤਦੋਂ ਇਹ ਰਸ ਫੇਰ ਪੁੜੇਗਾ ਤੇ ਅਸਰ ਕਰੇਗਾ।

ਇਸ ਰਸ ਨੂੰ ਜੋ ਐਤਨਾ ਬਲੀ ਹੈ ਸਾਧਨ ਬਨਾਉਣ ਲਈ ਗੁਰੂ ਜੀ ਨੇ ਵਰਤਿਆ, ਅਰ ਉਸ ਮੁਸ਼ਕਲ ਨੂੰ ਜੋ ਇਹ ਸੀ ਕਿ ਸਾਧਾਰਨ ਆਦਮੀ ਨੂੰ ਰਾਗ ਉਸ ਗੱਲ ਤੇ ਏਕਾਗਰ ਕਰ ਸਕਦਾ ਹੈ, ਜੋ ਉਸ ਨੂੰ ਬਹੁਤ ਨੇੜੇ ਹੋਵੇ ਯਾ ਜਿਸ ਨੂੰ ਉਹ ਚੰਗਾ ਅਥਵਾ ਪਜਾਰਾ ਜਾਣ ਰਿਹਾ ਹੋਵੇ, ਐਉਂ ਹੱਲ ਕੀਤਾ ਕਿ ਰਾਗ ਵਿਚ ਇਹ ਖਿਆਲ ਪਾ ਦਿਤਾ ਜਾਵੇ, ਅਰਥਾਤ ਰਾਗ ਦੀ ਧੁਨਿ ਜਦ ਮਨ ਵਿਚ ਵਲਵਲਾ ਪੈਦਾ ਕਰ ਰਹੀ ਹੋਵੇ, ਉਸ ਵੇਲੇ ਉਸੇ ਰਾਗ ਵਿਚ ਇਹ ਖਿਆਲ ਸੁਣਨ ਵਾਲੇ ਦੇ ਮਨ ਵਿਚ ਪਾਇਆ ਜਾਵੇ, ਜੋ ਸੁਣਨ ਵਾਲੇ ਨੂੰ ਆਪਣੇ ਵੱਲ ਖਿੱਚ ਲਵੇ। ਜੋ ਖਜਾਲ ਧੁਨਿ ਦੇ ਸੁਆਦ ਦੇ ਨਾਲ ਨਾਲ ਆਵੇਗਾ ਉਹ ਉਸ ਵੇਲੇ ਨੇੜੇ ਦਾ ਖਿਆਲ ਹੋ ਜਾਵੇਗਾ। ਧੁਨਿ ਮਨ ਦੇ ਧਿਆਨ ਨੂੰ ਆਪਣੀ ਵਲ ਖਿਚੇਗੀ, ਇਸ ਮਨ ਦੇ ਧੁਨਿ ਵਲ ਖਿਚੇ ਹੋਏ ਧਿਆਨ ਵਿਚ ਜਦ ਰਾਗ ਹੀ ਕੋਈ ਖਜਾਲ ਉਸ ਵੇਲੇ ਪਾਵੇਗਾ ਤਾਂ ਉਹ ਖਿਆਲ ਸਭ ਤੋਂ ਨੇੜੇ ਦਾਂ ਹੋ ਜਾਏਗਾ, ਨੇੜੇ ਦਾ ਹੋ ਜਾਣ ਕਰਕੇ ਸੁਰਤ ਉਸ ਉਤੇ ਟਿਕਾਉ ਖਾਏਗੀ, ਟਿਕਾਉ ਖਾਂਦੀ ਖਾਂਦੀ ਦ੍ਰਿੜ੍ਹ ਹੋ ਜਾਏਗੀ, ਐਉਂ ਏਕਾਗ੍ਰਤਾ ਯਾ ਕਠੇ ਹੋਣ ਦਾ ਸੁਭਾਵ ਵਧ ਜਾਏਗਾ, ਜੋ ਸਾਰੇ ਸਾਧਨਾਂ ਦੀ ਮੁਰਾਦ ਹੈ। ਸੋ ਸਤਿਗੁਰਾਂ ਨੇ ਪ੍ਰੇਮ ਵਾਲੀ ਬਾਣੀ ਰਚੀ, ਉਸ ਵਿਚ ਵੈਰਾਗ, ਸਿੱਕ, ਸੱਧਰ, ਬਿਰਹੋਂ, ਪਜਾਰ ਤੇ ਪ੍ਰੇਮ ਦੇ ਖਜਾਲ ਕੁਟ ਕੁਟਕੇ ਭਰੇ, ਸਚ ਦੇ ਪ੍ਰੇਮ ਵਿਚ ਅਪਣੇ ਸੱਚੇ ਖਜਾਲ ਬਾਣੀ ਵਿਚ ਗੁੰਦੇ। ਉਸ ਬਾਣੀ ਨੂੰ ਜਿਸ ਵਿਚ ਵਾਹਿਗੁਰੂ ਦੇ ਪ੍ਰੇਮ ਦਾ ਭਾਵ ਯਾ ਖਜਾਲ ਯਾ ਫੁਰਨਾ ਭਰਿਆ ਪਿਆ ਹੈ, ਜਦ ਰਾਗ ਦੇ ਨਾਲ ਮਿਲਾ ਕੇ ਗਾਂਵਿਆਂ ਤਾਂ ਸੁਣਨ ਵਾਲੇ ਨੇ ਨਾਦ ਤੋਂ ਧੂਹ ਖਾਧੀ, ਵਲਵਲਾ ਪੈਦਾ ਹੋਇਆ, ਤੇ ਉਸਦੇ ਮਨ ਦੀ ਨਰਮੀ ਤੇ ਇਕ ਪਾਸੇ ਲਗਣ ਦੀ ਹਾਲਤ ਵਿਚ ਵਾਹਿਗੁਰੂ ਦੇ ਪ੍ਰੇਮ ਦਾ ਖਜਾਲ ਮਿਲਿਆ, ਝਟ ਸੁਰਤ ਹੋਰਨਾਂ ਪਾਸਿਆਂ ਤੋਂ ਮੋੜਾ ਖਾਕੇ ਇਸ ਪਾਸੇ ਲੱਗੀ ਅਰ ਟਿਕਣ ਲੱਗ ਪਈ। ਭਾਵੇਂ ਅਜੇ ਮੰਜ਼ਲ ਦੁਰਾਡੀ ਹੈ, ਪਰ ਜਦ ਇਸ ਟਿਕਾਉ ਵੇਲੇ ਵਾਹਿਗੁਰੂ ਪ੍ਰੇਮ ਦਾ ਖਿਆਲ ਅੰਦਰ ਵੜਦਾ ਹੈ, ਉਹ ਆਪਣਾ ਕੰਮ ਜ਼ਰੂਰ ਕਰੇਗਾ, ਸੁਰਤ ਨੂੰ ਜੋੜੇਗਾ, ਅਤੇ ਜੋ ਇਸ ਵੇਲੇ ਵੈਰਾਗ ਦਾ ਖਜਾਲ ਬਾਣੀ ਅੰਦਰ ਵਾੜੇਗੀ, ਉਸ ਤੋਂ ਜਿਸ ਸੰਸਾਰ ਵਿਚ ਫਸੇ ਬੈਠੇ ਹਾਂ, ਸੰਨਜਾਸ ਯਾ ਤਿਆਗ ਦਾ ਭਾਵ ਪੈਦਾ ਹੋਵੇਗਾ। ਸੁਰਤ ਵੈਰਾਗ ਤੇ ਪ੍ਰੇਮ ਵਿਚ ਟਿਕਦੀ ਟਿਕਦੀ ਉੱਚੀ ਹੋਵੇਗੀ, ਸਰੀਰ ਦੇ ਪਿਆਰ ਤੋਂ ਉਠਕੇ ਮਨ ਦੇ ਵਿਚ ਜਾਵੇਗੀ, ਮਨ ਦੇ ਮੰਡਲ ਤੋਂ ਬੁਧੀ ਦੇ ਮੰਡਲਾਂ ਵਿਚ ਜਾਵੇਗੀ, ਇਥੋਂ ਸਿੱਧੀ ਦੇ ਮੰਡਲ ਵਿਚ ਪਹੁੰਚੇਗੀ। ਇਸ ਤਰ੍ਹਾਂ ਇਸ ਸੂਖਮ ਰਾਗ ਨੂੰ ਸ੍ਰੀ ਗੁਰੂ ਜੀ ਨੇ ਹਠਾਂ ਤਪਾਂ ਦੀ ਥਾਂ ਪ੍ਰੇਮਾ ਭਗਤੀ ਦੇ ਪੰਥ ਦਾ ਇਕ ਸਾਧਨ ਬਣਾ ਦਿਤਾ। ਜਿਸ ਵਿਚ ਰਸ ਹੈ, ਅਰ ਜਿਸ ਨੂੰ ਜੇ ਠੀਕ ਪਾਸੇ ਵਰਤਿਆ ਜਾਵੇ ਤਾਂ ਸੰਸਾਰ ਦੇ ਰਸਾਂ ਤੋਂ ਛੁਡਾਕੇ ਵਾਹਿਗੁਰੂ ਰਸ ਵਲ ਲੈ ਜਾਂਦਾ ਹੈ। ਇਹ ਕਾਰਨ ਸੀ ਕਿ ਸਾਡੇ ਸਤਿਗੁਰੂ ਜੀ ਰਾਗ ਨੂੰ ਪਿਆਰ ਕਰਦੇ ਸਨ, ਇਹ ਕਾਰਨ ਸੀ ਕਿ ਸਾਰੀ ਬਾਣੀ ਰਾਗਾਂ ਵਿਚ ਰਚੀ, ਇਹ ਕਾਰਨ ਸੀ ਕਿ ਸ੍ਰੀ ਗੁਰੂ ਜੀ ਕੀਰਤਨ ਵਿਚ ਬਾਣੀ ਦਾ ਸਪਸ਼ਟ ਉਚਾਰਨ ਤੇ ਸੰਗੀਤ ਦੀ ਦਰੁਸਤ ਵਰਤਣ ਨੂੰ ਇਕੋ ਜਿਹਾ ਥਾਂ ਦੇਂਦੇ ਸੇ ਅਤੇ ਇਸ ਬਾਰੀਕੀ ਵਲ ਅਤਿ ਧਿਆਨ ਦੇਂਦੇ ਸਨ, ਕਿ 'ਨਾਦ' ਤੋਂ ਪੈਦਾ ਹੋਇਆ ਵਲਵਲਾ ਤੇ ਬਾਣੀ ਦੇ ਅਰਥ ਤੋਂ ਪੈਦਾ ਹੋਇਆ ਭਾਵ, ਇਕ ਜਾਤੀ, ਇਕ ਕਿਸਮ, ਇਕ ਤਰ੍ਹਾਂ ਦੇ ਹੋਣ, ਜੋ ਦੂਹਾਂ ਦਾ ਮੇਲ ਦਿਲਾਂ ਪਰ ਜ਼ੋਰਦਾਰ ਅਸਰ ਕਰੇ ਤੇ

ਚਿਤ ਦੀ ਏਕਾਗ੍ਰਤਾ ਪਿਆਰੇ ਦੇ ਚਰਨਾਂ ਪਰ ਜੁੜੇ।

ਇਹ ਵਿਦਿਆ ਸੀ ਜੋ ਰਬਾਬੀਆਂ ਨੂੰ ਸਿਖਾਈ ਗਈ ਸੀ, ਤੇ ਇਹ ਵਿਦਿਆ ਸੀ ਜਿਸ ਲਈ ਰਾਗੀ ਬਣਾਏ ਗਏ ਸੇ। ਇਸ ਤੋਂ ਆਪੇ ਸਪਸ਼ਟ ਹੈ ਕਿ ਰਬਾਬੀਆਂ ਤੇ ਰਾਗੀਆਂ ਦੇ ਆਪਣੇ ਜੀਵਨ ਗੁਰੂ ਜੀ ਕੈਸੇ ਪ੍ਰੇਮੀ ਤੇ ਪਵਿਤ੍ਰ ਚਾਹੁੰਦੇ ਸਨ। ਇਸ ਵਿਦਿਆ ਦੇ ਧਨੀ ਪਵਿਤ੍ਰ* ਤੇ ਪ੍ਰੇਮੀ ਲੋੜੀਦੇ ਹਨ ਤਾਂ ਜੋ ਉਹਨਾਂ ਦੇ ਮਨ ਦੀ ਸ਼ੁੱਧਤਾ ਉਪਰ ਕਹੀਆਂ ਦੋਹਾਂ ਤਾਸੀਰਾਂ ਨਾਲ ਰਲਕੇ ਤ੍ਰਿਕੁਟੀ ਨੂੰ ਇਕ ਰੂਪ ਕਰੇ। ਅਰਥਾਤ:-

[ਨਾਦ ਦਾ ਵਲਵਲਾ+ਬਾਣੀ ਦਾ ਅਰਥ ਭਾਵ+ਗਵੱਯੇ ਦੇ ਮਨ ਦੀ ਸ਼ੁੱਧਤਾ ਕੀਰਤਨ ਦਾ ਰਸ] ਤਿੰਨੇ ਇਕ ਸੂਰ ਹੋਣ।

(ੳ) ਨਾਦ ਦੇ ਵਲਵਲੇ ਜ਼ੋਰਦਾਰ ਹੋਣ ਲਈ, ਸੰਗੀਤ ਵਿਦਿਆ ਦੀ ਲੋੜ ਹੈ, ਤੇ ਚੰਗੇ ਸਾਜ਼ ਤੇ ਚੰਗੀ ਆਵਾਜ਼ ਦੀ ਲੋੜ ਹੈ, ਇਸ ਕਰ ਕੇ ਚੰਗੇ ਗਲੇ ਵਾਲੇ ਗੁਣੀ ਰਾਗੀ ਰਬਾਬੀ ਲਭੇ ਜਾਂਦੇ ਸਨ ਤੇ ਸਰੰਦਾ ਤੇ ਰਬਾਬ ਦੇ ਅਤਿ ਸੁੰਦਰ ਸਾਜ਼ ਗੁਰੂ ਸਾਹਿਬ ਆਪ ਰਚਦੇ ਸਨ। (ਅ) ਬਾਣੀ ਦਾ ਅਰਥ ਪੂਰਾ ਅਸਰ ਕਰੇ ਤੇ ਸਮਝ ਵਿਚ ਆਵੇ, ਇਸ ਲਈ ਗੁਰੂ ਜੀ ਰਾਗੀਆਂ ਰਬਾਬੀਆਂ ਤੋਂ ਬਾਣੀ ਦਾ ਸ਼ੁਧ ਤੇ ਸਾਫ਼ ਪਾਠ ਕਰਾਂਦੇ ਸਨ, ਤੇ (ੲ) ਗਵੱਯੇ ਦਾ ਆਪਣਾ ਜੀਵਨ ਬਾਣੀ ਦੇ ਆਸ਼ੇ ਨਾਲ ਬਿਸੁਰਾ ਤੇ ਬੇਤਾਲਾ ਨਾ ਹੋਇਆ ਹੋਵੇ, ਇਸ ਕਰਕੇ ਰਾਗੀਆਂ ਰਬਾਬੀਆਂ ਨੂੰ ਸ਼ੁਧ ਆਚਰਨ ਤੇ ਪ੍ਰੇਮ ਵਾਲੇ ਬਣਾਇਆ ਕਰਦੇ ਸਨ। ਇਹੋ ਕਾਰਨ ਸੀ ਕਿ ਸ੍ਰੀ ਗੁਰੂ ਜੀ ਸੱਤੇ ਬਲਵੰਡ ਦੇ ਘਰ ਆਪ ਗਏ ਜੋ ਉਨ੍ਹਾਂ ਵਿਚੋਂ ਹੰਕਾਰ ਦੇ ਰੋਗ ਨੂੰ ਘਟਾਈਏ ਤੇ ਪ੍ਰੇਮੀ ਬਣਾਈਏ, ਪਰ ਉਨ੍ਹਾਂ ਨੇ ਇਹ ਜਾਤਾ ਕਿ ਗੁਰੂ ਤਰਲੇ ਕਢਦਾ ਹੈ ਤੇ ਗਰਜ਼ ਨੂੰ ਫਿਰਦਾ ਹੈ, ਇਸ ਮਦ ਵਿਚ ਗੁਰੂ ਜੀ ਦੇ ਗੁਰੂ ਜੀ ਦੀ ਸ਼ਾਨ ਵਿਚ ਅਯੋਗ ਸ਼ਬਦ ਕਹਿ ਬੈਠੇ, ਜਿਸ ਤੇ ਸ੍ਰੀ ਗੁਰੂ ਜੀ ਦੀ ਇਸ਼ਟਾ ਪਤੀ ਨੇ ਉਹਨਾਂ ਦਾ ਤਿਆਗ ਕਰਵਾਇਆ ਤੇ ਉਹ ਵਿਦਿਆ ਰਾਗੀਆਂ ਦੇ ਘਰ ਆਈ। ਪਾਪੀਆਂ ਦੇ ਸੁਧਾਰ ਵਿਚ ਇਕ ਥਾਂ ਤਜਾਗ ਬੀ ਇਲਾਜ ਹੁੰਦਾ ਹੈ, ਸੋ ਇਹ ਤਜਾਗ ਦਾ ਇਲਾਜ ਉਨ੍ਹਾਂ ਨੂੰ ਹਉਮੈ ਰੋਗ ਤੋਂ ਰਾਜ਼ੀ ਕਰ ਗਿਆ ਹੈ। ਸੋ ਜੇ ਰਾਗੀ ਸਾਹਿਬਾਨ ਸਤਿਗੁਰਾਂ ਦੇ ਆਸ਼ੇ ਨੂੰ ਪੂਰਾ ਕਰਨ ਤਾਂ ਏਡੇ ਪਿਆਰੇ ਤੇ ਉਚੇ ਹਨ ਕਿ ਗੁਰੂ ਜੀ ਸੱਤੇ ਬਲਵੰਡ ਦੇ ਘਰ ਆਪ ਜਾਕੇ ਦੱਸ ਚੁਕੇ ਹਨ ਕਿ ਸ਼ਬਦ ਦੀ ਖਾਤਰ ਸ਼ਬਦੀਆਂ ਦਾ ਕਿਤਨਾ ਕੁ ਆਦਰ ਗੁਰੂ ਸਾਹਿਬ ਕਰਦੇ ਹਨ, ਤੇ ਜੇ ਨਿਰਾ ਪਿੰਜਰ ਰਹਿ ਜਾਵੇ ਤਦੇ ਪਿੰਜਰ ਦਾ ਆਦਰ ਜੋ ਹੁੰਦਾ ਹੈ ਪ੍ਰਤੱਖ ਹੀ ਹੈ।

## ਅੰਤਕਾ ੨.

ਇਸ ਵਾਰ ਨੂੰ ਅਕਸਰ ਲੋਕ 'ਟਿੱਕੇ ਦੀ ਵਾਰ' ਕਰਕੇ ਆਖਦੇ ਹਨ, ਪਰ ਇਹ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਲਿਖਿਆ, ਕਾਰਨ ਇਹ ਹੈ ਕਿ ਪਉੜੀਆਂ ਆਪਣੀ ਰਚਨਾ ਵਿਚ ਐਸੀਆਂ ਹਨ ਕਿ ਜਿਕੂੰ ਗੁਰੂ ਸਾਹਿਬ ਜੀ ਦੇ ਤਿਲਕ ਵੇਲੇ ਉਨ੍ਹਾਂ ਦੇ ਸਨਮੁਖ ਉਚਾਰੀਆਂ ਗਈਆਂ ਹਨ, ਪਰ ਅਸਲ ਵਿਚ ਇਹ ਗਲ ਨਹੀਂ ਜਾਪਦੀ। ਪ੍ਰੇਮੀਆਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਾਮਰਤੱਖ ਮੂਰਤੀ ਨੂੰ ਪਹਿਲੇ ਗੁਰੂ ਨਾਨਕ, ਫੇਰ ਗੁਰੂ ਅੰਗਦ, ਫੇਰ ਗੁਰੂ ਅਮਰ ਦਾਸ, ਫੇਰ ਗੁਰੂ ਰਾਮਦਾਸ, ਸਾਖਜਾਤ ਦੇਖਕੇ ਸਨਮੁਖ ਉਸਤੁਤੀ ਕੀਤੀ ਹੈ ਤੇ ਤੁਕਾਂ ਦੇ ਵਿਚ ਇਹ ਭਾਵ ਸਪਸ਼ਟ ਪਿਆ ਦਿੱਸਦਾ ਹੈ। **"ਲਹਣਾ ਤੂ ਹੈ ਗੁਰੂ ਅਮਰੁ ਤੂ ਹੈ" "ਸਹਿ ਕਾਇਆ ਫੇਰਿ ਪਲਟੀਐ"** ਆਦਿ

* ਬਾਣੀ ਦੇ ਅਰਥ ਭਾਵ ਪਰ ਗਵੱਯੇ ਨੂੰ ਭਰੋਸਾ ਹੋਵੇ ਤੇ ਉਹੋ ਜਿਹਾ ਜੀਵਨ ਆਪਣਾ ਬਣਾ ਰਿਹਾ ਹੋਵੇ ਜਿਹਾ ਕਿ ਬਾਣੀ ਆਖਦੀ ਹੈ।

ਤੇ ਹੈ ਸਾਰੀ ਅਪ੍ਰੋਖ ਅਰਥਾਤ ਸਨਮੁਖ ਉਸਤੁਤੀ। ਟਿਕੇ ਦੀ ਵਾਰ ਨਾਉਂ ਦੋ ਕਾਰਨਾਂ ਕਰਕੇ ਪਿਆ ਜਾਪਦਾ ਹੈ ਜੋ ਅਗੇ ਦੱਸਦੇ ਹਾਂ।

ਕਈਆਂ ਨੇ ਟਿੱਕੇ ਦੇ ਖਿਆਲ ਦੀ ਰਚਨਾਂ ਜਾਣਕੇ ਅਤੇ ਦੂਸਰੇ ਗੁਰੂ ਸਾਹਿਬਾਂ ਦੀ ਮਹਿੰਮਾ ਵਿਚ ਬਹੁਤ ਪਉੜੀਆਂ ਤੱਕ ਕੇ ਖਿਆਲ ਕੀਤਾ ਹੈ ਕਿ ਸੱਤੇ ਬਲਵੰਡ ਦਾ ਵਾਕਿਆ ਦੂਸਰੇ ਸਤਗੁਰਾਂ ਦੇ ਵੇਲੇ ਹੋਇਆ ਹੈ; ਪਰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜੇ ਐਸਾ ਹੁੰਦਾ ਤਾਂ ਪੰਜ ਪਉੜੀਆਂ ਤੇ ਰਚਨਾਂ ਬਸ ਹੁੰਦੀ, ਤੀਸਰੀ ਚੌਥੀ ਤੇ ਪੰਜਵੀਂ ਪਾਤਸ਼ਾਹੀ ਦੀਆਂ ਪਉੜੀਆਂ ਸਤਾ ਬਲਵੰਡ ਪਹਿਲੇ ਰਚਕੇ ਕਿਸ ਤਰ੍ਹਾਂ ਵਿਚ ਪਾ ਦੇਂਦੇ?

ਦੂਸਰੀ ਪਾਤਸ਼ਾਹੀ ਲਈ ਬਹੁਤ ਪਉੜੀਆਂ ਦਾ ਕਾਰਨ ਇਹ ਪ੍ਰਤੀਤ ਦੇਂਦਾ ਹੈ, ਕਿ ਸਭ ਤੋਂ ਵਧੀਕ ਬੇ-ਅਦਬੀ ਦੀ ਗੱਲ ਜੋ ਉਹਨਾਂ ਨੇ ਆਖੀ ਸੀ ਉਹ ਦੂਸਰੀ ਪਾਤਸ਼ਾਹੀ ਦੀ ਸ਼ਾਨ ਵਿਚ ਸੀ, ਕਿ ਜੇ ਰਬਾਬੀ ਨਾ ਹੁੰਦੇ ਤਾਂ ਲਹਿਣੇ ਨੂੰ ਗੁਰੂ ਕੌਣ ਮੰਨਦਾ? ਜੇ ਸਬਦੀਏ ਸ੍ਰੀ ਚੰਦ, ਲਖਮੀ ਚੰਦ ਜੀ ਵਲ ਟੁਰ ਜਾਂਦੇ ਤਾਂ ਗੁਰਜਾਈ ਏਧਰ ਕਿਵੇਂ ਆਉਂਦੀ? ਜਿਸ ਪਾਸੇ ਉਨ੍ਹਾਂ ਦੀ ਨਿੰਦਾ ਨੇ ਵਧੀਕ ਜ਼ੋਰ ਦਿਖਾਇਆ ਸੀ, ਉਸੇ ਪਾਸੇ ਹੀ ਆਪਣੇ ਆਪ ਨੂੰ ਉਸ ਦੁਖ ਤੋਂ ਕੱਢਣ ਲਈ ਵਧੀਕ ਜ਼ੋਰ ਦੇਣ ਦੀ ਉਸਤਤੀ ਵਲ ਲੋੜ ਸੀ। ਜੋ ਤ੍ਰੈ ਨੁਕਤੇ ਦੱਸਦੇ ਹਨ:-

(੧) ਦੂਸਰੇ ਗੁਰੂ ਸਾਹਿਬਾਂ ਦੇ ਜ਼ਿਕਰ ਵਿਚ ਸਤੇ ਬਲਵੰਡ ਨੇ 'ਸਚ' ਦਾ ਖਾਸ ਜ਼ਿਕਰ ਕਰਕੇ ਪ੍ਰਗਟ ਕੀਤਾ ਹੈ, ਅਰ ਆਪਣੀ ਨਿੰਦਾ ਦੇ ਪਾਪ ਨੂੰ ਧੋਤਾ ਹੈ, ਜਦ ਕਿਹਾ ਹੈ:-

> **"ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥ ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥ ਦਿਲਿ ਖੋਟੈ ਆਕੀ ਫਿਰਨ੍ਹਿ ਬੰਨਿ ਭਾਰੁ ਉਚਾਇਨ੍ਹਿ ਛਟੀਐ"॥**

ਇਨ੍ਹਾਂ ਤੁਕਾਂ ਵਿਚ ਆਪਣੀ ਉਸ ਨਿੰਦਾ ਦਾ ਖੰਡਨ ਕੀਤਾ ਹੈ ਕਿ ਜੋ ਦੂਜੇ ਗੁਰੂ ਜੀ ਦੀ ਕੀਤੀ ਸੀ ਤੇ ਏਥੇ 'ਸਚ' ਪ੍ਰਗਟ ਕੀਤਾ ਤੇ ਆਖਿਆ ਕਿ ਜੋ ਸੱਚਾ ਫੁਰਮਾਣ ਗੁਰੂ ਦਾ ਹੈ, ਉਸ ਤੋਂ ਮੁਕਰਨਾ ਹੋ ਨਹੀਂ ਸਕਦਾ।

(੨) ਦੂਸਰੀ ਨਿੰਦਾ ਇਹ ਸੀ ਕਿ ਲਹਿਣਾ ਆਦਮੀ ਸੀ ਤਦੋਂ, ਰਬਾਬੀਆਂ ਦਾ ਬਣਾਇਆ ਗੁਰੂ ਬਣ ਗਿਆ, ਜੇ ਆਪ ਜੋਤ ਨਿਰੰਜਨੀ ਦਾ ਨੂਰ ਹੁੰਦਾ ਯਾ ਵਾਹਿਗੁਰੂ ਵੱਲੋਂ ਗੁਰੂ ਬਣਕੇ ਆਉਂਦਾ ਤੇ ਗੁਰੂ ਨਾਨਕ ਦੇ ਟਿੱਕਣ ਕਰਕੇ ਗੁਰੂ ਬਣਦਾ ਤਾਂ ਸਾਡੀ ਕੀਹ ਲੋੜ ਸੀ, ਇਸ ਦਾ ਖੰਡਨ ਇਨ੍ਹਾਂ ਤੁਕਾਂ ਵਿਚ ਕੀਤਾ ਹੈ **'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।' "ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈਡਾਲੀ॥"**

ਪੁਨਾ:=**ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥**

ਪੁਨਾ:- **'ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ'॥**

(੩) ਇਨ੍ਹਾਂ ਹੀ ਪਉੜੀਆਂ ਵਿਚ ਸੱਤੇ ਬਲਵੰਡ ਦਾ ਆਪਣੇ ਪਾਪ ਦਾ ਇਕਰਾਰ ਹੈ **'ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ'** ਅਤੇ ਫੇਰ ਉਸ ਸੱਚ ਦਾ ਇਕਰਾਰ ਹੈ ਕਿ ਗੁਰੂ ਅੰਗਦ ਮਾਇਆ ਤੋਂ ਅਤੀਤ ਹਨ, ਸਾਡੀ ਨਿੰਦਾ ਗਲਤ ਸੀ।

ਇਸ ਪ੍ਰਕਾਰ ਦਿਆਂ ਨੁਕਤਿਆਂ ਤੋਂ ਪਤਾ ਲਗਦਾ ਹੈ ਕਿ ਨਿੰਦਾ ਦੇ ਤੀਰ ਦੀ ਨੋਕ ਦੂਸਰੇ ਗੁਰੂ ਸਾਹਿਬਾਂ ਵਲ ਵਧੀਕ ਸੀ, ਇਸ ਕਰਕੇ ਆਪਣੀ ਭੁੱਲ ਤੇ ਸਚ ਦੇ ਇਕਰਾਰ ਕਰਨ ਦੀ ਬੀ ਓਥੇ ਹੀ ਲੋੜ ਬਹੁਤ ਸੀ।

ਕਿਉਂਕਿ ਗੁਰੂ ਅੰਗਦ ਨੂੰ ਉਨ੍ਹਾਂ ਨੇ ਗੁਰੂ ਨਾਨਕ ਦਾ ਟਿੱਕਿਆ ਮੰਨਿਆਂ ਤੇ ਵਾਰ ਵਿਚ ਆਖਿਆ ਹੈ ਤੇ ਸਾਰੇ ਸਤਿਗੁਰਾਂ ਨੂੰ ਪਹਿਲੇ ਗੁਰੂ ਵਲੋਂ ਟਿੱਕਿਆ ਤੇ ਅਕਾਲ ਪੁਰਖ ਵਲੋਂ ਘੱਲਿਆ

ਮੰਨਿਆ ਹੈ ਇਉਂ ਟਿਕੇ ਦੀ ਵਾਰ ਨਾਮ ਪੈ ਗਿਆ।

ਰਚਨਾਂ ਸਾਰੀ ਵਾਰ ਦੀ ਪੰਜਵੇਂ ਗੁਰੂ ਸਾਹਿਬਾਂ ਦੇ ਵਕਤ ਹੀ ਹੋਈ ਜਾਪਦੀ ਹੈ। ਇਤਿ-ਹਾਸਕਾਰ ਤੇ ਗਿਆਨੀ ਏਵੇਂ ਹੀ ਸੰਮਤੀ ਦੇਂਦੇ ਹਨ। ਜੇਕਰ ਦੂਸਰੇ ਸਤਿਗੁਰਾਂ ਦੇ ਵੇਲੇ ਮੰਨੀ ਬੀ ਜਾਵੇ ਤਦ ਏਹ ਹੋ ਸਕਦਾ ਹੈ ਕਿ ਪੰਜ ਪਉੜੀਆਂ ਆਪਣੀ ਮਾਫੀ ਵੇਲੇ ਉਚਾਰੀਆਂ ਹੋਣ ਤੇ ਛੇਵੀਂ ਸਤਵੀਂ ਅਠਵੀਂ ਪਉੜੀਆਂ ਤੀਸਰੇ ਚੌਥੇ ਤੇ ਪੰਜਵੇਂ ਸਤਿਗੁਰਾਂ ਦੇ ਟਿਕੇ ਵੇਲੇ ਕਹੀਆਂ ਗਈਆਂ ਹੋਣ। ਪਰਜੇ ਕਦੇ ਸੱਤੇ ਬਲਵੰਡ ਨੇ ਨਿੰਦਾ ਗੁਰੂ ਨਾਨਕ ਦੇਵ ਜੀ ਦੀ ਕੀਤੀ ਸੀ ਤੇ ਵਾਕਿਆ ਦੂਸਰੇ ਗੁਰੂ ਸਾਹਿਬਾਂ ਦੇ ਵੇਲੇ ਹੋਇਆ ਹੈ, ਤਦ ਵਧੀਕ ਉਸਤਤਿ ਗੁਰ ਨਾਨਕ ਦੇਵ ਜੀ ਦੀ ਲੋੜੀਦੀ ਸੀ। ਚਾਰ ਪਉੜੀਆਂ ਗੁਰ ਨਾਨਕ ਵਿਚ ਤੇ ਇਕ ਦੂਸਰੇ ਗੁਰੂ ਜੀ ਦੀ ਮਹਿੰਮਾ ਵਿਚ ਹੁੰਦੀ। ਨਿੰਦਾ ਤਾਂ ਕੀਤੀ ਗੁਰ ਨਾਨਕ ਜੀ ਦੀ ਤੇ ਵਧੀਕ ਮਹਿੰਮਾ ਗੁਰੂ ਅੰਗਦ ਜੀ ਦੀ ਇਹ ਅਸੰਗਤੀ ਹੋ ਨਹੀਂ ਸਕਦੀ। ਗੁਰੂ ਅੰਗਦ ਦੇਵ ਜੀ ਪ੍ਰੇਮ ਦੀ ਅਵਧੀ ਆਪਣੀ ਮਹਿੰਮਾ ਸੁਣਕੇ ਪਜਾਰੇ ਦੀ ਨਿੰਦਾ ਦੇ ਅਪਮਾਨ ਨੂੰ ਕਿਕੂੰ ਮਾਫ਼ ਕਰਦੇ? ਇਸ ਕਰਕੇ ਇਹ ਦਲੀਲ ਪੁਜਦੀ ਨਹੀਂ ਕਿ ਇਹ ਵਾਕਿਆ ਦੂਸਰੇ ਗੁਰੂ ਸਾਹਿਬਾਂ ਦੇ ਸਮੇਂ ਹੋਇਆ, ਸੋ ਖਿਆਲ ਏਸੇ ਹੀ ਪਾਸੇ ਜਾਂਦਾ ਹੈ ਕਿ ਵਾਰ ਦੀ ਰਚਨਾਂ ਪੰਜਵੇਂ ਹੀ ਸਤਿਗੁਰਾਂ ਦੇ ਸਮੇਂ ਹੋਈ। ਇਸ ਦਾ ਨਾਮ ਟਿਕੇ ਦੀ ਵਾਰ ਇਸ ਕਰਕੇ ਬੀ ਹੋਇਆ ਕਿ ਉਸ ਦਿਨ ਤੋਂ ਬਾਦ ਹਰ ਗੁਰੂ ਜੀ ਦੇ ਤਿਲਕ ਸਮੇਂ ਇਹ ਵਾਰ ਸਨਮੁਖ ਗਾਵੀਂ ਜਾਂਦੀ ਸੀ ਕਿ ਸਾਰੀ ਸੰਗਤ ਆਪਨੂੰ ਯਥਾਰਥ ਯੋਗ ਤੇ ਪਹਿਲੇ ਗੁਰੂ ਦਾ ਟਿੱਕਿਆ ਗੁਰੂ ਮੰਨਦੀ ਹੈ, ਇਹ ਰਚਨਾਂ ਆਪਣੀ ਉਤਪਤੀ ਦੇ ਕਾਰਨ ਕਰਕੇ ਤਿਲਕ ਸਮੇਂ ਸੰਗਤ ਨੂੰ ਗੁਰੂ ਨੂੰ ਤਸਲੀਮ ਕਰਨ ਦੇ ਚਿੰਨ੍ਹ ਵਿਚ ਗਾਂਵੀਂ ਜਾਂਦੀ ਸੀ। ਤਦ ਤੋਂ ਬਾਦ ਜਿੱਕੂੰ 'ਜੰਮਿਆ ਪੂਤ' ਵਾਲਾ ਸ਼ਬਦ ਹਰ ਬ਼ਾਲ ਦੇ ਜਨਮ ਸਮੇਂ ਰਾਗੀ ਗਾਂਵਦੇ ਹਨ। ਇਸੇ ਤਰ੍ਹਾਂ ਹਰ ਰਾਜ ਤਿਲਕ ਦੇ ਸਮੇਂ ਸਿਖਾਂ ਦੇ ਰਾਜ ਦਰਬਾਰ ਵਿਚ ਇਹ ਵਾਰ ਗਾਂਵੀਂ ਜਾਂਦੀ ਹੈ।

ਇਸ ਵਾਰ ਦਾ ਪੰਜਵੇਂ ਸਾਹਿਬਾਂ ਦੇ ਵਕਤ ਉਚਾਰੇ ਜਾਣਾ ਇਸ ਗਲ ਤੋਂ ਬੀ ਸਿਧ ਹੁੰਦਾ ਹੈ ਕਿ ਭਾਈ ਲਧੇ ਪਰਉਪਕਾਰੀ ਦੀ ਗੇਣਤੀ ਭਾਈ ਗੁਰਦਾਸ ਜੀ ਨੇ ਪੰਜਵੇਂ ਸਤਿਗੁਰਾਂ ਦੇ ਸਿਖਾਂ ਵਿਚ ਕੀਤੀ ਹੈ। ਜੇ ਲੱਧਾ ਪੰਚਮ ਗੁਰੂ ਜੀ ਦੇ ਸਮੇਂ ਹੋਇਆ ਹੈ ਤਾਂ ਸਾਰਾ ਵਾਕਜਾ ਪੰਚਮ ਗੁਰੂ ਜੀ ਦੇ ਸਾਹਮਣੇ ਹੋਇਆ ਹੀ ਠੀਕ ਜਾਪਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਲੱਧਾ ਦੂਸਰੇ ਗੁਰੂ ਜੀ ਦਾ ਸਿੱਖ ਸੀ ਤੇ ਪੰਜਵੇਂ ਸਤਿਗੁਰਾਂ ਦੇ ਸਮੇਂ ਤਕ ਜੀਉਂਦਾ ਸੀ, ਇਸ ਕਰਕੇ ਉਸ ਦਾ ਨਾਮ ਪੰਜਵੇਂ ਗੁਰੂ ਦੇ ਸਿਖਾਂ ਵਿਚ ਆ ਗਿਆ ਤਾਂ ਕੀਹ ਹਰਜ ਹੈ? ਇਸ ਪਰ ਵੀਚਾਰ ਇਹ ਹੈ ਕਿ ਭਾਈ ਗੁਰਦਾਸ ਜੀ ਐਸਾ ਕ੍ਰਮ ਭੰਗ ਦੂਸ਼ਨ ਕਦੇ ਨਹੀਂ ਕਰ ਸਕਦੇ ਸਨ, ਭਾਈ ਬੁਢਾ ਛੇਵੇਂ ਸਤਿਗੁਰਾਂ ਦੇ ਵਕਤ ਤੱਕ ਰਿਹਾ ਹੈ, ਪਰ ਉਸ ਦੀ ਗੇਣਤੀ ਗੁਰੂ ਨਾਨਕ ਦੇਵ ਜੀ ਦੇ ਸਿਖਾਂ ਵਿਚ ਹੀ ਆਈ ਹੈ। ਜੇ ਲਧਾ ਇਤਨਾ ਭਾਰਾ ਉਪਕਾਰ ਦਾ ਕੰਮ ਦੂਜੇ ਸਤਿਗੁਰਾਂ ਦੇ ਵੇਲੇ ਕਰ ਚੁਕਾ ਹੁੰਦਾ ਤਾਂ ਐਸੇ ਪ੍ਰਸਿੱਧ ਸਿਖ ਦਾ ਨਾਮ ਜ਼ਰੂਰ ਦੂਸਰੇ ਸਤਿਗੁਰਾਂ ਦੇ ਸਿਖਾਂ ਵਿਚ ਹੁੰਦਾ। ਭਾਈ ਗੁਰਦਾਸ ਜੀ ਨੇ ਪੰਜਵੇਂ ਸਤਿਗੁਰਾਂ ਦੇ ਸਿਖਾਂ ਵਿਚ ਆਪ ਦਾ ਨਾਮ ਐਉਂ ਲਿਖਿਆ ਹੈ:-

"ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ॥" {ਵਾਰ-੧੧, ਪਉੜੀ-੨੫}

ਸੋ ਭਾਈ ਗੁਰਦਾਸ ਜੀ ਦੀ ਉਗਾਹੀ ਬੀ ਇਸੇ ਪਾਸੇ ਦਲੀਲ ਨੂੰ ਲਿਜਾਂਦੀ ਹੈ ਕਿ ਇਹ ਵਾਕਿਆ ਪੰਜਵੇਂ ਸਤਿਗੁਰਾਂ ਦੇ ਹੀ ਸਮੇਂ ਹੋਇਆ ਹੈ।

॥ਇਤਿ॥

(੬.)

# ਵਾਰ ਮਾਰੂ ਡਖਣੇ

## ਮਾਰੂ ਵਾਰ ਮਹਲਾ ੫ ਡਖਣੇ ਮ: ੫॥[1]

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
| --- | --- |
| **ਤੂ ਚਉ ਸਜਣ ਮੈਡਿਆਂ ਡੇਈ ਸਿਸੁ ਉਤਾਰਿ ॥ ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥ ੧ ॥** | ਹੇ ਮੇਰਿਆ ਸਜਣਾ! ਤੂੰ ਕਹੁ (ਤਾਂ ਮੈਂ) ਸਿਰ (ਬੀ) ਲਾਹ ਕੇ ਦੇ ਦੇਵਾਂ, ਮੇਰੇ ਨੈਣ ਤਰਸਦੇ ਹਨ, ਕਿ ਕਦ ਤੇਰਾ ਦਰਸ਼ਨ ਦੇਖਾਂ॥੧॥ |

**ਪਦਾਰਥ**—ਚਉ-ਕਹੁ। ਮੈਡਿਆ=ਮੇਰਿਆ। ਡੇਈ=ਦੇਵਾਂ ਸਿਸੁ=ਸਿਰ ਮਹਿੰਜੇ=ਮੇਰੇ। ਪਸੀ=ਦੇਖਾਂ।

**ਭਾਵਾਰਥ**—ਪੰਜਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਪਿਆਰੇ ਅਕਾਲ ਪੁਰਖ ਦੇ ਪ੍ਰੇਮ ਵਿਚ ਮਗਨ ਏਹ ਬਿਨਯ ਕਰਦੇ ਹਨ ਕਿ ਹੇ ਮੇਰੇ ਸਜਣ ਇਹ ਸਿਰ ਬੀ ਤੇਰੇ ਚਰਨਾਂ ਵਿਚ ਹਾਜ਼ਰ ਹੈ। ਤੂੰ ਹੁਕਮ ਦੇਹ ਤਾਂ ਮੈਂ ਇਹ ਬੀ ਅਰਪਣ ਕਰਨ ਨੂੰ ਤਿਆਰ ਹਾਂ। ਜਿੰਦ ਸਭ ਤੋਂ ਵਧੀਕ ਪਿਆਰੀ ਵਸਤੂ ਹੈ, ਗੁਰੂ ਜੀ ਇਹ ਬੀ ਕੁਰਬਾਨ ਕਰਨੇ ਨੂੰ ਤਿਆਰ ਹਨ। ਕਿਸ ਕਰਕੇ? ਇਸ ਕਰਕੇ ਕਿ ਉਹ ਦੀਦਾਰ ਦੇ ਪ੍ਰੇਮੀ ਹਨ। ਕਹਿੰਦੇ ਹਨ ਕਿ ਕਿਵੇਂ ਦਰਸ਼ਨ ਦੇਹ, ਮੇਰੇ ਨੈਣ ਸਿੱਕ ਰਹੇ ਹਨ ਕਿ ਕਿਵੇਂ ਤੇਰੇ ਦੀਦਾਰ ਹੋਣ। ਜੇ ਇਸ ਪ੍ਰਾਪਤੀ ਦੇ ਵਾਸਤੇ ਸਿਰ ਬੀ ਦੇਣਾ ਪਵੇ ਤਦ ਹਾਜ਼ਰ ਹੈ, ਇਕ ਵੇਰ ਤੂੰ ਆਪਣੇ ਮੁਖਾਰ-ਬਿੰਦ ਥੀਂ ਉਚਾਰਣ ਕਰ ਸਹੀ।

**ਅੰਤ੍ਰੀਵਾਰਥ**—ਅਕਾਲ ਪੁਰਖ ਨਿਰਾਕਾਰ ਹੈ, ਉਸ ਦੇ ਦਰਸ਼ਨ ਤੋਂ ਭਾਵ ਉਸ ਦੀ ਪ੍ਰਾਪਤੀ ਹੈ। ਨੈਣ ਤਰਸਣ ਤੋਂ ਆਪਣੇ ਵੈਰਾਗ ਪੂਰਤ ਪ੍ਰੇਮ ਦਾ ਮਤਲਬ ਹੈ, ਸਿਰ ਉਤਾਰ ਕੇ ਦੇਣ ਤੋਂ ਭਾਵ ਹਉਮੈ ਦੂਰ ਕਰਨ ਦਾ ਹੈ। ਤੂੰ ਕਹੁ ਤੋਂ ਤਾਤਪਰਜ ਹੈ ਕਿ ਮੇਰੇ ਅੰਤ੍ਰੀਵ ਆਤਮਾ ਵਿਚ ਇਹ ਨਿਸਚਾ ਬਿਠਾ ਦੇਹ ਕਿ ਸਥੂਲ ਸੂਖਮ ਹਉਮੈ ਦਾ ਪਰੀਤਜਾਗ ਕਰਨੇ ਤੇ ਹੀ ਤੇਰੀ ਪ੍ਰਾਪਤੀ ਹੈ। ਇਹ ਪੂਰਨ ਅਵਸਥਾ ਦੀ ਪ੍ਰਾਪਤੀ ਤੱਕ ਪਹੁੰਚਣੇ ਵੇਲੇ ਦਾ 'ਮੈਂ ਮਮਤਾ' ਦੀ ਮੌਤ ਦੇ ਛੇਕੜਲੇ ਸੁਆਸਾਂ ਵੇਲੇ ਦਾ

੧. ਇਹ ਟੀਕਾ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪੂਜਨੀਕ ਪਿਤਾ ਡਾਕਟਰ ਚਰਨ ਸਿੰਘ ਜੀ ਦਾ ਕੀਤਾ ਹੋਇਆ ਹੈ।

ਵਾਕ ਹੈ ਕਿ ਜਦ ਆਪਣਾ ਆਪ ਮਰਨੇ ਲਗਦਾ ਹੈ ਤਦ ਆਤਮਾਂ ਤੇ ਹਉਮੈ ਦੇ ਵਿਛੋੜੇ ਵੇਲੇ ਇਹ ਸਿੱਕ ਦੇ ਪਦ ਨਿਕਲਦੇ ਹਨ ਕਿ ਇਹ ਆਪਣਾ ਆਪ ਬੀ ਮਰਨੇ ਲਗਾ ਹੈ। ਤੇਰੇ ਦਰਸ਼ਨ ਪਿਛੇ ਜੀਉਂਦੇ ਜੀ ਮਰਨ ਲੱਗੇ ਹਾਂ। ਹੇ ਪਿਆਰੇ ਹੁਣ ਅਡੋਲ ਨਿਸਚਾ ਬਖਸ਼, ਤਾਂ ਜੋ ਆਪਣਾ ਆਪ ਮਰ ਹੀ ਜਾਵੇ, ਕੋਈ ਅਟਕ ਨਾ ਰਹਿ ਜਾਵੇ। ਤਾਕਿ ਮੈਨੂੰ ਅੰਤਰ ਰਹਿਤ ਮੇਲ ਪ੍ਰਾਪਤ ਹੋਵੇ।

**ਉਪਦੇਸ਼**—ਸਾਧਨਾਂ ਦੀ ਸਿੱਧੀ ਪਰ ਪਹੁੰਚਣੇ ਵਾਲੇ ਜਗਜਾਸੂ ਨੂੰ ਉਪਦੇਸ਼ ਹੈ ਕਿ ਦੇਖੀਂ ਮਤੇ ਹਉਮੈ ਦਾ ਮੋਹ, ਜਾਂ ਜੀਉਂਦੇ ਮਰਨ ਦਾ ਭੈ, ਤੈਨੂੰ ਪੂਰਨ ਭਗਤੀ ਤੋਂ ਡੇਗ ਦੇਵੇ, ਇਸ ਲਈ ਤਕੜਾ ਹੋ, ਕਿਉਂਕਿ ਆਪਣਾ ਆਪ ਮਾਰੇ ਬਿਨਾਂ ਪਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ਤੇ ਆਪਣੇ ਆਪ ਦਾ ਮਾਰਨਾ ਹੀ ਕਠਨ ਹੈ **'ਜੀਵਤੁ ਮਰੈ ਮਰੈ ਫੁਨਿ ਜੀਵੈ'**॥{ਬਿਹਾ: ਵਾਰ-੪}

| ਮੂਲ | ਅਰਥ |
|---|---|
| **ਮਃ ੫ ॥ ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥ ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥ ੨ ॥** | ਮੇਰਾ ਪ੍ਰੇਮ ਤੇਰੇ ਨਾਲ ਹੈ, ਦੂਸਰੇ ਪ੍ਰੇਮ ਝੂਠੇ ਦੇਖ (ਲਏ ਹਨ)। ਕਪੜੇ (ਆਦਿਕ ਸਭ) ਭੋਗ ਡਰਾਉਣੇ ਹਨ, ਜਿੰਨਾਂ ਚਿਰ ਪਜਾਰੇ ਨੂੰ ਨਾਂ ਦੇਖ ਲਵਾਂ॥੨॥ |

**ਪਦਾਰਥ**— ਨੀਹੁ=ਨੇਹੁੰ, ਪ੍ਰੇਮ। ਤਊ-ਤੇਰੇ। ਬਿਆ=ਦੂਸਰੇ। ਡੇਖ=ਦੇਖਾਂ।

**ਭਾਵਾਰਥ**—ਪਿਛਲੇ ਸ਼ਲੋਕ ਵਿਚ ਜੋ ਪ੍ਰੇਮ ਦੀ ਅਵਸਥਾ ਕਹੀ ਸੀ, ਉਸ ਤੋਂ ਸੁਤੇ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਐਡੇ ਪ੍ਰੇਮ ਦਾ ਕੀ ਕਾਰਣ ਹੈ? ਕਿਉਂ ਨੈਣ ਐਕੁਰਾਂ ਸਿਕਏ ਹਨ, ਅਰ ਕਿਉਂ ਸਿਰ ਤਕ ਦੇਣ ਨੂੰ ਤਿਆਰ ਹਨ? ਸੋ ਇਸ ਸ਼ਲੋਕ ਦੀ ਪਹਿਲੀ ਤੁਕ ਵਿਚ ਮਹਾਰਾਜ ਜੀ ਦੋ ਕਾਰਣ ਦੱਸਦੇ ਹਨ:- ਇਕ ਤਾਂ ਇਹ ਹੈ ਕਿ ਮੇਰਾ ਨੇਹੁ ਕੇਵਲ ਤੇਰੇ ਨਾਲ ਹੈ, ਹੋਰ ਕਿਸੇ ਨਾਲ ਨਹੀਂ। ਦੂਜੇ ਇਹ ਕਿ ਹੋਰ ਨੇਹੁ ਸਭ ਝੂਠੇ ਹਨ। ਇਹ ਦੂਸਰਾ ਕਾਰਣ ਪਹਿਲੇ ਕਾਰਣ ਦਾ ਇਕ ਤਰ੍ਹਾਂ ਨਾਲ ਕਾਰਣ ਹੈ, ਕਿ ਤਜਰਬੇ ਨਾਲ ਵੇਖ ਲਿਆ ਹੈ ਕਿ ਦੂਸਰੇ ਨੇਹੁ ਸਭ ਝੂਠੇ ਹਨ। ਜਦ ਝੂਠੇ ਦੇਖ ਲਏ ਤਾਂ ਮਨ ਨੂੰ ਸਬੱਬ ਲੱਭ ਪਿਆ ਕਿ ਉਨ੍ਹਾਂ ਨੂੰ ਛਡਣੇ ਦਾ ਸੰਕਲਪ ਕਰੇ। ਭਾਵੇਹ ਕਿ ਤਜਰਬੇ ਨਾਲ ਜਾਣ ਲੀਤਾ ਤੇ ਜਾਣਕੇ ਫੇਰ ਐਸੀ ਹਿੰਮਤ ਕੀਤੀ ਕਿ ਉਸ ਦੇ ਪ੍ਰੇਮ ਨੂੰ ਛਡ ਦਿਤਾ, ਜੋ ਬੜੀ ਔਖੀ ਕਾਰ ਹੈ। ਕ੍ਰੋੜਹਾ ਪੁਰਖ ਐਸੇ ਹਨ ਜੋ ਜਾਣਦੇ ਹਨ ਕਿ ਦੁਨੀਆਂ ਦੇ ਪ੍ਰੇਮ ਝੂਠੇ ਹਨ ਪਰ ਫੇਰ ਕਰਦੇ ਹਨ। ਪਰ ਗੁਰੂ ਜੀ ਕਹਿੰਦੇ ਹਨ ਕਿ ਝੂਠੇ ਜਾਣ ਬੀ ਲਏ ਅਰ ਛਡ ਬੀ ਦਿਤੇ, ਸੋ ਇਸ ਕਰਕੇ ਸਾਡਾ ਪ੍ਰੇਮ ਕੇਵਲ ਤੁਹਾਡੇ ਨਾਲ ਹੈ, ਕਿਉਂਕਿ ਕੇਵਲ ਤੁਹਾਡਾ ਪ੍ਰੇਮ ਹੀ ਸੱਚਾ ਪ੍ਰੇਮ ਹੈ, ਏਹ ਭਾਵ ਧੁਨੀ ਤੇ ਨਿਕਲਦਾ ਹੈ। ਗੱਲ ਕੀ ਤੁਹਾਡੇ ਨਾਲ ਕੇਵਲ ਸੱਚਾ ਪ੍ਰੇਮ ਹੋਣੇ ਕਰਕੇ ਸਿਰ ਤਕ ਆਪ ਦੇ ਹਾਜ਼ਰ ਹੈ।

ਇਥੇ ਇਕ ਸੰਸਾ ਰਹਿ ਸਕਦਾ ਹੈ ਕਿ ਭਾਵੇਂ ਹੋਰ ਪਦਾਰਥ ਝੂਠੇ ਜਾਣੇ ਅਰ ਜਾਣ ਕੇ ਛੱਡ ਕੇ ਅਕਾਲ ਪੁਰਖ ਦੇ ਪ੍ਰੇਮ ਨੂੰ ਸੱਚਾ ਪਾਇਆ, ਅਰ ਸੱਚਾ ਪਾਕੇ ਗ੍ਰਹਿਣ ਕੀਤਾ ਪਰ ਏਹ ਤਾਂ ਦਸੋ ਕਿ ਕਿਸ ਮਤਲਬ ਪਿਛੇ ਕੀਤਾ, ਕੀਹ ਗਰਜ਼ ਪਈ ਸੀ ਕਿ ਜਿਸ ਕਰਕੇ ਸਿਰ ਤਕ ਦੇਣੇ ਨੂੰ ਤਿਆਰ ਹੋਏ। ਸੋ ਗੁਰੂ ਜੀ ਅਗਲੀ ਤੁਕ ਵਿਚ ਇਸ ਦਾ ਉੱਤਰ ਦੇਕੇ ਤੀਸਰਾ ਕਾਰਣ ਦੱਸਦੇ ਅਰ ਨਿਰਸੰਸੇ ਕਰਦੇ ਹਨ। "ਕਪੜ ਭੋਗ" ਤੋਂ ਤਾਤ ਪਰਜ ਬ੍ਰਹਮ ਲੋਕ ਦੇ ਪਦਾਰਥਾਂ ਦਾ ਹੈ, ਅਰਥਾਤ ਪਰਮੇਸ਼ਰ ਦੇ ਆਪਣੇ ਸਰੂਪ ਤੇ ਸਿਵਾ ਹੋਰ ਜੋ ਸ਼ੈ ਰਚੀ ਹੋਈ ਹੈ, ਜਿਸ ਨੂੰ ਜੀਵ ਪ੍ਰਾਪਤ ਕਰਨੇ ਦੀ ਇੱਛਾ ਕਰ

ਸਕੇਂ ਸੋ ਕਪੜੇ ਆਦਿ ਭੋਗ ਕਰਕੇ ਕਹੇ ਹਨ ਕਿ ਐਸੇ ਪਦਾਰਥ ਸਭ ਡਰਾਉਣੇ ਹਨ, ਮੈਨੂੰ ਭੈ ਦੇਂਦੇ ਹਨ। ਸਿਰ ਤਕ ਦੇਣੇ ਦਾ ਪ੍ਰੇਮ ਇਸੇ ਕਰਕੇ ਹੈ ਕਿ ਕੇਵਲ ਇਕ ਤੂੰ ਹੀ ਮੋਹਣੇ ਵਾਲਾ ਦਿਸਦਾ ਹੈਂ। ਤੇਰੇ ਤੋਂ ਛੁਟ ਹੋਰ ਜੋ ਕੁਛ ਹੈ ਭੈਦਾਇਕ ਹੈ, ਭੈ ਦਾਇਕ ਸ਼ੈ ਦੀ ਕਾਮਨਾਂ ਨਹੀਂ ਹੁੰਦੀ ਸੋ ਮੇਰਾ ਪ੍ਰੇਮ ਇਸ ਕਰਕੇ ਆਪ ਨਾਲ ਐਸਾ ਪ੍ਰਬਲ ਹੈ ਕਿ ਮੈਨੂੰ ਕਿਸੇ ਪਦਾਰਥ ਦੀ ਕਾਮਨਾਂ ਨਹੀਂ ਰਹੀ, ਅਥਵਾ ਮੇਰਾ ਪ੍ਰੇਮ ਨਿਸ਼ਕਾਮ ਹੈ। ਜੇ ਕਿਸੇ ਗ਼ਰਜ਼ ਵਾਸਤੇ ਨਹੀਂ ਹੈ ਤਾਂ ਕਾਹਦੇ ਵਾਸਤੇ ਹੈ? ਅਗੇ ਅੱਧੀ ਤੁਕ ਵਿਚ ਦੱਸਦੇ ਹਨ ਕਿ "**ਜਿਚਰੁ ਪਿਰੀ ਨ ਡੇਖੁ**" ਆਪ ਦੇ ਦਰਸ਼ਨ ਦੀ ਕਾਮਨਾ ਹੈ, ਹੋਰ ਕੋਈ ਨਹੀਂ-ਤੇ ਕੇਵਲ ਆਪ ਦੇ ਸਰੂਪ ਦੀ ਕਾਮਨਾ ਹੈ ਹੋਰ ਕਿਸੇ ਕ੍ਰਿਤ ਵਸਤੂ ਦੀ ਕਾਮਨਾ ਨਹੀਂ ਹੈ। ਇਥੇ ਸੰਸਾ ਹੁੰਦਾ ਹੈ:- ਕਿਆ?:- ਕਪੜੇ, ਖਾਣਾ ਆਦਿ ਕੁਦਰਤੀ ਭੋਗਾਂ ਦਾ ਤਿਆਗ ਕਰਕੇ ਜੇ ਪ੍ਰੇਮ ਕਰਨਾ ਹੈ, ਫੇਰ ਤਾਂ ਸਰੀਰ ਹੀ ਨਾਂ ਰਹੇਗਾ। ਇਸ ਭੁੱਲ ਤੋਂ ਬਚਾਉਣੇ ਨਮਿੱਤ ਸਤਿਗੁਰਾਂ ਨੇ 'ਜ਼ਿਚਰੁ' ਪਦ ਲਿਖਿਆ ਹੈ ਕਿ ਹੇ ਦੀਨਾਂ ਬੰਧੂ ਜਦ ਤੇਰਾ ਦਰਸ਼ਨ ਹੁੰਦਾ ਰਹੇ, ਤਦ ਕਪੜੇ ਆਦਿ ਜ਼ਰੂਰੀ ਭੋਗ ਡਰਾਉਣੇ ਨਹੀਂ ਹਨ, ਪਰ ਉਨ੍ਹਾਂ ਨਾਲ ਪਿਆਰ ਬੀ ਨਹੀਂ। ਹਾਂ ਤੇਰੇ ਪ੍ਰੇਮ ਦੀ ਖ਼ਾਤਰ ਸਰੀਰ ਯਾਤ੍ਰਾ ਵਾਸਤੇ ਫੇਰ ਮੈਂ ਉਨ੍ਹਾਂ ਨੂੰ ਡਰਾਉਣਾ ਨਾਂ ਜਾਣੂੰ, ਕੁਦਰਤ ਦਾ ਰਚਿਆ ਸਰੀਰ ਕੁਦਰਤੀ ਪਦਾਰਥਾਂ ਨੂੰ ਅੰਗੀਕਾਰ ਕਰੇਗਾ, ਪਰ ਮੇਰੇ ਪ੍ਰੇਮ ਦਾ ਕੋਈ ਹਿੱਸਾ ਉਨ੍ਹਾਂ ਵਲ ਨਹੀਂ ਜਾਵੇਗਾ। ਉਹ ਤੇਰੇ ਦਰਸ਼ਨ ਵਲ ਹੀ ਰਹੇਗਾ।

**ਅੰਤ੍ਰੀਵਾਰਥ**—ਪਰਮੇਸ਼ਰ ਨਾਲ ਨੇਹੁੰ ਤੋਂ ਭਾਵ ਤੇਲ ਧਾਰਾ ਵਤ, ਇਕ ਰਸ ਅਖੰਡਾਕਾਰ ਬ੍ਰਿਤੀ ਦਾ ਹੈ, ਜੋ ਪਹਿਲੇ ਸੰਸਾਰਕ ਪਦਾਰਥਾਂ ਵਿਚ ਖਿੰਡੀ ਰਹਿੰਦੀ ਹੈ ਅਰ ਅੰਤਰ ਮੁਖ ਹੋਕੇ ਸਰਬਾਧਾਰ ਅਕਾਲ ਪੁਰਖ ਵਿਚ ਲੱਗ ਜਾਂਦੀ ਹੈ। ਜੇ ਇਹ ਬ੍ਰਿਤੀ ਹੋਰ ਪਾਸੇ ਰਹੇ ਤਦ ਪਰਮ ਗਤੀ ਨਹੀਂ, ਅੰਤਰ ਮੁਖ ਹੋਕੇ ਕਰਤਾਰ ਵਿਚ ਪ੍ਰੋਤੇ ਰਹਿਣਾ ਹੀ ਪਰਮ ਪਰਮਾਰਥ ਹੈ। ਅੱਗੇ ਦੱਸਦੇ ਹਨ ਕਿ ਬ੍ਰਿਤਿ ਦੇ ਅਖੰਡਾਕਾਰ ਲਗਣੇ ਦਾ ਕਾਰਣ ਇਹ ਹੈ ਕਿ ਹੋਰ ਜਿਸ ਵਲ ਲੱਗੇਗੀ ਉਥੋਂ ਮੁੜੇਗੀ ਕਿਉਂਕਿ ਓਹ ਸਭ ਕ੍ਰਿਤ ਹਨ, ਅਰ ਕ੍ਰਿਤ ਇਕ ਰਸ ਨਹੀਂ ਰਹਿੰਦੀ, ਤਾਂ ਤੇ ਝੂਠੀ ਹੈ, ਸਦਾ ਬਦਲਦੀ ਰਹਿੰਦੀ ਹੈ। ਸੋਚਣ ਦੀ ਬਾਤ ਇਹ ਹੈ ਕਿ ਐਸੀ ਜੁੜੀ ਬ੍ਰਿਤਿ ਨੂੰ ਸਤਿ ਤੋਂ ਕੱਢ ਕੇ ਫੇਰ ਅਸੱਤਿ ਵਿਚ ਸਿੱਟਣੇ ਵਾਲੀ ਕੌਣ ਸ਼ੈ ਹੈ? ਉਹ ਪਦਾਰਥ ਅਰ ਤਿੰਨ੍ਹਾਂ ਦੇ ਭੋਗ ਹਨ, ਸੋ ਉਹਨਾਂ ਨੂੰ ਡਰਾਉਣਾ ਕਿਹਾ, ਕਿਉਂਕਿ ਜੁੜੀ ਬ੍ਰਿਤਿ ਵਿਚ ਭੋਗ ਭੈ ਦਾਇਕ ਭਾਸਦੇ ਹਨ, ਓਹ ਪਤਿਤ ਕਰਨ ਵਾਲੇ ਹੁੰਦੇ ਹਨ। ਅੱਗੇ '**ਜਿਚਰੁ ਪਿਰੀ ਨ ਡੇਖੁ**' ਦਾ ਅੰਤ੍ਰੀਵ ਭਾਵ ਇਹ ਹੈ ਕਿ ਜਦ ਬ੍ਰਿਤੀ ਜੁੜੀ ਰਹੇ ਤਦ ਸਰੀਰਕ ਜ਼ਰੂਰੀ ਭੋਗਾਂ ਦਾ ਡਰ ਨਹੀਂ, ਪਰ ਜੇ ਬ੍ਰਿਤੀ ਉਖੇੜ ਕੇ ਭੋਗ ਕੀਤੇ ਜਾਣ ਤਦ ਜਗਜਾਸੂ ਵਾਸਤੇ ਪਰਮ ਭੈਦਾਇਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਉਪਦੇਸ਼**—ਇਸ ਸਲੋਕ ਵਿਚ ਜਗਜਾਸੂ ਵਾਸਤੇ ਚਾਰ ਉਪਦੇਸ਼ ਹਨ:-

(੧) ਪ੍ਰੇਮ ਕੇਵਲ ਇਕ ਪਰਮੇਸ਼ਰ ਨਾਲ ਕਰਨਾ ਚਾਹੀਦਾ ਹੈ, ਹੋਰ ਕੋਈ ਸ਼ੈ ਇਸ ਪਵਿੱਤ੍ਰ ਵਸਤੂ ਨੂੰ ਆਪਣੇ ਪਰ ਲੈਣੇ ਦਾ ਅਧਿਕਾਰ ਨਹੀਂ ਰਖਦੀ। (੨) ਕਿਉਂਕਿ ਹੋਰ ਪਦਾਰਥ ਨਾਸ਼ਵੰਤ ਹਨ, ਉਹਨਾਂ ਨਾਲ ਪ੍ਰੇਮ ਕਰਨੇ ਤੇ ਬ੍ਰਿਤੀ ਖਿੰਡੇਗੀ ਅਰ ਸਰੂਪ ਪ੍ਰਾਪਤੀ ਤੋਂ ਦੂਰ ਜਾ ਸਿਟੇਗੀ। ਸੋ ਪ੍ਰੇਮ ਇਕ ਸਾਂਈਂ ਨਾਲ ਹੀ ਕਰਨਾ ਚਾਹੀਏ, ਹੋਰਨਾਂ ਨਾਲ ਕੇਵਲ ਮੋਹ ਰਹਿਤ ਨਿਰਬਾਹ, ਯਥਾ:- '**ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥**'{ਆਸਾ: ਮ: ੫-੫੩} (੩) ਬ੍ਰਿਤੀ ਨੂੰ ਸਦਾ ਕਰਤਾਰ ਦੇ ਚਰਣਾਂ ਵਿਚ ਲਾਈ ਰੱਖਣਾ ਚਾਹੀਦਾ ਹੈ 'ਪਿਰੀ ਨ ਡੇਖੁ' ਪਿਆਰੇ ਨੂੰ ਸਦਾ ਦੇਖਣਾ ਇਹੀ ਹੈ। (੪) ਸਰੀਰਕ ਯਾਤ੍ਰਾ ਦਾ ਨਿਰਬਾਹ ਬੀ ਕਰਨਾ ਚਾਹੀਦਾ ਹੈ। ਕੁੱਲੀ, ਗੁੱਲੀ, ਜੁੱਲੀ ਛੱਡ ਕੇ ਆਤਮਘਾਤੀ ਨਹੀਂ ਬਣਨਾ ਚਾਹੀਦਾ, ਬਲਕਿ ਧਾਰਨਾ ਧਾਰਨੀ ਚਾਹੀਦੀ ਹੈ ਕਿ ਬ੍ਰਿਤੀ ਕਰਤਾਰ ਦੇ ਚਰਨਾਂ ਵਿਚ ਲਗੀ ਰਹੇ ਅਰ ਸੰਸਾਰਕ ਬਿਵਹਾਰ ਸੁਤੇ ਸਿਧ ਹੁੰਦੇ ਰਹਿਣ। ਇਸ '**ਜਿਚਰੁ**'

ਲਿਖਣ ਤੋਂ ਇਹ ਉਪਦੇਸ਼ ਦਿੱਤਾ ਹੈ ਕਿ ਅਤੀਤ ਨਾ ਬਣੋ, ਰਹੋ ਵਿੱਚੇ ਹੀ, ਅਰ ਕਰੋ ਬੀ ਸਭ ਕੁਛ ਪਰ ਚਿੱਤ ਬ੍ਰਿਤੀ ਸਾਂਈਂ ਨਾਲ ਲਾਈ ਰੱਖੋ, ਇਸ ਨੂੰ ਉਖੇੜ ਕੇ ਸੰਸਾਰਕ ਬਿਵਹਾਰਾਂ ਦੀ ਪਰਵਿਰਤੀ ਠੀਕ ਨਹੀਂ।

| ਮੂਲ | ਅਰਥ |
|---|---|
| **ਮਃ ੫ ॥ ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥ ਕਾਜਲੁ ਹਾਰ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥ ੩ ॥** | ਉਠਕੇ ਸਵੇਰੇ, ਹੇ ਕੰਤ ਜੀ! ਮੈਂ ਤੇਰਾ ਦੀਦਾਰ ਦੇਖਾਂ। ਕਾਜਲ ਹਾਰ ਪਾਨਾਂ ਤੇ (ਇਨ੍ਹਾਂ ਤੋਂ ਉਤਪਤ ਹੋਇਆ) ਰਸ, ਬਿਨਾਂ ਤੇਰੇ ਦੇਖੇ (ਦੇ ਹੋਰ ਬੀ) ਸੱਭੇ ਰਸ ਸੁਆਹ ਹਨ॥੩॥ |

**ਪਦਾਰਥ—** ਉਠੀ=ਉਠਕੇ। ਝਾਲੂ=ਸਵੇਰੇ। ਕੰਤੜੇ=ਹੇ ਕੰਤ! ਪਿਆਰ ਵਾਲਾ ਸੰਬੋਧਨ ਹੈ। ਪਸੀ=(ਪਸ਼ਜ=ਦੇਖਣਾ)ਦੇਖਾਂ। ਤਉ=ਤੇਰਾ। ਤਮੋਲ=ਪਾਨ। ਰਸ=ਆਨੰਦ। ਕਾਜਲ, ਹਾਰ, ਤਮੋਲ=ਸ਼ਿੰਗਾਰ ਰਸ ਦੇ ਪੈਦਾ ਕਰਨੇ ਵਾਲੇ ਹਨ। ਛਾਰੁ=ਸੁਆਹ।

**ਭਾਵ—**ਪਿਛਲੇ ਸ਼ਲੋਕ ਵਿਚ ਪ੍ਰੇਮ ਦੇ ਕਾਰਣ ਅਰ ਹੋਰ ਪਦਾਰਥਾਂ ਦਾ ਪਤੀ ਦਰਸ ਬਿਨ ਭੈਦਾਇਕ ਹੋਣਾ ਦੱਸਿਆ ਸੀ, ਹੁਣ ਪ੍ਰੇਮ ਦੀ ਪ੍ਰਾਗੱਲਭਤਾ ਦੱਸਦੇ ਹਨ ਕਿ ਆਪ ਦਾ ਪ੍ਰੇਮ ਐਸਾ ਪ੍ਰਬਲ ਪਿਆ ਹੈ ਕਿ ਹਰਦਮ ਰਹਿੰਦਾ ਹੈ, ਜਾਗਦਿਆਂ ਸੁੱਤਿਆਂ ਭੁੱਲਦਾ ਨਹੀਂ। ਜਿਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਤੜਕੇ ਉਠਦੇ ਸਾਰ ਇਹੋ ਸਿੱਕ ਹੁੰਦੀ ਹੈ, ਕਿ ਤੇਰਾ ਦਰਸ਼ਨ ਦੇਖਾਂ। ਤੜਕੇ ਉਠਕੇ ਉਹੋ ਪਦਾਰਥ ਪਹਿਲਾਂ ਯਾਦ ਆਉਂਦਾ ਹੈ ਜਿਸ ਵਲ ਚਿਤ ਸੁੱਤਿਆਂ ਪਿਆਂ ਬੀ ਲਗਾ ਰਹੇ, ਅਰ ਸੁੱਤਿਆਂ ਚਿਤ ਉਧਰ ਲਗਦਾ ਹੈ ਜਿਧਰ ਜਾਗਦਿਆਂ ਚਿਤ ਦਾ ਪ੍ਰਵਾਹ ਪਿਆ ਰਹੇ। ਸੋ ਉਸ ਤੜਕੇ ਦੀ ਸਿੱਕ ਤੋਂ ਭਾਵ ਪ੍ਰੇਮ ਦੇ ਮਹਾਂ ਪ੍ਰਬਲ ਹੋ ਜਾਣ ਦਾ ਹੈ। ਪ੍ਰੇਮ ਦਾ ਅੰਤ ਮਿਲਾਪ ਹੈ, ਅਰ ਮਿਲਾਪ ਵੇਲੇ ਸ਼ਿੰਗਾਰ ਰਸ ਹੁੰਦਾ ਹੈ, ਇਸ ਸ਼ਿੰਗਾਰ ਰਸ ਨੂੰ ਪੈਦਾ ਕਰਨੇ ਤੇ ਵਧਾਉਣੇ ਵਾਲੇ ਅਨੇਕ ਪਦਾਰਥ ਹਨ, ਜਿਨ੍ਹਾਂ ਵਿਚੋਂ ਸੋਲਾਂ ਸ਼ਿੰਗਾਰ ਮੁੱਖ ਹਨ। ਕਜਲ ਹਾਰ ਤੰਬੋਲ ਉਨ੍ਹਾਂ ਸਿੰਗਾਰਾਂ ਦੇ ੧੬ ਪਦਾਰਥਾਂ ਵਿਚੋਂ ਹਨ। ਇਨ੍ਹਾਂ ਪਦਾਰਥਾਂ ਤੋਂ ਰਸ ਪੈਦਾ ਹੁੰਦਾ ਹੈ। ਸੋ ਬਿਰਹ ਵਿਚ ਉਦੀਪਨ ਅਰ ਉਪਯੋਗੀ ਪਦਾਰਥ ਸਣੇ ਰਸ ਦੇ ਲਗਦੇ ਹਨ, ਇਸ ਕਰਕੇ ਗੁਰੂ ਜੀ ਕਹਿੰਦੇ ਹਨ ਕਿ ਜੇ ਤਾਂ ਦਰਸ਼ਨ ਹੋ ਜਾਵੇ ਤਦ ਤਾਂ ਮੇਲ ਹੋ ਗਿਆ; ਮੇਲ ਵੇਲੇ ਰਸ ਦੇ ਸਾਰੇ ਸਾਧਨ ਸੁਖ ਦੇਂਦੇ ਅਰ ਰਸਾਂ ਨੂੰ ਵਧਾਉਂਦੇ ਹਨ, ਪਰ ਜਦ ਦਰਸ਼ਨ ਹੀ ਨਾ ਹੋਵੇ ਤਦ ਉਲਟਾ ਦੁਖ ਦੇਂਦੇ ਹਨ, ਜੈਸੇ ਬਿਰਹ ਵਿਚ ਬਿਰਹਣੀਆਂ ਨੂੰ ਚੰਦ ਡਰਾਉਣਾ ਤੇ ਖਾਣ ਨੂੰ ਪੈਂਦਾ ਭਾਸਦਾ ਹੈ, ਪਰ ਸੰਜੋਗ ਵੇਲੇ ਸੀਤਲ, ਪਜਾਰਾ; ਅੰਮ੍ਰਿਤ ਦਾ ਸੋਮਾ ਜਾਪਦਾ ਹੈ। ਐਸੇ ਹੀ ਇਸ ਸ਼ਿੰਗਾਰ ਦੇ ਪਦਾਰਥ ਤੇ ਉਨ੍ਹਾਂ ਤੋਂ ਪੈਦਾ ਹੋਣੇ ਵਾਲੇ ਰਸ ਛਾਰ ਹਨ। ਹਾਂ ਜੇ ਆਪ ਦਾ ਦਰਸ਼ਨ ਹੋਵੇ ਤਦ ਛਾਰ ਨਹੀਂ ਹਨ।

ਪਿਛਲੇ ਸ਼ਲੋਕ ਵਿਚ ਬਿਨਾ ਦਰਸ਼ਨ ਤੋਂ ਸ਼ਰੀਰ ਨਿਰਬਾਹ ਮਾਤ੍ਰ ਦੇ ਜ਼ਰੂਰੀ ਪਦਾਰਥ, ਕਪੜੇ ਤੇ ਖਾਣ ਵਾਲੇ ਪਦਾਰਥ ਡਰਾਉਣੇ ਕਹੇ ਸਨ, ਇਸ ਵਿਚ ਓਹ ਪਦਾਰਥ, ਜਿਨ੍ਹਾਂ ਬਾਝ ਨਿਰਬਾਹ ਤਾਂ ਹੋ ਸਕਦਾ ਹੈ, ਪਰ ਜੋ ਐਸ਼ ਯਾ ਅਮੀਰੀ ਤੇ ਬੇਫ਼ਿਕਰੀ ਵੇਲੇ ਵਰਤੇ ਜਾਂਦੇ ਹਨ, ਅਰ ਜੋ ਸੰਜੋਗ ਦੇ ਵੇਲੇ ਪ੍ਰੇਮ ਨੂੰ ਵਧਾਉਣ ਵਾਲੇ ਹਨ ਸੁਆਹ ਵਤ ਕਹੇ ਹਨ ਕਿ ਵਿਜੋਗ ਕਾਲ ਵਿਚ ਇਹ ਉਪਯੋਗੀ ਪਦਾਰਥ ਬੀ ਕੌੜੇ ਲਗਦੇ ਹਨ। ਇਹਨਾਂ ਦੁਹਾਂ ਸ਼ਲੋਕਾਂ ਵਿਚ ਐਸ਼ ਅਰ ਸਰੀਰ ਨਿਰਬਾਹ ਦੇ ਜ਼ਰੂਰੀ ਪਦਾਰਥ ਦੋਵੇਂ ਹੀ ਗਿਣ ਸਿੱਟੇ ਹਨ।

**ਅੰਤ੍ਰੀਵਾਰਥ**—ਪਹਿਲੀ ਤੁਕ ਦਾ ਭਾਵੇਹ ਹੈ ਕਿ ਭਾਵੇਂ ਬ੍ਰਿਤੀ ਐਸੀ ਪ੍ਰਪੱਕ ਹੋ ਜਾਵੇ ਕਿ ਤੇਲ ਧਾਰਾ ਵਤ ਲਗੀ ਰਹੇ, ਅਰ ਸੰਸਾਰਕ ਬਿਵਹਾਰ ਕਰਦਿਆਂ ਬੀ ਉਖੜੇ ਨਹੀਂ, ਤਦ ਵੀ ਪ੍ਰਾਤਹਕਾਲ ਵੇਲੇ ਉਠਕੇ ਚਾਰ ਘੜੀ ਜ਼ਰੂਰ ਹੀ ਨਿਰਵਿਰਤ ਹੋਕੇ ਵਾਹਿਗੁਰੂ ਦੇ ਸਿਮਰਣ ਵਿਚ ਲਗਣਾ ਚਾਹੀਦਾ ਹੈ। ਕਈ ਪ੍ਰੇਮੀ ਜਦ ਜੁੜ ਜਾਂਦੇ ਹਨ, ਤਦ ਇਸ ਸਵੇਰ ਦੇ ਅਭ੍ਯਾਸ ਦਾ ਪਰੀਤ੍ਯਾਗ ਕਰ ਦੇਂਦੇ ਹਨ, ਸਤਿਗੁਰੂ ਜੀ ਇਸ ਤ੍ਯਾਗ ਨੂੰ ਬੁਰਾ ਦੱਸਦੇ ਹਨ। ਨਾ ਕੇਵਲ ਕਹਿੰਦੇ ਹਨ, ਦਸੋ ਸਤਿਗੁਰੂ ਆਪ ਕਰਕੇ ਦੱਸਦੇ ਭੀ ਰਹੇ ਤੇ ਸਦੈਵ ਅੰਮ੍ਰਿਤ ਵੇਲੇ ਉਠਕੇ ਸਮਾਧਿ ਸਥਿਤ ਹੋ ਜਾਂਦੇ ਰਹੇ। ਪਹਿਰ ਰਾਤ ਰਹਿੰਦੀ ਉਠਣਾ ਅਰ ਇਸ਼ਨਾਨ ਕਰਕੇ ਇਕਾਗ੍ਰ ਬ੍ਰਿਤਿ ਪਰਮੇਸੁਰ ਆਰਾਧਨ ਵਿਚ ਲਗ ਜਾਣਾ ਇਹ ਸਤਿਗੁਰਾਂ ਦਾ ਨਿਤ੍ਯ ਕਰਮ ਸੀ। ਉਸੇ ਆਪਣੇ ਨਿਤ੍ਯ ਕਰਮ ਦਾ ਇਹ ਉਪਦੇਸ਼ ਹੈ ਕਿ ਸਵੇਰੇ ਉਠਕੇ ਆਪਣੇ ਪਰਮੇਸ਼ੁਰ ਦਾ ਦਰਸ਼ਨ ਕਰੋ। ਭਲਾ ਜੇ ਕੋਈ ਕਹੇ, ਕਿ ਜਦ ਅਸੀਂ ਟਿਕ ਗਏ ਹਾਂ ਤਦ ਸਾਨੂੰ ਇਸ ਬਾਤ ਦੀ ਕੀਹ ਲੋੜ ਰਹਿ ਗਈ? ਸੋ ਅਗੇ ਉਤਰ ਦੇਕਰ ਨਿਰਸੰਸੇ ਕਰਦੇ ਹਨ: ਕਜਲ, ਹਾਰ, ਤੰਬੋਲ, ਇਹ ਅੱਖਾਂ, ਮੂੰਹ ਤੇ ਹਿਰਦੇ ਦੇ ਨਿਕਟ ਵਰਤੀ ਪਦਾਰਥ ਸਨ। ਕੱਜਲ ਅੱਖਾਂ ਵਿਚ ਪਾਈਦਾ ਹੈ, ਪਰ ਫੇਰ ਅੱਖਾਂ ਇਸ ਨੂੰ ਦੇਖਦੀਆਂ ਨਹੀਂ। ਹਾਰ ਗਲ ਵਿਚ ਪਾਈਦਾ ਹੈ, ਪਰ ਹਿਰਦੇ ਤੋਂ ਦੂਰ ਰਹਿੰਦਾ ਹੈ। ਪਾਨ ਮੂੰਹ ਵਿਚ ਪਾਈਦਾ ਹੈ, ਪਰ ਮੂੰਹ ਕੇਵਲ ਚਿੱਥ ਚਿੱਥ ਢਿਡ ਦੇ ਸਪੁਰਦ ਕਰ ਦੇਂਦਾ ਹੈ। ਚਿਥਦੇ ਚਿਥਦੇ ਪਾਨ ਜੀਭ, ਦੰਦਾਂ ਜਾਂ ਮੂੰਹ ਵਿਚ ਲੀਨ ਨਹੀਂ ਹੋ ਜਾਂਦਾ। ਕਾਜਲ ਦਾ ਅੰਤ੍ਰੀਵ ਤਾਤਪਰਜ ਹੈ ਸੰਤ ਮਹਾਤਮਾਂ ਦਾ ਦਰਸ਼ਨ, ਤਮੋਲ ਦਾ ਭਾਵ ਹੈ, ਬਾਣੀ ਮੂਲ ਮੰਤ੍ਰ ਦਾ ਉਚਾਰਣ, ਹਾਰ ਦਾ ਭਾਵ ਹੈ ਹਰਿ ਨਮਿਤ ਸੰਤ ਮਹਾਤਮਾ, ਅਤਿਥਿ ਦੀ ਲੋੜ ਪੂਰੀ ਕਰਨੀ ਜਿਸ ਤੇ ਅੰਤਹਕਰਣ ਸ਼ੁਧ ਹੁੰਦਾ ਹੈ। ਹੁਣ ਵੇਖੋ ਇਹ ਤਿੰਨੇ ਪਰਮਾਰਥ ਦੇ ਸਾਧਕ ਤੇ ਉਪਯੋਗੀ ਹਨ, ਪਰ ਵਿਚਾਰ ਕਰੋ ਤਾਂ ਏਹ ਤਿੰਨੇ ਆਪਣੇ ਆਪ ਵਿਚ ਪਰਮੇਸ਼ੁਰ ਦੇ ਤੁਲ੍ਯ ਨਹੀਂ ਹਨ, ਉਸ ਦੇ ਮਿਲਾਪ ਦੇ ਸਾਧਨ ਹਨ। ਸੋ ਜੇ ਤਾਂ ਬ੍ਰਿਤੀ ਹਰ ਵੇਲੇ ਕਰਤਾਰ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ, ਤਦ ਨੀਂਦ ਵਿਚ ਬੀ ਰਹੇਗੀ ਤੇ ਜਾਗਦੇ ਸਾਰ ਪ੍ਰਵਾਹ ਉਧਰ ਨੂੰ ਹੋਵੇਗਾ, ਉਸ ਵੇਲੇ ਗੁਰ ਰੀਤੀ ਅਨੁਸਾਰ ਏਕਾਂਤ ਬੈਠਕੇ ਕੁਝ ਕਾਲ ਕੇਵਲ ਪ੍ਯਾਰੇ ਦੇ ਮੇਲ ਵਿਚ ਰਹਿਣਾ ਚਾਹੀਏ, ਜਿਸ ਵੇਲੇ ਕੋਈ ਪਰਵਿਰਤੀ, ਕੋਈ ਅਟਕਾ ਟੋਕ ਰੋਕ ਨਾ ਹੋਵੇ। ਇਹ ਸਾਮਰਤਖ ਮਿਲਾਪ ਬ੍ਰਿਤੀ ਦੇ ਪ੍ਰਵਾਹ ਨੂੰ ਐਸਾ ਪੱਕਾ ਕਰੇਗਾ ਕਿ ਦਿਨ ਭਰ ਦੇ ਝੰਬੇਲੇ ਉਸ ਨੂੰ ਜਾਰੀ ਰਹਿਣ ਦੇਣਗੇ, ਅਰ ਕੱਜਲ ਹਾਰ ਤਬੋਲ ਭਾਵ ਸੰਤ ਦਰਸ਼ਨ, ਬਾਣੀ ਰਟਨ, ਤੇ ਸੇਵਾ ਉਸ ਪ੍ਰਵਾਹ ਨੂੰ ਉਦੀਪਨ ਤੇ ਉਪਯੋਗੀ ਕਰਨ ਦਾ ਕੰਮ ਦੇਣਗੇ। ਤੇ ਜੇ ਸਵੇਰ ਦੀ ਬੈਠਕ ਨਾ ਹੋਵੇਗੀ ਤਦ ਇਹ ਬ੍ਰਿਤੀ ਤੇ ਉਹ ਅੰਤਰ ਮੁੱਖਤਾ ਨਹੀਂ ਕਰ ਸਕਣਗੇ ਜੋ ਉਕਰ ਹੋਣੀ ਸੀ। ਕੋਈ ਸ਼ੰਕਾ ਕਰੇ ਕਿ ਇਹ ਤਿੰਨ ਪਦਾਰਥ ਬੜੇ ਅਮੋਲਕ ਹਨ ਤਾਂ ਇਨ੍ਹਾਂ ਨੂੰ ਛਾਰ ਕਿਉਂ ਕਿਹਾ? ਛਾਰ ਸਜਣੋਂ ਇਸ ਵਿਸ਼ੇ ਵਿਚ ਨਹੀਂ ਕਿਹਾ ਕਿ ਇਕ ਸ਼ਰਾਬੀ ਵੈਲਦਾਰੀ ਕਰਦਾ ਹੋਇਆ ਇਨ੍ਹਾਂ ਨੂੰ ਛਾਰ ਸਮਝੇ। ਛਾਰ ਦਾ ਭਾਵ ਰਸ ਰਹਿਤ ਹੈ। ਇਹ ਅਕਾਲ ਪੁਰਖ ਦੇ ਅਭੇਦ ਮਿਲਾਪ ਦੇ ਮੁਕਾਬਲੇ ਪਰ, ਉਸ ਪੂਰਨ ਰਸ ਨਾਲੋਂ ਇਨ੍ਹਾਂ ਤਿੰਨਾਂ ਦੇ ਰਸ ਨੂੰ ਨਿਰਸ ਕਿਹਾ ਹੈ ਅਰ ਇਹ ਉਸ ਪ੍ਰੇਮੀ ਦੀ ਅਵਸਥਾ ਪਰ ਕਿਹਾ ਹੈ, ਕਿ ਜੋ ਨਿਤ ਤੜਕੇ ਦੀ ਬੈਠਕ ਦਾ ਅਭ੍ਯਾਸੀ ਅਰ ਅਖੰਡਾਕਾਰ ਲਗਾ ਰਹਿਣੇ ਵਾਲਾ ਹੈ, ਉਸ ਨੂੰ ਕਹਿੰਦੇ ਹਨ ਕਿ ਮਤਾਂ ਆਪਣੀ ਹਰਦਮ ਦੀ ਮੌਜ ਨੂੰ ਵੇਖਕੇ ਪ੍ਰਾਤਹਕਾਲ ਦਾ ਅੰਤਰ ਮੁਖ ਬੈਠਣੇ ਦਾ ਨੇਮ ਛਡ ਦੇਂਦਾ ਹੋਵੇ, ਐਸਾ ਕਰਨੇ ਤੇ ਤੈਨੂੰ ਹੋਰ ਪਦਾਰਥ, ਜੋ ਪਰਮਾਰਥਕ ਸੁਖ ਦੇਂਦੇ ਹਨ, ਰਸ ਨਹੀਂ ਦੇਣਗੇ। ਸੋ ਕਰਨ ਵਾਲੇ ਰਸੀਏ ਜਾਣਦੇ ਹਨ ਕਿ ਜੇ ਇਕ ਦਿਨ ਨਿਤ ਕਰਮ ਨੂੰ ਛਡ ਦੇਣ ਤਾਂ ਸਾਰਾ ਦਿਨ ਕੀਹ ਹਾਲ ਹੁੰਦਾ ਹੈ ਅਰ ਕੀਕੁਰ ਬੀਤਦੀ ਹੈ। ਰਸ ਤੋਂ ਖਾਲੀ ਲੋਕ ਇਸ ਪੀੜਾ ਨੂੰ ਅਨੁਭਵ ਨਹੀਂ ਕਰ ਸਕਦੇ।

**ਉਪਦੇਸ਼**—ਇਸ ਸ਼ਲੋਕ ਵਿਚ ਅੰਮ੍ਰਿਤ ਵੇਲੇ ਪਰਮੇਸ਼ਰ ਦੇ ਚਰਨਾਂ ਵਿਚ ਮਗਨ ਹੋਣੇ ਦਾ ਉਪਦੇਸ਼ ਹੈ, ਇਸ ਕਰਕੇ ਧਰਮ ਦੇ ਹੋਰ ਕਾਰਜ ਕਰਨੇ ਯੋਗ ਹਨ। ਸੋ ਜੀਭ ਦਾ ਰਟਨ, ਸੰਤ ਦਰਸ਼ਨ ਤੇ ਸੇਵਾ ਫੇਰ ਅਧਿਕ ਸ੍ਵਾਦੀਕ ਹੁੰਦੇ ਹਨ। ਇਹ ਉਪਦੇਸ਼ ਨਹੀਂ ਹੈ, ਕਿ ਜੇ ਸਵੇਰੇ ਨਿਤ ਕਰਮ ਨਹੀਂ ਕੀਤਾ ਤਦ ਸੰਤ ਦਰਸ਼ਨ, ਸੇਵਾ ਤੇ ਜਿਹਵਾ ਰਟਣ ਨੂੰ ਸੁਆਹ ਸਮਝਕੇ ਤਿਆਗੋ, ਉਪਦੇਸ਼ ਹੈ ਕਿ ਏਹ ਤਿੰਨੇ ਰਸਦਾਇਕ ਪਦਾਰਥ ਫੇਰ ਤੁਹਾਨੂੰ ਰਸ ਨਹੀਂ ਦੇਣਗੇ, ਜਿਕੁਰ ਪਤੀ ਮਿਲੇ ਬਿਨਾਂ ਇਸਤ੍ਰੀ ਨੂੰ ਹਾਰ ਸ਼ਿੰਗਾਰ ਰਸ ਨਹੀਂ ਦੇਂਦੇ।

| ਮੂਲ | ਅਰਥ |
|---|---|
| **ਪਉੜੀ ॥ ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥ ਗੁਰਮੁਖਿ ਕੀਤੇ ਥਾਟੁ ਸਿਰਜਿ ਸੰਸਾਰਿਆ ॥ ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥ ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥ ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥ ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥ ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥ ੧ ॥** | ਤੂੰ ਸੱਚਾ ਮਾਲਕ ਸਤਜ ਹੈਂ, ਸਭ (ਕੁਝ ਜੋ ਤੈਂ) ਧਾਰਨ ਕੀਤਾ ਹੈ ਸੱਚ ਹੈ। ਤੂੰ ਸੰਸਾਰ ਨੂੰ ਰਚਕੇ ਗੁਰਮੁਖਾਂ ਦੀ ਰਚਨਾਂ ਕੀਤੀ। ਤੇਰੀ ਆਗਿਆ ਅਨੁਸਾਰ ਗਿਆਨ (ਧਰਮ ਪੁਸਤਕ) ਹੋਏ, (ਜਿਸ ਤੇ) ਪਾਪ ਪੁੰਨ ਵੀਚਾਰਿਆ। ਰਜ, ਸਤ, ਤਮ, ਤਿੰਨਾਂ ਗੁਣਾਂ ਦਾ (ਤੈਂ) ਵਿਸਥਾਰ ਕਰਕੇ ਨੌ ਖੰਡ ਧਰਤੀ ਬਣਾਕੇ (ਉਸ ਨੂੰ) ਨਾਨਾ ਪ੍ਰਕਾਰ ਦੇ ਰੰਗਾਂ ਨਾਲ ਫਬਾਇਆ। (ਉਸ ਧਰਤੀ ਪੁਰ) ਭਾਂਤਿ ਭਾਂਤਿ ਦੇ ਜੀਵ ਉਤਪਤ ਕਰਕੇ (ਉਨ੍ਹਾਂ ਜੀਵਾਂ) ਵਿਚ ਚੇਤਨ ਸੱਤਾ ਰਖੀ। ਹੇ ਸਚੇ ਸਿਰਜਣ-ਹਾਰ! ਤੇਰਾ ਅੰਤ ਕੋਈ ਨਹੀਂ ਜਾਣਦਾ, ਤੂੰ ਸਭ ਬਿਧ ਕਰਕੇ ਆਪ ਹੀ ਜਾਣਦਾ ਹੈਂ, ਤੇ ਗੁਰਮੁਖਾਂ (ਜਿਨ੍ਹਾਂ ਨੂੰ ਤੈਂ) ਤਾਰਿਆ ਹੈ (ਜਾਂ ਓਹ ਜਾਣਦੇ ਹਨ)॥੧॥ |

**ਪਦਾਰਥ**—ਥਾਟੁ=ਰਚਨਾ। ਬੇਦ=ਗਿਆਨ, ਧਰਮ ਪੁਸਤਕ। ਵੇਕੀ=ਭਾਂਤਿ ਭਾਂਤਿ। ਕਲ=ਕਲਾ, ਜੀਵਨ ਸੱਤਾ। ਨਿਸਤਾਰਿਆ=ਪਾਰ ਕੀਤਾ, ਤਾਰਿਆ।

**ਭਾਵ**—ਪਿਛੇ ਜਗਜਾਸੂ ਦੇ ਪਰਮੇਸ਼ਰ ਨਾਲ ਪ੍ਰੇਮ ਦਾ ਕਥਨ ਸੀ। ਇਸ ਪਉੜੀ ਵਿਚ ਉਸ ਪਰਮੇਸ਼ਰ ਦਾ ਸਰੂਪ, ਬਲ ਤੇ ਸੁਭਾਵ ਕਥਨ ਕਰਦੇ ਹਨ। (੧) ਅਕਾਲ ਪੁਰਖ ਸਤਜ ਹੈ, ਕਿਉਂਕਿ ਤ੍ਰਿਕਾਲ ਅਬਾਧ ਸਰੂਪ ਸਦਾ ਇਕ ਰਸ ਰਹਿਣੇ ਵਾਲਾ ਹੈ। (੨) ਉਸ ਦੀ ਰਚਨਾ ਸਤਿ ਹੈ। ਜੋ ਕੁਝ ਉਸ ਨੇ ਉਤਪਤ ਕੀਤਾ ਸੋ ਸਤਿ ਹੈ। ਭਾਵੇਂ ਚਲਾਇਮਾਨ ਹੈ, ਇਕ ਰਸ ਨਹੀਂ, ਪਰ ਇਸ ਦਾ ਅਧਿਸ਼ਟਾਨ ਸਤਿ ਹੈ ਤੇ ਇਸ ਕਰਕੇ ਸਤਿ ਤੋਂ ਪੈਦਾ ਹੋਈ ਅਸਤਿ ਨਹੀਂ ਹੋ ਸਕਦੀ। ਜੇ ਤਾਂ ਸੰਸਾਰ ਦੇ ਇਕ ਰਸ ਨਾਂ ਰਹਿਣੇ ਦੀ ਵਲ ਦੇਖੋ ਤਦ ਤਾਂ ਅਸਤਿ ਹੈ, ਜੇ ਇਸ ਦੇ ਕਰਤਾ ਵਲ ਵੇਖੋ ਅਰ ਪ੍ਰਲੈ ਮਗਰੋਂ ਇਸ ਦੇ ਉਸੇ ਵਿਚ ਜਾ ਟਿਕਣ ਵੱਲ ਦੇਖੋ ਤਦ ਸਤਿ ਹੈ। (੩) ਉਹ ਪਰਮੇਸ਼ਰ ਸਿਰਜਣਹਾਰ ਹੈ। ਸਾਰੇ ਸੰਸਾਰ ਨੂੰ ਉਸ ਨੇ ਰਚਿਆ ਹੈ। (੪) ਰਚਣਹਾਰ ਨੇ ਪਹਿਲੇ ਗੁਰਮੁਖ ਰਚੇ; ਗੁਰਮੁਖ ਉਹ ਜੋ ਉਸ ਦੇ ਐਉਂ ਸਰੂਪ ਹਨ, ਜਿਕੁਰ ਸਚੇ ਪੁਰਖ ਦੀ ਜੀਭ ਉਸਦੇ ਹਿਰਦੇ ਦਾ ਸਰੂਪ ਹੁੰਦੀ ਹੈ, ਜੋ ਹਿਰਦੇ ਵਿਚ ਹੋਵੇ ਸੋ ਕਹਿੰਦੀ ਹੈ। ਇਨ੍ਹਾਂ ਨੇ ਸੰਸਾਰ ਰਚਿਆ। (੫) ਇਨ੍ਹਾਂ ਹਰੀ ਦੀ ਆਗਿਆ ਅਨੁਸਾਰ ਗਿਆਨ ਪ੍ਰਗਟ ਕੀਤੇ, ਨਾਨਾ ਪ੍ਰਕਾਰ ਦੇ ਗਿਆਨ, ਜਿਨ੍ਹਾਂ ਤੇ ਪਾਪ ਪੁੰਨ ਦਾ ਵੀਚਾਰ ਹੋ ਸਕੇ

ਯਾ ਇਨ੍ਹਾਂ ਨੇ ਧਰਮ ਪੁਸਤਕ ਰਚੇ ਜਿਨ੍ਹਾਂ ਤੇ ਧਰਮ ਅਧਰਮ ਦਾ ਵੀਚਾਰ ਹੋਵੇ। (੬) ਗਜਾਨ ਪਹਿਲੇ ਰਚੇ ਕਿ ਸੰਸਾਰ ਮਰਿਯਾਦਾ ਸਿਰ ਰਹੇ, ਫਿਰ ਰਜ, ਸਤ, ਤਮ ਤਿੰਨ ਗੁਣ ਰਚੇ, ਜਿਸ ਥੋਂ ਸਾਰਾ ਵਿਸਤਾਰ ਹੋਇਆ। ਬ੍ਰਹਮਾ, ਬਿਸ਼ਨ, ਮਹੇਸ਼ ਇਨ੍ਹਾਂ ਤਿੰਨਾਂ ਗੁਣਾਂ ਦੀ ਮਾਨੋ ਸਦੈਵ ਸਰੂਪਤਾ ਹੈ। ਜਿਕੁਰ ਕਹੀਦਾ ਹੈ ਕਿ ਮੇਰੀ ਸੋਚ ਦੇ ਪੈਰ ਲੰਗੜੇ ਹੋ ਗਏ ਹਨ। (੭) ਨਵਖੰਡ ਪ੍ਰਿਥਵੀ ਸਾਜੀ, ਨਵਖੰਡ ਤੋਂ ਧਰਤੀ ਦੇ ਨੌਂ ਹਿਸੇ ਕਰਦੇ ਹਨ, ਪਰ ਇਥੇ ਸ਼ਾਇਦ ਬ੍ਰਹਮਾਂਡ ਤੋਂ ਭਾਵ ਹੈ। ਇਨ੍ਹਾਂ ਵਿਚ ਨਾਨਾ ਪ੍ਰਕਾਰ ਦੇ ਕੌਤਕ ਪੈਦਾ ਕਰਕੇ ਸਜਾ ਦਿਤੇ। (੮) ਤਰ੍ਹਾਂ ਤਰ੍ਹਾਂ ਦੇ ਜੀਵ ਪੈਦਾ ਕੀਤੇ। (੯) ਉਨ੍ਹਾਂ ਵਿਚ ਜਿੰਦ ਪਾਈ। (੧੦) ਇਹ ਕੁਦਰਤ ਬੇਅੰਤ ਹੈ, ਇਸ ਦਾ ਅੰਤ ਨਹੀਂ। (੧੧) ਕਿਤਨਾ ਵਧੀਕ ਓਹ ਆਪ ਬੇਅੰਤ ਹੈ, ਉਸ ਕਰਤੇ ਦਾ ਅੰਤ ਕੌਣ ਜਾਣੇ ਕਿਉਂਕਿ ਸਭ ਉਸ ਦੀ ਕ੍ਰਿਤ ਹਨ। ਹਾਂ ਆਪਣੀ ਕੀਤੀ ਰਚਨਾ ਦੀ ਬੀ ਸਾਰੀ ਮਿਤ ਤੇ ਮਰਿਯਾਦਾ ਓਹ ਆਪ ਹੀ ਜਾਣਦਾ ਹੈ। (੧੨) ਜਾਂ ਗੁਰਮੁਖ ਜਾਣਦੇ ਹਨ, ਜਿਨ੍ਹਾਂ ਨੂੰ ਪਰਮੇਸ਼ਰ ਨੇ ਆਪ ਤਾਰਿਆ ਹੈ।

**ਅੰਤ੍ਰੀਵਾਰਥ**—ਪਉੜੀ ਵਿਚ ਪਰਮੇਸ਼ਰ ਦੀ ਬਿਅੰਤਤਾ, ਗੁਰਮੁਖ, ਗਿਆਨ ਤ੍ਰੈ ਗੁਣ ਤੇ ਰਚਨਾਂ ਦਾ ਵਰਣਨ ਹੈ। ਰਚਨਾਂ ਬਿਅੰਤ ਹੈ। ਇਸ ਕਰਕੇ ਚਿਤ ਬ੍ਰਿਤੀ ਇਸ ਦਾ ਅੰਤ ਨਹੀਂ ਪਾ ਸਕਦੀ। ਇਹ ਇਕ ਰਸ ਨਹੀਂ, ਸਦਾ ਸੁਖਦਾਈ ਨਹੀਂ; ਤਾਂਤੇ ਇਸ ਤੋਂ ਮੂੰਹ ਫੇਰਕੇ ਇਸ ਦੇ ਕਰਤਾ ਵਲ ਜਾਣਾ ਚਾਹੀਦਾ ਹੈ। ਕਰਤਾ ਤੇ ਕ੍ਰਿਤ ਵਿਚ ਇਕ ਭਾਰੀ ਖੇਡ ਹੈ, ਉਹ ਤ੍ਰੈ ਗੁਣ ਹਨ, ਇਨ੍ਹਾਂ ਨੂੰ ਤਰਨਾ ਚਾਹੀਦਾ ਹੈ, ਸੋ ਤਰਨਾ ਗਿਆਨ ਬਾਝ ਨਹੀਂ। ਗਿਆਨ ਪਾਕੇ ਆਦਮੀ ਗੁਰਮੁਖ ਬਣਦਾ ਹੈ। ਗੁਰਮੁਖ ਉਹ ਹਨ ਜੋ ਕ੍ਰਿਤ ਦਾ ਮੋਹ ਛਡਕੇ ਕਰਤਾ ਨਾਲ ਪ੍ਰੇਮ ਕਰਦੇ ਹਨ, ਉਸਨੂੰ ਬਿਅੰਤ ਜਾਣਕੇ ਉਸ ਦੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਜਿਸ ਪ੍ਰੇਮ ਦਾ ਵਰਣਨ ਪਿਛਲੇ ਡਖਣਿਆਂ ਵਿਚ ਆਇਆ ਸੀ।

**ਉਪਦੇਸ਼**—ਕ੍ਰਿਤ ਦੇ ਮੋਹ ਤੋਂ ਨਿਕਲਕੇ ਕਰਤਾ ਨਾਲ ਮੋਹ ਕਰੋ, ਉਸਨੂੰ ਬੇਅੰਤ ਜਾਣਕੇ ਅੰਤ ਲੈਣ ਦਾ ਜਤਨ ਨਾਂ ਕਰੋ, ਸਦਾ ਉਸ ਦੀ ਸ਼ਰਨ ਲਵੋ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥ ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥ ੧ ॥** | ਜੇ ਤੂੰ ਸਾਡਾ ਮਿਤ੍ਰ ਹੈਂ, (ਤਾਂ) ਇਕ ਪਲ ਬੀ (ਸਾਨੂੰ ਅਪਣੇ ਨਾਲੋਂ) ਨਾਂ ਵਿਛੋੜ; (ਕਿਉਂਕਿ) ਮੇਰਾ ਜੀ ਤੂੰ ਮੋਹ ਲਿਆ ਹੈ; (ਜਿਸ ਕਰਕੇ ਇਹ ਲਗਨ ਰਹਿੰਦੀ ਹੈ ਕਿ) ਪਜਾਰੇ! ਤੈਨੂੰ ਕਦ ਦੇਖਾਂ॥੧॥ |

**ਪਦਾਰਥ**—ਹਿਕ=ਇਕ। ਭੋਰੀ=ਰਤਾ ਕੁ। ਮਹਿੰਜਾ=ਮੇਰਾ। ਪਸੀ=ਦੇਖਾਂ।

**ਭਾਵ**—ਪ੍ਰੇਮੀ ਅਪਣੇ ਪਜਾਰੇ ਦੇ ਤਰਲੇ ਕਰਦਾ ਹੈ ਕਿ ਹੇ ਪਜਾਰੇ ਮੇਰਾ ਜੀਉ ਤੈਂ ਮੋਹ ਲਿਆ ਹੈ। ਜਦ ਜੀ ਤੈਂ ਮੋਹ ਲਿਆ, ਤਦ ਤੇਰਾ ਹੋ ਗਿਆ। ਜੀ ਦਾ ਧਰਮ ਹੈ ਚਿੰਤਨ ਕਰਨਾ, ਸੋ ਜਦ ਤੇਰਾ ਹੋ ਗਿਆ ਤਦ ਤੇਰਾ ਹੀ ਚਿੰਤਨ ਕਰਦਾ ਹੈ ਕਿ ਮੈਂ ਆਪਣੇ ਪਿਆਰੇ ਨੂੰ ਕਦ ਦੇਖਾਂ, ਕਦ ਦੇਖਾਂ। ਇਹ ਸਿੱਕ ਹਰ ਵੇਲੇ ਲਗੀ ਰਹਿੰਦੀ ਹੈ, ਤਦ ਹੇ ਪਜਾਰੇ ਤੂੰ ਸਾਨੂੰ ਅਖੰਡ ਦਰਸ਼ਨ ਦੇਹ, ਰੰਚਕ ਮਾਤ੍ਰ ਬੀ ਵਿਥ ਨਾ ਪੈਣ ਦੇਹ। ਹੇ ਪਜਾਰੇ ਜੇ ਤੂੰ ਅਸਾਡਾ ਮਿਤ੍ਰ ਹੈਂ, ਤਦ ਸਾਡੇ ਵਾਸਤੇ ਐਸਾ ਮੇਲ ਕਰ।

ਇਹ ਵਾਕ 'ਜੇ ਤੂੰ ਸਾਡਾ ਮਿਤ੍ਰ ਹੈਂ', ਕੇਵਲ ਲਾਡਮਈ ਸਿੱਕ ਨੂੰ ਪ੍ਰਗਟ ਕਰਦਾ ਹੈ। ਜਿਥੇ ਅਤਿ ਪਜਾਰ ਹੋਵੇ ਓਥੇ 'ਮੈਂ ਤੇਰਾ' 'ਮੈਂ ਤੇਰਾ' ਕਹਿੰਦਿਆਂ ਕਈ ਵੇਰੀ 'ਤੂੰ ਮੇਰਾ' 'ਤੂੰ ਮੇਰਾ' ਦੀ ਅਵਸਥਾ ਹੋ ਜਾਂਦੀ ਹੈ। ਇਸੀ ਅਵਸੰਥਾ ਦੇ ਸੂਚਤ ਕਰਨੇ ਹਿਤ ਗੁਰੂ ਜੀ ਕਹਿੰਦੇ ਹਨ: **'ਮਾਨੁ ਕਰਉ ਤੁਧੁ ਉਪਰੇ ਮੇਰੇ ਪ੍ਰੀਤਮ ਪਿਆਰੇ'**। {ਬਿਲਾ: ਮ: ੫-੪}

**ਅੰਤ੍ਰੀਵਾਰਥ**—ਜਦ ਚਿਤ ਬ੍ਰਿਤੀ ਸੰਸਾਰਾਕਾਰ ਨਾ ਰਹੇ, ਅਰਥਾਤ ਪਰਮੇਸ਼ੁਰ ਪਰਾਇਣ ਹੋ ਜਾਏ, ਤਦ ਹਰ ਵੇਲੇ ਉਸੇ ਦੇ ਮੇਲ ਨੂੰ ਲੋਚਦੀ ਹੈ, ਅਰ ਉਸ ਵਿਚੋਂ ਨਿਕਲਨਾ ਨਹੀਂ ਚਾਹੁੰਦੀ। ਜੇ ਕਦੇ ਬ੍ਰਿਤੀ ਉਧਰੋਂ ਰਤਾਕੁ ਉਖੜਨ ਲਗੇ, ਤਦ ਕੀ ਇਲਾਜ ਕੀਤਾ ਜਾਵੇ? ਕਿਉਂਕਿ ਦੇਹ ਹੁੰਦਿਆਂ ਪਰਵਿਰਤੀ ਦੀਆਂ ਖਿੱਚਾਂ ਐਸਾ ਐਸਾ ਅਸਰ ਜ਼ਰੂਰ ਕਰ ਦੇਂਦੀਆਂ ਹਨ। ਸੋ ਉਸ ਅਵਸਥਾ ਦਾ ਉਪਰਾਲਾ ਗੁਰੂ ਜੀ ਦਸਦੇ ਹਨ ਕਿ ਬੇਨਤੀ ਕਰੋ ਅਰ ਕਹੋ ਕਿ ਹੇ ਸੱਚੇ ਪਾਤਸ਼ਾਹ ਤੂੰ ਸਾਡਾ ਮਿਤ੍ਰ ਹੈਂ, ਕਿਉਂਕਿ ਤੂੰ ਸਾਨੂੰ ਚਰਨੀ ਲਾਇਆ ਹੈ, ਅਸੀਂ ਕਿਸੇ ਅਪਣੇ ਗੁਣ ਕਰਕੇ ਨਹੀਂ ਲਗੇ, ਤਾਂਤੇ ਸੱਚਾ ਸੱਜਣ ਤੂੰ ਹੈਂ। ਜਦ ਸਿੱਧ ਹੋਇਆ ਕਿ ਤੂੰ ਮਿਤ੍ਰ ਹੈਂ, ਤਦ ਸਾਨੂੰ ਇਕ ਪਲ ਨਾ ਵਿਛੋੜ, ਕਿਉਂਕਿ ਸਾਡੀ ਲਿਵ ਜੁ ਲਗ ਰਹੀ ਹੈ ਤੇਰੀ ਕ੍ਰਿਪਾ ਕਰਕੇ ਹੈ, ਸੋ ਤੂੰ ਹੋਰ ਕ੍ਰਿਪਾ ਕਰ ਜੋ ਇਹ ਲਗੀ ਰਹੇ ਅਰ ਤੇਰੇ ਸਾਡੇ ਵਿਚ ਵਿਥ ਨਾ ਪਵੇ।

**ਉਪਦੇਸ਼**—ਇਕ ਰਸ ਅਖੰਡ ਬ੍ਰਿਤੀ ਕਰਤਾਰ ਵਲ ਲਾਓ ਜੇ ਬ੍ਰਿਤੀ ਉਖੜਨ ਲਗੇ ਤਦ ਬੇਨਤੀ ਕਰੋ, ਕਿ ਕਰਤਾਰ ਸਾਨੂੰ ਲਾਈ ਰਖੇ।

| ਮੂਲ | ਅਰਥ |
|---|---|
| **ਮਃ ੫ ॥ ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥ ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥ ੨ ॥** | ਹੇ ਦੁਰਜਨ! ਤੂੰ ਅੱਗ ਵਿਚ ਸੜ ਜਾਹ, ਹੇ ਵਿਛੋੜੇ ਤੂੰ ਮਰ ਜਾਹ। ਹੇ ਕੰਤ ਤੂੰ ਸਿਹਜਾ ਪਰ ਬਿਰਾਜਮਾਨ ਹੋ ਤੇ ਮੇਰਾ ਸਭ ਦੁਖ ਦੂਰ ਕਰ॥੨॥ |

**ਪਦਾਰਥ**—ਦੁਰਜਨ=ਦੁਸ਼ਟ ਪੁਰਖ, ਦੂਜਾ ਭਾਉ, ਵੈਰੀ। ਭਾਹੜੀ=ਅੱਗ ਵਿਚ। ਵਿਛੋੜੇ=ਹੇ ਵਿਛੋੜੇ। ਹਭੋ=ਸਾਰਾ। ਉਲਾਹਿ=ਉਤਾਰ।

**ਭਾਵਾਰਥ**—ਪ੍ਰੇਮੀ ਦੀ ਪੁਕਾਰ ਹੈ, ਕਿ ਹੇ ਪਜਾਰੇ ਤੋਂ ਜੁਦਾ ਕਰਨੇ ਵਾਲੇ ਦੁਸ਼ਟ! ਤੂੰ ਅਗਨੀ ਵਿਚ ਜਲ ਜਾਹ, ਕਿਉਂਕਿ ਹੁਣ ਤੂੰ ਈਰਖਾ ਵਿਚ ਸੜਦਾ ਹੈਂ, ਤੇ ਮੈਨੂੰ ਦੁਖ ਦਿੰਦਾ ਹੈਂ, ਜੇ ਅੱਗ ਵਿਚ ਸੜ ਜਾਏਂਗਾ ਤਦ ਮੈਨੂੰ ਦੁਖ ਨਾ ਦੇ ਸਕੇਂਗਾ। ਹੇ ਵਿਛੋੜੇ ਤੂੰ ਮਰ ਜਾਹ। ਜਦ ਵਿਛੋੜਾ ਮਰ ਜਾਊ, ਤਦ ਪਜਾਰੇ ਦਾ ਮੇਲ ਹੋਵੇਗਾ। ਇਸੀ ਪ੍ਰਕਾਰ ਹੇ ਕੰਤ ਤੂੰ ਮੇਰੇ ਪਾਸ ਸਦੀਵ ਰਹੁ। ਕਿਉਂਕਿ ਤੇਰੇ ਪਾਸ ਰਹਿਣੇ ਤੇ ਨਾ ਦੁਰਜਨ ਕੁਝ ਕਰ ਸਕਦਾ ਹੈ, ਅਰ ਨਾ ਵਿਛੋੜਾ। ਜਦ ਵਿਛੋੜਾ ਨਹੀਂ ਤਦ ਸਭੋ ਦੁਖ ਸੁਤੇ ਹੀ ਦੂਰ ਹੋ ਗਏ।

**ਅੰਤ੍ਰੀਵਾਰਥ**—ਦੁਰਜਨ ਤੋਂ ਤਾਪਪਰਜ ਕੁਸੰਗ ਦਾ ਹੈ, ਵਿਛੋੜੇ ਦਾ ਮਤਲਬ ਪਰਮੇਸੁਰ ਤੋਂ ਵਿੱਥ ਪੈ ਜਾਣੇ ਦਾ ਹੈ। ਸੋ ਕਹਿੰਦੇ ਹਨ ਹੇ ਦੂਜਾ ਭਾਉ! ਤੇਰਾ ਅਭਾਵ ਹੋ ਜਾਵੇ। ਦੂਜੇ ਭਾਉ ਦਾ

ਫਲ ਪਰਮੇਸ਼ੁਰ ਤੋਂ ਵਿਛੋੜਾ ਤੇ ਸੰਸਾਰ ਨਾਲ ਮਿਲਾਪ ਹੁੰਦਾ ਹੈ। ਸੋ ਜਦ ਦੂਜਾ ਭਾਉ ਨਾ ਰਿਹਾ, ਵਿਛੋੜਾ ਨ ਰਿਹਾ, ਤਦ ਸੁਆਮੀ ਪਰਮੇਸ਼ੁਰ ਜੀ ਬ੍ਰਿਤੀ ਰੂਪ ਸਿਹਜਾ ਪਰ ਆ ਬੈਠਦਾ ਹੈ। ਸੌਣ ਦਾ ਤਾਤਪਰਜ ਬ੍ਰਿਤੀ ਦਾ ਉਸ ਮੇਲ ਵਿਚ ਖਚਤ ਹੋ ਜਾਣੇ ਦਾ ਹੈ। ਜਦ ਇਹ ਅਵਸਥਾ ਹੋ ਗਈ, ਤਦ ਸਭੋ ਦੁਖ ਦੂਰ ਹੋ ਗਏ। ਦੁਖ ਦਾ ਫੇਰ ਸਰੂਪ ਕੀ ਰਿਹਾ? ਪਰ ਤਦ ਬੀ ਇਸ ਤੁਕ ਤੋਂ ਭਾਵ ਇਹ ਹੈ ਕਿ ਇਹ ਬਿਨਯ ਸਦੀਵ ਕਰਦੇ ਰਹਿਣਾ ਚਾਹੀਦਾ ਹੈ ਕਿ ਅਕਾਲ ਪੁਰਖ ਆਪ ਦੁਖਾਂ ਤੋਂ ਬਚਾਈ ਰਖੇ। ਗੁਰੂ ਜੀ ਨੇ ਚਾਰ ਦੁਖ ਕਹੇ ਹਨ, ਜਿਨ੍ਹਾਂ ਵਿਚੋਂ ਵਿਛੋੜਾ ਮੁਖ ਹੈ। ਯਥਾ:-

> **"ਦੁਖੁ ਵਿਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥**
> **ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥"** {ਮਲਾ: ਮ: ੧}

ਸੋ ਇਨ੍ਹਾਂ ਚੌਹਾਂ ਦੁਖਾਂ ਦੀ ਨਿਵਿਰਤੀ ਹਿਤ ਯਾਚਨਾ ਕੀਤੀ ਹੈ।

**ਉਪਦੇਸ਼**—ਦੂਜੇ ਭਾਉ ਦਾ ਤਿਆਗ ਕਰੋ, ਪਰਮੇਸ਼ੁਰ ਨਾਲੋਂ ਵਿਛੜੋ ਨਾ, ਇਕ-ਰਸ ਜੁੜੋ। ਜੁੜੋ ਐਸੇ ਕਿ ਪਰਮੇਸੁਰ ਦਾ ਸ੍ਰੂਪ ਅਰ ਤੁਹਾਡੀ ਸੁਰਤ ਮਿਲਕੇ ਇਕ-ਮਿਕ ਹੋ ਰਹਿਣ ਤੇ ਦੁੱਖਾਂ ਦੀ ਨਵਿਰਤੀ ਪਰਮੇਸੁਰ ਤੋਂ ਮੰਗਦੇ ਰਹੋ। ਅੱਗੇ ਇਸ ਦਾ ਹੋਰ ਅਰਥ ਕਰਦੇ ਹਨ।

| ਮੂਲ | ਅਰਥ |
|---|---|
| **ਮਃ ੫ ॥ ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥ ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥ ੩ ॥** | ਦੂਜਾ ਭਾਉ ਵੈਰੀ ਹੈ, ਹਉਮੈ ਦਾ ਰੋਗ ਵਿਛੋੜਾ ਹੈ। ਸੱਚੀ ਪਾਤਸ਼ਾਹ (ਅਕਾਲ ਪੁਰਖ) ਸੱਜਣ ਹੈ, ਜਿਸ ਨੂੰ ਮਿਲਕੇ ਭੋਗ ਕਰੀਦਾ ਹੈ॥੩॥ |

**ਭਾਵਾਰਥ**—ਇਹ ਡਖਣਾ ਪਿਛਲੇ ਦਾ ਅਰਥ ਹੈ। ਜੋ ਇਕ ਅਕਾਲ ਪੁਰਖ ਨੂੰ ਛੱਡ ਕੇ ਹੋਰਥੇ ਪ੍ਰੇਮ ਕਰਨਾ ਹੈ, ਇਹੋ ਦੁਰਜਨ ਹੈ ਕਿਉਂਕਿ ਪਰਮ ਪਰਮਾਰਥ ਤੇ ਮਨੁੱਖਾ ਜਨਮ ਦਾ ਤਾਤਪਰਜ ਇਹ ਹੈ ਕਿ ਜੀਵ ਅਕਾਲ ਪੁਰਖ ਨੂੰ ਪ੍ਰਾਪਤ ਹੋਵੇ, ਸੋ ਜਿਨ੍ਹਾਂ ਦਾ ਪ੍ਰੇਮ ਉਧਰ ਨਾਂ ਲਗਾ ਹੋਰ ਪਾਸੇ ਪੈ ਗਿਆ, ਉਹ ਕਦਾਇਤ ਉਸ ਨੂੰ ਪ੍ਰਾਪਤ ਨਹੀਂ ਹੋ ਸਕਦੇ। ਤਦ ਸੋਚੋ ਕਿ ਇਹੋ ਸ਼ਤਰੂ ਹੋ ਗਿਆ। ਭਾਉ ਹੀ ਸੱਚਾ ਮਿਤ੍ਰ ਸੀ, ਪਰ ਦੂਜਾ ਹੋਕੇ ਇਹੋ ਸ਼ਤਰੂ ਹੋ ਗਿਆ। ਮਿਤ੍ਰ ਵੀ ਵਿਗੜਕੇ ਸ਼ਤਰੂ ਹੁੰਦੇ ਹਨ। ਸੋ ਇਹ ਪ੍ਰੇਮ ਵਿਗੜਕੇ ਵੈਰੀ ਹੋ ਗਿਆ। ਜੇ ਦੂਜਾ ਭਾਉ ਛਡ ਦਿਤਾ ਤਦ ਪ੍ਰੇਮ ਸੱਚਾ ਮਿਤ੍ਰ ਹੈ। ਫੇਰ ਵਿਛੋੜੇ ਦਾ ਸਰੂਪ ਕਥਨ ਕਰਦੇ ਹਨ। ਹਉਮੈ ਰੂਪੀ ਰੋਗ ਜੋ ਹੈ ਇਹੋ ਵਿਛੋੜਾ ਹੈ, ਕਿਉਂਕਿ ਜਿਥੇ ਹਉਮੈ ਹੈ, ਉਥੇ ਨਾਮ ਨਹੀਂ ਰਹਿ ਸਕਦਾ, ਜਿਥੇ ਨਾਮ ਨਹੀਂ ਉਥੇ ਵਿਛੋੜਾ ਹੈ। ਜੈਸੇ ਵਾਕ ਹੈ '**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ**';{ਵਡ: ਮ: ੩-੯} ਸੋ ਵਿਛੋੜੇ ਦਾ ਸਰੂਪ ਇਹ 'ਹਉਮੈ' ਹੀ ਹੈ। ਜੈਸੇ ਸ੍ਰੀ ਗੁਰੂ ਗ੍ਰੰਥ ਜੀ ਦਾ ਵਾਕ ਹੈ, '**ਜਬ ਹਮ ਹੋਤੇ ਤਬ ਤੂ ਨਾਂਹੀ, ਅਬ ਤੂ ਹੀ ਮੈ ਨਾਹੀ**'।{ਸੋਰ: ਰਵਿ-੧} ਸੋ ਇਹ ਹਉਮੈ ਰੂਪੀ ਰੋਗ, ਜਿਸ ਨੂੰ ਗੁਰੂ ਜੀ ਨੇ ਦੀਰਘ ਰੋਗ ਕਰਕੇ ਵਰਣਨ ਕੀਤਾ ਹੈ, ਵਿਛੋੜਾ ਹੈ। ਜੋ ਅਕਾਲ ਪੁਰਖ ਨੂੰ ਮਿਲਨਾ ਚਾਹੇ ਇਸ ਰੋਗ ਨੂੰ ਦੂਰ ਕਰੇ। ਇਸ ਰੋਗ ਦਾ ਇਲਾਜ ਗੁਰੂ ਜੀ ਨੇ ਇਹ ਲਿਖਿਆ ਹੈ:-'**ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ ਸਬਦੁ ਕਮਾਹਿ**'।{ਆਸਾ: ਵਾਰ-੭}

**ਅੰਤ੍ਰੀਵਾਰਥ ਤੇ ਉਪਦੇਸ਼**—ਪਿਛਲੇ ਦੇ ਤੇ ਇਸ ਦੇ ਇਕੋ ਹਨ।

**ਮੂਲ**

**ਪਉੜੀ ॥ ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥ ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥ ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥ ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ ॥ ਤੁਧੁ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥ ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥ ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥ ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥ ੨ ॥**

**ਅਰਥ**

ਹੇ ਅਕਾਲ ਪੁਰਖ! ਤੂੰ ਅਗਮ ਕ੍ਰਿਪਾਲੂ ਤੇ ਬੇਅੰਤ ਹੈਂ, ਤੇਰੀ ਵਡਿਆਈ ਕੌਣ ਕਹੇ? (ਕਿਉਂਕਿ) ਤੂੰ ਸਾਰੇ ਸੰਸਾਰ ਨੂੰ ਰਚਿਆ ਹੈ ਤੇ ਸਾਰੇ ਸੰਸਾਰ ਦਾ ਤੂੰ ਸੁਆਮੀ ਹੈਂ। ਮੇਰੇ ਸਰਬ ਬਜਾਪਕ ਠਾਕੁਰ, ਤੇਰੀ ਕੁਦਰਤ ਕੋਈ ਨਹੀਂ ਜਾਣਦਾ। ਤੂੰ ਨਾਸ ਰਹਿਤ ਜਗਤ ਦਾ ਉਧਾਰਣੇ ਵਾਲਾ ਹੈਂ, ਤੈਨੂੰ ਕੋਈ ਨਹੀਂ ਪਹੁੰਚ ਸਕਦਾ। ਤੂੰ ਚਾਰੇ ਜੁਗ ਰਚੇ ਹਨ, ਤੂੰ ਸਾਰੀਆਂ ਧਰਤੀਆਂ ਦਾ ਕਰਤਾ ਹੈਂ। ਤੂਹੋਂ ਆਵਣ ਜਾਣਾ ਰਚਿਆ ਹੈ, ਤੈਨੂੰ ਰੰਚਕ ਲੇਪ ਨਹੀਂ ਲਗਦਾ। ਜਿਸ ਪਰ ਤੂੰ ਆਪ ਕ੍ਰਿਪਾਲ ਹੋਵੇਂ ਉਸ ਨੂੰ ਸਤਿਗੁਰੂ ਦੇ ਚਰਨੀਂ ਲਾਉਂਦਾ ਹੈਂ। ਹੇ ਨਾਸ਼ ਰਹਿਤ ਤੇ ਸ੍ਰਿਸ਼ਟੀ ਦੇ ਕਰਤਾ! ਤੂੰ ਹੋਰ ਕਿਸੇ ਉਪਾਉ ਨਾਲ ਨਹੀਂ ਲੱਭਦਾ॥੨॥

**ਪਦਾਰਥ**—ਅਗਮ=ਗਿਆਨ ਗੰਮਤਾ ਤੋਂ ਪਰੇ। ਕੀਮਤ=ਮਿਤ, ਵਡਾਈ। ਨਾਇਕ=ਸੁਆਮੀ। ਭਉਣ=ਸੰਸਾਰ। ਰਉਣ=ਰਮਣ ਕਰਨੇ ਵਾਲਾ, ਕ੍ਰੀੜਾ ਕਰਨੇ ਵਾਲਾ, ਵਜਾਪਕ। ਤ੍ਰਿਣ=ਰਤਾ ਬੀ।

**ਭਾਵਾਰਥ**—ਸ਼ਲੋਕਾਂ ਵਿਚ ਉਸ ਪ੍ਰੇਮ ਦਾ ਕਥਨ ਕਰਕੇ ਪਉੜੀ ਵਿਚ ਸਨਮੁਖ ਉਸਤੁਤੀ ਕਰਦੇ ਹਨ। ਉਸ ਅਕਾਲ ਪੁਰਖ ਦੀ ਬੇਅੰਤਤਾਈ, ਕਰਤਾ ਹੋਣੇ ਦੀ ਵਡਾਈ ਅਰ ਦਇਆਲਤਾ ਦੀ ਸ਼ਲਾਘਾ ਕਰਕੇ ਕਹਿੰਦੇ ਹਨ, ਐਸੇ ਪਰਮੇਸੁਰ ਨੂੰ ਕੌਣ ਪਾ ਸਕਦਾ ਹੈ। ਨਾਲ ਦੱਸਦੇ ਹਨ ਕਿ ਸਭ ਕੋਈ ਉਸ ਨੇ ਰਚਿਆ ਹੈ, ਇਸ ਲਈ "**ਕਰਤੇ ਕੀ ਮਿਤਿ ਨ ਜਾਨੈ ਕੀਆ**"। {ਗਉ: ਅਸ਼ਟ-੧੬} ਸੋ ਜੇਕਰ ਅਕਾਲ ਪੁਰਖ ਆਪ ਕਿਸੇ ਤੇ ਕ੍ਰਿਪਾਲ ਹੋਵੇ ਤਦ ਉਸ ਨੂੰ ਸਤਿਗੁਰੂ ਜੀ ਦੇ ਚਰਨੀਂ ਲਾ ਦਿੰਦਾ ਹੈ। ਹੋਰ ਕੋਈ ਉਪਾਉ ਉਸ ਦੇ ਲੱਭਣ ਦਾ ਨਹੀਂ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਫੇਰ ਅਕਾਲ ਪੁਰਖ ਦੀ ਸੋਝੀ ਪੈ ਜਾਂਦੀ ਹੈ।

**ਅੰਤ੍ਰੀਵਾਰਥ ਤੇ ਉਪਦੇਸ਼**—ਇਸਦਾ ਇਹ ਹੈ ਕਿ ਉਸ ਪਰਮੇਸੁਰ ਬੇਅੰਤ ਦਾ ਅੰਤ ਵਾਲੇ ਜੀਵ ਅੰਤ ਨਹੀਂ ਪਾ ਸਕਦੇ ਤਾਂਤੇ ਸਤਿਗੁਰੂ ਨਾਨਕ ਦੇਵ ਜੀ ਦੀ ਸ਼ਰਨ ਲਵੋ। ਉਹ ਅਕਾਲ ਪੁਰਖ ਦੇ ਚਰਨਾਂ ਤਕ ਜੀਵ ਨੂੰ ਪਹੁੰਚਾ ਸਕਦੇ ਹਨ '**ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ**'। {ਕੇਦਾ: ਮ: ੫ ਛੰਤ-੧}

**ਮੂਲ**

**ਡਖਣੇ ਮਃ ੫ ॥ ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥ ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥ ੧ ॥**

**ਅਰਥ**

(ਹੈ ਪਜਾਰੇ) ਜੇ ਤੂੰ ਮੇਰੇ ਵਿਹੜੇ ਵਿਚ ਪ੍ਰਵੇਸ਼ ਕਰੇਂ (ਤਦ ਮੈਨੂੰ) ਸਾਰੀ ਧਰਤੀ ਸੁਹਣੀ ਪਈ ਲੱਗੇ। ਪਰ (ਤੈਂ) ਇਕ ਕੰਤ ਤੋਂ ਬਿਨਾਂ ਮੇਰੀ ਕੋਈ ਵਾਤ ਬੀ ਨਹੀਂ ਪੁਛਦਾ॥੧॥

**ਪਦਾਰਥ**—ਵਤਹਿ=ਵਰਤੇਂ, ਪ੍ਰਵੇਸ਼ ਕਰੇਂ, ਆਵੇਂ। ਅੰਙਣੇ=ਵਿਹਣੇ ਵਿਚ, ਹਿਰਦੇ ਵਿਚ। ਵਾਤ=ਖ਼ਬਰ।

**ਭਾਵ**—ਪ੍ਰੇਮੀ ਦੀ ਬਿਨਯ ਹੈ ਕਿ ਹੇ ਪਜਾਰੇ ਜੇ ਤੂੰ ਮੇਰੇ ਘਰ ਵਿਚ ਚਰਨ ਪਾਈ ਰਖੇਂ ਤਦ ਮੈਨੂੰ ਸਾਰਾ ਜਹਾਨ ਸੁਹਾਉਣਾ ਦਿਸਦਾ ਹੈ, ਤੇ ਜੇ ਤੂੰ ਦੂਰ ਰਹੇਂ ਤਦ ਮੈਨੂੰ ਸੰਸਾਰ ਡਰਾਉਣਾ ਦਿਸਦਾ ਹੈ। ਜਦ ਸੰਸਾਰ ਭੈ ਦਾਇਕ ਦਿਸਦਾ ਹੈ, ਤਦ ਮੈਂ ਇਸ ਤੋਂ ਨੱਸਣਾ ਹੋਇਆ, ਜਦ ਮੈਂ ਸੰਸਾਰ ਤੋਂ ਨੱਸਾਂ ਤਦ ਕੋਈ ਮੇਰੀ ਸਾਰ ਕਿਕੁਰ ਲੈ ਸਕਦਾ ਹੈ। ਤਾਂਤੇ ਹੇ ਪਜਾਰੇ ਤੂੰ ਸਦਾ ਮਿਲਿਆ ਰਹੁ। ਤੇਰੇ ਮਿਲਾਪ ਵਿਚ ਸਭ ਕੁਝ ਭਾਉਂਦਾ ਹੈ ਮੈਨੂੰ, ਅਰ ਮੈਂ ਸਭ ਕਿਸੇ ਨੂੰ। ਤੇਰੇ ਬਾਝ ਨ ਮੈਨੂੰ ਕੋਈ ਭਾਉਂਦਾ ਹੈ ਨਾ ਮੈਂ ਕਿਸੇ ਨੂੰ।

ਹੇ ਅਕਾਲ ਪੁਰਖ ਜੇ ਤੂੰ ਮੇਰੇ ਹਿਰਦੇ ਰੂਪੀ ਵਿਹੜੇ ਵਿਚ ਸਦਾ ਨਿਵਾਸ ਰਖੇਂ ਤਦ ਮੇਰੀ ਬੁਧੀ ਰੂਪੀ ਧਰਤੀ ਸੁਹਾਉਣੀ ਹੋ ਜਾਵੇ, ਤੇ ਜਦ ਤੂੰ ਨਾ ਪ੍ਰਵੇਸ਼ ਕਰੇਂ, ਤਦ ਬੁਧੀ ਡਰਾਉਣੀ ਹੋ ਜਾਏ ਅਰਥਾਤ ਵਜਾਕੁਲਤਾ ਕਰਕੇ ਮੱਤ ਮਾਰੀ ਜਾਏ। ਐਸੀ ਅਵਸਥਾ ਵਿਚ ਦੋ ਦੁਖ ਇਕ ਤੇਰੇ ਨਾਲੋਂ ਵਿਛੋੜਾ ਦੂਜੇ ਸੰਸਾਰ ਵਲੋਂ ਤ੍ਰਿਸਕਾਰ।

**ਅੰਤ੍ਰੀਵਾਰਥ**—ਪਰਮੇਸ਼੍ਵਰ ਦਾ ਵੇਹੜੇ ਵਿਚ ਪ੍ਰਵੇਸ਼ਣ ਦਾ ਅਰਥ ਹੈ ਬ੍ਰਿਤੀ ਦਾ ਉਸ ਵਿਚ ਮਗਨ ਰਹਿਣਾ। ਐਸੇ ਲਿਵਲੀਨ ਪੁਰਖਾਂ ਨੂੰ ਫੇਰ ਕੋਈ ਬੁਰਾ ਨਹੀਂ ਲਗਦਾ, ਤੇ ਜਦ ਬ੍ਰਿਤੀ ਉਖੜੀ ਰਹੇ ਤਦ ਸਾਰਾ ਸੰਸਾਰ ਬੁਰਾ ਲਗਦਾ ਹੈ, ਜੀ ਛਿਥੇ ਹੋਏ ਬਾਲ ਵਾਂਙ ਤੜਫਦਾ ਹੈ। ਉਸ ਵੇਲੇ ਕੋਈ ਉਪਾਉ ਕੰਮ ਨਹੀਂ ਆਉਂਦਾ। **"ਵਾਤ ਨ ਪੁਛੈ ਕੋਇ"** ਦਾ ਇਹੀ ਅਰਥ ਹੈ ਕਿ ਸਾਰੇ ਸਾਧਨ ਬੁਰੇ ਲਗਦੇ ਹਨ, ਬ੍ਰਿਤੀ ਕਿਸੇ ਪਾਸੇ ਨਹੀਂ ਲਗਦੀ, ਜੇ ਅਖੰਡਾਕਾਰ ਲਗੀ ਰਹੇ ਤਾਂ ਵਾਹ ਵਾਹ, ਨਹੀਂ ਤਾਂ ਬੁਰਾ ਹਾਲ ਹੁੰਦਾ ਹੈ। ਯਥਾ **'ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥ ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥'੭੬॥**

**ਉਪਦੇਸ਼**—ਬ੍ਰਿਤੀ ਨੂੰ ਪਾਰਬ੍ਰਹਮ ਦੇ ਚਰਨਾਂ ਵਿਚ ਸਦੈਵ ਲਿਵ ਲੀਨ ਰਖਣਾ ਚਾਹੀਏ।

| ਮੂਲ | ਅਰਥ |
|---|---|
| **ਮਃ ੫ ॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥ ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥ ੨॥** | ਸਭੇ ਪਦਾਰਥ ਸੋਹਿਣੇ ਲਗਣ ਵਾਲੇ (ਤਦ ਹੋ ਗਏ ਜਦ) ਪਤੀ ਵਿਹੜੇ ਵਿਚ ਆਨ ਬਿਰਾਜਿਆ। ਜੋ ਪਰਾਹੁਣਾ (ਹੁਣ) ਘਰ ਵਿਚ ਚੱਲਕੇ ਆ ਜਾਵੇ ਖਾਲੀ ਨਹੀਂ ਜਾਂਦਾ॥੨॥ |

**ਪਦਾਰਥ**—ਟੋਲ=ਪਦਾਰਥ, ਭਾਵ ਸਾਧਨ। ਅੰਙਣ=ਵਿਹੜਾ, ਭਾਵ ਹਿਰਦਾ। ਪਹੀ=ਪਰਾਹੁਣਾ, ਭਾਵ ਜਗਜਾਸੂ। ਬਿਰਥੜਾ=ਖਾਲੀ, ਸੱਖਣਾ। ਘਰ=ਮਕਾਨ ਭਾਵ ਸਤਿਸੰਗਤ।

**ਭਾਵ**—ਜਦ ਪਤੀ ਪਰਦੇਸ਼ ਨਾ ਰਹੇ ਅਪਣੇ ਘਰ ਵਿਚ ਆ ਵਸੇ ਤਦ ਸਭ ਕੁਝ ਪਜਾਰਾ ਲਗਦਾ ਹੈ। ਵਿਯੋਗ ਕਾਲ ਵਿਚ ਹਰ ਪਦਾਰਥ (ਹਾਰ ਸਿੰਗਾਰ ਆਦਿ) ਬੁਰਾ ਲਗਦਾ ਹੈ, ਸੰਜੋਗ ਵਿਚ ਹਰ ਪਦਾਰਥ ਚੰਗਾ ਲਗਦਾ ਹੈ, ਇਥੋਂ ਤਾਂਈਂ ਪ੍ਰਸੰਨਤਾ ਹੁੰਦੀ ਹੈ, ਕਿ ਜਿਥੇ ਵਿਯੋਗ ਵਿਚ ਹਰੇਕ ਨਾਲ ਜੀਵ ਛਿੱਥਾ ਹੋ ਹੋ ਪੈਂਦਾ ਹੈ, ਉਥੇ ਹਰੇਕ ਨਾਲ ਆਏ ਦੀ ਖ਼ਾਤਰ ਕਰਦਾ ਹੈ, ਕਿਉਂਕਿ

ਉਹ ਕ੍ਰੋਧ ਬ੍ਰਿਤੀ ਨਾਸ਼ ਹੋ ਜਾਂਦੀ ਹੈ।

**ਅੰਤ੍ਰੀਵਾਰਥ**—ਜਦ ਹਿਰਦੇ ਵਿਚ ਅਕਾਲ ਪੁਰਖ ਦਾ ਭਾਨ ਹੋ ਗਿਆ ਤਦ ਜਿਤਨੇ ਸਾਧਨ ਮਿਲਨ ਦੇ ਕੀਤੇ ਸਨ ਸੁਹਣੇ ਲਗਦੇ ਹਨ। ਜਦ ਤਕ ਰਿਦੇ ਵਿਚ ਅਕਾਲ ਪੁਰਖ ਜੀ ਦਾ ਪ੍ਰਕਾਸ਼ ਨਾ ਹੋਵੇ ਤਦ ਤਕ ਜਗਜਾਸੂ ਆਪਣੀਆਂ ਸਾਧਨਾਂ ਦੇ ਹਥੋਂ ਬੀ ਤੰਗ ਹੋਕੇ ਦੁਖਿਆ ਕਰਦੇ ਹਨ। ਪਰ ਜਦ ਪਜਾਰਾ ਪ੍ਰਗਟ ਹੋ ਗਿਆ, ਫੇਰ ਕੋਈ ਪਰਮਾਰਥ ਦਾ ਸਾਧਨ ਬੁਰਾ ਨਹੀਂ ਲਗਦਾ, ਅਕਸਰ ਮਰਿਯਾਦਾ ਪੁਰਸ਼ੋਤਮ ਮਹਾਤਮਾ ਨੂੰ ਸਾਖਜਾਤਕਾਰ ਹੋਣੇ ਪਰ ਬੀ ਸਾਧਨ ਦੁਖ ਪੂਰਬਕ ਹੁੰਦੇ ਹਨ ਕਿਉਂਕਿ ਖੇਦ ਨਾਲ ਕੀਤੇ ਜਾਂਦੇ ਹਨ, ਅਰ ਮਿਲਾਪ ਨਾ ਹੋਣ ਕਰਕੇ ਵਿਛੋੜੇ ਦੇ ਦੁਖ ਦੇ ਕਾਰਨ ਦੂਣੇ ਬੁਰੇ ਲਗਦੇ ਹਨ, ਪਰ ਜਦ ਮੇਲ ਹੋ ਗਿਆ ਤਦ ਸਭੇ ਖਿਚਾਂ ਤੇ ਭੈ ਦੂਰ ਹੋ ਗਏ, ਫੇਰ ਜੋ ਸੁਤੇ ਹੀ ਸੁਭਾਵ ਪੂਰਬਕ ਸਾਧਨਾ ਦਾ ਜਾਰੀ ਰਹਿਣਾ ਹੈ ਸੋ ਸੁਹਾਵਣਾ ਭਾਸਦਾ ਹੈ, ਕਿਉਂਕਿ ਜਿਥੇ ਸਰੀਰ ਯਾਤ੍ਰਾ ਦੇ ਨਿਰਬਾਹ ਅਰਥ ਖਾਣਾ ਪੀਣਾ ਪਹਿਰਨਾ ਆਦਿ ਹੋਰ ਸਰੀਰਕ ਵਿਹਾਰ ਜਾਰੀ ਰਖਣੇ ਹਨ ਤਿਕੁਰ ਹੀ ਸਤੋਗੁਣੀ ਸਾਧਨਾ ਦੇ ਵਿਹਾਰ, ਜਿਨ੍ਹਾਂ ਕਰਕੇ ਪਹੁੰਚ ਹੋਈ ਹੈ, ਛਡ ਦੇਣੇ ਮਰਿਯਾਦਾ ਵਾਲੇ ਮਹਾਤਮਾ ਕਦੀ ਚੰਗਾ ਨਹੀਂ ਜਾਣਦੇ ਸਗੋਂ ਇਹ "ਮਨੁ ਫੇਰਿ ਫੇਰਿ ਰੀਝੈ" ਕਰਕੇ ਕਰੀਦੇ ਹਨ। ਸਿੱਟਾ ਇਹ ਹੈ, ਕਿ ਉਨ੍ਹਾਂ ਨੂੰ ਸਾਧਨ ਬੁਰੇ ਨਹੀਂ ਲਗਦੇ। ਜਦ ਤਕ ਆਪ ਨੂੰ ਮੇਲ ਨਹੀਂ ਹੋਇਆ ਅਰਥਾਤ ਰਿਦੇ ਵਿਚ ਪਰਮੇਸਰ ਦਾ ਦਰਸ਼ਨ ਨਹੀਂ ਤਦ ਤਕ ਹੋਰਨਾਂ ਨੂੰ ਕੀ ਸਿਖਜਾ ਦੇ ਸਕਦਾ ਹੈ, ਜਦ ਅਪਣੇ ਅੰਦਰ ਪਤੀ ਦਾ ਪ੍ਰਕਾਸ਼ ਹੋ ਗਿਆ ਤਦ ਫੇਰ ਜੋ ਜਗਜਾਸੂ ਮਿਲਦਾ ਹੈ, ਖਾਲੀ ਨਹੀਂ ਜਾਂਦਾ; ਕਿਉਂਕਿ ਭਰੇ ਹੋਏ ਸਰ ਤੇ ਪਹੁੰਚਦਾ ਹੈ ਸੋ ਰਜਕੇ ਜਾਂਦਾ ਹੈ, ਤੇ ਜਿਨ੍ਹਾਂ ਦਾ ਹਿਰਦਾ ਅਜੇ ਸੁੰਞਾ ਹੈ, ਉਨ੍ਹਾਂ ਨੂੰ ਜੋ ਮਿਲੇਗਾ ਸੋ ਸੱਖਣਾ ਜਾਏਗਾ।

**ਉਪਦੇਸ਼**—(੧) ਅਕਾਲ ਪੁਰਖ ਨੂੰ ਪ੍ਰਾਪਤ ਹੋਕੇ ਸਾਧਨਾ ਨੂੰ ਦੁਖ ਰੂਪ ਨਹੀਂ ਸਮਝਣਾ ਚਾਹੀਏ ਸਗੋਂ ਪਕੜ ਰਹਿਤ ਹੋਕੇ ਸੁਹਾਉਣੀਆਂ ਜਾਣਕੇ ਕਰੀ ਜਾਣੀਆਂ ਚਾਹੀਏ। (੨) ਜਦ ਆਪ ਨੂੰ ਠੰਢ ਵਰਤ ਜਾਵੇ ਤਦ ਜਗਜਾਸੂਆਂ ਪਰ ਉਪਕਾਰ ਕਰਨਾ ਚਾਹੀਏ। ਆਪ ਸਖਣੇ ਹੋਕੇ ਲੋਕਾਂ ਨੂੰ ਧੋਖਾ ਦੇਣਾ ਯੋਗ ਨਹੀਂ ਹੈ।

| <u>ਮੂਲ</u> | <u>ਅਰਥ</u> |
|---|---|
| **ਮਃ ੫ ॥ ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥ ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥ ੩ ॥** | ਸੇਜ ਕੰਤ ਵਾਸਤੇ ਵਿਛਾਈ ਤੇ ਸਭ ਸਿੰਗਾਰ ਕੀਤਾ। ਹੁਣ ਇੰਨੀ ਵਿਥ ਦੀ ਬੀ ਸਮਾਈ ਨਹੀਂ ਕਿ ਗਲ ਵਿਚ ਹਾਰ ਪਹਿਰ ਲਵਾਂ॥੩॥ |

**ਪਦਾਰਥ**—ਮੰਝਿ = ਵਿਚਕਾਰ, ਵਿੱਥ।

**ਭਾਵ**—ਜਦ ਪ੍ਰਾਪਤੀ ਹੁੰਦੀ ਹੈ, ਤਦ ਪ੍ਰਾਪਤੀ ਦਾ ਸੁਖ ਅਧਿਕ ਕਰਨੇ ਹਿਤ ਸ਼ਿੰਗਾਰ ਆਦੀ ਉਦੀਪਨ ਦੇ ਸਾਮਾਨ ਕੀਤੇ ਜਾਂਦੇ ਹਨ। ਜਦ ਪ੍ਰੀਤੀ ਦੀ ਹੱਦ ਹੋ ਜਾਵੇ ਤਦ ਪ੍ਰਾਪਤੀ ਵੇਲੇ ਇਨ੍ਹਾਂ ਪਦਾਰਥਾਂ ਦੀ ਲੋੜ ਤਾਂ ਕਿਤੇ ਰਹੀ ਸਗੋਂ ਇਨ੍ਹਾਂ ਦੀ ਸਮਾਈ ਬੀ ਕਠਨ ਹੋ ਜਾਂਦੀ ਹੈ।

**ਅੰਤ੍ਰੀਵਾਰਥ**—ਅੰਤਸ਼ ਕਰਨ ਰੂਪੀ ਸੇਜ ਹੈ, ਸਾਧਨ ਰੂਪੀ ਸ਼ਿੰਗਾਰ ਹਨ। ਹਾਰ ਤੋਂ ਭਾਵ

ਮਾਲਾ ਆਦਿ ਸਾਧਨਾਂ ਤੋਂ ਹੈ। ਗੁਰੂ ਜੀ ਕਹਿੰਦੇ ਹਨ ਕਿ ਜਦ ਸਾਖਜਾਤਕਾਰ ਹੋਇਆ ਤਦ ਅੰਤਸ਼ਕਰਨ ਰੂਪੀ ਸਿਹਜਾ ਦੀ ਲੋੜ ਨਾ ਰਹੀ ਕਿਉਂਕਿ ਸਾਖਜਾਤਕਾਰ ਮਨ ਬੁਧੀ ਤੋਂ ਪਰੇ ਹੁੰਦਾ ਹੈ, ਹੋਰ ਸਾਧਨਾ ਨੇ ਉਥੇ ਪੁਚਾਇਆ ਅਰ ਉਦੀਪਨ ਦਾ ਕੰਮ ਦੇਂਦੇ ਰਹੇ, ਪਰ ਜਦ ਸਾਖਜਾਤਕਾਰ ਹੋਇਆ ਤਦ ਸਭ ਭੁਲ ਗਏ। ਕਿਉਂਕਿ ਹੁਣ ਆਪਣਾ ਆਪ ਆਪਣੇ ਅਕਾਲ ਪੁਰਖ ਨਾਲ ਭੇਦ ਰੂਪ ਹੋਕੇ ਕੋਈ ਵਿੱਥ ਨਹੀਂ ਚਾਹੁੰਦਾ ਉਸ ਵੇਲੇ ਮਾਲਾ, ਗੱਲਾਂ ਕਰਨੀਆਂ, ਜਾਂ ਹਰਿ ਹਰਿ ਕਰਨਾ ਤਾਤਪਰਜ ਕੀ ਕਿ ਸ੍ਰੇਸ਼ਟ ਤੋਂ ਸ੍ਰੇਸ਼ਟ ਬਾਤ ਦੀ ਬੀ ਸਮਾਈ ਨਹੀਂ ਰਹਿੰਦੀ। ਉਥੇ ਤਾਂ ਕੇਵਲ ਪਜਾਰਾ ਤੇ ਮਿਲਨੇ ਵਾਲੇ ਦਾ ਮਿਲਾਪ ਹੁੰਦਾ ਹੈ।

**ਉਪਦੇਸ਼**—ਸਾਖਜਾਤਕਾਰ ਸਮੇਂ ਸਭ ਸਾਧਨ ਸੁਤੇ ਹੀ ਛੁੱਟ ਜਾਂਦੇ ਹਨ। ਪਰ ਇਹ ਗਲ ਸਮਝਣੀ ਬੜੀ ਕਠਨ ਹੈ, ਕਿਉਂਕਿ ਸੁਣਨ ਵਾਲੇ ਜਗਜਾਸੂ ਬੀ ਸਾਧਨਾ ਛਡ ਬੈਠਦੇ ਹਨ ਅਰ ਕਈ ਸਮਝ ਵਾਲੇ ਬੀ ਟਪਲਾ ਖਾ ਜਾਂਦੇ ਹਨ। ਸਾਖਜਾਤਕਾਰ ਸਮੇਂ ਤਾਂ ਕੋਈ ਲੋੜ ਨਹੀਂ, ਪਰ ਦੇਹ ਦੇ ਹੁੰਦੇ ਸਾਖਜਾਤਕਾਰ ਹਰ ਵਕਤ ਨਹੀਂ ਰਹਿੰਦਾ, ਇਸੇ ਨੂੰ ਵਧਾਉਣਾ ਤਾਂ ਪੂਰਨ ਕੰਮ ਹੁੰਦਾ ਹੈ। ਸੋ ਪ੍ਰਬਲ ਸੰਜੋਗ ਵੇਲੇ ਤਾਂ ਲੀਨਤਾ ਹੋ ਜਾਂਦੀ ਹੈ, ਫੇਰ ਹਰ ਵੇਲੇ ਬ੍ਰਿਤੀ ਉਸ ਸੰਜੋਗ ਦੇ ਸੰਸਕਾਰਾਂ ਨੂੰ ਲੈਕੇ ਪ੍ਰਸੰਨ ਰਹਿੰਦੀ ਅਰ ਉਸੇ ਸੰਜੋਗ ਦੇ ਆਹਰ ਵਿਚ ਲਗੀ ਰਹਿੰਦੀ ਹੈ। ਇਸ ਵੇਲੇ ਸਾਧਨ ਜਾਰੀ ਰਹਿਣੇ ਚਾਹੀਏ। ਬਹੁਤੇ ਕਾਹਲੇ ਜਗਜਾਸੂ ਬ੍ਰਿਤੀ ਦੀ ਇਸ ਅਵਸਥਾ ਨੂੰ ਸਾਖਜਾਤਕਾਰ ਸਮਝਕੇ ਸਾਧਨ ਛਡਕੇ ਸਾਕਤ ਹੋ ਜਾਂਦੇ ਹਨ। ਇਸੇ ਕਰਕੇ ਇਸ ਰਸਤੇ ਨੂੰ ਖੰਡੇਧਾਰ ਆਖਦੇ ਹਨ।

**ਮੂਲ**

**ਪਉੜੀ ॥ ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥ ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥ ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥ ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥ ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ ॥ ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥ ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥ ੩ ॥**

**ਅਰਥ**

(ਹੇ ਅਕਾਲ ਪੁਰਖ) ਤੂੰ ਪਾਰਬ੍ਰਹਮ ਪਰਮੇਸ਼ੁਰ ਹੈਂ, ਜਨਮ ਮਰਨ ਵਿਚ ਨਹੀਂ ਆਉਂਦਾ। ਤੂੰ ਆਪਣੇ ਹੁਕਮ ਨਾਲ ਸ੍ਰਿਸ਼ਟੀ ਸਾਜਦਾ ਹੈਂ, ਤੇ ਸਾਜਕੇ ਸਮਾ ਲੈਂਦਾ ਹੈਂ। ਤੇਰਾ ਰੂਪ ਲਖਿਆ ਨਹੀਂ ਜਾਂਦਾ ਕਿਕੁਰ ਤੈਨੂੰ ਧਿਆਉਣ (ਪ੍ਰੇਮੀ)। ਤੂੰ ਸਭਨਾਂ ਵਿਚ ਆਪ ਵਰਤਦਾ ਹੈਂ (ਤੇ ਆਪਣੀ) ਕੁਦਰਤ (ਤਾਕਤ) ਦਿਖਾਲ ਰਿਹਾ ਹੈਂ। ਤੇਰੀ ਭਗਤੀ ਦੇ ਭੰਡਾਰ ਭਰੇ ਪਏ ਹਨ, ਟੋਟ ਨਹੀਂ ਆਉਂਦੀ। ਏਹ ਰਤਨ ਜਵਾਹਰ ਤੇ ਲਾਲ ਅਮੁੱਲਵੇਂ ਹਨ। ਜਿਸ ਪਰ ਤੂੰ ਦਿਆਲ ਹੋਵੇਂ ਉਸ ਨੂੰ ਸਤਿਗੁਰਾਂ ਦੀ ਸੇਵਾ ਵਿਚ ਲਾਉਂਦਾ ਹੈਂ। ਉਸਨੂੰ ਕਦੇ ਟੋਟ ਨਹੀਂ ਆਉਂਦੀ ਜੋ ਹਰੀ ਦੇ ਗੁਣ ਗਾਉਂਦਾ ਹੈ॥੩॥

**ਪਦਾਰਥ**—ਸਮਾਵਹੀ=ਸਮਾ ਲੈਂਦਾ ਹੈਂ। ਆਪ ਵਿਆਪਕ ਹੋ ਰਿਹਾ ਹੈਂ। ਰਤਨ=ਭਾਵ ਵੈਰਾਗ। ਜਵਾਹਰ=ਭਾਵ ਗਜਾਨ। ਲਾਲ=ਭਾਵ ਪ੍ਰੇਮ।

**ਭਾਵ**—ਇਸ ਵਿਚ ਅਕਾਲ ਪੁਰਖ ਦੀ ਸਨਮੁਖ ਉਸਤੁਤੀ ਹੈ। ਜਿਸ ਦਾ ਪਿਛਲੇ ਤਿੰਨ ਡਖਣਿਆਂ ਵਿਚ ਪ੍ਰੇਮ ਕਥਨ ਕੀਤਾ ਸੀ, ਉਸ ਦਾ ਸਰੂਪ ਦੱਸਦੇ ਹਨ। ਇਹ ਇਸ ਪਿਛੇ ਕਿ ਮਤਾਂ ਕੋਈ, ਉਨ੍ਹਾਂ ਦਾ ਅਰਥ ਕਿਸੇ ਕੀਤੇ ਹੋਏ ਵਲ ਲਗਾ ਲਵੇ। ਗੁਰੂ ਸਾਹਿਬ ਸੱਚੇ ਅਕਾਲ ਪੁਰਖ

ਸਿਰਜਣਹਾਰ ਦੇ ਪ੍ਰੇਮੀ ਹਨ, ਜਿਸ ਦੇ ਪ੍ਰੇਮ ਦਾ ਕਥਨ ਪਉੜੀ ਵਿਚ ਕਰਕੇ ਨਿਰਸੰਸੇ ਕਰਦੇ ਹਨ ਕਿ ਨਿਰਾਕਾਰ ਪਰਮੇਸ਼ੁਰ ਦੇ ਪ੍ਰੇਮੀ ਦਾ ਹੀ ਪਰਵਾਹ ਚਲਾ ਰਹੇ ਹਨ।

**ਅੰਤ੍ਰੀਵਾਰਥ**—ਪਰਮੇਸ਼ਰ ਅਜੋਨੀ ਹੈ। ਜੂਨ ਵਿਚ ਨਹੀਂ ਆਉਂਦਾ, ਕਾਰਨ ਰਹਿਤ ਹੈ। ਸਭ ਦਾ ਕਾਰਣ ਉਹ ਆਪ ਹੈ। ਪਰ ਆਪ ਕਿਸੇ ਕਾਰਣ ਦਾ ਕਾਰਜ ਨਹੀਂ ਹੈ। ਫੇਰ ਸੰਸਾਰ ਨੂੰ ਹੁਕਮ ਨਾਲ ਰਚਦਾ ਹੈ, ਘੁਮਿਆਰ ਵਾਂਙੂ ਮਿਟੀ ਤੋਂ ਨਹੀਂ ਸਾਜਦਾ। ਹਾਕਮ ਹੈ, ਹੁਕਮ ਦੇਂਦਾ ਹੈ। ਐਸਾ ਬੀ ਨਹੀਂ ਹੈ ਕਿ ਜਿਕੁਰ ਜਲ ਦੇ ਤ੍ਰੁੱਕਣ ਤੋਂ ਆਪ ਜੀਵ ਪੈਦਾ ਹੋ ਜਾਂਦੇ ਹਨ, ਉਕਰ ਉਸ ਤੋਂ ਰਚਨਾਂ ਹੁੰਦੀ ਹੈ; ਉਹ ਹੁਕਮ ਨਾਲ ਰਚਦਾ ਹੈ। ਅਰਥਾਤ ਸਰਬ ਸ਼ਕਤੀਮਾਨ ਹਾਕਮ, ਹੁਕਮ ਕਰਨੇ ਵਾਲਾ ਬਲਵਾਨ ਸਰੂਪ ਹੈ। ਐਸਾ ਬਲਵਾਨ ਹੈ, ਕਿ ਸਾਜਕੇ ਸਮਾ ਬੀ ਹੁਕਮ ਨਾਲ ਹੀ ਸਕਦਾ ਹੈ। ਫੇਰ ਅਲਖ ਹੈ। ਅਲਖ ਇਸ ਕਰਕੇ ਹੈ ਕਿ ਉਹ ਕਰਤਾ ਹੈ, ਹੋਰ ਸਭ ਕ੍ਰਿਤ ਹੈ। ਕ੍ਰਿਤ ਮਿਤਵਾਲੀ ਹੈ, ਕਰਤਾ ਅਮਿਤ ਹੈ, ਸੋ ਮਿਤਵਾਲੀ ਅਮਿਤ ਦੀ ਲੱਖਤਾ ਨਹੀਂ ਪਾ ਸਕਦੀ, ਇਸ ਕਰਕੇ ਅਲਖ ਹੈ। ਪ੍ਰਸ਼ਨ ਹੁਣ ਇਹ ਹੁੰਦਾ ਹੈ, ਕਿ ਫੇਰ ਉਸ ਦੀ ਆਰਾਧਨਾ ਕਿਕੁਰ ਕੀਤੀ ਜਾਵੇ। ਜਦ ਅਲਖ ਹੈ ਤਦ ਧਿਆਈਏ ਕਿਸ ਬਿਧ? ਅਗ੍ਹੇ ਉਤਰ ਦੇਂਦੇ ਹਨ, ਤੂੰ ਸਭ ਵਿਚ ਵਰਤ ਰਿਹਾ ਹੈਂ, ਸਾਰੇ ਪੂਰਨ ਹੈਂ। ਵਰਤ ਰਹੇ ਦਾ ਭਾਵ ਇਹ ਹੈ ਕਿ ਪੂਰਨ ਹੈ ਅਰ ਅਪਣਾ ਆਪ ਅਪਣੇ ਕਰਤੱਵਾਂ ਤੋਂ ਪ੍ਰਗਟ ਕਰ ਰਿਹਾ ਹੈ। ਕਿਉਂਕਿ ਕੁਦਰਤ ਦਿਖਾ ਰਿਹਾ ਹੈ। ਕੁਦਰਤ ਤੇਰਾ ਪਤਾ ਦੱਸਦੀ ਹੈ, ਭਾਈ ਗੁਰਦਾਸ ਜੀ ਦਾ ਵਾਕ ਹੈ, "**ਕੁਦਰਤ ਅੰਦਰਿ ਕਾਦਿਰੁ ਦਿਸੈ**"। ਸੋ ਕੁਦਰਤ ਤੋਂ ਅਰ ਤੇਰੇ ਵਰਤਣ ਤੋਂ ਤੈਨੂੰ ਪਛਾਣਕੇ ਧਿਆਉਣਾ ਚਾਹੀਏ। ਹੁਣ ਧਿਆਉਣ ਦਾ ਵੱਲ ਦੱਸਦੇ ਹਨ ਕਿ ਭਗਤੀ ਹੈ। ਭਗਤੀ ਬੀ ਮੁੱਕਣ ਵਾਲੀ ਨਹੀਂ। ਇਸ ਦੇ ਬੜੇ ਭੰਡਾਰ ਭਰੇ ਪਏ ਹਨ। ਭੰਡਾਰ ਦੇ ਭਾਵ ਦੋ ਹਨ: ਇਕ ਤਾਂ ਜੀਵ, ਅਰਥਾਤ ਭਗਤੀ ਕਰਨੇ ਵਾਲੇ ਅਨੰਤ ਪ੍ਰਾਣੀ ਹਨ। ਦੂਸਰੇ ਭੰਡਾਰ ਦਾ ਭਾਵ ਗ੍ਰੰਥ ਪੋਥੀਆਂ ਹਨ, ਜਿਨ੍ਹਾਂ ਵਿਚ ਭਗਤੀ ਦੇ ਪ੍ਰਕਾਰ ਲਿਖੇ ਹਨ। ਹੁਣ ਭਗਤੀ ਦੇ ਅੰਗ ਦੱਸਦੇ ਹਨ: ਵੈਰਾਗ, ਗਿਆਨ ਤੇ ਪ੍ਰੇਮ। ਸੋ ਇਹ ਤਿੰਨੇ ਲਾਲ ਜਵਾਹਰ ਤੇ ਮਾਣਕ ਦੀ ਤਰ੍ਹਾਂ ਅਮੋਲ ਹਨ। ਜਦ ਅਮੋਲ ਹਨ ਤਦ ਲੱਭਦੇ ਕਿਕੁਰ ਹਨ? ਅੱਗੇ ਦੱਸਦੇ ਹਨ ਕਿ ਜਿਨ੍ਹਾਂ ਪੁਰ ਆਪ ਭਗਵੰਤ ਕ੍ਰਿਪਾ ਕਰੇ ਉਸ ਨੂੰ ਸਤਿਗੁਰ ਚਰਨੀ ਲਾ ਦੇਵੇ, ਉਥੋਂ ਫੇਰ ਏਹ ਲੱਭਦੇ ਹਨ। ਸਤਿਗੁਰੂ ਕੀ ਸਿਖਾਲਦੇ ਹਨ, ਹਰਿ ਗੁਣ ਗਾਓ। ਜੈਸੇ ਗੁਰ ਨਾਨਕ ਦੇਵ ਜੀ ਨੇ ਸਿਖਾਲਿਆ, '**ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ**'। {ਸੋਰ:ਮ:੫,ਅਸਟ-੧} ਜੋ ਹਰਿ ਜਸ ਗਾਵੈ ਉਸ ਨੂੰ ਕਾਈ ਤੋਟ ਨਹੀਂ ਰਹਿੰਦੀ।

**ਉਪਦੇਸ਼**—ਅਜੋਨੀ, ਪਾਰਬ੍ਰਹਮ, ਸਰਬਦਾ ਈਸ੍ਵਰ, ਹੁਕਮ ਨਾਲ ਕਰਤਾ, ਹਰਤਾ, ਅਲਖ ਵਿਆਪਕ, ਕਾਦਰ, ਭਗਤੀ (ਵੈਰਾਗ, ਪ੍ਰੇਮ, ਗਯਾਨ) ਕਰਕੇ ਪ੍ਰਾਪਤ ਹੋਣੇ ਜੋਗ, ਤੋਂ ਬਿਨਾਂ ਕਿਸੇ ਨੂੰ ਈਸ੍ਵਰ ਨਾ ਜਾਣੋ ਤੇ ਸੱਚੇ ਸਤਿਗੁਰੂ ਗੁਰੂ ਨਾਨਕ ਦੇਵ ਜੀ ਦੀ ਸ਼ਰਨੀ ਪਵੋ, ਅਰ ਹਰਿ ਗੁਣ ਸਦਾ ਗਾਵੋ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ ॥ ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ ॥ ੧ ॥** | ਜਦ ਮੈਂ ਹਿਰਦੇ ਵਿਚ ਡਿੱਠਾ ਤਾਂ ਪਤੀ ਮੇਰੇ ਨਾਲ (ਨਿਕਲਿਆ)। (ਉਸ ਪਤੀ ਦੀ) ਨਦਰ ਨਾਲ ਨਿਹਾਲ ਹੋਕੇ ਮੈਂ ਸਾਰੇ ਦੁਖਾਂ ਨੂੰ ਦੂਰ ਕਰ ਲਿਆ। (ਕਹਿੰਦੇ ਹਨ ਗੁਰੂ) ਨਾਨਕ ॥੧॥ |

**ਭਾਵ**—ਜਿੰਨਾ ਚਿਰ ਬਾਹਰ ਢੂੰਡਿਆ ਉੱਨਾਂ ਚਿਰ ਤਾਂ ਭਾਲ ਹੀ ਬਣੀ ਰਹੀ ਤੇ ਭੁਲੇਖਾ ਮਾਰਦਾ ਰਿਹਾ। ਜਦ ਅਪਣੇ ਹਿਰਦੇ ਵਿਚ ਧਿਆਨ ਕੀਤਾ ਤਦ ਪਰਮੇਸ਼ੁਰ ਸੁਆਮੀ ਦਾ ਅੰਦਰ ਹੀ ਦਰਸ਼ਨ ਹੋ ਗਿਆ। ਇਸ ਪਰ ਗੁਰੂ ਜੀ ਨੇ ਹੋਰ ਵਾਕਜ ਬੀ ਕਹੇ ਹਨ। **"ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ"**।{ਮਾਝ: ਮ:੫-੧੯} ਸੋ ਜਦ ਘਰ ਵਿਚ ਦੇਖ ਲਿਆ ਤਦ ਭੁਲੇਖਾ ਨਾ ਰਿਹਾ। ਭੁਲੇਖਾ ਹਟਿਆ ਤਦ ਦੁਖ ਬੀ ਮਿਟ ਗਏ।

**ਅੰਤ੍ਰੀਵਾਰਥ**—ਇਸ ਸ਼ਲੋਕ ਦਾ ਸਾਰਾ ਅਰਥ ਹੀ ਅੰਤ੍ਰੀਵ ਹੈ। ਕਿਉਂਕਿ ਗੁਰੂ ਜੀ ਇਸ ਵਿਚ ਇਹ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ ਕਿ ਬਾਹਰ-ਮੁੱਖਤਾ ਵਿਚ ਸੁਖ ਨਹੀਂ, ਜਦ ਬ੍ਰਿਤੀ ਅੰਤਰ-ਮੁਖ ਹੋਈ, ਤਦ ਬ੍ਰਿਤੀ ਸੁਖਾਕਾਰ ਹੋ ਗਈ, ਕਿਉਂਕਿ ਅਕਾਲ ਪੁਰਖ ਘਟ ਘਟ ਦਾ ਵਾਸੀ ਹੈ। ਹਿਰਦਾ ਅਕਾਲ ਪੁਰਖ ਦਾ ਮਾਨੋਂ ਮੰਦਰ ਹੈ, ਜਦ ਮਨ ਬਾਹਰ ਲਗਾ ਸੀ, ਘਰ ਵਸਦੇ ਸੁਆਮੀ ਦੀ ਖ਼ਬਰ ਨਾ ਪਾਈ, ਜਦ ਘਰ ਵਿਚ ਢੂੰਡਿਆ ਤਦ ਹੋਰ ਕਿਸੇ ਵਲ ਜਾਣ ਦੀ ਲੋੜ ਨਹੀਂ ਰਹੀ। ਭਾਈ ਨੰਦ ਲਾਲ ਜੀ ਕਹਿੰਦੇ ਹਨ:-

'ਈਂ ਦਿਲੇ ਤੋ ਖਾਨਹਏ ਹਕ ਬੂਦਹ ਅਸਤ।
ਮਨਚਿਹ ਗੋਯਮ ਹਕ ਚੁਨੀਂ ਫਰਮੂਦਹ ਅਸਤ।'

ਪੁਨਾ:- ਓ ਦਰੂਨਿ ਦਿਲ ਤੋ ਬੇਰੂੰ ਮੇ ਰਵੀ?
ਓ ਬਖਾਨਹੇ ਤੋ, ਬਹੱਜ ਚੂੰ ਮੇ ਰਵੀ?

ਅਰਥ-ਇਹ ਤੇਰਾ ਦਿਲ ਪਰਮੇਸ਼ੁਰ ਦਾ ਘਰ ਹੈ, ਮੈਂ ਕੀ ਕਹਿਣਾ ਹੈ ਇਹ ਗਲ ਪਰਮੇਸ਼ੁਰ ਨੇ ਆਪ ਕਹੀ ਹੈ। ਪੁਨਾ-ਓਹ (ਪਰਮੇਸੁਰ) ਤੇਰੇ ਦਿਲ ਵਿਚ ਹੈ ਤੂੰ ਬਾਹਰ ਜਾਂਦਾ ਹੈਂ? ਓਹ ਤੇਰੇ ਘਰ ਵਿਚ ਹੈ, ਤੂੰ ਹੱਜ ਕਰਨ ਨੂੰ ਕਿਉਂ ਜਾਂਦਾ ਹੈਂ?

**ਉਪਦੇਸ਼**—ਫੋਕਟ ਕਰਮਾਂ ਨੂੰ ਛਡਕੇ ਆਪਣੇ ਆਤਮ ਦੇ ਅੰਦਰ ਆਪਣੇ ਮਾਲਕ ਦੇ ਸਰੂਪ ਨੂੰ ਦੇਖਕੇ ਮਗਨ ਹੋ ਰਹਿਣਾ ਚਾਹੀਏ, ਕ੍ਰਿਤਮ ਵਸਤਾਂ ਵਿਚ ਫਸਕੇ ਵਕਤ ਖੋਣਾ ਯੋਗ ਨਹੀਂ।

| ਮੂਲ | ਅਰਥ |
|---|---|
| **ਮਃ ੫ ॥ ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥ ਪਿਰੀਏ ਤੂ ਜਾਣੂ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥ ੨ ॥** | ਨਾਨਕ ਬੈਠਾ, ਲੰਮਾ ਪਿਆ, ਦਰ ਖੜਾ, (ਹੇ ਪ੍ਰਭੂ ਤੇਰੀ) ਉਡੀਕ ਕਰਦਾ ਅਰ ਸੋਆਂ ਲੈਂਦਾ ਹੈ। ਹੇ ਪਜਾਰੇ ਤੂੰ ਮੇਰਾ ਪ੍ਰਯੋਜਨ ਜਾਣਦਾ ਹੈਂ (ਮੈਂ ਨਿਤ) ਖੜੋਤਾ ਸਾਂਈਂ ਦੇ ਮੂੰਹ ਦੇਖਣ ਨੂੰ ਸਿਕਦਾ ਹਾਂ॥੨॥ |

**ਪਦਾਰਥ**—ਭਖੇ ਵਾਉ=ਉਡੀਕਦਾ ਹੈ, ਸੋਆਂ ਸੁਣਦਾ ਹੈ। ਦਰੁ=ਦਰਵਾਜਾ, ਸਤਿ-ਸੰਗ, ਸਰੂਪ ਪ੍ਰਾਪਤੀ ਦਾ ਰਸਤਾ। ਮਹਿੰਜਾ=ਮੇਰਾ। ਸਾਉ=ਪ੍ਰਯੋਜਨ। ਜੋਈ=ਤੱਕਦਾ, ਦੇਖਣ ਨੂੰ ਸਿਕਦਾ। ਮੁਹੁ=ਮੂੰਹ।

**ਭਾਵ**—ਪ੍ਰੇਮੀ ਦੇ ਪੂਰਨ ਪ੍ਰੇਮਾਵੇਸ਼ ਅਰ ਬਿਰਹ ਅਵਸਥਾ ਦੀ ਸਿਕ ਦਾ ਵਰਣਨ ਹੈ। ਪਜਾਰੇ ਦਾ ਬੂਹਾ ਮੱਲ ਬੈਠਣਾ, ਕਿ ਕਦੇ ਤਾਂ ਦਰਸ਼ਨ ਹੋਵੇ ਹੀ ਗਾ ਇਹ ਅਤੀ ਪ੍ਰੇਮ ਦਾ ਲੱਛਣ ਹੈ, ਜਿਸ ਕਰਕੇ ਪ੍ਰੇਮੀ ਏਕਾਂਗੀ ਹੋ ਜਾਂਦਾ ਹੈ। ਓਥੇ ਖੜੋਤਿਆਂ, ਬੈਠਿਆਂ, ਲੇਟਿਆਂ ਸਿਵਾ ਦਰਸ਼ਨ ਦੀ ਧੂਨੀ ਦੇ ਹੋਰ ਕੋਈ ਲਟਕ ਨਾ ਰਹਿਣੀ ਇਹ ਪ੍ਰੇਮ ਦੀ ਅਨਿੰਨਜਤਾ ਹੈ। ਇਸ ਸਾਰੇ ਦਾ ਪ੍ਰਯੋਜਨ ਇਹ ਹੁੰਦਾ

ਹੈ, ਕਿ ਅਠੇ ਪਹਿਰ ਪਜਾਰੇ ਦੇ ਮੁਖ ਦੇਖਣ ਦੀ ਲਾਲਸਾ ਇਸ ਕਰਕੇ ਇਕ-ਰਸ ਲਗੀ ਰਹਿੰਦੀ ਹੈ, ਕਿ ਦਰਸ਼ਨ ਹੋਵੇ। ਯਥਾ:- **"ਜਾਕੋ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨ ਮਾਹਿ॥ ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥"** {ਚਉਬੋਲੇ ਮ: ੮}

**ਅੰਤ੍ਰੀਵਾਰਥ**—ਦਰਵਾਜਾ ਸਤਿਸੰਗ ਹੈ, ਯਾ ਅਕਾਲ ਪੁਰਖ ਦੀ ਪ੍ਰਾਪਤੀ ਦਾ ਰਸਤਾ ਹੈ। ਖੜਾ, ਬੈਠਾ, ਲੰਮਾ ਪਿਆ ਤਿੰਨਾਂ ਦਾ ਭਾਵ ਊਠਤ, ਬੈਠਤ, ਸੋਵਤ ਤੋਂ ਹੈ। ਜੈਸੇ ਗੁਰ ਵਾਕ ਹੈ **"ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥"**{ਸੁਖਮਨੀ-੧੭} ਉਸ ਸੱਚੇ ਦੀ ਪ੍ਰਾਪਤੀ ਰੂਪ ਦਰਵਾਜੇ ਦੇ ਅੱਗੇ ਦਾਸ ਦਾ ਸਦਾ ਇਹੋ ਕੰਮ ਹੈ ਕਿ ਸੇਵਾ ਕਰੇ ਅਰ ਸੋਆਂ ਸੁਣ ਸੁਣ ਕੇ ਜੀਵੇ। ਇਨ੍ਹਾਂ ਦਾ ਤਾਤਪਰਜ ਇਹ ਹੈ ਕਿ ਇਕ ਰਸ ਬ੍ਰਿਤੀ ਗਠ ਗਈ ਹੈ, ਹੋਰ ਪਾਸੇ ਨਹੀਂ ਲਗਦੀ ਕੇਵਲ ਪਰਮੇਸ੍ਵਰਾਕਾਰ ਰਹਿੰਦੀ ਹੈ।ਅਤੇ ਦ੍ਰਿੜ੍ਹ ਐਸੀ ਹੋਈ ਹੈ ਕਿ ਸਮਾਧੀ ਲਾਇਆਂ ਹੀ ਨਹੀਂ ਜੁੜਦੀ, ਸਗਮਾਂ ਲੰਮੇ ਪਿਆਂ, ਬੈਠਿਆਂ ਖੜੋਤਿਆਂ ਹਰ ਹਾਲ ਵਿਚ ਇਕ ਰਸ ਰਹਿੰਦੀ ਹੈ, ਯਥਾ ਗੁਰ ਵਾਕ:- **"ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ।"**{ਕੇਦਾ: ਮ:੫-੧} **"ਮੂ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ॥ ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥"**{ਬਿਲਾ: ਮ: ੫-੨੮} ਦੂਸਰੀ ਤੁਕ ਵਿਚ ਪ੍ਰਯੋਜਨ ਦੱਸਦੇ ਹਨ ਕਿ ਆਪ ਦੇ ਦਰਸ਼ਨ ਦਾ ਇਹ ਹੈ। ਅਰਥਾਤ ਆਪ ਦੀ ਪ੍ਰਾਪਤੀ ਖਾਤਰ ਬ੍ਰਿਤੀ ਸੰਸਾਰ ਤੋਂ ਪੁੱਟਕੇ ਐਸੀ ਦ੍ਰਿੜ੍ਹ ਆਪ ਦੇ ਚਰਨਾਂ ਕਵਲਾਂ ਵਲ ਪ੍ਰੋਤੀ ਹੈ, ਕਿ ਜੇ ਕਿਸੇ ਹੀ ਕਾਰਣ ਉੱਥਾਨ ਨਹੀਂ ਹੁੰਦੀ। ਤਾਂਤੇ ਹੇ ਅਕਾਲ ਪੁਰਖ ਆਪ ਹੁਣ ਦਰਸ਼ਨ ਦੇਕੇ ਕ੍ਰਿਤਾਰਥ ਕਰੋ। ਐਸੇ ਪੂਰਨ ਪ੍ਰੇਮੀ ਹੀ ਉਸ ਸਰਬਾਧਾਰ ਨੂੰ ਪ੍ਰਾਪਤ ਹੁੰਦੇ ਹਨ।

**ਉਪਦੇਸ਼**—ਸੰਸਾਰ ਵਿਚ ਅਨੇਕ ਦਿਖਾਵੇ ਹਨ, ਕਈ ਐਸੀਆਂ ਸਾਧਨਾਂ ਹਨ, ਕਿ ਕੁਝ ਕਾਲ ਬ੍ਰਿਤੀ ਨਿਰੁੱਧ ਰਹਿਕੇ ਫੇਰ ਉਥਾਨ ਹੋ ਜਾਂਦੀ ਹੈ। ਪਰ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਬ੍ਰਿਤੀ ਸਦਾ ਇਕ ਰਸ ਚਾਹੀਏ। ਕੜਛੀਆਂ ਵਾਂਙੂ ਕਦੀ ਉਬਲਦੀ ਦੇਗ ਤੇ ਕਦੇ ਠੰਢੀ ਪੌਣ ਦਾ ਸੁਆਦ ਨਹੀਂ ਚਾਹੀਏ। ਫੇਰ ਇਕ ਰਸ ਲਗਣਾ ਐਸਾ ਨਹੀਂ ਕਿ ਮਿੱਟੀ ਦੇ ਮੀਏਂ ਵਾਂਙ ਦਿਨ ਰਾਤ ਪਏ ਰਹੋ; ਨਹੀਂ, ਬੈਠੇ ਖੜੋਤੇ ਸੁੱਤੇ ਹਰ ਹਾਲ ਵਿਚ ਲਿਵ ਦੀ ਤਾਰ ਨਾ ਟੁੱਟੇ। ਇਹੀ ਕਾਰਣ ਹੈ ਕਿ ਹੋਰ ਸਮਾਧੀਆਂ ਮਛਰ ਡੰਗੇ ਤੇ ਖੁੱਲ੍ਹ ਜਾਂਦੀਆਂ ਹਨ ਪਰ ਗੁਰੂ ਕੇ ਸਿਖਾਂ ਦੀਆਂ ਸਮਾਧੀਆਂ (ਜੈਸੇ ਬਾਬਾ ਦੀਪ ਸਿੰਘ) ਸਿਰ ਕਟੇ ਤੇ ਬੀ ਨਾ ਖੁੱਲ੍ਹੀਆਂ। ਮੈਦਾਨੇ ਜੰਗ ਵਿਚ ਤਲਵਾਰ ਚਲ ਰਹੀ ਹੈ, ਕਟਾ ਵਢ ਹੋ ਰਹੀ ਹੈ, ਦਾਉ ਘਾਉ ਚਲ ਰਹੇ ਹਨ, ਅਰ ਗੁਰੂ ਕੇ ਪਜਾਰਿਆਂ ਨੇ ਬ੍ਰਿਤੀ ਨੂੰ ਹਿੱਲਣ ਨਹੀਂ ਦਿਤਾ। ਰਾਜ ਵਿਚ ਜੋਗ ਕਮਾਯਾ, 'ਰੂਹ ਅਰ ਤਲਵਾਰ' ਦੁਹਾਂ ਨੂੰ ਇਕ ਮਿਆਨ ਵਿਚ ਰਖਕੇ ਅਡੋਲ ਰਖਿਆ। ਬਿਵਹਾਰ ਕਰਨੇ ਅਰ ਫੇਰ ਸਮਾਧਿ ਸਥਿਤ ਰਹਿਣਾ ਇਹ ਗੁਰਸਿਖੀ ਦਾ ਮਾਰਗ ਹੈ। ਸੰਸਾਰ ਤਿਆਗਕੇ ਪੱਥਰਾਂ ਤੇ ਬ੍ਰਿਛਾਂ ਵਾਂਗ ਜੜ੍ਹ ਹੋ ਰਹਿਣਾ ਗੁਰੂ ਘਰ ਵਿਚ ਵਿਹਤ ਨਹੀਂ ਹੈ।

| ਮੂਲ | ਅਰਥ |
|---|---|
| **ਮਃ ੫ ॥ ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥ ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥ ੩ ॥** | ਹੇ ਮੂਰਖ ਤੈਂ ਕੀ ਕਿਹਾ ਹੈ? ਪਰਾਈ ਇਸਤ੍ਰੀ ਨੂੰ ਜੇ ਤੂੰ ਨਾਂ ਤੱਕੇਂ ਤਾਂ ਤੂੰ ਕੰਤ ਹੈਂ। ਕਿਉਂਕਿ ਫੁਲਾਂ ਦੀ ਵਾੜੀ ਵਾਂਙੂ ਸਾਰਾ ਸੰਸਾਰ ਖਿੜ ਰਿਹਾ ਹੈ (ਕਹਿੰਦੇ ਹਨ ਗੁਰੂ) ਨਾਨਕ॥੩॥ |

**ਪਦਾਰਥ**—ਗਾਲਾਇਓ=ਆਖਿਆ। ਭੂਛ=ਜੰਗਲੀ, ਮੂਰਖ। ਵੇਲ=ਇਸਤ੍ਰੀ, ਸੰਪਦਾ।

**ਭਾਵ**—ਕਿਸੇ ਮੂਰਖ ਨੇ ਕੋਈ ਬਿਭਚਾਰੀ ਬਚਨ ਕਿਹਾ, ਜਿਸ ਪਰ ਇਹ ਵਾਕ ਹੋਇਆ: ਕਿ ਪਰ ਇਸਤ੍ਰੀ ਤੋਂ ਬਚਣ ਵਾਲਾ ਹੀ ਕੰਤ ਹੈ, ਬਾਕੀ ਬਿਭਚਾਰੀ ਹਨ। ਪਰ ਇਸਤ੍ਰੀ ਤੋਂ ਬਚਣੇ ਲਈ ਬਾਗ ਦਾ ਦ੍ਰਿਸ਼ਟਾਂਤ ਦੇਂਦੇ ਹਨ: ਕਿ ਇਹ ਸੰਸਾਰ ਬਾਗ ਵਤ ਹੈ, ਫੁਲਾਂ ਦੀ ਵਾੜੀ ਹੈ। ਇਸ ਦੇ ਦੋ ਭਾਵ ਹਨ: ਇਕ ਤਾਂ ਇਹ ਕਿ ਸੰਸਾਰ ਦੇ ਪਦਾਰਥ ਨਾਸ਼ਵੰਤ ਹਨ, ਬੜੀ ਛੇਤੀ ਕੁਮਲਾ ਜਾਂਦੇ ਹਨ, ਤਾਂ ਤੇ ਅਨਸਥਿਰ ਪਦਾਰਥਾਂ ਦੀ ਪਕੜ ਕਰਨੀ ਮੂਰਖਤਾ ਹੈ; ਦੂਸਰਾ ਇਹ ਹੈ ਕਿ ਫੁਲ ਖਿੜੇ ਹੋਏ ਹੀ ਚੰਗੇ ਹਨ, ਤੋੜਿਆਂ ਖ਼ਰਾਬ ਹੋ ਜਾਂਦੇ ਹਨ। ਐਸੇ ਹੀ ਦੋਸ਼ ਰਹਿਤ ਸ੍ਵਛ ਦ੍ਰਿਸ਼ਟੀ ਨਾਲ ਸੰਸਾਰ ਦੇ ਜੜ੍ਹ ਚੇਤਨ ਸੁੰਦਰ ਪਦਾਰਥਾਂ ਨੂੰ ਦੇਖਣਾ ਯੋਗ ਹੈ। ਜੈਸੇ ਕਿ ਫੁਲਾਂ ਵਲ ਬਿਭਚਾਰੀ ਦ੍ਰਿਸ਼ਟੀ ਕਰਨੀ ਠੀਕ ਨਹੀਂ ਹੈ।

**ਅੰਤ੍ਰੀਵਾਰਥ**—ਮਨ ਪ੍ਰਤੀ ਉਪਦੇਸ਼ ਹੈ, ਕਿ ਤੂੰ ਆਪਣੀ ਸੰਪਦਾ ਵਲ ਦੇਖ **'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ'**। {ਆਸਾ: ਮ:੩, ਛੰਤ-੫} ਇੰਦ੍ਰੀਆਂ ਰੂਪੀ ਇਸਤ੍ਰੀਆਂ ਵਲ ਨਾ ਤੱਕ, ਨਹੀਂ ਤਾਂ ਇਸ ਦੇਹ ਵਿਚ ਤੂੰ 'ਬਿਭਚਾਰੀ ਹੋਕੇ ਵਿਚਰੇਂਗਾ, ਤੇ ਜੇ ਇਹਨਾਂ ਵਲੋਂ ਮੂੰਹ ਮੋੜਕੇ ਆਪਣੇ ਜੋਤਿ ਸਰੂਪ ਵਲ ਤੱਕੇਂਗਾ ਤਦ ਤੂੰ ਕੰਤ, ਸ੍ਵਾਮੀ ਹੋਕੇ ਵਰਤੇਂਗਾ। ਅਰਥਾਤ ਅਪਣੇ ਸਰੂਪ ਦਾ ਗਜਾਤਾ ਹੋ ਤਦ ਤਾਂ ਤੂੰ ਦੇਹ ਆਦਿਕ ਦਾ ਸ੍ਵਾਮੀ ਹੈਂ, ਨਹੀਂ ਤਾਂ ਬਿਭਚਾਰੀ ਵਾਂਙ ਸਭ ਦਾ ਦਾਸ ਤੇ ਸਭਿ ਅਗੇ ਬੁਰਾ, ਪਿਰਵਸ, ਅਧੀਨ, ਕਿਉਂਕਿ ਤੇਰਾ ਮੂਲ ਜੋਤਿ ਸਰੂਪ ਇਕ ਰਸੁ ਚੇਤਨੁ ਸੱਤਾ ਵਾਲਾ ਹੈ, ਤੇ ਇੰਦ੍ਰੀਆਂ ਆਦਿ ਸਰੀਰ ਰੂਪੀ ਬਾਗ਼ ਵਿਚ ਫੁਲਾਂ ਵਤ ਖਿੜੇ ਹੋਏ ਹਨ, ਜਿਨ੍ਹਾਂ ਦਾ ਨਾਸ਼ ਹੋ ਜਾਣਾ ਹੈ।

**ਉਪਦੇਸ਼**—ਇਸ ਵਿਚ ਦੋ ਹਨ, ਇਕ ਇਸਤ੍ਰੀ ਬ੍ਰਤ ਧਰਮ ਦਾ, ਕਿ ਪਰ ਇਸਤ੍ਰੀਆਂ ਤੇ ਉਦਾਸੀਨ ਰਹਿਣਾ ਇਹ ਇਸਤ੍ਰੀ ਬ੍ਰਤ ਧਰਮ ਹੈ, ਅਰ ਸੁਹਾਗਣ ਵਾਂਗ ਆਦਮੀ ਨੂੰ ਕੰਤ ਦੀ ਪਦਵੀ ਦੇਂਦਾ ਹੈ। ਦੂਸਰਾ ਉਪਦੇਸ਼ ਇਹ ਹੈ ਕਿ ਇੰਦ੍ਰੀਆਂ ਦੇ ਵੱਸ ਨਹੀਂ ਪੈਣਾ ਚਾਹੀਦਾ, ਆਪਣੇ ਆਤਮਕ ਸਰੂਪ ਨੂੰ ਪਛਾਨਣਾ ਚਾਹੀਦਾ ਹੈ ਦਬਲ ਰਹਿਣਾ ਯੋਗ ਨਹੀਂ, ਮਾਲਕ ਹੋਣਾ ਚਾਹੀਦਾ ਹੈ।

| ਮੂਲ | ਅਰਥ |
|---|---|
| **ਪਉੜੀ ॥ ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ॥ ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥ ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥ ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥ ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥ ਇਹੁ ਆਵਾ ਗਵਣੁ ਰਚਾਇਓ ਕਰਿ ਚੋਜ ਦੇਖੰਤਾ ॥ ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥ ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥ ੪ ॥** | (ਹੇ ਅਕਾਲ ਪੁਰਖ) ਤੇਰਾ ਸੁੰਦਰ ਤੇ ਸੁਗਜਾਨ ਸਰੂਪ ਹੈ, ਤੂੰ ਸਰਬ ਵਿਚ ਰਮ ਰਹਿਆ ਹੈਂ। ਤੂੰ ਆਪ ਹੀ ਠਾਕਰ (ਸੁਆਮੀ) ਆਪੇ ਸੇਵਕ ਤੇ ਪੂਜਣਹਾਰਾ ਹੈਂ। ਜਾਨਣ ਵਾਲਾ ਤੇ ਦੇਖਣ ਵਾਲਾ (ਬੀ) ਤੂੰ ਆਪੇ ਹੈਂ, ਆਪ ਹੀ ਸਤਜ ਸਰੂਪ ਹੈਂ। ਜਤੀ, ਸਤੀ, ਨਿਰਮਲ, ਮੇਰੇ ਸੁਆਮੀ ਹਰੀ ਭਗਵੰਤ! (ਤੂੰ ਆਪ ਹੀ ਹੈਂ)। (ਇਹ) ਸਾਰਾ (ਜੋ) ਬ੍ਰਹਮ ਦਾ ਪਸਾਰਾ (ਤੁਧ) ਪਸਾਰਿਆ ਹੋਇਆ ਹੈ (ਇਸ ਵਿਚ ਤੂੰ) ਆਪ ਹੀ ਖੇਲਣਹਾਰਾ ਹੈਂ। ਇਹ ਆਵਾ ਗਵਨ ਦੀ ਸ੍ਰੇਣੀ ਬੰਨ੍ਹਕੇ ਖੇਲ ਕਰ ਕਰਕੇ ਦੇਖ ਰਿਹਾ ਹੈਂ। ਜਿਸ ਨੂੰ ਗੁਰੂ (ਮਿਲਾਕੇ) ਮੰਤ੍ਰ ਦਿਵਾਉਂਦਾ ਹੈਂ, ਤਿਸਨੂੰ ਫੇਰ ਜਨਮ ਨਹੀਂ ਦਿੰਦਾ। (ਹੇ ਸੁਆਮੀ) ਜਿਕੁਰ ਆਪ ਚਲਾਉਂਦੇ ਹੋ, ਤਿਉਂ (ਸੰਸਾਰੀ) ਚਲਦੇ ਹਨ, ਜੀਵਾਂ ਦੇ ਕੁਝ (ਆਪਣੇ) ਵਸ ਨਹੀਂ ਹੈ॥੪॥ |

**ਪਦਾਰਥ**—ਸੁਘੜ-ਸੁੰਦਰ। ਸੁਜਾਣੁ=ਸਿਆਣਾ। ਠਾਕੁਰੁ=ਮਾਲਕ। ਦਾਨਾ=ਜਾਨਣ ਵਾਲਾ। ਬੀਨਾ=ਦੇਖਣ ਵਾਲਾ। ਆਵਾਗਵਣ=ਜਨਮ ਮਰਨ, ਆਉਣਾ

ਜਾਣਾ। ਚੋਜ=ਖੇਲ। ਜੰਤਾ=ਜੀਵਾਂ।

**ਭਾਵ**—ਅਕਾਲ ਪੁਰਖ ਅਗੇ ਸਨਮੁਖ ਸਤੁਤੀ ਹੈ: ਹੇ ਸੁਆਮੀ ਤੇਰਾ ਸਰੂਪ ਕੈਸਾ ਹੈ? ਸੁਘੜ=ਜਿਸ ਦੀ ਘਾੜਤ ਸ੍ਰੇਸ਼ਟ ਹੈ। ਅਕਾਲ ਪੁਰਖ ਸਾਕਾਰ ਨਹੀਂ ਅਰ ਨਾਂ ਘੜਿਆ ਹੋਇਆ ਹੈ, ਇਸ ਲਈ ਇਸ ਸੁਘੜਤਾ ਦਾ ਅਰਥ ਇਹ ਹੈ ਕਿ ਤੂੰ ਕਿਸੇ ਭੀ ਰੰਗ ਵਿਚ ਦੇਖਿਆ ਜਾਏਂ ਪਿਆਰਾ ਲਗਦਾ ਹੈਂ, ਤੇਰੀ ਹਰ ਅਦਾ, ਤੇਰਾ ਹਰ ਕਰਤਵਜ ਅਲਪਗਜ ਜੀਵ ਨੂੰ ਮੋਹਿਤ ਕਰਨ ਵਾਲਾ ਹੁੰਦਾ ਹੈ, ਤਾਂਤੇ ਸੁੰਦਰ ਤੇ ਸੁਜਾਣ=ਸਿਆਣਾ, ਭਾਵ ਸਭ ਬਾਤਾਂ ਦੇ ਜਾਨਣ ਹਾਰਾ (ਸਰਬਗਜ) ਹੈਂ। ਇਹ ਸੁਜਾਣਤਾ (ਸਰਬਗਜਤਾ) ਤੇਰੀ, ਅਲਪਗ ਜੀਵਾਂ ਦੇ ਮੁਕਾਬਲੇ ਪਰ ਫਰਦ ਹੈਂ, ਇਸ ਲਈ ਸੁਜਾਨ ਦੀ ਪਦਵੀ ਦਾ ਅਸਲ ਅਧਿਕਾਰੀ ਭੀ ਤੂੰ ਹੀ ਹੈਂ, ਤਾਂਤੇ ਸੁਜਾਣ, ਫਿਰ ਸਭ ਵਿਚ ਵਰਤੰਤਾ, ਕੋਈ ਸਰੀਰ ਤੇਰੇ ਵੈਰਾਟ ਸਰੂਪ ਤੋਂ ਅਲੱਗ ਨਹੀਂ, ਅਰ ਕੋਈ ਪ੍ਰਮਾਣੂ ਮਾਤ੍ਰ ਤੇ ਜੀਵ ਦਾਨ ਤੋਂ ਵਿਰਵਾ ਨਹੀਂ। ਜੜ ਹੈ ਯਾ ਚੇਤਨ ਤੇਰਾ ਸਰੂਪ ਤੇਰੀ ਜੋਤਿ ਤੇਰੀ ਸੱਤਾ ਉਸ ਵਿਚ ਮੌਜੂਦ ਹੈ। ਫਿਰ ਹੇ ਅਕਾਲ ਪੁਰਖ! ਐਸੇ ਬ੍ਰਹਮਾਂਡ ਵਿਚ ਕਾਰਣ ਰੂਪ ਹੋਕੇ ਕਰਤਾ ਰੂਪ ਭੀ ਤੂੰ ਆਪ ਹੈਂ। ਠਕੁਰਾਈ ਅਰ ਸੇਵਕਾਈ ਦੋਨਾਂ ਵਿਚ ਆਪ ਸਮਵਰਤੀ ਹੋ। ਸਵਾਮੀ ਦੇ ਮਨ ਵਿਚ ਦਯਾ, ਗਰੀਬ ਨਿਵਾਜ ਅਰ ਦੀਨ ਰਖਜਾ ਦੇ ਗੁਣ ਦੀ ਦਾਤ ਹੈ, ਅਰ ਸੇਵਕ ਦੇ ਮਨ ਵਿਚ ਸੇਵਾ, ਨਿਰਮਾਣਤਾ, ਸੁਭੇਛਾ ਅਰ ਨਿੰਮਰਤਾ ਬੀ ਆਪ ਦੀ ਬਖਸ਼ੀਸ਼ ਹੈ। ਤਾਂ ਤੇ ਆਪ ਹੀ ਪੂਜਜ ਅਰ ਆਪ ਹੀ ਪੂਜਕ ਹੋ। ਜਾਨਣਾ ਅਰ ਦੇਖਣਾ ਘਟ ਘਟ ਦੀ ਖਬਰ ਰਖਣੀ, ਉਸ ਦੀ ਪੀੜਾ ਨੂੰ ਪਛਾਣਕੇ ਨਿਵਾਰਨਾ ਅਰ ਤ੍ਰਿਲੋਕੀ ਨੂੰ ਧਿਆਨ ਹੇਠ ਰਖਣਾ ਸਭ ਦੀ ਸਾਰ ਰਖਣੀ ਇਹ ਆਪ ਪਰ ਹੀ ਬੱਸ ਹੈ। ਕੋਈ ਜੀਵ ਅਰ ਕੋਈ ਖਿਨ ਐਸਾ ਨਹੀਂ ਜੋ ਆਪਦੀ ਨਿਗਾਹਬਾਨੀ ਤੋਂ ਅਭਾਗਾ ਰਹਿ ਜਾਵੇ। ਸਤਵੰਤਾ ਸਤਜ ਸਰੂਪ ਸਤ ਬਜੋਹਾਰੀ, ਤੇਰੇ ਸਾਰੇ ਕਾਰਜ ਨਿਰਛਲ ਸਾਧਾਰਨ ਅਰ ਸਤਜ ਹਨ, ਜਤੀਆਂ ਅਰ ਸਤੀਆਂ ਵਿਚ ਤੇਰੀ ਸੱਤਾ ਕੰਮ ਕਰ ਰਹੀ ਹੈ। ਇਹ ਤਾਂ ਹੇ ਪਿਤਾ! ਜੋ ਬ੍ਰਹਮ (ਸੰਸਾਰ) ਦਾ ਤੂੰ ਪਸਾਰਾ ਪਸਾਰ ਰਖਿਆ ਹੈ, ਇਸ ਵਿਚ ਖੇਲ ਕਰਨੇ ਵਾਲਾ ਤੂੰ ਆਪ ਹੀ ਹੈਂ। ਹਰੇਕ ਕਾਰਜ ਤੇਰੀ ਸ਼ਕਤੀ ਨਾਲ, ਤੇਰੀ ਪ੍ਰੇਰਣਾ ਨਾਲ ਹੁੰਦਾ ਹੈ। ਇਹ (ਚੌਰਾਸੀ ਲੱਖ) ਜੂਨੀਆਂ ਦਾ ਗੇੜ ਬਣਾਕੇ ਤੂੰ ਇਕ ਤਮਾਸ਼ਾ ਕਰ ਰਿਹਾ ਹੈਂ, ਜਿਸ ਦੇ ਦੇਖਣਹਾਰਾ ਭੀ ਤੂੰ ਆਪ ਹੀ ਹੈਂ। ਜਿਸ ਪਰ ਤੇਰੀ ਕ੍ਰਿਪਾ ਹੋਵੇ ਉਸਨੂੰ ਗੁਰੂ ਦਾ ਮਿਲਾਪ ਹੁੰਦਾ ਹੈ, ਅਰ ਤਿਸਦੇ ਉਪਦੇਸ਼ ਨਾਲ ਉਸਨੂੰ ਜਨਮ ਮਰਨ ਦੇ ਗੇੜ ਵਿਚੋਂ ਕਢ ਲੈਂਦਾ ਹੈਂ। ਉਹ ਉਸ ਤਮਾਸ਼ਾ ਘਰ ਵਿਚੋਂ ਨਰਦ ਦੀ ਤਰਹ ਪੁਗਕੇ ਆਪਣੇ ਕੇਂਦ੍ਰ ਵਿਚ ਪਹੁੰਚ ਜਾਂਦਾ ਹੈ। ਉਸ ਨੂੰ ਫਿਰ ਸਟੇਜ ਤੇ ਆਉਣ ਦੀ ਲੋੜ ਨਹੀਂ ਰਹਿੰਦੀ। ਉਸ ਦਾ ਖੇਲ ਸਮਾਪਤ ਹੋਕੇ ਆਪ ਦੇ ਸਰੂਪ ਵਿਚ ਲੀਨ ਹੋ ਜਾਂਦਾ ਹੈ। ਸੋ ਹੇ ਸੁਆਮੀ! ਜਿਸ ਤਰ੍ਹਾਂ ਆਪ ਚਲਾਉਂਦੇ ਹੋ ਤਿਉਂ ਇਹ ਜਗਤ ਦੀ ਕਾਰ ਚਲਦੀ ਹੈ, ਤੁਛ ਜੰਤੂਆਂ ਦੇ ਅਧੀਨ ਕੁਝ ਨਹੀਂ। ਆਪ ਹੀ ਕਰਨ ਕਾਰਨ ਹੋ।

**ਅੰਤ੍ਰੀਵਾਰਥ**—ਅਕਾਲ ਪੁਰਖ ਦੀ ਵੈਰਾਟ ਰਚਨਾ ਮਹਾਨ ਸ਼ਕਤੀ ਤੇ ਸਰਬ ਵਜਾਪਕਤਾ ਦੱਸਕੇ ਅੰਤ ਵਿਚ ਬਿਨੈ ਹੈ ਕਿ ਆਪ ਦੀ ਕ੍ਰਿਪਾ ਹੋਵੇ ਤਾਂ ਸਤਿਸੰਗ ਦੀ ਪ੍ਰਾਪਤੀ ਹੁੰਦੀ ਹੈ, ਅਰ ਆਪ ਦੇ ਹੀ ਅਨੁਗ੍ਰਹ ਨਾਲ ਆਵਾਗਵਨ ਦੇ ਗੇੜ ਵਿਚੋਂ ਮੁਕਤ ਹੋਈਦਾ ਹੈ, ਕਿਉਂਕਿ "**ਜਿਉ ਆਪਿ ਚਲਾਵਹਿ ਤਿਉ ਚਲਦੇ**"{ਮਾਰੂ: ਵਾਰ: ਮ: ੫-੪} ਹਨ। ਤਾਂਤੇ ਆਪ ਕ੍ਰਿਪਾ ਕਰੋ ਸਾਨੂੰ ਅਪਣਾ ਕ੍ਰਿਪਾ ਪਾਤ੍ਰ ਬਣਾਕੇ ਸਤਿਸੰਗ ਦਾਨ ਕਰੋ। ਅਸੀਂ ਅਪਾਹਜ ਜੰਤੂ ਹਾਂ, ਅਸਾਡੇ ਵੱਸ ਨਹੀਂ। ਆਪ ਅਪਣੀ ਮਹਾਨ ਸ਼ਕਤੀ ਵਿਚੋਂ ਸੱਤਾ ਪ੍ਰਦਾਨ ਕਰੋ ਤਾਂ ਨਿਸਤਾਰਾ ਹੋਵੇ।

**ਉਪਦੇਸ਼**—ਆਪਣੀਆਂ ਕਰਨੀਆਂ ਪਰ ਕਦੀ ਭੁੱਲਣਾ ਨਹੀਂ ਚਾਹੀਦਾ। ਬਿਨਾਂ ਅਕਾਲ ਪੁਰਖ ਦੀ ਕ੍ਰਿਪਾ ਦੇ ਸਤਿਸੰਗ ਦਾ ਮਿਲਨਾ ਭੀ ਅਨ-ਹੋਣਾ ਸਮਝਕੇ, ਨਿੰਮ੍ਰਤਾ ਨਿਰਮਾਣਤਾ, ਤੇ ਬੇਨਤੀ ਕਰਕੇ ਦਾਤ ਦੀ ਯਾਚਨਾ ਕਰਨੀ ਚਾਹੀਏ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥ ਵੇਖੇ ਛਿਟਿੜਿ ਥੀਵਦੋ ਜਾਮਿ ਖਿਸੰਦੋ ਪੇਰੁ ॥ ੧ ॥** | ਹੇ ਪਗਡੰਡੀ ਪੁਰ ਚਲਣੇ ਵਾਲੇ ਹੇਠਾਂ ਬੜੀ ਢਾਹ ਲਗੀ ਹੋਈ ਹੈ, ਵੇਖੀਂ ਮਤਾਂ ਪੈਰ ਖਿਸਕ ਜਾਵੀ, ਤੇ ਛੁਟੜ ਹੋ ਜਾਵੇਂ॥੧॥ |

**ਪਦਾਰਥ**—ਕੁਰੀਏ=ਪਗਡੰਡੀ, ਰਸਤਾ। ਵੈਦਿਆ=ਤੁਰਦਿਆਂ। ਤਲ=ਹੇਠਾਂ। ਗਾੜਾ=ਬਹੁਤ ਡਾਢੀ। ਮਹਿਰੇਰ=ਧਰਤੀ ਦੀ ਕੇਰ, ਮਿੱਟੀ ਦੀ ਢਾਹ। ਥੀਵਦੋ=ਹੋ ਜਾਵੇਂ।

**ਭਾਵ**—ਅਭੋਲ ਰਾਹੀ ਨੂੰ ਉਪਦੇਸ਼ ਹੈ, ਕਿ ਪੈਰਾਂ ਵਲ ਤਕ, ਜਿਸ ਰਸਤੇ ਤੁਰ ਰਿਹਾ ਹੈਂ, ਉਸ ਦੇ ਹੇਠ ਵੇਖ ਢਾਹ ਲਗੀ ਹੈ, ਸੰਭਲਕੇ ਪੈਰ ਧਰ, ਜੇ ਕਿਤੇ ਪੈਰ ਖਿਸਕਿਆ ਤਦ ਕਿਨਾਰੇ ਤੋਂ ਛੁਟਕੇ ਨਦੀ ਤ੍ਰੰਗਾਂ ਵਿਚ ਰੁੜੇਂਗਾ।

**ਅੰਤ੍ਰੀਵਾਰਥ**—ਵੈਰਾਗ ਰੂਪੀ ਪਰਮਾਰਥ ਦੀ ਪਗਡੰਡੀ ਹੈ, ਸਰੀਰ ਧਰਤੀ ਹੈ, ਵਿਸ਼ੇ ਰੂਪੀ ਢਾਹ ਲਗੀ ਹੈ, ਮਨ ਬੁਧੀ ਰੂਪੀ ਪੈਰ ਹਨ, ਸਾਧਨਾਂ ਰੂਪੀ ਹੁਸ਼ਿਆਰੀ ਹੈ, ਸੋ ਜੇ ਤਾਂ ਸੰਭਲਕੇ ਲੰਘ ਗਿਆ ਤਾਂ ਵਾਹ ਵਾਹ ਤੇ ਜੇ ਵਿਸ਼ੇ ਰੂਪੀ ਢਾਹ ਨੇ ਪੈਰ ਖਿੱਚ ਲਿਆ ਤਦ ਜਨਮ ਮਰਨ ਰੂਪੀ ਨਦੀ ਵਿਚ ਰੁੜ੍ਹਦਾ ਰਹੇਗਾ।

**ਉਪਦੇਸ਼**—ਪਰਮਾਰਥ ਦੇ ਜਗਜਾਸੂਆਂ ਨੂੰ ਹਰ ਵੇਲੇ ਸਾਵਧਾਨ ਰਹਿਣਾ ਚਾਹੀਏ, ਜੈਸੇ ਪਹਿਰੇ ਦਾ ਸਿਪਾਹੀ ਹੁੰਦਾ ਹੈ, ਜਦ ਗ਼ਾਫ਼ਲ ਹੋਇਆ ਤਦ ਹੀ ਨੁਕਸਾਨ। ਪਰਮ ਹੁਸ਼ਜਾਰੀ, ਇਹ ਜਗਜਾਸੂ ਦਾ ਮੁੱਖ ਧਰਮ ਹੈ। ਕਿਉਂਕਿ ਮਨ ਖਿਨ ਖਿਨ ਵਿਚ ਬਦਲਦਾ ਹੈ, ਜੋ ਖਿਨ ਖਿਨ ਇਸ ਪੁਰ ਸਾਵਧਾਨ ਹੈ ਸੋ ਕਾਮਲ ਰਹਿੰਦਾ ਹੈ, ਜੋ ਜਿਸ ਖਿਨ ਵਿਖੇ ਗ਼ਾਫ਼ਲ ਹੋ ਜਾਵੇ ਉਸੇ ਖਿਨ ਵਿਚ ਭੁੱਲ ਵਿਚ ਪੈਂਦਾ ਹੈ, ਅਰ ਤਿਲਕਣੇ ਦੇ ਨੇੜੇ ਹੋ ਜਾਂਦਾ ਹੈ। ਤਾਂਤੇ ਸੰਭਲ ਸੰਭਲਕੇ ਪੈਰ ਰਖਣੇ ਚਾਹੀਏ।

| ਮੂਲ | ਅਰਥ |
|---|---|
| **ਮਃ ੫ ॥ ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥ ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥ ੨ ॥** | ਕੱਚ ਵਤ (ਬਿਨਸ) ਜਾਣੇ ਵਾਲੇ (ਪਦਾਰਥ) ਸੱਚ ਜਾਣਕੇ (ਹੇ ਜੀਵ!) ਤੂੰ ਅਗੇ ਅਗੇ ਜਾਂਦਾ ਹੈਂ। (ਕਹਿੰਦੇ ਹਨ ਗੁਰੂ) ਨਾਨਕ, (ਇਹ ਪਦਾਰਥ, ਤਾਂ ਐਉਂ ਹਨ ਜਿਵੂੰ) ਅੱਗ ਦੇ ਵਿਚ ਮੱਖਣ, ਅਥਵਾ ਚੁਪੱਤੀ ਦੇ ਨਾਸ਼ ਹੋਣ ਵਾਂਙੂ ਨਾਸ਼ ਹੋ ਜਾਂਦੇ ਹਨ॥੨॥ |

**ਪਦਾਰਥ**—ਕਚੁ ਵੈਦਿਓ=ਕੱਚ ਵਾਂਙੂ ਚਲੇ ਜਾਣ ਵਾਲੇ (ਪਦਾਰਥ), ਨਾਸ਼ਵੰਤ ਪਦਾਰਥ।

ਆਘੂ ਆਘੇ=ਅਗੇ ਅਗੇ। ਸਲਵੇ=ਜਾਂਦਾ ਹੈ, ਸੰਚਦਾ ਹੈ। ਆਤਸੜੀ=ਅੱਗ।
ਨੈਣੂ=ਮੱਖਣ। ਬਿਆ=ਦੂਸਰਾ, ਅਥਵਾ। ਢਲਿ=ਨਾਸ ਹੋਣਾ। ਪਬਣਿ=ਚੁਪੱਤੀ।
ਜੁੰਮਿਓ=ਨਾਸ਼ ਹੋ ਜਾਣਾ।

**ਭਾਵ, ਅੰਤ੍ਰੀਵਾਰਥ**—ਪਰਮੇਸ਼ੁਰ ਨੂੰ ਭੁੱਲਕੇ ਪਦਾਰਥਾਂ ਨੂੰ ਸਥਿਰ ਜਾਣਕੇ ਸਦਾ ਹੋਰ ਹੀ ਹੋਰ ਮੰਗਣ ਵਾਲੇ ਨੂੰ ਕਹਿੰਦੇ ਹਨ ਕਿ ਏਹ ਪਦਾਰਥ ਖਿਨ ਭੰਗਰ ਹਨ, ਰਹਿਣ ਵਾਲੇ ਨਹੀਂ ਹਨ। ਜਿਸ ਤਰ੍ਹਾਂ ਅੱਗ ਵਿਚ ਮੱਖਣ ਥੋੜਾ ਕਾਲ ਰਹਿੰਦਾ ਹੈ, ਝਟ ਪੰਘਰਕੇ ਬਲ ਜਾਂਦਾ ਹੈ, ਯਾ ਜਲ ਵਿਚ ਚੁਪੱਤੀ ਹੁੰਦੀ ਹੈ, ਜੋ ਥੋੜੇ ਚਿਰ ਵਿਚ ਹੀ ਸੜ ਜਾਂਦੀ ਹੈ, ਐਸੇ ਹੀ ਏਹ ਪਦਾਰਥ ਹਨ। ਇਨ੍ਹਾਂ ਦਾ ਸੰਚਨ ਸਦਾ ਸਥਿਰ ਸੰਚਨ ਨਹੀਂ ਹੈ। ਏਹ ਐਸੇ ਫੁੱਲ ਹਨ ਜੋ ਕੱਠੇ ਕਰਦਿਆਂ ਕਰਦਿਆਂ ਕੁਮਲਾਈ ਜਾਂਦੇ ਹਨ।

ਉਪਦੇਸ਼ ਇਹ ਹੈ, ਕਿ ਪਦਾਰਥਾਂ ਨੂੰ ਸਥਿਰ ਜਾਣਕੇ ਨਾ ਸੰਚੋ, ਸਮਝ ਲਵੋ ਕਿ ਇਹ ਅੱਗ ਵਿਚ ਮੱਖਣ ਵਤ ਹਨ, ਸੋ ਇਹ ਅਗਯਾਨ ਦੂਰ ਕਰੋ ਕਿ ਜੀਵਨ ਦਾ ਪ੍ਰਯੋਜਨ ਹੀ ਪਦਾਰਥ ਸੰਚਨ ਹੈ। ਪਰ ਇਸ ਸ਼ਲੋਕ ਵਿਚ ਪਦਾਰਥਾਂ ਦਾ ਉਹ ਤਯਾਗ ਬੀ ਨਹੀਂ ਹੈ ਕਿ ਜੋ ਲੋਕੀ ਦਿਖਾਵੇ ਮਾਤ੍ਰ ਕਰ ਦਿੰਦੇ ਹਨ, ਇਹ ਚਿਤ ਦਾ ਤਯਾਗ ਹੈ, ਅਰ ਸੰਚਨ ਕਰਨ ਵਿਚ ਇਹ ਦ੍ਰਿਸ਼ਟੀ ਰਖਣ ਲਈ ਹੈ ਕਿ ਏਹ ਨਾਸ਼ਵੰਤ ਹਨ, ਸਰੀਰ ਯਾਤ੍ਰਾ ਦੇ ਨਿਰਬਾਹ ਮਾਤ੍ਰ ਵਾਸਤੇ ਹਨ ਸਭ ਕੁਝ ਏਹ ਨਹੀਂ ਹਨ। ਤਾਂਤੇ ਜੀਵ ਨੂੰ ਓਹ ਕਾਰਜ ਸਮਝਣਾ ਯੋਗ ਹੈ; ਕਿ ਜਿਸ ਵਾਸਤੇ ਮਨੁਖਾ ਦੇਹ ਪ੍ਰਾਪਤ ਹੋਈ ਹੈ।

| ਮੂਲ | ਅਰਥ |
|---|---|
| **ਮਃ ੫ ॥ ਭੋਰੇ ਭੋਰੇ ਰੂਹੜੇ ਸੇਵੇਦੋ ਆਲਕੁ॥ ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥ ੩ ॥** | (ਹੇ) ਭੋਲੇ, (ਹੇ) ਭੁੱਲੇ ਹੋਏ, ਸੁੰਦਰ (ਪਰਮਾਤਮਾ ਦੇ) ਸੇਵਨ ਵਿਚ (ਕਿਉਂ) ਆਲਸ ਕਰਦਾ ਹੈਂ? ਚਿਰਕਾਲ ਦੀ ਮੁਦਤ ਪਾਕੇ (ਇਹ ਮਨੁੱਖਾ ਜਨਮ ਮਿਲਿਆ ਹੈ) ਫੇਰ (ਖ਼ਬਰੇ) ਕਦ ਵਾਰੀ ਆਵੇਗੀ॥੩॥ |

**ਪਦਾਰਥ**—ਭੋਰੇ=ਭੋਲੇ, ਭੁੱਲੇ ਹੋਏ, ਸਵੇਰੇ। ਰੂਹੜੇ-ਸੁੰਦਰ।
ਆਲਕ=ਆਲਸ। ਚਿਰਾਣੀਆ=ਚਿਰ ਕਾਲ ਦੀ। ਕਡੂ=ਕਦੋਂ।
ਰੁਤ=ਸਮਾਂ, ਵਾਰੀ, ਭਾਵ ਮਨੁਖਾ ਜਨਮ।

**ਭਾਵ**—ਗ਼ਾਫ਼ਲ ਜੀਵ ਪ੍ਰਤੀ ਉਪਦੇਸ਼ ਹੈ ਕਿ ਹੇ ਭੁੱਲੇ ਹੋਏ ਤੇ ਹੇ ਅਨਜਾਣ ਤੂੰ ਪਰਮੇਸ਼ੁਰ ਦੇ ਸਿਮਰਨ ਤੋਂ ਆਲਸ ਕਰ ਰਹਿਆ ਹੈਂ, ਕੀ ਤੈਨੂੰ ਪਤਾ ਨਹੀਂ ਕਿ ਮਨੁੱਖਾ ਜਨਮ ਬੜਾ ਕਠਨ ਪ੍ਰਾਪਤ ਹੁੰਦਾ ਹੈ। **'ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥'**{ਆਸਾ: ਰਵਿ-੧} ਖਬਰੇ ਕਿਤਨੀਆਂ ਮੁੱਦਤਾਂ ਦੇ ਬਾਦ ਇਹ ਜਨਮ ਪ੍ਰਾਪਤ ਹੋਇਆ ਹੈ, ਗੁਰ ਵਾਕ ਹੈ **'ਚਿਰੰਕਾਲ ਇਹ ਦੇਹ ਸੰਜਰੀਆ'** {ਗਉ: ਮ: ੫-੩} ਜੇ ਇਸਨੂੰ ਵਿਅਰਥ ਗੁਆ ਦਿਤਾ ਤਦ ਖਬਰੇ ਕਦ ਰੁਤ ਆਵੇਗੀ।

**ਅੰਤ੍ਰੀਵਾਰਥ**—ਆਪਣੇ ਰੂਹ ਅਰਥਾਤ ਆਤਮਾ ਨੂੰ ਸੰਬੋਧਨ ਕਰਕੇ ਮਹਾਤਮਾ ਜਨ ਆਪ ਕਹਿੰਦੇ ਹਨ, ਹੇ ਭੋਰੇ (ਗਹਲੇ) ਭੋਰੇ (ਭੁੱਲੇ ਹੋਏ) ਮਨ, ਤੂੰ ਆਲਸ ਕਰਦਾ ਹੈਂ ਪਰਮੇਸ਼ੁਰ ਦੇ ਸੇਵਨ ਵਿਚ। ਆਤਮਾ ਨੂੰ ਸੰਬੋਧਨ ਕਰਕੇ ਫੇਰ ਪ੍ਰੇਮੀਆਂ ਵਾਲੀ ਹਸਰਤ ਦੀ ਅਵਸਥਾ ਵਿਚ ਹੋਕੇ ਉਸ ਭੋਰਾ ਜਿੰਨੇ ਆਲਸ ਨੂੰ ਮੁੱਦਤਾਂ ਤੁੱਲ ਜਾਣਕੇ ਕਹਿੰਦੇ ਹਨ: ਉਹ ਇਕ ਰਸ ਸਿਮਰਣ ਦਾ ਸਮਾਂ ਕਿਧਰ ਗਿਆ; ਹਾਂ, ਹੁਣ ਫੇਰ ਓਹ ਕਦ ਰੁਤ ਆਵੇਗੀ। ਇਹ ਸ਼ਲੋਕ ਪ੍ਰੇਮੀਆਂ ਦੀ ਸੁਖਾਕਾਰ ਬ੍ਰਿਤੀ ਵਿਚ

ਰੰਚਕ ਮਾਤ੍ਰ ਹਿਲਜੁਲ ਹੋਏ ਪਰ ਦੁਹਾਈ ਹੈ; ਜੋ ਸੱਜਣ ਦੇ ਮੇਲ ਵਿਚ ਹਾਰ ਦੀ ਵਿੱਥ ਬੀ ਨਹੀਂ ਸਹਾਰ ਸਕਦੇ। ਪ੍ਰੇਮੀ ਇਕ ਰਸ ਉਸਦੇ ਆਨੰਦ ਵਿਚ ਮਗਨ ਰਹਿੰਦੇ ਹਨ, ਜੇ ਉਥਾਨ ਹੋਣ ਲਗਣ ਤਦ ਪ੍ਰੇਮ ਮਈ ਬੇਨਤੀਆਂ, ਸਮਝੌਤੀਆਂ, ਸ਼ੁਕਰਾਨੇ ਤੇ ਤਰਲਿਆਂ ਨਾਲ ਉਥੇ ਹੀ ਜੁੜੇ ਰਹਿੰਦੇ ਹਨ। ਜਿਕੁਰ ਮਾਂ ਦੀ ਗੋਦ ਵਿਚ ਬਾਲ ਆਨੰਦ ਬੈਠਾ ਹੈ, ਜਦ ਗੋਦ ਛੁੱਟਣ ਲਗੇ ਰੋ ਧੋ ਹਥ ਪੈਰ ਮਾਰਕੇ ਮਾਂ ਦਾ ਸੰਗ ਨਹੀਂ ਛਡਦਾ, ਫੜੀ ਹੀ ਰਖਦਾ ਹੈ।

**ਉਪਦੇਸ਼**—ਅਕਾਲ ਪੁਰਖ ਪਰਮੇਸ਼ਰ ਦੇ ਸਿਮਰਨ ਵਿਚ ਢਿੱਲ ਨਾ ਕਰੋ, ਹਰ ਪਲ ਨੂੰ ਅਮੋਲਕ ਅਰ ਦੁਰਲਭ ਜਾਣਕੇ ਉਸ ਸੱਚੇ ਸਾਂਈਂ ਦੇ ਚਰਨਾਂ ਤੋਂ ਨਾ ਵਿਛੜੋ।

| ਮੂਲ | ਅਰਥ |
|---|---|
| **ਪਉੜੀ ॥ ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥ ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥ ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥ ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥ ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥ ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ ॥ ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥ ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥ ੫ ॥** | (ਹੇ ਵਾਹਿਗੁਰੂ) ਤੇਰਾ ਰੂਪ (ਤੇ) ਰੇਖ (ਤੇ) ਜਾਤਿ ਨਹੀਂ ਹੈ, ਤੂੰ ਵਰਨ ਆਸ਼੍ਰਮ ਤੋਂ ਬਾਹਰ ਹੈਂ। ਏਹ ਮਨੁਖ ਤੈਨੂੰ ਦੂਰ ਜਾਣਦੇ ਹਨ, ਪਰ ਤੂੰ ਪ੍ਰਤੱਖ ਵਰਤ ਰਿਹਾ ਹੈਂ। ਤੂੰ ਸਾਰੇ ਘਟਾਂ ਵਿਚ ਆਪ ਹੀ ਭੋਗ ਰਿਹਾ ਹੈਂ। ਪਰ ਤੈਨੂੰ ਲੇਪ ਨਹੀਂ ਲਗਦਾ। ਤੂੰ ਬੇਅੰਤ ਆਨੰਦ ਰੂਪ ਪੁਰਖ ਜਯੋਤਿ ਹੋਕੇ ਸਾਰੇ ਸਮਾਈ ਰਿਹਾ ਹੈ। ਹੇ ਅਕਾਲ ਪੁਰਖ! ਹੇ ਰਚਣਹਾਰ! ਤੂੰ ਸਾਰੇ ਪ੍ਰਕਾਸ਼ ਸਰੂਪਾਂ ਵਿਚੋਂ (ਵਡਾ) ਪ੍ਰਕਾਸ਼ ਸਰੂਪ ਹੈਂ। ਜੀਭ ਆਪ ਦੀ ਕੀਹ ਆਰਾਧਨਾ ਕਰੇ ਤੂੰ ਨਾਸ਼ ਰਹਿਤ ਅਰ ਪਰੇ ਤੋਂ ਪਰੇ ਹੈਂ। ਜਿਸ ਨੂੰ ਤੂੰ ਆਪ ਸਤਿਗੁਰ ਮਿਲਾਵੇਂ ਤਿਸ ਦੇ ਸਭ ਕੁਲ (ਬੀ) ਤਰ ਜਾਂਦੇ ਹਨ। ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ, (ਮੈਂ ਨਾਨਕ ਬੀ) ਤੇਰੇ ਦਰ ਦਾ (ਇਕ) ਦਾਸ ਹਾਂ॥੫॥ |

**ਪਦਾਰਥ**—ਵਰਨ=ਵਰਨਾਸ਼੍ਰਮ, ਜਾਤ ਭੇਦ। ਘਟ=ਸਰੀਰ। ਲਾਹਰਾ=ਲਗਦਾ। ਬਿਧਾਤੇ=ਹੇ ਕਰਨਹਾਰ, ਹੇ ਰਚਨਹਾਰ। ਨਰਹਰਾ=ਹੇ ਅਕਾਲ ਪੁਰਖ। ਦੇਵ=ਪ੍ਰਕਾਸ਼ ਰੂਪ। ਅਪਰ ਪਰਾ=ਪਰੇ ਤੋਂ ਪਰੇ। ਜੋ ਸਾਡੇ ਲਈ ਅਪਾਰ ਹਨ ਉਨ੍ਹਾਂ ਨੂੰ ਬੀ ਅਪਾਰ ਹੈ।

**ਭਾਵਾਰਥ**—ਪਿਛੇ ਸੰਸਾਰ ਦੀ ਅਨਸਥਿਰਤਾ ਅਰ ਚਿਰਕਾਲ ਦੇ ਵਿਛੋੜੇ ਦਾ ਦੁਖ ਕਹਿੰਦੇ ਇਸ ਪਉੜੀ ਵਿਚ ਸਨਮੁਖ ਬੇਨਤੀ ਕਰਦੇ ਹਨ, ਕਿ ਹੇ ਅਕਾਲ ਪੁਰਖ ਅਸੀਂ ਜੀਵ ਕਿਸੇ ਯੋਗ ਨਹੀਂ ਹਾਂ, ਤੁਸੀਂ ਪਰਮ ਕ੍ਰਿਪਾ ਕਰਕੇ ਸਤਿਗੁਰ ਦਾ ਮਿਲਾਪ ਰੂਪੀ ਕ੍ਰਿਪਾ ਕਟਾਖਜ ਕਰਦੇ ਹੋ ਤਦ ਅਸੀਂ ਜੀਵ ਤਰ ਜਾਂਦੇ ਹਾਂ, ਤੁਸੀਂ ਨਿਰੰਕਾਰ ਹੋ, ਪ੍ਰਗਟ ਹੋ, ਵਜਾਪਕ ਹੋ, ਅਲੇਪ ਹੋ, ਆਨੰਦ ਸਰੂਪ, ਬੇਅੰਤ, ਜੋਤਿ ਸਰੂਪ ਹੋ, ਪ੍ਰਕਾਸ਼ਮਾਨ ਦਾ ਪ੍ਰਕਾਸ਼ ਤੇ ਰਚਣਹਾਰ ਹੋ, ਮੈਂ ਦਾਸ ਆਪ ਦੇ ਦੁਆਰੇ ਇਕ ਆਸਵੰਦ ਹਾਂ। ਧੁਨੀ ਇਹ ਕਿ ਮੇਰਾ ਪਾਰ ਉਤਾਰਾ ਕਰੋ।

**ਅੰਤ੍ਰੀਵਾਰਥ**—ਵੈਰਾਗ, ਉਦਾਸੀਨਤਾ, ਆਦਿ ਉਪ੍ਰਾਮਤਾ ਦੇ ਭਾਵ ਜਦ ਹਿਰਦੇ ਵਿਚ ਘਟਦੇ ਹਨ, ਤਦ ਚਿਤ ਵਿਚ ਇਕ ਨਿਰਾਸਤਾ ਛਾ ਜਾਂਦੀ ਹੈ, ਉਹ ਨਿਰਾਸਤਾ ਵਾਹਿਗੁਰੂ ਵਲੋਂ

ਨਹੀਂ ਹੋਣੀ ਚਾਹੀਦੀ, ਪਰ ਸੰਸਾਰ ਦੇ ਆਸਰਿਆਂ ਵਲੋਂ। ਵਾਹਿਗੁਰੂ ਵਲ ਤਾਂ ਚਿਤ ਨੂੰ ਪ੍ਰੇਮ ਨਾਲ ਭਰਕੇ ਤੇ ਬਿਹਬਲ ਹੋਕੇ ਉਛਾਲਾ ਖਾਣਾ ਚਾਹੀਦਾ ਹੈ, ਅਰ ਉਸ ਵੇਲੇ ਕਿਸੇ ਪ੍ਰਕਾਰ ਦੀ ਬੇਨਤੀ ਵਿਚ ਮਗਨ ਹੋ ਜਾਣਾ ਚਾਹੀਦਾ ਹੈ। ਬੇਨਤੀ ਨਾਲ ਉਹ ਜੋ ਸੰਸਾਰਕ ਆਸਰਿਆਂ ਤੋਂ ਨਿਰਾਸਤਾ ਹੋਕੇ ਊਣਤਾ ਪੈਦਾ ਹੋਈ ਸੀ, ਉਹ ਵਾਹਿਗੁਰੂ ਦੇ ਪ੍ਰਤੱਖ ਸਚੇ ਇਕ ਰਸ ਰਹਿਣ ਵਾਲੇ ਆਸਰੇ ਨਾਲ ਭਰਕੇ ਸੁਰਤ ਸੁਖਾਕਾਰ ਹੋ ਜਾਂਦੀ ਹੈ।

**ਉਪਦੇਸ਼**—ਉਪਰਲਾ ਅੰਤ੍ਰੀਵ ਭਾਵ ਸਮਝਕੇ ਡੋਲਣਾ ਯਾ ਨਿਰਾਸ ਹੋਣਾ, ਢਹਿੰਦੀਆਂ ਕਲਾਂ ਵਿਚ ਗਰਕਣਾ ਯੋਗ ਨਹੀਂ ਹੈ, ਪਰ ਵਾਹਿਗੁਰੂ ਦੇ ਚਰਨੀ ਢਹਿਕੇ ਬੇਨਤੀ ਕਰਨੀ ਚਾਹੀਏ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੱਚੇ ਗੁਰੂ ਦੀ ਸ਼ਰਨ ਪੈਕੇ ਆਪਣਾ ਤੇ ਹੋਰ ਕੁਲਾਂ ਦਾ ਉਧਾਰ ਕਰਨਾ ਚਾਹੀਦਾ ਹੈ।

ਅਗੇ ਗੁਰੂ ਦੀ ਵਿਸ਼ੇਸ਼ਤਾ, ਜਿਸ ਦਾ ਉਪਰ ਕਥਨ ਸੀ, ਦੱਸਦੇ ਹਨ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ ॥ ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥ ੧ ॥** | ਕੱਖਾਂ ਦਾ ਛਪਰ ਛਾਯਾ ਹੋਇਆ ਹੈ ਗ਼ਾਫ਼ਲ ਅੱਗ ਕਰਕੇ ਸੜ ਗਿਆ। ਜਿਨ੍ਹਾਂ ਦੇ ਮਥੇ ਭਾਗ ਹੈ ਉਨ੍ਹਾਂ ਨੂੰ ਗੁਰੂ ਦਾ ਆਸਰਾ ਹੈ॥੧॥ |

**ਪਦਾਰਥ**—ਗਹਡੜੜਾ=ਛਪਰ। ਭਾਹ=ਅੱਗ। ਉਸਤਾਦ=ਗੁਰੂ। ਪਨਾਹ=ਆਸਰਾ, ਸ਼ਰਨ।

**ਭਾਵਾਰਥ**—ਇਹ ਸਰੀਰ ਛਪਰ ਵਤ ਹੈ। ਜੋ ਚਮੜਾ, ਨਾੜੀ, ਰਕਤ ਆਦਿ ਕੱਖਾਂ ਕਰਕੇ ਜਾਂ ਤਤਾਂ ਰੂਪੀ ਕੱਖਾਂ ਕਰਕੇ ਬਣਿਆ ਹੈ, ਇਹ ਅੰਤ ਸੜ ਜਾਣਾ ਹੈ। ਜੋ ਗ਼ਾਫ਼ਲ ਹੈ, ਪ੍ਰਮਾਦੀ ਹੈ, ਉਸ ਦਾ ਬਚਾਉ ਕੋਈ ਨਹੀਂ, ਉਸਨੂੰ ਕਾਲ ਅਗਨੀ ਸਾੜੇਗੀ, ਪਰ ਜਿਨ੍ਹਾਂ ਭਾਗਾਂ ਵਾਲਿਆਂ ਨੂੰ ਗੁਰੂ ਦਾ ਆਸਰਾ ਹੈ, ਉਨ੍ਹਾਂ ਲਈ ਬਚਾਉ ਦੀ ਸੂਰਤ ਹੈ; ਕਿਉਂਕਿ ਓਹ ਗ਼ਾਫ਼ਲ ਨਹੀਂ, ਕਾਲ ਦੀ ਚਾਲ ਤੋਂ ਵਾਕਫ਼ ਹਨ, ਇਸ ਕਰਕੇ ਗੁਰੂ ਦਾ ਆਸਰਾ ਰੂਪ ਉਨ੍ਹਾਂ ਨੇ ਪ੍ਰਾਪਤ ਕਰ ਲਿਆ ਹੈ, ਸੋ ਉਸ ਦੇ ਆਸਰੇ ਬਚ ਰਹਿਣਗੇ। ਉਹ ਕਾਲ ਅਗਨੀ ਵਿਚ ਦਘਧ ਨਹੀਂ ਹੋਣਗੇ।

**ਅੰਤ੍ਰੀਵਾਰਥ**—ਇਸ ਸਰੀਰ ਵਿਚ (ਜੋ ਤੱਤਾਂ ਦਾ ਕਾਰਜ ਹੈ) ਜਗਜਾਸੂ ਦੀ ਬ੍ਰਿਤੀ ਅਚੇਤ ਹੋ ਰਹੀ ਹੈ ਅਰ ਤ੍ਰਿਸ਼ਨਾ ਆਦੀ ਅਗਨੀਆਂ ਕਰਕੇ ਸਦੀਵ ਬਲਦੀ ਰਹਿੰਦੀ ਹੈ, ਤਾਤਪਰਜ ਇਹ ਹੈ ਕਿ ਸਦੀਵ ਦੁਖਾਕਾਰ ਰਹਿੰਦੀ ਹੈ, ਕਦੀ ਸੁਖਾਕਾਰ ਨਹੀਂ ਹੁੰਦੀ। ਸੁਖਾਕਾਰ ਕੇਵਲ ਉਨ੍ਹਾਂ ਦੀ ਹੁੰਦੀ ਹੈ, ਜਿਨ੍ਹਾਂ ਨੂੰ ਗੁਰੂ ਦਾ ਆਸਰਾ ਨਸੀਬ ਹੈ। ਕਿਉਂਕਿ ਗੁਰੂ ਉਪਦੇਸ਼ ਦਾ ਚਾਨਣਾ ਉਸ ਛਪਰ ਦੀ ਛਾਯਾ ਨੂੰ ਦੂਰ ਕਰਦਾ ਹੈ, ਭਾਵ 'ਮੈਂ ਇਹ ਸਰੀਰ ਹਾਂ' ਆਦਿ ਅਗਜਾਨ ਦਾ ਨਾਸ਼ ਕਰ ਦੇਂਦਾ ਹੈ, ਜਿਸ ਕਰਕੇ ਤ੍ਰਿਸ਼ਨਾ ਆਦੀ ਅਗਨੀ ਨੂੰ ਨਾਸ਼ ਕਰਕੇ ਬ੍ਰਿਤੀ ਸਦੀਵ ਸੁਖਾਕਾਰ ਰਹਿੰਦੀ ਹੈ।

**ਉਪਦੇਸ਼**—ਨਿਗੁਰੇ ਨਹੀਂ ਰਹਿਣਾ ਚਾਹੀਏ, ਜਿਨ੍ਹਾਂ ਜੀਵਾਂ ਨੇ ਸੁਤੰਤ੍ਰਤਾ ਫੜੀ ਹੈ, ਅਰ ਗੁਰ ਨਾਨਕ ਦੇਵ ਜੀ ਜੈਸੇ ਸੂਰੇ ਗੁਰੂ ਦੀ ਸ਼ਰਨ ਨਹੀਂ ਪ੍ਰਾਪਤ ਕੀਤੀ, ਉਨ੍ਹਾਂ ਦੇ ਉਪਦੇਸ਼ ਰੂਪੀ ਦੀਪਕ ਨੂੰ

ਨਹੀਂ ਪਾਇਆ, ਓਹ ਅੰਧੇਰੇ ਵਿਚ ਹਨ, ਅਰ ਅਗਨੀ ਹੇਠ ਬਲਨਗੇ ਕਿਉਂਕਿ ਆਸਰੇ-ਹੀਨ ਹਨ। ਸੋ ਇਸ ਗ਼ਫ਼ਲਤ ਨੂੰ ਦੂਰ ਕਰਕੇ ਜਾਗਦੀ ਜੋਤਿ ਸਦੈਵ ਅੰਗ ਸੰਗ ਪੂਰਨ ਗੁਰੂ ਗੁਰ ਨਾਨਕ ਦੇਵ ਨੂੰ ਆਸਰਾ ਪਰਨਾ ਬਣਾਓ। ਅਗਲੇ ਸ਼ਲੋਕ ਵਿਚ ਸੱਚੇ ਗੁਰੂ ਦਾ ਕਥਨ ਕਰਨਗੇ।

| ਮੂਲ | ਅਰਥ |
|---|---|
| **ਮਃ ੫ ॥ ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ॥ ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥ ੨ ॥** | (ਕਹਿੰਦੇ ਹਨ ਗੁਰੂ) ਨਾਨਕ, ਪੀਸਿਆ ਪਕਾਇਆ, ਸਾਜਿਆ ਤੇ ਸਾਹਮਣੇ ਆਣ ਧਰਿਆ, ਬਿਨਾ ਆਪਣੇ ਸਤਿਗੁਰ ਦੇ ਕ੍ਰਿਪਾ ਨੂੰ ਪਿਆ ਬੈਠਾ ਉਡੀਕ॥੨॥ |

**ਪਦਾਰਥ**—ਪੀਠਾ=ਪੀਸਿਆ। ਮੌਜੂਦ=ਵਿਦਮਾਨ, ਸਾਹਮਣੇ ਧਰਨਾ। ਦਰੂਦ=ਬੇਨਤੀ, ਕ੍ਰਿਪਾ।

**ਭਾਵ**—ਪੀਹ ਲਿਆ, ਪਕਾ ਲਿਆ ਤੇ ਸਾਹਮਣੇ ਬੀ ਲਿਆ ਰਖਿਆ, ਪਰ ਬਿਨਾਂ ਸਤਿਗੁਰੂ ਤੋਂ (ਕੇਵਲ) ਰਹਿਮਤ ਨੂੰ ਝਾਕਦਾ ਹੀ ਰਹੇਗਾ। ਖਾਣਾ ਤਦ ਹੀ ਮਿਲੇਗਾ ਜੇ ਗੁਰੂ ਦੀ ਰਹਿਮਤ ਹੋਵੇਗੀ ਤਾਂ।

**ਅੰਤ੍ਰੀਵਾਰਥ**—ਸਾਧਨਾ ਸੰਪਤੀ, ਬਿਨਾਂ ਗੁਰੂ ਦੀ ਮੇਹਰ ਦੇ ਕਿਸੇ ਕੰਮ ਨਹੀਂ। ਅਥਵਾ-੨. ਗੁਰੂ ਨਾਨਕ ਦੇਵ ਜੀ ਦੀ ਬਾਣੀ ਕਣਕ ਰੂਪ ਨੂੰ, ਗੁਰੂ ਅੰਗਦ ਜੀ ਨੇ ਪੀਠਾ, ਭਾਵ ਗੁਰਮੁਖੀ ਅੱਖਰ ਬਣਾਕੇ, ਉਨ੍ਹਾਂ ਦੀ ਤੇ ਆਪਣੀ ਬਾਣੀ ਲਿਖ ਲੀਤੀ। ਤੀਸਰੀ ਪਾਤਸ਼ਾਹੀ ਨੇ (ਪੱਕਾ) ਲੰਗਰ ਜਾਰੀ ਕੀਤਾ, ਬਾਣੀ ਦਾ ਬੀ ਤੇ ਅੰਨ ਦਾ ਬੀ। ਚੌਥੀ ਪਾਤਸ਼ਾਹੀ ਨੇ ਸਾਜਿਆ, ਸ੍ਰੀ ਦਰਬਾਰ ਸਾਹਿਬ ਬਣਾਇਆ। ਪੰਜਵੀਂ ਪਾਤਸ਼ਾਹੀ ਨੇ ਧਰਿਆ ਆਨ ਮਉਜੂਦ, ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਕੇ ਸ੍ਰੀ ਹਰਿਮੰਦਰ ਵਿਚ ਅਸਥਾਪਨ ਕੀਤੀ। ਹੁਣ ਗੁਰੂ ਜੀ ਕਹਿੰਦੇ ਹਨ ਜੋ ਗੁਰੂ-ਹੀਨ ਹੈ ਸੋ ਬੈਠੀ ਰਹਿਮਤ ਨੂੰ ਉਡੀਕੇ, ਨਸੀਬ ਨਹੀਂ ਹੋਣਾ। ਜੇ ਗੁਰੂ ਦੀ ਸ਼ਰਨ ਲਵੇ ਤਦ ਏਹ ਸਭ ਕੁਝ ਉਸਦੇ ਲਈ ਮੌਜੂਦ ਹੈ। ਅਥਵਾ-੩. ਸ੍ਰਵਣ, ਮਨਨ, ਨਿਧਜਾਸਨ ਕੀਤਾ, ਉਨ੍ਹਾਂ ਲਈ ਆਨ ਮੌਜੂਦ ਹੋਇਆ (ਰੱਬ) ਤੇ ਜਿਨ੍ਹਾਂ ਗੁਰੂ ਨਹੀਂ ਮਨਾਇਆ ਉਹ ਰਹਿਮਤ ਪਏ ਉਡੀਕਣ। ੪. ਸੰਪ੍ਰਦਾਈ ਦਰੂਦ ਦਾ ਅਰਥ ਟਿੱਕੀਆਂ ਬੀ ਕਰਦੇ ਹਨ।

ਤੁਕ ਦਾ ਅਰਥ ਕਰਨ ਲਗੇ ਉਪਰ ਲਿਖਿਆ ਨੰਬਰ ੨ ਦਾ ਅਰਥ ਲੈ ਕੇ **'ਬੈਠਾ ਝਾਕੁ ਦਰੂਦ'** ਦਾ ਇਹ ਕਰਦੇ ਹਨ ਕਿ ਗੁਰੂ ਜੀ ਦੀ ਕ੍ਰਿਪਾ ਨੂੰ ਛਡਕੇ ਲਾਲਚੀ ਲੋਕ ਇਹ ਉਡੀਕਦੇ ਹਨ ਕਿ ਸਾਨੂੰ ਕਿੰਨੀਆਂ ਰੋਟੀਆਂ (ਮੰਡੇ) ਆਉਂਦੇ ਹਨ।

**ਉਪਦੇਸ਼**—ਸਤਿਗੁਰੂ ਗੁਰ ਨਾਨਕ ਦੇਵ ਜੀ ਦੀ ਕ੍ਰਿਪਾ ਦੇ ਪਾਤ੍ਰ ਬਣੋ।

| ਮੂਲ | ਅਰਥ |
|---|---|
| **ਮਃ ੫ ॥ ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥ ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥ ੩ ॥** | ਹੇ ਨਾਨਕ! ਮਿੱਠੀਆਂ ਰੋਟੀਆਂ ਪੱਕੀਆਂ ਥਾਲ ਵਿਚ ਪਈਆਂ ਹਨ, ਪਰ ਜਿਨ੍ਹਾਂ ਨੇ ਗੁਰੂ ਮਨਾਇਆ ਹੈ ਉਹ ਹੀ ਰਜ ਰਜ ਕੇ ਖਾਂਦੇ ਹਨ॥੩॥ |

**ਪਦਾਰਥ**—(ਭੁਸਰੀਆ=ਮਿਠੀਆਂ ਰੋਟੀਆਂ।)

**ਭਾਵ**—ਅਕਾਲ ਪੁਰਖ ਤਾਂ ਹਾਜ਼ਰਾ ਹਜ਼ੂਰ ਹੈ ਪਰ ਪ੍ਰਾਪਤ ਕੇਵਲ ਉਸੇ ਨੂੰ ਹੁੰਦਾ ਹੈ ਜੋ ਗੁਰੂ ਨੂੰ ਪ੍ਰਸੰਨ ਕਰਦੇ ਹਨ।

**ਅੰਤ੍ਰੀਵਾਰਥ**—ਅਸਟਪਦੀਆਂ ਰੂਪ ਭੁਸਰੀਆਂ ਗੁਰੂ ਜੀ ਨੇ ਥਾਲ ਰੂਪੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਪਰੋਸੀਆਂ ਹਨ। ਚਉਪਦੇ ਵਿਚ ਪਰਾਉਂਠੇ ਹਨ। ੨. ਦਸ ਇੰਦ੍ਰੀਆਂ ਰੂਪ ਭੁਸਰੀਆਂ, ਦੇਹ ਥਾਲ ਵਿਖੇ ਤਿਆਰ ਹਨ। ਭਾਵ ਅਕਾਲ ਪੁਰਖ ਦੇ ਨਾਲ ਮਿਲੀਆਂ ਰਹਿੰਦੀਆਂ ਹਨ।

**ਉਪਦੇਸ਼**—ਆਪਣੇ ਸੱਚੇ ਸਤਿਗੁਰਾਂ ਨੂੰ ਪ੍ਰੇਮਾ ਭਗਤੀ ਨਾਲ ਪ੍ਰਸੰਨ ਕਰੋ।

**ਮੂਲ**

**ਪਉੜੀ ॥ ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥ ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥ ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ ॥ ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥ ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥ ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥ ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥ ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥ ੬ ॥**

**ਅਰਥ**

(ਹੇ ਅਕਾਲ ਪੁਰਖ!) ਤੂੰ ਜਗਤ ਵਿਚ ਖੇਲ ਰਚਾਇਆ ਹੈ (ਅਰ ਸੰਸਾਰੀਆਂ) ਵਿਚ ਹਉਮੈ (ਮਮਤਾ ਮੋਹ) ਪਾਇਆ ਹੈ। ਇਕ ਮੰਦਰ (ਸ਼ਰੀਰ) ਵਿਚ ਪੰਜ ਚੋਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਹਨ (ਜੋ) ਸਦਾ ਬੁਰੇ ਕਰਤੱਵ ਕਰਦੇ ਹਨ। ਦਸ ਇਸਤ੍ਰੀਆਂ (ਪੰਜ ਕਰਮ ਇੰਦ੍ਰੀਆਂ, ਪੰਜ ਗਜਾਨ ਇੰਦ੍ਰੀਆਂ) (ਤੇ) ਇਕ ਪੁਰਖ (ਮਨ) ਕਰ (ਦਿਤਾ ਹੈ ਸੋ ਓਹ) ਦਸੇ ਹੀ ਰਸਾਂ ਵਿਚ ਲੱਟੂ ਹਨ। ਇਸ ਮੋਹਨੀ ਰੂਪ ਮਾਯਾ ਦੀਆਂ ਮੁੱਠੀਆਂ ਹੋਈਆਂ (ਏਹ) ਨਿਤ ਭਰਮਦੀਆਂ (ਭਟਕਦੀਆਂ) ਫਿਰਦੀਆਂ ਹਨ। (ਤੂੰ) ਦੋ ਪਾਸੇ (ਉਤਮ ਤੇ ਮੱਧਮ) ਬਣਾਏ, (ਇਕ) ਸ਼ਿਵ (ਤੇ ਦੂਜੀ) ਸ਼ਕਤੀ ਦਾ ਵਰਤਾਵ ਕੀਤਾ। ਸ਼ਿਵ (ਅਕਾਲ ਪੁਰਖ ਦੇ ਹੁਕਮ ਭਲੇ ਪਾਸੇ) ਅਗੇ ਸ਼ਕਤੀ (ਮਾਯਾਵੀ ਹੁਕਮ=ਨਖਿੱਧ ਪਾਸੇ) ਨੂੰ ਨਿਉਣਾ ਪਿਆ, ਇਉਂ (ਹੇ) ਵਾਹਿਗੁਰੂ (ਤੈਨੂੰ) ਹੱਛਾ ਲੱਗਾ। ਤੂੰ ਇਕ (ਭਲੇ ਪਾਸੇ) ਵਿਚੋਂ (ਆਪਣਾ ਹੁਕਮ ਮੰਨਣ ਵਾਲਿਆਂ ਨੂੰ) ਰੱਖ ਲਿਆ ਜੇਹੜੇ ਕਿ ਸਤਿਸੰਗ ਵਿਚ ਜਾ ਮਿਲੇ ਸਨ। (ਉਨ੍ਹਾਂ ਦੀ ਤੂੰ ਐਉਂ ਅਭੇਦਤਾ ਕਰ ਲਈ ਜਿਕੁਰ) ਜਲ ਵਿਚੋਂ ਬੁਦਬੁਦਾ ਮਿਟਕੇ ਜਲ ਦੇ ਵਿਚ ਹੀ ਸਮਾ ਜਾਂਦਾ ਹੈ॥੬॥

**ਪਦਾਰਥ**—ਹਉਮੈ=ਮਮਤਾ, ਮੋਹ, ਹੰਕਾਰ। ਸਾਦਿ=ਸੁਆਦ, ਰਸ। ਹਾਠਾਂ=ਤਰਫ਼ਾਂ, ਪਾਸੇ, ਵਿਭਾਗ, ਹਿੱਸੇ। ਸਿਵ=ਕਲਜਾਨ ਸਰੂਪ, ਭਾਵ ਵਾਹਿਗੁਰੂ। ਸਕਤਿ=ਮਾਯਾ, ਪਰਕਿਰਤੀ। ਬਿੰਬ=ਬੁਦਬੁਦਾ।

**ਭਾਵ**—ਅਕਾਲ ਪੁਰਖ ਜੀ ਦੇ ਹਜ਼ੂਰ ਉਸਦੇ ਅਪਾਰ ਖੇਲਾਂ ਦਾ ਵਰਣਨ ਕੀਤਾ ਹੈ। ਹੇ ਪਿਤਾ

ਆਪ ਨੇ ਇਸ ਸੰਸਾਰ ਦੀ ਰਚਨਾ ਵਿਚ ਦੋ ਵਿਭਾਗ ਕਰ ਦਿਤੇ ਹਨ-ਇਕ ਸ਼ਿਵ ਦੂਜਾ ਸ਼ਕਤੀ। ਜੋ (ਸ਼ਿਵ) ਤੇਰੇ ਹੁਕਮ ਦੇ ਤਾਬੇ ਰਹੇ ਉਨ੍ਹਾਂ ਨੂੰ ਸਤਿਸੰਗ ਦਾ ਦਾਨ ਦਿੱਤਾ, ਆਪਣੇ ਨਾਲ ਜਲ ਬੁਦਬੁਦੇ ਵਤ ਅਭੇਦ ਕਰ ਲੀਤਾ, ਓਹ ਤੇਰੀ ਰਖਜਾ ਅਰ ਕ੍ਰਿਪਾਲਤਾ ਦੇ ਭਾਗੀ ਬਣੇ। ਦੂਜੇ ਸ਼ਕਤੀ (ਮਾਯਾ) ਦਾ ਪਰਪੰਚ, ਜਿਸ ਹਉਮੈ ਦੇ ਆਸਰੇ ਪੰਚ ਚੋਰ, ਦਸ ਇੰਦ੍ਰੇ ਜੀਵ ਦੇ ਪਿਛੇ ਲੱਗ ਗਏ; ਜਿਨ੍ਹਾਂ ਨੇ ਆਪਣੇ ਪਾਸੇ ਵਲ ਖਿੱਚ ਪਾਕੇ ਜੀਵ ਨੂੰ ਤੇਰੇ ਹੁਕਮ ਦਾ ਬੰਦਾ ਬਣਨ ਤੋਂ ਵਾਂਜ ਲਿਆ, ਉਹ ਰਸਾਂ ਕਸਾਂ ਦੇ ਰਸੀਏ ਹੋਕੇ ਭਰਮਦੇ ਰਹੇ ਤੇ ਤੇਰੇ ਵੱਲ ਨਾ ਆ ਸਕੇ। ਪਰ ਅੰਤ ਨੂੰ ਤੇਰੇ ਨਿਆਇ ਨੇ ਸ਼ਿਵ ਅੱਗੇ ਸ਼ਕਤੀ ਨੂੰ ਨਿਵਾਇਆ। ਸ਼ਕਤੀ ਦੇ ਅਧੀਨ ਰਹਿਣ ਵਾਲੇ ਜੇਕਰ ਸਗਾਜਾਤ ਹੋਕੇ ਸ਼ਿਵ ਦੇ ਪਾਸੇ ਵਲ ਪ੍ਰੇਰੇ ਗਏ ਤਾਂ ਤੇਰੀ ਕ੍ਰਿਪਾਲਤਾ ਦੇ ਭਾਗੀ ਬਣ ਗਏ। ਪਰ ਸ਼ਿਵ ਵਾਲੇ ਪਾਸਿਓਂ ਸਤਿਸੰਗ ਦੇ ਰੱਤੇ ਹੋਏ ਪੁਰਸ਼ ਸ਼ਕਤੀ ਦੇ ਪ੍ਰਪੰਚ ਨੂੰ ਅਨਸਥਿਰ ਅਰ ਛਲ ਰੂਪ ਜਾਣਕੇ ਉਸ ਵਲ ਝੁਕਦੇ ਨਹੀਂ ਹਨ, ਇਸ ਤੇ ਸ਼ਿਵ ਵਾਲਾ ਪੱਲੜਾ ਸ਼ਕਤੀ ਨਾਲੋਂ ਭਾਰਾ ਰਿਹਾ। ਤੇਰੀ ਛਤਰ ਛਾਇਆ ਦੋਨਾਂ ਪਾਸਿਆਂ ਵਾਲਿਆਂ ਨੂੰ ਪ੍ਰਾਪਤ ਹੋ ਸਕਦੀ ਹੈ।

**ਉਪਦੇਸ**—ਮਾਯਾਵੀ ਰਸਾਂ ਅਰ ਪਦਾਰਥਾਂ ਵਿਚ ਖ਼ਚਿਤ ਹੋਕੇ ਪਰਮਾਰਥ ਤੋਂ ਅਵੇਸਲੇ ਰਹਿਣ ਦਾ ਫਲ ਦੁਖ ਹੈ, ਤਾਂਤੇ ਅਕਾਲ ਪੁਰਖ ਦੇ ਭਾਣੇ ਪਰ ਰਾਜ਼ੀ ਰਹਿ ਕੇ ਭਲੇ ਕਰਤੱਬ ਕਰਦਿਆਂ ਹੋਇਆਂ ਉਸ ਦੀ ਮੇਹਰ ਦੀ ਅਕਾਂਖਜਾ (ਤਾਂਘ) ਵਿਚ ਜਨਮ ਬਿਤੀਤ ਕਰਨਾ ਚਾਹੀਏ। ਅਰ ਮਾਯਾ ਕ੍ਰਿਤ ਸੁਖ ਨਾਸ਼ਮਾਨ ਜਾਣ ਕੇ ਇਨ੍ਹਾਂ ਵਿਚ ਲੱਟੂ ਨਹੀਂ ਹੋਣਾ ਚਾਹੀਦਾ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥ ੧ ॥** | ਅਗਾਹਾਂ ਨੂੰ ਤਾਂਘ, ਪਿਛੇਂ ਨੂੰ ਮੂੰਹ ਨਾ ਫੇਰ, ਹੇ ਨਾਨਕ! (ਇਸ) ਵਾਰ ਨੂੰ ਐਸਾ ਸਿਝ ਕਿ ਫੇਰ ਜਨਮ ਨ ਹੋਵੀ॥੧॥ |

**ਪਦਾਰਥ**—ਤ੍ਰਾਘਿ=ਤਾਂਘ, ਦੇਖ। ਮੁਹਡੜਾ=ਮੌਢਾ, ਮੂੰਹ।

**ਭਾਵ**—ਦ੍ਰਿੜ੍ਹਤਾ ਪਰ ਵਾਕ ਹੈ ਕਿ ਜਦ ਦਾਈਆ ਬੰਨ੍ਹ ਲਿਤਾ ਤੁਦ ਫੇਰ ਅਗੇ ਹੀ ਅਗੇ ਪੈਰ ਪਾਉਣਾ ਚਾਹੀਏ, ਪਿਛੇ ਪੈਰ ਰਖਣਾ ਕਾਇਰਾਂ ਦਾ ਕੰਮ ਹੁੰਦਾ ਹੈ। ਪਰਮਾਰਥ ਦੇ ਰਸਤੇ ਵਿਚ ਐਸੀਆਂ ਮੂੰਹ ਮੋੜਵੀਆਂ ਠੋਕਰਾਂ ਵਜਦੀਆਂ ਹਨ ਕਿ ਸੁਰਤ ਭੁਲਾ ਦੇਂਦੀਆਂ ਹਨ, ਇਸ ਕਰਕੇ ਦ੍ਰਿੜ੍ਹਤਾ ਦੀ ਅਤੀ ਲੋੜ ਹੈ। ਇਸੇ ਲਈ ਗੁਰੂ ਜੀ ਆਪਣੇ ਸਿਖਾਂ ਪ੍ਰਤੀ ਉਪਦੇਸ਼ ਕਰਦੇ ਹਨ:-

**"ਜੇ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥"**{ਪਾ-੧੦}

ਪੁਨਾ: **"ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥"**{ਮਾਰੂ: ਵਾਰ-੨੩}

ਦੂਸਰੇ ਇਸ ਡਖਣੇ ਵਿਚ ਇਸ ਕਰਕੇ ਦ੍ਰਿੜ੍ਹਤਾ ਪਰ ਜ਼ੋਰ ਹੈ ਕਿ ਏਹੋ ਜੇਹਾ ਸਮਾਂ ਪਤਾ ਨਹੀਂ ਫੇਰ ਕਦ ਹਥ ਆਵੇ, ਤਾਂਤੇ ਹਥ ਆਇਆ ਸਮਾਂ ਅਕਾਰਥ ਨਹੀਂ ਖੋਣਾ ਚਾਹੀਏ।

**ਅੰਤ੍ਰੀਵਾਰਥ**—ਅਗਾਹਾਂ ਨੂੰ ਤਾਂਘ ਦਾ ਭਾਵ ਅਕਾਲ ਪੁਰਖ ਦੀ ਚਾਹਨਾ ਕਰਨੇ ਤੋਂ ਹੈ, ਹੋਰ ਵਾਸ਼ਨਾ ਦੂਰ ਕਰ। ਐਸੀ ਦ੍ਰਿੜ੍ਹਤਾ ਕਰ ਕਿ ਫੇਰ ਪਿੱਠ ਨਾ ਦੇਹ। ਮੂੰਹ ਫੇਰ ਤੋਂ ਭਾਵ ਹੈ ਕਿ ਫੇਰ ਚਿਤ ਨੂੰ ਸੰਸਾਰ ਵਲ ਨਾ ਲਾਈਂ। ਏਹ ਵਾਰ ਮਨੁਖਾ ਜਨਮ ਐਸਾ ਸਫ਼ਲਾ ਕਰ ਕਿ ਫੇਰ ਜਨਮ

ਮਰਨ ਨਾ ਹੋਵੇ, ਸਦਾ ਲਈ ਛੁਟ ਜਾਵੇਂ। ਕਿਉਂਕਿ ਮਾਨਸ ਜਨਮ ਦੁਰਲਭ ਹੈ। ਗੁਰੂ ਵਾਕ:- **"ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥"**{ਭੈਰੋਂ: ਕਬੀ:੯}

**ਉਪਦੇਸ਼**—ਪਰਮਾਰਥ ਦੇ ਰਸਤੇ ਵਿਚ ਕਰੜੀ ਦ੍ਰਿੜ੍ਹਤਾ ਰਖੋ।

| ਮੂਲ | ਅਰਥ |
|---|---|
| **ਮਃ ੫ ॥ ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥ ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥ ੨ ॥** | ਮੇਰਾ ਸੱਜਣ ਪ੍ਰਸੰਨ ਬਦਨ ਹੈ, (ਅਰ) ਹਰ ਕਿਸੇ ਦਾ ਮਿਤ੍ਰ ਹੈ! ਸਭੇ ਉਸ ਨੂੰ ਆਪਣਾ ਜਾਣਦੇ ਹਨ, ਉਹ ਕਿਸੇ ਦਾ ਦਿਲ ਨਹੀਂ ਦੁਖਾਉਂਦਾ॥੨॥ |

**ਪਦਾਰਥ**—ਮੈਡਾ=ਮੇਰਾ। ਚਾਈਆ=ਚਾਉ ਵਾਲਾ, ਹਸ ਮੁਖ। ਪ੍ਰਸੰਨ=ਬਦਨ। ਹਭੇ=ਸਭ। ਠਾਹੇ=ਢਾਹੇ, ਦਿਖਾਵੇ।

**ਭਾਵ**—ਸੱਜਣਾਈ ਯਾ ਮਿਤ੍ਰਤਾ ਸਦੀਵ ਪਰਸਪਰ ਹੁੰਦੀ ਹੈ। ਆਹਮੋ ਸਾਹਮਣੀ ਪ੍ਰੀਤ ਦੇ ਨਿਬਾਹ ਦਾ ਨਾਮ ਮਿਤ੍ਰਤਾ ਹੈ। ਇਕ ਪੁਰਖ ਇਕ ਦਾ ਹੀ ਮਿਤ੍ਰ ਹੋ ਸਕਦਾ ਹੈ। ਜੇ ਬਹੁਤਿਆਂ ਨਾਲ ਮਿਤ੍ਰਤਾ ਕਰੇ ਤਦ ਇਕਤਾਰ ਨਿਭਣੀ ਕਠਨ, ਅਰ ਵਰਤਾਉ ਦੇ ਘਾਟੇ ਵਾਧੇ ਕਰਕੇ ਮਿਤ੍ਰਾਂ ਵਿਚ ਈਰਖਾ ਪੈਦਾ ਹੋਣੇ ਦਾ ਡਰ ਰਹਿੰਦਾ ਹੈ। ਸੰਸਾਰ ਦੇ ਵਰਤਾਵ ਵਿਚ ਦੇਖਿਆਂ ਪਤਾ ਲਗਦਾ ਹੈ ਕਿ ਇਹ ਬਾਤ ਸੱਚ ਹੈ। ਇਸ ਦੇ ਮੁਕਾਬਲੇ ਪਰ ਗੁਰੂ ਜੀ ਅਕਾਲ ਪੁਰਖ ਸੱਚੇ ਸੱਜਣ ਦਾ ਕਥਨ ਕਰਦੇ ਹਨ, ਕਿ ਸਾਡਾ ਮਿਤ੍ਰ ਸਦਾ ਪ੍ਰਸੰਨ ਹੈ। ਅਰ ਸਭ ਕਿਸੇ ਦਾ ਮਿਤ੍ਰ ਹੈ। ਫੇਰ ਇਹ ਨਹੀਂ ਕਿ ਉਹੋ ਹੀ ਮਿਤ੍ਰ ਹੈ ਸਗੋਂ ਸਾਰੇ ਉਸ ਨੂੰ ਆਪਣਾ ਮਿਤ੍ਰ ਜਾਣਦੇ ਹਨ। ਕਿਉਂ ਜਾਣਦੇ ਹਨ? ਕਿ ਓਹ ਕਿਸੇ ਦਾ ਦਿਲ ਨਹੀਂ ਦੁਖਾਉਂਦਾ, ਸਭ ਕਿਸੇ ਪਰ ਕ੍ਰਿਪਾ ਦ੍ਰਿਸ਼ਟੀ ਰਖਦਾ ਹੈ। ਇਹ ਵਡਿਆਈ ਕਿਸੇ ਹੋਰ ਵਿਚ ਨਹੀਂ ਹੈ।

**ਅੰਤ੍ਰੀਵਾਰਥ**—ਅਕਾਲ ਪੁਰਖ ਸਦਾ ਪ੍ਰਸੰਨ ਹੈ, ਉਹ ਕਦੇ ਭੀ ਦੁਖਦਾਈ, ਵੈਰ ਕਰਨੇ ਵਾਲਾ ਯਾ ਉਦਾਸ ਨਹੀਂ ਹੁੰਦਾ। ਅਰ ਆਪਣੀ ਸਾਰੀ ਸ੍ਰਿਸ਼ਟੀ ਪਰ ਉਸ ਦੀ ਸਦੀਵ ਕ੍ਰਿਪਾ ਦ੍ਰਿਸ਼ਟੀ ਹੈ, ਓਹ ਕਿਸੇ ਨੂੰ ਦੁਖ ਨਹੀਂ ਦੇਂਦਾ। ਸੁਖਦਾਈ ਐਸਾ ਹੈ ਕਿ ਜਦ ਚਰਨਾਂ ਕਮਲਾਂ ਦਾ ਧਿਆਨ ਕਰੋ ਤਦ ਹੀ ਪ੍ਰੇਮੀ ਨੂੰ ਖਿੜੇ ਮੱਥੇ ਕਬੂਲ ਕਰਦਾ ਹੈ। ਭਾਵੇਂ ਧਰਮੀ ਧਜਾਨ੍ਹ ਕਰੇ ਭਾਵੇਂ ਪਾਪੀ ਕਰੇ ਉਹ ਕਿਸੇ ਨਾਲ ਗੁੱਸੇ ਨਹੀਂ ਹੁੰਦਾ।

**ਉਪਦੇਸ਼**—ਉਸ ਸੱਚੇ ਮਿੱਤ੍ਰ ਨਾਲ ਮਿਤ੍ਰਤਾ ਕਰਨੀ ਚਾਹੀਦੀ ਹੈ ਕਿਉਂਕਿ ਆਸਾ ਦੀ ਵਾਰ ਵਿਚ ਗੁਰੂ ਜੀ ਨੇ ਦਸਿਆ ਹੈ-**"ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ"**{ਆਸਾ: ਵਾਰ-੧੦}; ਫੇਰ ਫੁਰਮਾਇਆ ਹੈ **"ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭ ਅਪਨੈ ਸੁਆਇ ਮਿਲਾਸਾ॥ ਜਿਤੁ ਦਿਨਿ ਉਨ੍ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ"**॥{ਗੌਂਡ: ਮ: ੪-੨} ਇਸ ਲਈ ਮਿਤ੍ਰਤਾ ਸੱਚੇ ਅਕਾਲ ਪੁਰਖ ਨਾਲ ਹੀ ਹੋਣੀ ਚਾਹੀਦੀ ਹੈ। ਸੰਸਾਰ ਦੇ ਮਿਤ੍ਰ ਸ਼ਤਰੂ ਹੋ ਸਕਦੇ ਹਨ, ਪਰ ਅਕਾਲ ਪੁਰਖ ਕਦੇ ਸ਼ਤਰੂ ਨਹੀਂ ਹੁੰਦਾ, ਕਿਉਂਕਿ ਓਹ ਨਿਰਵੈਰ ਹੈ।

| ਮੂਲ | ਅਰਥ |
|---|---|
| **ਮਃ ੫ ॥ ਗੁੜੜਾ ਲਧਮੁ ਲਾਲੁ ਮਥੈ ਹੀ** | ਮੈਂ ਗੁੱਝਾ ਲਾਲ ਲੱਭ ਲਿਆ (ਜੋ) ਮੱਥੇ ਪਰ ਪ੍ਰਗਟ ਹੋਇਆ। |

| | |
|---|---|
| **ਪਰਗਟੁ ਥਿਆ ॥ ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥ ੩ ॥** | ਸੋਈ ਅਸਤਾਨ ਸ਼ੋਭਨੀਕ ਹੈ (ਕਹਿੰਦੇ ਹਨ ਗੁਰੂ) ਨਾਨਕ ਜਿਥੇ (ਹੇ) ਪਿਆਰੇ ਜੀ! ਤੂੰ ਵਸਿਆ ਹੈਂ॥੩॥ |

**ਪਦਾਰਥ**—ਲਧਮੁ=ਮੈਂ ਲੱਭਾ। ਥਾਨੁ=ਅਸਥਾਨ। ਪਿਰੀਏ=ਪਿਆਰੇ। ਵੁਠਿਆ=ਕਿਰਪਾਲ ਹੋਇਆ, ਵਾਸ ਕੀਤਾ।

**ਭਾਵ**—ਗੁਪਤ ਰੂਪ ਅਕਾਲ ਪੁਰਖ ਨੂੰ ਲੱਭਣ ਵਾਸਤੇ ਜਿਨ੍ਹਾਂ ਸਾਧਨਾਂ ਦੀ ਲੋੜ ਸੀ, ਕੀਤੇ, ਤਿਸ ਕਰਕੇ ਗੁੱਝਾ ਲਾਲ ਸਨਮੁਖ ਪ੍ਰਗਟ ਹੋ ਆਇਆ, ਹਿਰਦੇ ਵਿਚ ਉਸ ਦਾ ਪ੍ਰਕਾਸ਼ ਨਜ਼ਰ ਪਿਆ, ਤਿਸ ਖੁਸ਼ੀ ਵਿਚ ਮਸਤਕ ਚਮਕ ਉਠਿਆ। ਹੇ ਪਿਆਰੇ ਜਿਥੇ ਤੇਰਾ ਨਿਵਾਸ ਹੋਵੇ ਉਹੀ ਸੁੰਦਰ ਅਸਥਾਨ ਹੈ, ਭਾਵ ਜਿਥੇ ਤੇਰੀ ਜੋਤਿ ਨੇ ਗੁਪਤ ਤੋਂ ਪ੍ਰਗਟ ਹੋ ਦਰਸ਼ਨ ਦਿਤਾ ਓਹ ਬੰਜਰ ਤੋਂ ਸੁਰੈਣ ਹੋ ਗਏ। ਉਹ ਮੈਲਾ ਮਨ ਸ਼ੀਸ਼ੇ ਦੀ ਤਰ੍ਹਾਂ ਉੱਜਲਾ ਹੋ ਗਿਆ; ਓਹ ਦੁੱਖਾਂ ਦੀ ਖਾਣ ਸਰੀਰ ਸੁਖਾਂ ਦਾ ਆਲ੍ਹਣਾ ਬਣ ਗਿਆ। ਉਹ ਵਾਦ ਵਿਵਾਦ ਕਰਨ ਵਾਲੀ ਜੀਭ ਤੇਰੇ ਭਜਨ ਤੇ ਯਾਦ ਵਿਚ ਸ਼ੋਭਾ ਯੋਗ ਹੋ ਗਈ। ਉਹ ਵਿਕਾਰੀ ਮਨ ਉਪਕਾਰੀ ਹੋ ਗਿਆ। ਤਾਂਤੇ ਹੇ ਪਿਆਰੇ ਜਿਸ ਜਿਸ ਸਥਾਨ ਤੇਰਾ ਵਾਸਾ ਹੋਇਆ ਉਹ ਸੁੰਦਰ ਤੋਂ ਸੁੰਦਰ ਸੁਹਾਉਣੇ ਤੋਂ ਸੁਹਾਉਣਾ ਸਥਾਨ ਬਣ ਗਿਆ।

**ਉਪਦੇਸ਼**—ਵਾਹਿਗੁਰੂ ਦੇ ਪ੍ਰੇਮੀਆਂ ਦਾ ਪ੍ਰੇਮ ਮੱਥੇ ਤੋਂ ਹੀ ਲਖਿਆ ਜਾਂਦਾ ਹੈ, ਅਰ ਐਸੇ ਪ੍ਰੇਮੀਆਂ ਦਾ ਮਨ "**ਸੋਈ ਸੁਹਾਵਾ ਥਾਨੁ**" ਬਣਿਆ ਹੋਇਆ ਹੁੰਦਾ ਹੈ, ਇਸ ਲਈ ਐਸੇ ਅਕਾਲ ਪੁਰਖ ਦੇ ਪ੍ਰੇਮ ਵਿਚ ਰੱਤੇ ਹੋਇਆਂ ਨੂੰ ਪਛਾਣਕੇ ਉਨ੍ਹਾਂ ਦੀ ਸੰਗਤ ਤੋਂ ਲਾਭ ਲੈਣਾ ਚਾਹੀਏ, ਕਿਉਂਕਿ ਅਕਾਲ ਪੁਰਖ ਨੇ ਆਪਣਾ ਪ੍ਰਗਟ ਨਿਵਾਸ ਉਨ੍ਹਾਂ ਦੇ ਹਿਰਦੇ ਵਿਚ ਕਰਕੇ ਸੁਹਾਵਾ ਥਾਨ ਅਰ ਲਾਭ ਯੋਗ ਬਣਾਇਆ ਹੁੰਦਾ ਹੈ। ਤਾਂਤੇ ਸਤਿਸੰਗੀ ਸੱਜਣਾਂ ਦਾ ਮੇਲ ਜੋਲ ਕਰਨਾ ਚਾਹੀਏ।

| ਮੂਲ | ਅਰਥ |
|---|---|
| **ਪਉੜੀ ॥ ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥ ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥ ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥** | ਹੇ ਵਾਹਿਗੁਰੂ! ਜਦ ਤੂੰ ਮੇਰੇ ਵੱਲ ਹੈਂ, ਤਾਂ (ਮੈਨੂੰ) ਕਾਸ ਦੀ ਮੁਹਤਾਜੀ (ਲੋੜ ਅਥਵਾ ਕਨੌਡ) ਹੈ। ਜਦ (ਮੈਂ) ਤੇਰਾ ਦਾਸ ਹੋਯਾ (ਭਾਵ ਸ਼ਰਨ ਆਯਾ ਤਾਂ) ਤੂੰ ਸਭ ਕੁਝ ਮੈਨੂੰ ਸੌਂਪ ਦਿਤਾ। ਪਦਾਰਥਾਂ ਦੀ ਤੋਟ ਨਹੀਂ ਆਉਂਦੀ, ਮੈਂ ਖਾਂਦਾ ਖਰਚਦਾ ਰਹਿੰਦਾ ਹਾਂ। ਚੌਰਾਸੀ ਲੱਖ ਜੂਨ ਸਭ ਮੇਰੀ ਸੇਵਾ ਕਰਦੀਆਂ ਹਨ। ਏਹ (ਜੋ ਮੇਰੇ) ਵੈਰੀ (ਸਨ) ਸਭ ਮਿੱਤਰ ਕਰ ਦਿੱਤੇ, (ਮੇਰਾ ਕੋਈ) ਬੁਰਾ ਨਹੀਂ ਮੰਗਦਾ। ਜਦ ਵਾਹਿਗੁਰੂ ਨੇ ਬਖਸ਼ ਦਿੱਤਾ ਤਾਂ ਕੋਈ ਲੇਖਾ ਮੰਗਦਾ ਨਹੀਂ। ਆਨੰਦਚਿਤ ਹੋਕੇ ਸੁਖ ਪਾਇਆ, ਗੁਰੂ ਨੂੰ ਮਿਲਕੇ ਹੇ ਗੋਬਿੰਦ! ਵਾਹਿਗੁਰੂ। ਜਦ (ਮੈਂ) ਤੈਨੂੰ ਭਾਉਣ ਵਾਲਾ ਹੋਇਆ ਤਦ ਤੂੰ ਮੇਰੇ ਸੱਭੇ ਕਾਰਜ ਸਵਾਰ ਦਿਤੇ॥੭॥ |

**ਪਦਾਰਥ**—ਮੁਹਛੰਦਾ=ਮੁਹਤਾਜੀ, ਕਨੌਡ। ਬੰਦਾ=ਸੇਵਕ, ਉਪਾਸ਼ਕ, ਦਾਸ। ਮੇਦਨੀ=ਜੂਨਾਂ, ਜੀਵ, ਪ੍ਰਿਥਵੀ। ਮੰਦਾ=ਬੁਰਾ। ਬਖਸ਼ਸੰਦਾ=ਬਖ਼ਸ਼ਣ ਵਾਲਾ, ਕ੍ਰਿਪਾਲੂ।

ਭਾਵੰਦਾ=ਹੱਛਾ ਲਗਦਾ।

**ਭਾਵਾਰਥ**—ਵਾਹਿਗੁਰੂ ਦੀ ਸ਼ਰਨ ਆਕੇ ਕਿਸੇ ਇਤਰ ਦਾ ਕਨੌਡੀ ਰਹਿਣਾ ਅਸੰਭਵ ਹੈ, ਉਸ ਦੀ ਸ਼ਰਨ ਪਿਆਂ ਕਿਸੇ ਪਦਾਰਥ ਦੀ ਇੱਛਾ ਨਹੀਂ ਰਹਿ ਜਾਂਦੀ। ਅਕਾਲ ਪੁਰਖ ਦੇ ਭਗਤ ਲਈ ਸੰਸਾਰ ਭਰ ਦੀ ਵਿਭੂਤੀ ਹਾਜ਼ਰ ਹੈ। ਉਨ੍ਹਾਂ ਦੀ ਦ੍ਰਿਸ਼ਟਿ ਐਸੀ ਸੂੱਛ ਹੋ ਜਾਂਦੀ ਹੈ ਕਿ ਵੈਰੀ ਕੋਈ ਨਜ਼ਰ ਹੀ ਨਹੀਂ ਆਉਂਦਾ, ਸੱਭੇ ਇਕ ਪਿਤਾ ਦੇ ਪੁਤ੍ਰ ਮਾਲੂਮ ਹੁੰਦੇ ਹਨ। ਉਹਨਾਂ ਨੂੰ ਨਿਰਭੈ ਅਕਾਲ ਪੁਰਖ ਦੀ ਸ਼ਰਨ ਪੈਕੇ ਲੇਖੇ ਮੰਗਣ ਵਾਲਿਆਂ ਦਾ ਭੈ ਚੁਕ ਜਾਂਦਾ ਹੈ। ਗੁਰੂ ਦੀ ਸੰਗਤ ਦਾ ਸਦਾ ਆਨੰਦ ਰਹਿਣ ਵਾਲਾ ਆਤਮ ਸੁਖ ਪ੍ਰਾਪਤ ਹੁੰਦਾ ਹੈ। ਜੋ ਅਕਾਲ ਪੁਰਖ ਦਾ ਕ੍ਰਿਪਾ ਪਾਤ੍ਰ ਬਣ ਗਿਆ ਉਹਦੇ ਸਾਰੇ ਕਾਰਜ ਸੌਰ ਗਏ।

**ਉਪਦੇਸ਼**—ਇਕ ਅਕਾਲ ਪੁਰਖ ਦੀ ਸ਼ਰਨ ਲੈਣੀ ਚਾਹੀਏ ਅਰ ਹੋਰ ਕਿਸੇ ਦੀ ਕਨੌਡ ਨਹੀਂ ਰਖਣੀ ਚਾਹੀਏ। ਨਾ ਕਿਸੇ ਆਨ ਦੇਵ ਦੀ ਪੂਜਾ ਕਰਨੀ ਚਾਹੀਏ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥ ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ ॥ ੧ ॥** | ਤੇਰੇ ਦਰਸ਼ਨ ਨੂੰ ਹੇ ਸੁਆਮੀ, ਮੈਂ ਮੁਸ਼ਤਾਕ ਸਾਂ, (ਕਿ) ਤੇਰਾ ਮੁਖੜਾ ਕਿਹੋ ਜਿਹਾ ਹੈ, ਅਰ ਕਿਸ ਹਾਲ ਵਿਖੇ (ਤੂੰ) ਫਿਰਦਾ ਹੈਂ (ਸੋ) ਜਦ ਮੈਂ ਦੇਖ ਲਿਆ ਤਦ ਮਨ ਤ੍ਰਿਪਤ ਹੋ ਗਿਆ॥੧॥ |

**ਪਦਾਰਥ**—ਮੁਸਤਾਕੁ=ਮੋਹਿਤ, ਸ਼ੌਕ ਵਾਲਾ। ਧਣੀ=ਪਤੀ, ਸੁਆਮੀ। ਧ੍ਰਾਪਿਆ=ਤ੍ਰਿਪਤ ਹੋਇਆ।

**ਭਾਵ**—ਪਹਿਲੀ ਪ੍ਰੇਮਾਵਸਥਾ ਦਾ ਕਥਨ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦੀਨਾ ਬੰਧੂ! ਜਗਜਾਸਾ ਕਾਲ ਵਿਖੇ ਇਹ ਲਾਲਨਾ ਹਰ ਵੇਲੇ ਲੱਗੀ ਰਹਿੰਦੀ ਸੀ ਕਿ ਤੇਰਾ ਸਰੂਪ ਕੈਸਾ ਹੈ, ਅਰ ਤੂੰ ਕਿਸ ਅਵਸਥਾ ਵਿਚ ਰਹਿੰਦਾ ਹੈਂ, ਅਨੇਕ ਯਤਨ ਕੀਤੇ, ਕਥਾ ਵਾਰਤਾ ਸੁਣੀਆਂ, ਪੁਸਤਕ ਪੜ੍ਹੇ, ਅਰ ਤੇਰੇ ਸਰੂਪ ਦੇ ਹਾਲਾਤ ਪੜ੍ਹੇ, ਪਰ ਤ੍ਰਿਪਤੀ ਨਾ ਹੋਈ; ਜਦ ਤੈਂ ਨੇ ਕ੍ਰਿਪਾ ਕਰਕੇ ਆਪਣੇ ਸਰੂਪ ਦਾ ਝਲਕਾ ਦਿਖਾ ਦਿਤਾ ਤਦ ਮਨ ਨੂੰ ਤ੍ਰਿਪਤੀ ਆ ਗਈ। ਤੂੰ ਜੈਸਾ ਸੀ ਵੈਸਾ ਅਸਾਂ ਦੇਖ ਲੀਤਾ।

**ਅੰਤ੍ਰੀਵਾਰਥ**—ਜਗਜਾਸੂ ਦੀ ਪਰਮਾਰਥ ਵਿਖੇ ਪ੍ਰੇਮ ਅਵਸਥਾ ਦਾ ਕਥਨ ਹੈ। ਜੋ ਜਗਜਾਸੂ ਸਭ ਵਾਸ਼ਨਾਂ ਛੱਡਕੇ ਅਕਾਰਣ ਅਕਾਲ ਪੁਰਖ ਨਾਲ ਪ੍ਰੀਤ ਕਰਦਾ ਹੈ, ਉਸਨੂੰ ਹੋਰ ਕੋਈ ਵਾਸ਼ਨਾ ਨਹੀਂ ਹੁੰਦੀ, ਸਿਵਾਇ ਇਸਦੇ ਕਿ ਅਕਾਲ ਪੁਰਖ ਕੈਸਾ ਹੈ ਅਰ ਕਿਸ ਦਸ਼ਾ ਵਿਚ ਰਹਿੰਦਾ ਹੈ। ਇਸ ਬਾਤ ਦਾ ਸ਼ੌਕ ਤੀਸਰੀ ਗਲ ਪ੍ਰਗਟ ਕਰਦਾ ਹੈ ਕਿ ਉਸਨੂੰ ਪ੍ਰਭੂ ਦੇ ਮਿਲਾਪ ਦਾ ਪ੍ਰੇਮ ਹੈ। ਜੋ ਜਗਜਾਸੂ ਇਸ ਅਕਾਂਖਜਾ ਨਾਲ ਪਰਮਾਰਥ ਦੇ ਰਸਤੇ ਚੜ੍ਹਦੇ ਹਨ ਸੋ ਪਰਮ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ। ਤੇ ਜੋ ਹੋਰ ਹੋਰ ਪ੍ਰਯੋਜਨ ਮੁੱਖ ਰੱਖ ਕੇ ਤੁਰਦੇ ਹਨ ਓਹ ਇਸ ਦਸ਼ਾ ਨੂੰ ਪ੍ਰਾਪਤ ਨਹੀਂ ਹੁੰਦੇ ਕਿ ਵਾਹਿਗੁਰੂ ਦੇ ਸਾਂਗੋ ਪਾਂਗ ਸਰੂਪ ਦਾ ਦਰਸ਼ਨ ਕਰਨ। ਜੋ ਕੇਵਲ ਉਪਰ ਲਿਖੀ ਲਾਲਸਾ ਨਾਲ ਲਾਲ ਦੇ ਮਗਰ ਲਗਦੇ ਹਨ ਉਨ੍ਹਾਂ ਦੇ ਅੰਤਹਕਰਨ ਵਿਖੇ ਪ੍ਰਕਾਸ਼ ਝਬਦੇ ਹੁੰਦਾ ਹੈ, ਜਿਤਨੀ ਵਧੀਕ ਸਫਾਈ ਹੁੰਦੀ ਹੈ,

ਉਤਨੀ ਯਥਾਰਥ ਸੁਰੂਪ ਦੀ ਵਧੀਕ ਗਜਾਤ ਹੁੰਦੀ ਹੈ। ਐਸੇ ਜਗਜ਼ਾਸੂ ਸਿੱਕ ਵਿਚ ਤੜਫਦੇ ਹੀ ਰਹਿੰਦੇ ਹਨ, ਅਰ ਕਿਸੇ ਹੀ ਦਸ਼ਾ ਯਾ ਵਸਤੂ ਨਾਲ ਤ੍ਰਿਪਤ ਨਹੀਂ ਹੁੰਦੇ, ਪਰ ਕੇਵਲ ਮਹਾਰਾਜ ਦੇ ਦਰਸ਼ਨ ਨਾਲ। ਸੋ ਜਦ ਉਸ ਅਵਸਥਾ ਨੂੰ ਪਹੁੰਚਦੇ ਹਨ ਤਾਂ ਇਹ ਵਾਕ ਘਟਦਾ ਹੈ, '**ਆਵਣ ਜਾਣੁ ਰਹਿਓ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥**'{ਮਾਰੂ: ਮ: ੫-੫}

**ਉਪਦੇਸ਼**—ਸਰਬ ਵਾਸ਼ਨਾ ਤਿਆਗ ਕੇ ਕੇਵਲ ਅਕਾਲ ਪੁਰਖ ਦੇ ਸਰੂਪ ਦੀ ਪ੍ਰਾਪਤੀ ਦਾ ਪ੍ਰੇਮ ਰੱਖਕੇ ਲਗਣਾ ਚਾਹੀਏ। ਅਰ ਜਦ ਤਕ ਸਾਖਜਾਤਕਾਰ ਨਾ ਹੋ ਜਾਵੇ, ਤਦ ਤਕ ਕਿਸੇ ਹੋਰ ਥੋਥੇ ਪਦਾਰਥ ਨਾਲ ਨਾ ਤ੍ਰਿਪਤਣਾ ਤੇ ਨਾ ਠੱਗੀ ਵਿਚ ਫਸਣਾ ਚਾਹੀਏ।

| ਮੂਲ | ਅਰਥ |
|---|---|
| **ਮਃ ੫ ॥ ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥ ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ ॥ ੨ ॥** | (ਹੇ ਅਕਾਲ ਪੁਰਖ! ਮੈਂ) ਦੁਖੀਆ ਹਾਂ, (ਮੈਨੂੰ) ਬਹੁਤੀਆਂ ਪੀੜਾਂ (ਹਨ, ਪਰ ਹੇ) ਸੁਆਮੀ! ਤੂੰ (ਮੇਰੀਆਂ ਸਾਰੀਆਂ) ਪੀੜਾਂ ਨੂੰ ਜਾਣਦਾ ਹੈਂ। (ਜਾਣਨ ਨੂੰ) ਭਾਵੇਂ (ਮੈਂ) ਲੱਖ ਜਾਣਾਂ, ਪਰ ਜੀਵਸਾਂ ਤਦੋਂ ਜਦੋਂ ਪਜਾਰੇ ਦਾ ਦਰਸ਼ਨ ਕਰ ਲੈਸਾਂ॥੨॥ |

**ਪਦਾਰਥ**—ਘਣੇ=ਬਹੁਤੇ। ਵੇਦਨ=ਪੀੜਾਂ। ਧਣੀ=ਸੁਆਮੀ। ਲਖ=ਬਹੁਤ ਹੀ, ਕਿੰਨਾ ਹੀ। ਭਵੇ=ਭਾਵੇਂ। ਪਿਰੀ=ਪਿਆਰਾ। ਡਿਖੰਦੋ=ਦਿਸੇ।

**ਭਾਵ**—ਇਸ ਵਿਚ ਅਕਾਲ ਪੁਰਖ ਦੇ ਪ੍ਰੇਮੀ ਗੁਰੂ ਜੀ ਆਪਣੀਆਂ ਪਰਮਾਰਥਕ ਪੀੜਾਂ ਦਾ ਕਥਨ ਆਪ ਕਰਦੇ ਹਨ, ਅਰ ਉਚਰਦੇ ਹਨ ਕਿ ਅਨੇਕ ਪੀੜਾਂ ਆਪ ਦੇ ਪ੍ਰੇਮ ਵਿਚ ਸਾਨੂੰ ਹਨ। ਫਿਰ ਕਹਿੰਦੇ ਹਨ ਕਿ ਸਾਡੀ ਵੇਦਨ ਤੂੰ ਜਾਣਦਾ ਹੈਂ। ਵੇਦਨ ਪਦ ਖਾਸ ਕਰਕੇ ਵਿਛੋੜੇ ਦੀ ਪੀੜਾਂ ਨੂੰ ਕਹਿੰਦੇ ਹਲ, ਜੋ ਪ੍ਰੇਮੀਆਂ ਨੂੰ ਪਜਾਰ ਦੇ ਵਿਯੋਗ ਵਿਖੇ ਹੋਇਆ ਕਰਦੀਆਂ ਹਨ। ਅੱਗੇ ਆਪ ਇਕ ਦੇਸ਼ ਦੀ ਬੋਲ ਚਾਲ ਦਾ ਫਿਕਰਾ ਲਿਖਦੇ ਹਨ। "**ਜਾਂਣਾ ਲਖ ਭਵੇ**"। ਆਮ ਬੋਲ ਚਾਲ ਵਿਚ ਲਖ ਕਿੰਨੇ ਹੀ ਦੇ ਅਰਥ ਵਿਚ ਵਰਤਿਆ ਜਾਂਦਾ ਹੈ। ਜਿਹਾ ਕੁ: 'ਤੂੰ ਲਖ ਪਿਆ ਆਖ ਮੈਂ ਇਕ ਨਹੀਂ ਮੰਨਣੀਂ।' ਇਸੀ ਪ੍ਰਕਾਰ ਗੁਰੂ ਜੀ ਕਹਿੰਦੇ ਹਨ ਭਾਵੇਂ ਮੈਂ ਲਖ ਪਿਆ ਜਾਣਾਂ, ਪਰ ਜਾਨਿਆਂ ਠੰਢ ਨਹੀਂ ਪੈਂਦੀ, ਜਾਨਿਆਂ ਜੀਵਨ ਪ੍ਰਾਪਤ ਨਹੀਂ ਹੁੰਦਾ। ਜੀਵਨ ਤਾਂ ਦਰਸ਼ਨ ਕੀਤਿਆਂ ਪ੍ਰਾਪਤ ਹੁੰਦਾ ਹੈ।

ਕਈ '**ਜਾਣਾ ਲਖ ਭਵੇ**' ਦਾ ਅਰਥ ਕਰਦੇ ਹਨ ਜਾਣੋ ਮੈਂ ਲਖ ਵਟ ਲਏ, ਇਹ ਅਪ੍ਰਸੰਗਕ ਜਾਪਦੇ ਹਨ ਕਿਉਂਕਿ '**ਪਿਰੀ ਡਿਖੰਦੇ**' (ਸ਼ਰਤ) ਦਾ ਉਤਰ '**ਤਾ ਜੀਵਸਾ**' ਵਿਚ ਮੌਜੂਦ ਹੈ। ਜਾਣਾ ਲਖ ਭਵੇ ਫੇਰ ਵਾਧੂ ਹੈ। ਕਈ ਏਹ ਅਰਥ ਕਰਦੇ ਹਨ ਕਿ "**ਭਵੇ**" ਠੋਕਰਾਂ ਨੂੰ ਕਹਿੰਦੇ ਹਨ ਕਿ ਮੈਂ ਲੱਖਾਂ ਹੀ ਪਰਮਾਰਥ ਦੀਆਂ ਠੋਕਰਾਂ ਨੂੰ ਜਾਣਦਾ ਹਾਂ ਪਰ ਅਸਲ ਵਿਚ ਭਵੇ ਭਾਵੇਂ ਦਾ ਸੰਖੇਪ ਹੈ, ਜੋ ਛੰਦ ਦੀਆਂ ਮਾਤ੍ਰਾਂ ਪੂਰਣ ਹਿਤ ਕਰਨਾ ਪਿਆ ਹੈ।

**ਅੰਤ੍ਰੀਵਾਰਥ**—ਜਗਜਾਸੂ ਦੀ ਅਭਿਲਾਖਾ ਅਰ ਦੁਖਿਤ ਅਵਸਥਾ ਦਾ ਕਥਨ ਕਰਕੇ ਉਸਦੇ ਇਲਾਜ ਦਾ ਵਰਣਨ ਕਰਦੇ ਹਨ। ਜਗਜਾਸੂ ਨੂੰ ਵਿਛੋੜੇ ਦਾ ਪਰਮ ਦੁਖ ਹੁੰਦਾ ਹੈ, ਉਸਦੇ ਦਿਲ ਦੀ

ਪੀੜਾ ਅਕਾਲ ਪੁਰਖ ਤੋਂ ਬਿਨਾਂ ਕੋਈ ਨਹੀਂ ਜਾਣਦਾ।

ਇਸ ਗਲ ਨੂੰ ਉਚੀ ਅਵਸਥਾ ਦੇ ਜਗਜਾਸੂ ਜਾਣਦੇ ਹਨ ਕਿ ਸਾਡੀ ਪੀੜਾ ਨੂੰ ਸਾਡਾ ਪਜਾਰਾ ਜਾਣਦਾ ਹੈ, ਪਰ ਇਸ ਜਾਨਣ ਨਾਲ ਬੀ ਉਨ੍ਹਾਂ ਦੇ ਪ੍ਰੇਮ ਨਾਲ ਅਭਿਲਾਖਤ ਹਿਰਦੇ ਨੂੰ ਠੰਢ ਨਹੀਂ ਪੈਂਦੀ, ਓਹ ਦਰਸ਼ਨ ਹੀ ਦਰਸ਼ਨ ਮੰਗਦੇ ਹਨ। ਭਾਵੇਂਹ ਕਿ ਆਪਣੇ ਦੁਖਾਂ, ਵਿਕਾਰਾਂ ਯਾ ਕਮਜ਼ੋਰੀਆਂ ਨੂੰ ਜਾਣ ਲੈਣਾ, ਯਾ ਅਕਾਲ ਪੁਰਖ ਤੇ ਸੰਸਾਰ, ਲੋਕ ਅਰ ਪ੍ਰਲੋਕ ਦੇ ਹਾਲਾਤ ਨੂੰ ਜਾਣ ਲੈਣਾ ਬੀ ਨਿਰਾ ਜਾਣ ਲੈਣਾ ਹੀ ਹੈ। ਜਾਣਨਾ ਕੇਵਲ ਜਾਣਨਾ ਹੈ, ਅਰ ਨਾ ਜਾਣਨ ਕੋਲੋਂ ਭਾਵੇਂ ਸ੍ਰੇਸ਼ਟ ਹੈ, ਪਰੰਤੂ ਸਾਖਜਾਤਕਾਰ ਬਿਨਾਂ ਅਮਰ ਪਦਵੀ ਪ੍ਰਾਪਤ ਨਹੀਂ ਹੁੰਦੀ।

| ਮੂਲ | ਅਰਥ |
|---|---|
| **ਮः ੫ ॥ ਵਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥ ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥ ੩ ॥** | ਵਗਦੀ ਨਦੀ ਨੂੰ ਮੈਂ ਵੇਖਿਆ, ਕਿ ਕਿਨਾਰਾ ਢਹਿੰਦਾ ਜਾਂਦਾ ਹੈ। (ਕੇਵਲ) ਓਹ ਸਲਾਮਤ ਰਹੇ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਸੀ॥੩॥ |

**ਪਦਾਰਥ**—ਕਰਾਰ=ਕੰਧੀ, ਨਦੀ ਦਾ ਕਿਨਾਰਾ। ਵਹਣਿ=ਪ੍ਰਵਾਹ, ਨਦੀ, ਦਰਿਆ। ਅਮਾਣ=ਸਲਾਮਤ, ਬਚ ਰਹੇ। ਭੇਟਿਆ=ਮਿਲੇ।

**ਭਾਵ**—ਕਾਲ ਰੂਪੀ ਨਦੀ ਹੈ, ਸੰਸਾਰ ਰੂਪੀ ਕੰਧੀ ਹੈ, ਜੋ ਇਸ ਵਿਚ ਡਿਗ ਰਹੀ ਹੈ। ਭਾਵੇਂਹ ਕਿ ਜੀਵ ਕਾਲ ਦੀ ਨਦੀ ਜੀਵਣ ਮਰਣ ਦੇ ਪ੍ਰਵਾਹ ਵਿਚ ਰੁੜ੍ਹ ਰਹੇ ਹਨ। ਇਨ੍ਹਾਂ ਵਿਚੋਂ ਓਹ ਬਚਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਕਿਉਂਕਿ ਸਤਿਗੁਰੂ ਸੰਸਾਰ ਸਾਗਰ ਤੋਂ ਤਾਰਨੇ ਨੂੰ ਸਮਰਥ ਹੈ।

**ਅੰਤ੍ਰੀਵਾਰਥ**—ਜੀਵ ਦਾ ਚਿਤ ਆਸਾ ਤ੍ਰਿਸ਼ਨਾ ਦੇ ਸੰਗਲਾਂ ਨਾਲ ਐਸਾ ਬਝਾ ਹੈ ਕਿ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਨਹੀਂ ਸਕਦਾ। ਜਿਸ ਤਰ੍ਹਾਂ ਮਾਹਲ ਨਾਲ ਬੱਧੀਆਂ ਟਿੰਡਾਂ ਛੁਟ ਨਹੀਂ ਸਕਦੀਆਂ, ਟਿੰਡ ਟਿੰਡ ਨੂੰ ਖੋਲ੍ਹ ਨਹੀਂ ਸਕਦੀ, ਟਿੰਡ ਤੋਂ ਉਚੇਰਾ ਕੋਈ ਜੀਵਨ ਸ਼ਕਤੀ ਵਾਲਾ ਹੋਵੇ ਤਦ ਉਸਨੂੰ ਖੋਲ੍ਹੇ। ਸੋ ਐਸੇ ਸਮਰਥ ਗੁਰੂ ਨਨਕ ਦੇਵ ਜੀ ਹਨ ਕਿ ਜਿਨ੍ਹਾਂ ਨੇ ਇਸ ਸੰਸਾਰ ਰੂਪੀ ਵਹਣ ਤੋਂ ਛੁਟਣੇ ਦਾ ਵੱਲ ਦੱਸਿਆ ਅਰ ਆਪ ਛੁਡਾਇਆ। '**ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ**'॥{ਆਸਾ: ਨਾਮ:-੩} ਇਹ ਛੁਰੀ ਸੰਗਤ ਦੇ ਹਥ ਦੇ ਗਏ ਹਨ, ਜਿਸ ਨਾਲ ਕਾਲ ਦੀ ਰੱਸੀ ਕਤਰੀ ਜਾਂਦੀ ਹੈ।

| ਮੂਲ | ਅਰਥ |
|---|---|
| **ਪਉੜੀ ॥ ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥ ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥ ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥ ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥** | ਜਿਸ ਜੀਵ ਨੂੰ (ਹੇ ਵਾਹਿਗੁਰੂ) ਤੇਰੇ (ਮਿਲਨ ਦੀ) ਤ੍ਰਿਸ਼ਨਾ ਹੈ, ਤਿਸਨੂੰ (ਕੋਈ) ਦੁਖ ਨਹੀਂ ਵਿਆਪਦਾ। ਜਿਸ ਪੁਰਸ਼ ਨੇ ਗੁਰਮੁਖ (ਦ੍ਵਾਰਾ ਤੈਨੂੰ) ਬੁੱਝਿਆ (ਲਖਿਆ) ਹੈ, ਸੋ ਚਾਰ ਕੁੰਟਾਂ ਵਿਖੇ ਪ੍ਰਸਿੱਧ ਹੋ ਜਾਂਦਾ ਹੈ। ਜੋ ਆਦਮੀ ਤਿਨ੍ਹਾਂ (ਤੇਰੇ ਰਸੀਆਂ) ਦੀ ਸ਼ਰਨ ਪਏ, ਤਿਸਦੇ ਪਾਪ ਕੰਬਦੇ ਹਨ। ਜਨਮ ਜਨਮ ਦੀ (ਉਸਦੀ) ਮੈਲ ਉਤਰ ਜਾਂਦੀ ਹੈ (ਜਦ ਉਹ) |

**ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥ ਹਰਿ ਜੀਉ ਤੂ ਸਭਨਾ ਕਾ ਮਿਤ੍ਰੁ ਹੈ ਸਭਿ ਜਾਣਹਿ ਆਪੈ ॥ ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥ ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥ ੮ ॥**

ਗੁਰਾਂ ਦੀ (ਚਰਨ) ਧੂੜੀ ਵਿਚ ਸ਼ਨਾਨ ਕਰਦੇ ਹਨ। ਜਿਸਨੇ (ਹੇ) ਵਾਹਿਗੁਰੂ (ਤੇਰਾ) ਭਾਣਾ ਮੰਨ ਲਿਆ ਤਿਸਨੂੰ ਨਾਂ ਸੋਗ ਤੇ ਨਾਂ ਸੰਤਾਪ (ਦੁਖ ਪਹੁੰਦੇ ਹਨ)। ਹੇ ਵਾਹਿਗੁਰੂ! ਤੂੰ ਸਭਨਾਂ ਦਾ ਮਿਤ੍ਰ (ਸੁਭੇਛਕ) ਹੈਂ, (ਤੂੰ) ਸਭਨਾਂ ਨੂੰ ਆਪਣੇ ਸਮਝਦਾ ਹੈਂ। ਐਸੀ ਹੀ ਸ਼ੋਭਾ (ਤੇਰੇ) ਦਾਸਾਂ ਦੀ (ਹੋਣ ਲਗ ਜਾਂਦੀ ਹੈ) ਜੈਸਾ ਕਿ ਤੇਰਾ (ਆਪਣਾ) ਵੱਡਾ ਪਰਤਾਪ ਹੈ। ਸਭਨਾਂ ਦੇ ਅੰਦਰ (ਤੂੰ ਅਪਣੇ) ਦਾਸ (ਦੀ ਮਹਿਮਾਂ) ਪੂਰਨ ਕਰ ਦਿੰਦਾ ਹੈਂ (ਅਰ) ਹੇ ਹਰੀ ਤੂੰ (ਉਨ੍ਹਾਂ) ਭਗਤਾਂ ਦੁਆਰਾ (ਹੀ) ਪਛਾਣਿਆਂ ਜਾਂਦਾ ਹੈ॥੮॥

**ਪਦਾਰਥ**—ਵਿਆਪੈ=ਲਗਦਾ। ਜਾਪੈ=ਪ੍ਰਗਟ, ਪ੍ਰਸਿੱਧ ਹੋ ਜਾਂਦਾ ਹੈ। ਨਾਪੈ=ਨ੍ਹਾਉਂਦੇ ਹਨ। ਸੰਤਾਪੈ=ਦੁਖ, ਕਸ਼ਟ। ਜਨੈ=ਜਨ, ਸੇਵਕ, ਭਗਤ। ਜਾਪੈ=ਜਾਣੀਦਾ ਹੈ।

**ਭਾਵ**—ਸੰਤ ਜਨਾਂ ਦੀ ਪ੍ਰਸੰਸਾ ਪਰਥਾਇ ਬਚਨ ਹੈ। ਹੇ ਅਕਾਲ ਪੁਰਖ ਤੇਰੇ ਰਸੀਏ ਤੇਰੇ ਨਾਲ ਮਿਲਕੇ ਕੈਸੇ ਸ੍ਰਛ ਹੋ ਜਾਂਦੇ ਹਨ? ਦੁਖ ਦਰਿੱਦਰ ਦੂਰ ਹੋਕੇ ਉਹ ਸੰਸਾਰ ਵਿਚ ਮਾਨਨੀਯ ਹੋ ਜਾਂਦੇ ਹਨ। ਲੋਕ ਉਹਨਾਂ ਦੀ ਸ਼ਰਨ ਆ ਆਕੇ ਸੀਤਲਤਾ ਪ੍ਰਾਪਤ ਕਰਦੇ ਤੇ ਆਪਣੇ ਜਨਮ ਜਨਮਾਂਤ੍ਰਾਂ ਦੇ ਪਾਪਾਂ ਨੂੰ ਨਸ਼ਟ ਕਰਕੇ ਮੋਖ ਦੇ ਭਾਗੀ ਬਣਦੇ ਹਨ। ਤੇਰੇ ਜਨਾਂ ਨੂੰ "**ਤੇਰਾ ਕੀਆ ਮੀਠਾ ਲਾਗੈ**" ਅਨੁਸਾਰ ਸੰਸਾਰਿਕ ਦੁਖ ਪੀੜ ਦੁਖੀ ਨਹੀਂ ਕਰਦੇ, ਓਹ ਹਰ ਹਾਲ ਵਿਚ ਆਨੰਦ ਰਹਿੰਦੇ ਹੋਏ ਤੇਰੀ ਕਿਰਪਾ ਦੇ ਭਾਗੀ ਬਣਦੇ ਹਨ। ਤੂੰ ਉਨ੍ਹਾਂ ਦੀਆਂ ਅਣਮੰਗੀਆਂ ਲੋੜਾਂ ਪੂਰਦਾ ਹੈਂ ਅਰ ਉਨ੍ਹਾਂ ਨੂੰ ਐਸ ਤਰ੍ਹਾਂ ਸੰਸਾਰ ਵਿਚ ਸਨਮਾਨ ਯੋਗ ਕਰ ਦੇਂਦਾ ਹੈ ਜਿਸ ਤਰ੍ਹਾਂ ਬਿਰਛ ਅਪਣੀ ਸ਼ਰਨ ਆਈ ਵੇਲ ਨੂੰ ਅਪੱਣੇ ਬਰਾਬਰ ਪਹੁੰਚਾ ਲੈਂਦਾ ਹੈ। ਤੂੰ ਅਪਣੀ ਸ੍ਰਿਸ਼ਟੀ ਦੇ ਮਨ ਵਿਚ ਸ਼ਰਧਾ ਉਪਜਾ ਕੇ ਅਪਣੇ ਭਗਤਾਂ ਦੀ ਰਾਹੀਂ ਸੰਸਾਰ ਦਾ ਉਧਾਰ ਕਰਵਾਉਂਦਾ ਹੈਂ।

**ਉਪਦੇਸ਼**—ਪਰਮੇਸ਼ਰ ਦੇ ਪ੍ਰੇਮੀਆਂ ਦੀ ਸੰਗਤ ਤੋਂ ਲਾਭ ਲੈਣਾ ਚਾਹੀਏ। ਅਰ ਉਨ੍ਹਾਂ ਦਾ ਪ੍ਰਤਾਪ ਵਧਦਾ ਦੇਖਕੇ ਈਰਖਾ ਨ੍ਹੀਂ ਚਾਹੀਏ, ਕਿਉਂਕਿ ਕਰਤਾਰ ਖ਼ੁਦ ਉਨ੍ਹਾਂ ਨੂੰ ਸਨਮਾਨ ਯੋਗ ਬਣਾਉਂਦਾ ਹੈ।

**ਮੂਲ** | **ਅਰਥ**

**ਡਖਣੇ ਮਃ ੫ ॥ ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥ ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥ ੧ ॥**

ਜਿਨ੍ਹਾਂ ਦੇ ਪਿਛੇ ਮੈਂ ਗਈ ਸਾਂ ਓਹ ਮੇਰੇ ਪਿਛੇ ਬੀ ਗਏ। ਜਿਨ੍ਹਾਂ ਦੀ ਮੈਨੂੰ ਆਸਾ ਸੀ, ਉਨ੍ਹਾਂ ਨੂੰ ਮੇਰੀ ਆਸਾ ਹੋ ਗਈ॥੧॥

**ਪਦਾਰਥ**—ਰਵਿਆਸੁ=ਗਏ। ਮਹਿਜੀ=ਮੇਰੀ।

**ਭਾਵ**—ਮਹਾਰਾਜ ਜੀ ਜਗਜਾਸੂ ਦਾ ਤਜਰਬਾ ਕਥਨ ਕਰਦੇ ਹਨ, ਕਿ ਜਦੋਂ ਸੰਸਾਰਾਕਾਰ

ਬ੍ਰਿਤੀ ਹੋਵੇ, ਲੋਕਾਂ ਦੇ ਪਿਛੇ ਜੀਵ ਫਿਰਦਾ ਹੈ, ਪਰ ਜਦ ਅਕਾਲ ਪੁਰਖ ਦੇ ਚਰਨਾਂ ਵਲ ਲਗ ਜਾਵੇ, ਤਦ ਲੋਕ ਉਸਦੇ ਮਗਰ ਫਿਰਦੇ ਹਨ।

**ਅੰਤ੍ਰੀਵਾਰਥ**—ਮਾਯਾ ਦਾ ਇਹ ਨਿਯਮ ਹੈ ਕਿ ਜੋ ਇਸਦੇ ਪਿਛੇ ਪੈਣ ਉਨ੍ਹਾਂ ਤੋਂ ਅੱਗੇ ਅੱਗੇ ਨਸਦੀ ਹੈ, ਪਰ ਜੋ ਤਿਆਗ ਦੇਣ ਉਨ੍ਹਾਂ ਦੀ ਸ਼ਰਨ ਪੈ ਜਾਂਦੀ ਹੈ, ਇਸ ਲਈ ਜਦ ਜੀਵ ਅਮੀਰਾਂ ਦੀਆਂ ਬ੍ਰੁੱਤੀਆਂ ਕਢਦੇ ਹਨ, ਅਰ ਪਦਾਰਥਾਂ ਦੀ ਆਸ ਕਰਦੇ ਹਨ, ਦੁਖੀ ਹੁੰਦੇ ਹਨ। ਪਰ ਜਦ ਅਕਾਲ ਪੁਰਖ ਦੇ ਆਸਰੇ ਹੋ ਜਾਂਦੇ ਤੇ ਸਰਬਦਾ ਚਿੱਤੋਂ ਤਿਆਗ ਕਰਦੇ ਹਨ ਤਦ ਪਦਾਰਥ ਆਉਂਦੇ ਹਨ। ਇਸ ਦਾ ਭਾਵ ਇਹ ਨਹੀਂ ਹੈ ਕਿ ਪਦਾਰਥ ਪ੍ਰਾਪਤ ਕਰਨੇ ਦਾ ਤ੍ਰੀਕਾ ਤਜਾਗ ਹੈ, ਇਸ ਲਈ ਪਦਾਰਥ ਖਟਣ ਵਾਲੇ ਖਟਣ ਦਾ ਉੱਦਮ ਛਡਕੇ ਤਜਾਗ ਕਰਨ ਤਦ ਪ੍ਰਾਪਤ ਹੋਣਗੇ। ਇਹ ਤ੍ਰੀਕਾ ਦੌਲਤ ਕਮਾਉਣ ਦਾ ਨਹੀਂ ਹੈ। ਇਹ ਮਹਾਂਪੁਰਖਾਂ ਦੇ ਲੱਖਣ ਹਨ, ਕਿ ਓਹ ਪੂਰਨ ਪਰੀ ਤਜਾਗ ਕਰਦੇ ਹਨ; ਉਨ੍ਹਾਂ ਨੂੰ ਤਜਾਗ ਗ੍ਰਹਣ ਸਮ ਹੋ ਜਾਂਦਾ ਹੈ; ਉਸ ਅਵਸਥਾ ਵਿਚ ਪਦਾਰਥ ਸੁਤੇ ਹੀ ਆਉਂਦੇ ਹਨ ਪਰ ਓਹ ਪਰਵਾਹ ਨਹੀਂ ਕਰਦੇ। ਖੇਡ ਉਲਟ ਹੋ ਜਾਂਦੀ ਹੈ। **"ਜਮ ਤੇ ਉਲਟ ਭਏ ਹੈ ਰਾਮ॥"**{ਗਉ: ਕਬੀਰ-੧੭}

| ਮੂਲ | ਅਰਥ |
|---|---|
| **ਮ: ੫ ॥ ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ॥ ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ॥ ੨ ॥** | ਗਿੱਲੀ ਗਿੱਲੀ ਰੋੜੀ (ਹੈ) ਜਿਸ ਪਰ (ਮੱਖੀ) ਭਉਂਦੀ ਹੈ, (ਅਰ) ਭਉਂ ਭਉਂ ਕੇ ਆਉਂਦੀ ਹੈ। ਜੋ (ਇਸ ਪਰ) ਬੈਠਦੇ ਹਨ ਸੋ ਫਸ ਜਾਂਦੇ ਹਨ, ਮਸਤਕ ਦੇ ਭਾਗਾਂ ਵਾਲੇ ਬਚਦੇ ਹਨ॥੨॥ |

**ਪਦਾਰਥ**—ਰੋਡੜੀ=ਰੋੜੀ (ਗੁੜ ਦੀ)। ਉਬਰੇ=ਤਰੇ, ਬਚੇ। ਮਥਾਇ=ਮੱਥਾ।

**ਭਾਵ**—ਮਾਯਾ ਤੇ ਜੀਵ ਦੀ ਪਕੜ ਨੂੰ ਗੁੜ ਤੇ ਮੱਖੀ ਦਾ ਦ੍ਰਿਸ਼ਟਾਂਤ ਦੇਕੇ ਸਫੁਟ ਕੀਤਾ ਹੈ। ਗਿਲੇ ਗੁੜ ਪਰ ਬੈਠਕੇ ਮੱਖੀ ਦੇ ਖੰਭ ਫਸ ਜਾਂਦੇ ਹਨ ਅਰ ਉਸ ਪਾਸੋਂ ਛੁਟਣਾ ਮੁਸ਼ਕਲ ਹੁੰਦਾ ਹੈ। ਇਸੇ ਤਰ੍ਹਾਂ ਮਾਯਾ ਹੈ, ਜੋ ਇਸ ਦੇ ਨੇੜੇ ਆਇਆ ਸੋ ਫਸਿਆ। ਫਿਰ ਇਸ ਦੇ ਪੰਜੇ ਵਿਚੋਂ ਨਿਕਲਣਾ ਐਸਾ ਹੀ ਕਠਨ ਹੋ ਜਾਂਦਾ ਹੈ ਜੈਸਾ ਮੱਖੀ ਦਾ ਗੁੜ ਵਿਚੋਂ। ਮਾਯਾ ਦੇ ਸੰਗ ਦੇਸ਼ ਤੋਂ ਬੜੇ ਉਤਮ ਭਾਗਾਂ ਵਾਲੇ ਬਚ ਸਕਦੇ ਹਨ। ਮਾਯਾ ਨਾਮ ਪ੍ਰਪੰਚ ਦਾ ਹੈ। ਪ੍ਰਪੰਚ ਨਾਲ ਪਰਚਕੇ ਕਰਤਾ ਨੂੰ ਭੁੱਲ ਜਾਈਦਾ ਹੈ। ਮਾਯਾ ਦਾ ਜਾਲ ਪਰਮਾਰਥ ਤੋਂ ਵਾਂਜ ਦੇਂਦਾ ਹੈ।

**ਉਪਦੇਸ਼**—(੧) ਜਗਤ ਦੇ ਅਨਸਥਿਰ ਪਦਾਰਥਾਂ ਪਰ ਲੱਟੂ ਹੋਕੇ ਕਰਤਾਰ ਨੂੰ ਭੁਲਾਉਣਾ ਨਹੀਂ ਚਾਹੀਏ। (੨) ਲੋਭ ਅੱਛਾ ਨਹੀਂ। ਲੋਭੀ ਪੁਰਸ਼ ਗਿੱਲੇ ਗੁੜ ਪਰ ਮੱਖੀ ਵਾਂਗ ਫਸਕੇ ਖਰਾਬ ਹੁੰਦਾ ਹੈ।

| ਮੂਲ | ਅਰਥ |
|---|---|
| **ਮ: ੫ ॥ ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥ ਤੈ ਸਖੀ ਭਾਗ** | ਦੇਖਿਆ ਹੈ ਸਭ ਵਿਚ, (ਪਰਮੇਸੁਰ ਤੋਂ ਬਿਨਾਂ) ਖਾਲੀ ਕੋਈ ਨਹੀਂ ਜਾਣਿਆ ਗਿਆ, (ਪਰ ਹੇ) ਸਖੀ ਉਸ ਦੇ ਮੱਥੇ ਤੇ |

| | |
|---|---|
| **ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥ ੩ ॥** | ਭਾਗ ਹਨ ਜਿਨ੍ਹਾਂ ਮੇਰਾ ਪਿਆਰਾ ਭਜਿਆ (ਸਿਮਰਿਆ) ਹੈ॥੩॥ |

**ਪਦਾਰਥ**—ਹਭ=ਸਭ। ਮਝਾਹਿ=ਵਿਚ। ਤੈ=ਉਸਦੇ। ਮਥਾਹਿ=ਮੱਥਾ।

**ਭਾਵ**—ਪਿਛਲੇ ਸ਼ਲੋਕ ਵਿਚ ਦੱਸਿਆ ਸਾਨੇ ਕਿ ਮਾਯਾ ਤੋਂ ਓਹ ਬਚਦੇ ਹਨ, ਜਿਨ੍ਹਾਂ ਦੇ ਮੱਥੇ ਦੇ ਭਾਗ ਹੋਣ, ਇਥੇ ਭਾਗ ਵਾਲੇ ਦੇ ਲੱਛਣ ਦੱਸਦੇ ਹਨ ਕਿ ਜੋ ਪਰਮੇਸ਼ਰ ਨੂੰ ਜਪੇ ਸੋ ਮੱਥੇ ਦੇ ਭਾਗਾਂ ਵਾਲਾ ਹੈ। ਸੋ ਗੁਰੂ ਜੀ ਦੱਸਦੇ ਹਨ ਕਿ ਅਕਾਲ ਪੁਰਖ ਸਾਰੇ ਵਜਾਪਕ ਹੈ, ਉਸ ਤੋਂ ਬਾਝ ਖਾਲੀ ਕੋਈ ਥਾਂ ਨਹੀਂ, ਪਰ ਇਹ ਵਿਆਪਕ ਹੋਣਾ ਸਭ ਨੂੰ ਸਾਖਜਾਤਕਾਰ ਨਹੀਂ ਹੈ, ਪਰ ਕੇਵਲ ਉਨ੍ਹਾਂ ਨੂੰ ਹੈ ਕਿ ਜੋ ਉਸ ਨੂੰ ਜਪਦੇ ਹਨ।

**ਅੰਤ੍ਰੀਵਾਰਥ**—ਦੁੱਧ ਵਿਚ ਘਿਉ ਸਾਰੇ ਵਜਾਪਕ ਹੁੰਦਾ ਹੈ, ਪਰ ਪੱਲੇ ਉਸ ਦੇ ਪੈਂਦਾ ਹੈ ਜੋ ਰਿੜਕਦੇ ਹਨ। ਇਸੀ ਤਰ੍ਹਾਂ ਅਕਾਲ ਪੁਰਖ ਘਟ ਘਟ ਵਿਚ ਪੂਰਨ ਹੈ, ਪਰ ਪ੍ਰਾਪਤ ਉਸ ਨੂੰ ਹੈ ਜੋ ਜਪ ਰੂਪੀ ਮਧਾਣੀ ਨਾਲ ਰਿੜਕੇ।

**ਉਪਦੇਸ਼**—ਅਕਾਲ ਪੁਰਖ ਨੂੰ ਘਟ ਘਟ ਦਾ ਵਾਸੀ ਜਾਣਕੇ ਅਹੰਬ੍ਰਹਮਾਸਮੀ ਬਣ ਬੈਠਣਾ ਚੰਗਾ ਨਹੀਂ ਹੈ, ਸਗੋਂ ਉਸ ਨੂੰ ਪ੍ਰੇਮਾ ਭਗਤੀ ਨਾਲ ਸੱਚ ਮੁਚ ਮਿਲਨਾ ਚਾਹੀਦਾ ਹੈ।

| ਮੂਲ | ਅਰਥ |
|---|---|
| **ਪਉੜੀ ॥ ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ ॥ ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥ ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ ॥ ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥ ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥ ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥ ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥ ੯ ॥** | ਮੈਂ ਢਾਢੀ (ਵਾਹਿਗੁਰੂ ਦੇ) ਦਰਵਾਜ਼ੇ ਪਰ ਗੁਣ ਗਾਉਂਦਾ ਹਾਂ, ਜੇਕਰ ਕ੍ਰਿਪਾਲੂ ਵਾਹਿਗੁਰੂ ਨੂੰ ਹੱਛਾ ਲੱਗੇ। (ਉਹ) ਮੇਰਾ ਸੁਆਮੀ ਅਬਿਨਾਸ਼ੀ ਹੈ, ਹੋਰ ਸਭ ਆਉਣ ਜਾਣ ਵਾਲੇ (ਹਨ)। ਹੇ ਪ੍ਰਿਥਵੀ ਦੇ ਸੁਆਮੀ (ਮੈਂ) ਸੋ ਦਾਨ ਮੰਗਦਾ ਹਾਂ ਜਿਸ ਨਾਲ (ਸਾਰੀ) ਭੁਖ ਦੂਰ ਹੋ ਜਾਵੇ। ਹੇ ਪ੍ਰਭੂ ਜੀ, ਆਪਣਾ ਦਰਸ਼ਨ ਦਿਓ, ਜਿਸ ਤੇ ਢਾਢੀ (ਆਪ) ਦਾ ਤ੍ਰਿਪਤ ਹੋ ਜਾਵੇ। ਬੇਨਤੀ ਸੁਣਕੇ (ਮੰਨਕੇ) ਪ੍ਰਭੂ ਨੇ ਢਾਢੀ ਨੂੰ ਆਪਣੇ ਸਰੂਪ ਵਿਖੇ ਬੁਲਾਇਆ (ਮਿਲਾਇਆ)। ਪ੍ਰਭੂ ਦਾ ਦਰਸ਼ਨ ਕਰਕੇ ਦੁਖ ਭੁਖ ਦੂਰ ਹੋ ਗਈ, ਢਾਢੀ ਨੂੰ (ਹੁਣ ਕੁਝ) ਮੰਗਣ ਦਾ ਚੇਤਾ ਨਹੀਂ ਆਉਂਦਾ। (ਕੋਈ ਕਲਪਨਾ ਨਾ ਰਹੀ) ਸਾਰੀਆਂ ਭਾਉਣੀਆਂ ਪੂਰਨ ਹੋ ਗਈਆਂ ਪ੍ਰਭੂ ਦੇ ਚਰਨੀਂ ਲੱਗਕੇ। ਮੈਂ ਗੁਣ-ਹੀਣ ਤੇ ਦਾਵੇ-ਹੀਨ ਜੀਵ ਢਾਢੀ ਨੂੰ ਕਰਤਾਰ ਨੇ ਬਖ਼ਸ਼ ਲਿਆ॥੯॥ |

**ਪਦਾਰਥ**—ਢਾਢੀ=ਗੁਣ ਕਥਨ ਕਰਨ ਵਾਲਾ ਰਬਾਬੀ, ਇਕ ਖਾਸ ਫਿਰਕਾ ਢਾਢੀਆਂ ਦਾ। ਦਰਿ=ਦਰਵਾਜ਼ੇ ਅੱਗੇ। ਥਿਰਥਾਵਰੀ=ਸਦਾ ਸਥਿਰ ਰਹਿਣ ਵਾਲਾ। ਗੁਸਾਈ=ਸੁਆਮੀ, ਮਾਲਕ। ਤ੍ਰਿਪਤਾਵੈ=ਸੰਤੋਖ ਪਾਵੇ, ਆਨੰਦ ਹੋ ਜਾਵੇ। ਅਰਦਾਸਿ=ਬੇਨਤੀ।

ਮਹਲਿ=ਘਰ, ਸਰੂਪ। ਪਾਵੈ=ਪੈਰੀਂ, ਚਰਨੀਂ। ਵੇਦਾਵੈ=ਬਿਦਾਵੇ, ਨਿਰਮਾਣ।

**ਭਾਵ**—ਅਕਾਲ ਪੁਰਖ ਦੇ ਮਿਲਾਪ ਦੀ ਅਕਾਂਖਜਾ ਢਾਢੀ ਰੂਪ ਹੋਕੇ ਕੀਤੀ ਹੈ। ਹੇ ਪਿਤਾ! ਜੇ ਆਪਦੀ ਰਜ਼ਾ ਹੋਵੇ ਤਦ ਮੈਂ ਢਾਢੀ ਦੀ ਬੇਨਤੀ ਸ੍ਰਵਣ ਕਰਕੇ ਆਪਣਾ ਦਰਸ਼ਨ ਦਾਨ ਦਿਓ, ਆਪਣੇ ਚਰਨਾਂ ਦੀ ਪ੍ਰੀਤਿ ਬਖਸ਼ੋ, ਆਪਣੇ ਮਹਿਲ ਵਿਚ ਜਗਹ ਪ੍ਰਦਾਨ ਕਰੋ। ਮੈਨੂੰ ਉਹ ਦਾਨ ਬਖਸ਼ੋ ਜਿਸ ਨਾਲ ਮੇਰੇ ਸਾਰੇ ਫੁਰਨੇ ਤੇ ਸੰਕਲਪ ਮਿਟ ਜਾਣ। ਅਗਲੇ ਹਿੱਸੇ ਵਿਚ ਪ੍ਰਾਪਤੀ ਦੀ ਪ੍ਰਸੰਨਤਾ ਹੈ:- ਮੈਂ ਨੀਚ ਗੁਣ-ਹੀਨ ਮਾਣ-ਹੀਨ ਜੀਵ ਦੀ ਬੇਨਤੀ ਸ੍ਵੀਕਾਰ ਕਰਕੇ ਵਾਹਿਗੁਰੂ ਨੇ ਆਪਣੇ ਸਰੂਪ ਵਿਚ ਮਿਲਾਯਾ, ਦਰਸ਼ਨ ਪਾਕੇ ਦੁਖ ਭੁਖ ਅਭਿਲਾਖਾ ਸਭ ਪੂਰਨ ਹੋ ਗਈਆਂ। ਹੋਰ ਕੋਈ ਸੁਖ ਇਸ ਤੋਂ ਵਧਕੇ ਨਹੀਂ ਰਿਹਾ, ਜਿਸ ਦੀ ਯਾਚਨਾ ਦਾ ਚੇਤਾ ਆ ਸਕੇ।

**ਉਪਦੇਸ਼**—ਸਾਰੇ ਸੁਖਾਂ ਦਾ ਮੂਲ ਵਾਹਿਗੁਰੂ ਦੇ ਚਰਨਾਂ ਨਾਲ ਪ੍ਰੀਤ ਦਾ ਲਗਣਾ ਹੈ। ਜਿਸ ਨੂੰ ਸਰਬ ਸੁਖਾਂ ਦੀ ਇਛਾ ਹੋਵੇ ਉਹ ਕੇਵਲ ਭਗਤੀ ਦੀ ਇਛਾ ਕਰੇ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ ॥ ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥ ੧ ॥** | (ਹੇ) ਸੁੰਞੀ (ਦੇਹ) ਜਦ ਤੂੰ (ਜੀਵ ਨਾਲੋਂ) ਛੁਟਦੀ ਹੈਂ ਤਾਂ ਮਿੱਟੀ ਹੋ ਜਾਂਦੀ ਹੈ, (ਸ਼ੋਕ ਕਿ) ਤੂੰ ਮਾਲਕ ਨੂੰ ਨਹੀਂ ਜਾਣਦੀ। ਵਿਕਾਰਾਂ ਨਾਲ (ਤੈਨੂੰ) ਪ੍ਰੀਤੀ ਹੈ, ਤੂੰ ਅਕਾਲ ਪੁਰਖ ਦੇ ਆਨੰਦ ਨੂੰ ਕਿਕੁਰ ਮਾਣ ਸਕਦੀ ਹੈਂ॥੧॥ |

**ਪਦਾਰਥ**—ਖਾਕੁ=ਮਿੱਟੀ। ਸੁੰਞੀ=ਸੱਖਣੀ, ਔਤ, ਨਿਕਾਰੀ। ਦੁਰਜਨ=ਖੋਟਾ। ਪੁਰਖ=ਵਿਕਾਰ। ਰੰਗੁ=ਆਨੰਦ।

**ਭਾਵ**—ਦੇਹ ਪ੍ਰਤੀ ਉਪਦੇਸ਼ ਦੇਕੇ ਵਿਕਾਰਾਂ ਦੇ ਤਜਾਗ ਅਰ ਗੁਣਾਂ ਦੇ ਗ੍ਰਹਣ ਦਾ ਉਪਦੇਸ਼ ਹੈ। ਦੇਹ ਦੀ ਸੁਰਜੀਤਤਾ ਉੱਨਾ ਚਿਰ ਹੈ ਜਿੰਨਾਂ ਚਿਰ ਇਸਦਾ ਕੰਤ ਜੀਵਾਤਮਾ ਇਸਦੇ ਵਿਚ ਵਸਦਾ ਹੈ, ਜਦ ਓਹ ਨਿਕਲਿਆ ਤਦ ਏਹ ਮਿੱਟੀ ਨਾਲ ਮਿੱਟੀ ਹੋ ਜਾਂਦੀ ਹੈ। ਤੇ ਜਦ ਜੀਵਾਤਮਾ ਦਾ ਸਾਥ ਹੁੰਦਾ ਹੈ ਤਦ ਏਹ ਵਿਕਾਰਾਂ ਵਿਚ ਲਗੀ ਰਹਿੰਦੀ ਹੈ। ਹਰੀ ਰੰਗ ਦਾ ਹਿੱਸਾ ਨਹੀਂ ਮਿਲਦਾ, ਇਸ ਕਰਕੇ ਸੁੰਞੀ ਕਹੀ ਹੈ ਜੀਉਂਦੀ ਭੁੱਲ ਦੇ ਕਾਰਣ ਸੁੰਞੀ, ਮੋਈ ਹੋਈ ਮਿੱਟੀ ਹੋਕੇ ਸੁੰਞੀ ਹੋ ਗਈ।

**ਅੰਤ੍ਰੀਵਾਰਥ**—ਅਕਸਰ ਲੋਕ ਪਰਮਾਰਥ ਵਿਚ ਨਹੀਂ ਲਗਦੇ ਕਿਉਂਕਿ ਪਰਮਾਰਥ ਉਨ੍ਹਾਂ ਨੂੰ ਰਸ ਨਹੀਂ ਦੇਂਦਾ, ਰਸ ਸਾਰੇ ਇੰਦ੍ਰਿਆਂ ਦੁਆਰੇ ਆਉਂਦੇ ਹਨ, ਇੰਦ੍ਰੇ ਲੰਪਟ ਹੁੰਦੇ ਹਨ ਵਿਕਾਰਾਂ ਵਿਚ, ਤੇ ਪ੍ਰਾਣੀ ਨੂੰ ਦੇਹ ਨਾਲ ਅਭੇਦਤਾ ਦਾ ਅਗਜਾਨ ਬਣਿਆਂ ਹੀ ਰਹਿੰਦਾ ਹੈ ਇਸ ਕਰਕੇ ਹਰੀ ਰੰਗ ਤੋਂ ਵਾਂਞਿਆ ਰਹਿੰਦਾ ਹੈ। ਜੇ ਕਦਾਪਿ ਵਿਸ਼ਿਆਂ ਤੋਂ ਦੇਹਿ ਨੂੰ ਹੋੜੇ ਤਦ ਹਰੀ ਰੰਗ ਆਵੇ ਅਰ ਜਦ ਹਰੀ ਰਸ ਆਉਂਦਾ ਹੈ ਤਦ ਮਨ ਬੁਧਿ ਦੇਹ ਆਦਿ ਸਾਰੇ ਹੀ ਰਸ ਰੂਪ ਹੋ ਜਾਂਦੇ ਹਨ; ਇਸੇ ਕਰਕੇ ਗੁਰੂ ਜੀ ਦੇਹ ਨੂੰ ਕਹਿੰਦੇ ਹਨ ਕਿ ਹਰੀ ਰਸ ਲੈਣਾ ਹੈ ਤਾਂ ਵਿਸ਼ੇ ਰਸਾਂ ਤੋਂ ਮੂੰਹ ਫੇਰ।

| ਮੂਲ | ਅਰਥ |
|---|---|
| **ਮਃ ੫ ॥ ਨਾਨਕ ਜਿਸੁ ਬਿਨੁ ਘੜੀ** | (ਕਹਿੰਦੇ ਹਨ ਸ੍ਰੀ ਗੁਰੂ) ਨਾਨਕ, ਜਿਸ (ਅਕਾਲ ਪੁਰਖ ਤੋਂ) |

| | |
|---|---|
| **ਨ ਜੀਵਣਾ ਵਿਸਰੇ ਸਰੈ ਨ ਬਿੰਦ ॥ ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥ ੨ ॥** | ਬਿਨਾਂ ਘੜੀ ਨਹੀਂ ਜੀਵਿਆ ਜਾ ਸਕਦਾ, (ਜਿਸਦੇ) ਵਿਸਾਰਿਆਂ ਇਕ ਪਲ ਭਰ ਨਹੀਂ ਸਰਦੀ, ਹੇ ਮਨ ਜਿਸ ਨੂੰ ਸਾਡੀ (ਸਦੀਵ) ਚਿੰਤਾ ਹੈ ਉਸ ਨਾਲ ਕਿਉਂ ਰੁੱਸੀਏ॥੨॥ |

**ਪਦਾਰਥ**—ਬਿੰਦ=ਰਤਾ ਭਰ। ਚਿੰਦ=ਯਾਦ, ਫਿਕਰ।

**ਭਾਵ**—ਅਕਾਲ ਪੁਰਖ ਜੇ ਸਾਨੂੰ ਜੀਵਨ ਸੱਤਾ ਨਾ ਦੇਵੇ ਤਾਂ ਇਕ ਘੜੀ ਨਹੀਂ ਲੰਘਦੀ। ਜੇ ਉਹ ਸਾਨੂੰ ਭੁਲ਼ਾ ਦੇਵੇ ਤਦ ਪਲ ਨਹੀਂ ਲੰਘਦਾ ਕਿਉਂਕਿ ਉਸ ਨੇ ਭੁਲਾਇਆ ਤਾਂ ਅਸੀਂ ਮੋਏ। ਫੇਰ ਉਹ ਸਾਡੀ ਸਦੀਵ ਚਿੰਤਾ ਰਖਦਾ ਹੈ, ਅਰਥਾਤ ਸਾਨੂੰ ਯਾਦ ਰਖਦਾ ਤੇ ਸਾਡੀਆਂ ਲੋੜਾਂ ਪੂਰਨ ਕਰਦਾ ਹੈ, ਐਸੇ ਮਾਲਕ ਤੋਂ ਬੇਮੁਖ ਹੋਇਆਂ ਕੀ ਬਣੇਗਾ?

**ਅੰਤ੍ਰੀਵਾਰਥ**—ਇਸ ਵਿਚ ਅਕਾਲ ਪੁਰਖ ਦੀ ਯਾਦ ਤੇ ਜੀਵ ਦੀ ਯਾਦ ਦਾ ਮੁਕਾਬਲਾ ਹੈ। ਅਕਾਲ ਪੁਰਖ ਜੀਵ ਨੂੰ ਸਦੀਵ ਯਾਦ ਰਖਦਾ ਹੈ, ਜਿਸ ਦੇ ਤਿੰਨ ਰੂਪ ਕਥਨ ਕੀਤੇ ਹਨ: ਇਕ ਇਹ ਕਿ ਉਸ ਦੀ ਬਖਸ਼ੀ ਹੋਈ ਜੀਵਨ ਸੱਤਾ ਨਾਲ ਏਹ ਜ਼ਿੰਦਗੀ ਯਾ ਜੀਵਨ ਬਣਿਆ ਹੈ। ਦੂਸਰੇ ਉਸ ਦੀ ਯਾਦੋਂ ਭੁੱਲਿਆਂ ਅਸੀਂ ਇਕ ਪਲ ਭਰ ਨਹੀਂ ਜੀਉ ਸਕਦੇ। ਤੀਸਰੇ ਉਹ ਸਾਡੇ ਖਾਨ ਪਾਨ ਦੀ ਫਿਕਰ ਰਖਦਾ ਹੈ। ਮਤਲਬ ਇਹ ਕਿ ਸਾਨੂੰ ਸਰਬ ਪ੍ਰਕਾਰ ਕਰਕੇ ਯਾਦ ਰਖਦਾ ਹੈ ਤੇ ਅਸੀਂ ਉਸ ਨੂੰ ਯਾਦ ਨਹੀਂ ਕਰਦੇ, ਮਾਨੋ ਰੁੱਸੇ ਹੋਏ ਹਾਂ। ਇਹ ਪਰਮ ਅਯੋਗ ਵਾਰਤਾ ਹੈ। ਜਦ ਓਹ ਪਰਮ ਕ੍ਰਿਪਾਲਤਾ ਕਰਕੇ ਸਾਨੂੰ ਯਾਦ ਰਖਦਾ ਹੈ, ਤਦ ਸਾਨੂੰ ਬੀ ਜ਼ਰੂਰ ਯਾਦ ਰੱਖਣਾ ਚਾਹੀਏ। ਕਈ ਅੰਤ੍ਰ ਮੁਖੀ ਮਹਾਤਮਾ ਐਉਂ ਬੀ ਕਥਨ ਕਰਦੇ ਹਨ ਕਿ ਹੇ ਆਰੂੜ੍ਹ ਅਵਸਥਾ ਦੇ ਜਗਜਾਸੂ! ਤੂੰ ਉਸ ਪਜਾਰ ਬਿਨ ਘੜੀ ਨਹੀਂ ਹੋਰ ਕਾਰਜ ਕਰ ਸਕਦਾ, ਅਰ ਉਸ ਨੂੰ ਭੁਲਾਕੇ ਇਕ ਪਲ ਭਰ ਚੈਨ ਨਹੀਂ ਪਾ ਸਕਦਾ। **'ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ'**। {ਸਿਰੀ: ਮ: ੧-੨੦} ਫੇਰ ਓਹ ਪਜਾਰਾ ਬੀ ਹਰ ਵੇਲੇ ਤੈਨੂੰ ਯਾਦ ਰਖਦਾ ਹੈ, ਭਾਵੇਹ ਕਿ ਪਜਾਰੇ ਨੇ ਤੈਨੂੰ ਨਿਵਾਜ ਲਿਆ ਹੈ; ਹੁਣ ਵੇਖੀਂ ਕਿਸੇ ਕਾਰਣ ਕਰਕੇ ਉਸ ਤੋਂ ਬੇਮੁਖ ਹੋ ਜਾਂਦਾ ਹੋਵੇਂ। ਕਈ ਜਗਜਾਸੂ ਕਰਾਮਾਤਾਂ ਆਦਿ ਚੇਟਕਾਂ ਵਿਚ ਲੱਗਕੇ ਜਦ ਕਿਤੇ ਬਚਨ ਸੱਤਿ ਨਾ ਹੋਵੇ ਤਦ ਪਰਮੇਸ਼ਰ ਨਾਲ ਰੁੱਸ ਬਹਿੰਦੇ ਹਨ, ਇਸ ਪ੍ਰਕਾਰ ਦੇ ਬਾਧਕ ਕਾਰਣਾਂ ਦੀ ਸੂਚਨਾ ਕਰਵਾਉਂਦੇ ਹੋਏ ਮਹਾਰਾਜ ਕਹਿੰਦੇ ਹਨ ਕਿ ਹੇ ਜਗਜਾਸੂ! ਐਸੇ ਪ੍ਰਭੂ ਨਾਲ ਕਦੀ ਨਾ ਰੁੱਸ। ਫੇਰ ਦੇਖ ਲੂੰ ਲੂੰ ਵਿਚ ਉਸਦੀ ਯਾਦ ਐਸੀ ਸਮਾਈ ਹੈ ਕਿ ਤੂੰ ਜੇ ਪਲ ਭਰ ਵਿਸਰੇਂ ਤਾਂ ਤੇਰੇ ਭਾ ਦਾ ਅਨਰਥ ਆਉਂਦਾ ਹੈ, ਜੇ ਰੁੱਸ ਪਿਓਂ ਤਾਂ ਇਕ ਨਾਸ਼ੁਕਰਾ, ਸੁਆਮੀ ਦ੍ਰੋਹੀ, ਦੂਸਰੇ ਅਪਣੇ ਜੀਵਨ ਤੇ ਸੁਖ ਦਾ ਆਪ ਖੌ ਹੋ ਜਾਏਂਗਾ, ਤਾਂ ਤੇ ਉਸ ਨੂੰ ਸਦਾ ਯਾਦ ਰੱਖ।

| ਮੂਲ | ਅਰਥ |
|---|---|
| **ਮਃ ੫ ॥ ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥ ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥ ੩ ॥** | (ਜੋ) ਪਾਰਬ੍ਰਹਮ ਦੇ ਰੰਗ ਵਿਚ ਰੰਗੇ ਹੋਏ ਹਨ (ਉਨ੍ਹਾਂ ਦਾ) ਮਨ (ਅਰ) ਤਨ ਬੜੇ ਸ਼ੋਖ (ਰੰਗ ਵਾਲੇ) ਹਨ। (ਕਹਿੰਦੇ ਹਨ ਗੁਰੂ) ਨਾਨਕ, ਬਿਨਾਂ (ਵਾਹਿਗੁਰੂ) ਨਾਮ ਦੇ ਹੋਰ ਜਿੰਨੇ ਸੰਕਲਪ (ਖਿਆਲ) ਹਨ (ਸਭ) ਗੰਦੇ ਹਨ॥੩॥ |

**ਪਦਾਰਥ**—ਰਤੇ=ਰੰਗੇ ਹੋਏ। ਆਲੂਦਿਆ=ਮਲੀਨ, ਗੰਦਾ, ਲਬੇੜਨ ਵਾਲਾ।

**ਭਾਵ**—ਅਸਲੀ ਤੇ ਨਕਲੀ ਖਿਆਲ ਦੀ ਕਸਵੱਟੀ ਹੈ ਕਿ ਜਿਨ੍ਹਾਂ ਖਿਆਲਾਂ ਵਿਚ ਵਾਹਿਗੁਰੂ

ਨਾਮ ਦੀ ਝਲਕ ਨਹੀਂ ਉਹ ਵਿਅਰਥ ਹਨ। ਜਿਨ੍ਹਾਂ ਨੂੰ ਅਕਾਲ ਪੁਰਖ਼ ਦੇ ਪ੍ਰੇਮ ਦਾ ਰੰਗ ਚੜ੍ਹਿਆ ਹੈ ਉਨ੍ਹਾਂ ਦਾ ਆਤਮਾ ਅਰ ਸ਼ਰੀਰ ਅਤੀ ਮਨੋਹਰ ਹਨ।

**ਉਪਦੇਸ਼**—ਅਕਾਲ ਪੁਰਖ ਦੇ ਚਰਨਾਂ ਦੀ ਪ੍ਰੀਤ ਰੱਖੋ, ਹੋਰ ਗੱਲਾਂ ਸਭ ਕੂੜੀਆਂ ਹਨ।

| ਮੂਲ | ਅਰਥ |
|---|---|
| **ਪਵੜੀ ॥ ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ ॥ ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ ॥ ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ॥ ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥ ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥ ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥ ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥ ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥ ੧੦ ॥** | ਹੇ ਵਾਹਿਗੁਰੂ ਜੀਓ! ਜੇਕਰ ਤੂੰ ਮੇਰਾ ਮਿੱਤ੍ਰ (ਸੁਭੇਛਕ) ਹੈਂ ਤਾਂ ਮੈਨੂੰ ਕਾਹਦਾ ਝੋਰਾ ਹੈ। ਜਿਨ੍ਹਾਂ ਠਗਾਂ (ਕਾਮ ਕ੍ਰੋਧਾਦਿਕਾਂ) ਨੇ ਜਗਤ ਨੂੰ ਠੱਗਿਆ ਹੈ, ਸੋ ਤੂੰ (ਮੇਰੇ ਵਿਚੋਂ) ਮਾਰਕੇ ਕੱਢ ਦਿੱਤੇ ਹਨ। ਗੁਰਾਂ (ਦ੍ਵਾਰਾ) ਭਉਜਲ (ਸੰਸਾਰ ਸਾਗਰ) ਪਾਰ ਲੰਘਾਕੇ ਪੁਆੜੇ (ਦੁਖਾਂ ਦੇ ਮੂਲ ਆਵਾਗਵਨ) ਨੂੰ ਜਿੱਤ ਲਿਆ ਹੈ। ਗੁਰੂ ਦੀ ਸਿੱਖਜਾ ਅਨੁਸਾਰ (ਅਲੇਪ ਰਹਿਕੇ) ਸਾਰੇ ਰਸ ਭੋਗਦਾ ਹਾਂ ਵਡੇਰੇ ਅਖਾੜੇ (ਸੰਸਾਰ) ਦੇ। ਸਾਰੀਆਂ ਇੰਦ੍ਰੀਆਂ ਵੱਸ ਕਰ ਦਿਤੀਆਂ ਹਨ ਸਾਡੇ ਸਤਵੰਤੇ (ਸਤਜ ਸਰੂਪ ਵਾਹਿਗੁਰੂ) ਨੇ। ਜਿਧਰ ਲਾਈਦੀਆਂ ਹਨ ਤਿਧਰ ਲਗਦੀਆਂ ਹਨ, ਖਿਚ ਅਰ ਭਟਕਣਾ ਨਹੀਂ (ਕਰਦੀਆਂ)। ਜੋ ਇਛਾ ਹੁੰਦੀ ਹੈ ਸੋ ਫਲ ਮਿਲ ਜਾਂਦਾ ਹੈ, ਗੁਰਾਂ ਨੇ ਅੰਦਰ (ਸੁਬੁਧਿ) ਪਾਈ ਹੈ। (ਕਹਿੰਦੇ ਹਨ ਗੁਰੂ) ਨਾਨਕ, ਹੇ ਭਾਈਓ! (ਸਾਡੇ ਪਰ) ਗੁਰੂ ਤੁੱਠਾ (ਕ੍ਰਿਪਾਲ ਹੋਯਾ) ਹੈ (ਤਿਸਤੇ) ਵਾਹਿਗੁਰੂ (ਅਕਾਲ ਪੁਰਖ) ਨੇੜੇ ਵਸਦਾ (ਪ੍ਰਤੀਤ ਹੁੰਦਾ) ਹੈ॥੧੦॥ |

**ਪਦਾਰਥ**—ਕਾੜਾ=ਝੋਰਾ, ਅਫਸੋਸ। ਨਿਵਾੜਾ=ਨਿਵਾਰੇ, ਹਟਾਏ। ਪਵਾੜਾ=ਪੁਆੜੇ, ਵਿਕਾਰ। ਸਾੜਾ-ਸਾਡਾ। ਖਿੰਜੋਤਾੜਾ=ਖਿੱਚ, ਭਟਕਣਾ, ਰੋਕ ਟੋਕ। ਭਾਇਰਹੁ=ਹੇ ਭਾਈਓ!

**ਭਾਵ**—ਆਤਮ ਗਜਾਨ, ਅਵਸਥਾ ਵਿਚ ਪਹੁੰਚਕੇ ਸੰਸਾਰਕ ਪਦਾਰਥਾਂ ਦੀ ਪਕੜ ਦਾ ਅਭਾਵ ਹੈ। ਉਸ ਅਵਸਥਾ ਵਿਚ **"ਹਸੰਦਿਆਂ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ"**{ਗੂਜ: ਵਾਰ-੧੬} ਗੁਰ ਵਾਕ ਅਨੁਸਾਰ ਮਾਯਾ ਦਾ ਮੋਹ ਨਹੀਂ ਜਾਗਦਾ। ਐਸੀ ਅਵਸਥਾ ਦਾ ਜ਼ਿਕਰ ਕਰਦੇ ਅਕਾਲ ਪੁਰਖ ਦੇ ਸਨਮੁਖ ਸ਼ਬਦ ਉਚਾਰਿਆ ਹੈਂ ਕਿ ਜਦ ਆਪ ਸਾਡੀ ਵੱਲ ਹੋ ਤਾਂ ਇਹ ਸੰਸਾਰਕ ਮੋਹ ਅਰ ਮਨੋਂ ਵਿਕਾਰ ਸਾਡੇ ਪਰ ਕੋਈ ਚੋਟ ਨਹੀਂ ਕਰ ਸਕਦੇ, ਅਸੀਂ ਸਤਿਗੁਰਾਂ ਦੇ ਦੱਸੇ ਅਨੁਸਾਰ ਸੰਸਾਰ ਵਿਚ ਵਿਚਰਦੇ ਹਾਂ ਪਰ ਮੁਸਾਫ਼ਰ ਦੀ ਤਰ੍ਹਾਂ ਮਨ ਘੋੜੇ ਦੀਆਂ ਵਾਗਾਂ ਆਪਣੇ ਹੱਥ ਵਿਚ ਹਨ, ਇਸ ਵਾਸਤੇ ਕਿਸੇ ਪਾਸੇ ਚਲਾਇਮਾਨ ਨਹੀਂ ਹੁੰਦਾ। ਐਸੀ ਸੁਖਾਵਸਥਾ ਸਤਿਗੁਰਾਂ ਦੀ ਕ੍ਰਿਪਾਲਤਾ ਨਾਲ ਪ੍ਰਾਪਤ ਹੋਈ ਹੈ ਜਿਸ ਕਰਕੇ ਵਾਹਿਗੁਰੂ ਅੰਗ ਸੰਗ ਦਿਸਦਾ ਹੈ।

**ਉਪਦੇਸ਼**—ਸੰਸਾਰਿਕ ਵਰਤਾਰੇ ਵਿਚ ਅਕਾਲ ਪੁਰਖ ਚੇਤੇ ਰਖੋ, ਇਸ ਤਰ੍ਹਾਂ ਉਸ ਦਾ ਭਉ ਬਣਿਆ ਰਹੇਗਾ ਤੇ ਮਾਯਾ ਵਲ ਮਨ ਪ੍ਰੇਰਤ ਨਾ ਹੋਵੇਗਾ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥ ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥ ੧ ॥** | ਜੇ ਤੂੰ ਮੈਨੂੰ ਯਾਦ ਆਵੇ ਤਾਂ ਮੈਂ ਸਭੇ ਸੁਖ ਪਾਉਂਦਾ ਹਾਂ। (ਕਹਿੰਦੇ ਹਨ ਗੁਰੂ) ਨਾਨਕ, ਹੇ ਪਿਆਰੇ ਤੇਰਾ ਨਾਉਂ ਮਨ ਹੀ ਮਨ ਵਿਚ ਅਨੰਦਦਾਇਕ ਹੈ॥੧॥ |

**ਪਦਾਰਥ**—ਲਹਾਉ=ਲਵਾਂ। ਰੰਗਾਵਲਾ=ਆਨੰਦ ਦਾਇਕ। ਪਿਰੀ=ਹੇ ਪਿਆਰੇ। ਤਹਿਜਾ=ਤੇਰਾ।

**ਭਾਵ**—ਪਰਮੇਸ਼ਰ ਦੀ ਯਾਦ ਦੇ ਗੁਣ ਦੱਸਦੇ ਹਨ, ਕਿ ਜੇ ਤੇਰੀ ਯਾਦ ਚਿੱਤ ਦੇ ਅੰਦਰ ਰਹੇ ਤਦ ਮੈਨੂੰ ਸਭੇ ਸੁਖ ਪ੍ਰਾਪਤ ਹੁੰਦੇ ਹਨ ਅਰ ਮਨ ਦੇ ਵਿਚ ਹੀ ਤੇਰਾ ਨਾਮ ਆਨੰਦਦਾਯਕ ਹੁੰਦਾ ਹੈ।

**ਅੰਤ੍ਰੀਵਾਰਥ**—ਹੋਰ ਪਦਾਰਥਾਂ ਨਾਲੋਂ ਨਾਮ ਦੀ ਵਡਿਆਈ ਦੱਸਦੇ ਹਨ। ਪਹਿਲਾਂ ਇਹ ਕਿ ਅਕਾਲ ਪੁਰਖ ਨੂੰ ਯਾਦ ਕਰਨ ਤੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਇਸ ਵਿਚ ਭਾਵ ਇਹ ਹੈ ਕਿ ਹੋਰ ਸਾਰੇ ਸੁਖ ਨਾਸ਼ਵਤ ਹਨ, ਰਹਿਣੇ ਵਾਲੇ ਨਹੀਂ, ਥੋੜ੍ਹੇ ਹੀ ਕਾਲ ਵਿਚ ਨਸ਼ਟ ਹੋ ਜਾਂਦੇ ਹਨ, ਯਾਦ ਦਾ ਸੁਖ ਇਕ ਰਸ ਟਿਕ ਜਾਂਦਾ ਹੈ। ਸੋ ਜਦ ਯਾਦ ਆਈ ਤੇ ਇਕ ਰਸ ਸੁਖ ਆ ਗਿਆ, ਤਦ ਹੋਰਨਾਂ ਸੁਖਾਂ ਦੀ ਲੋੜ ਨਾ ਰਹੀ ਕਿਉਂਕਿ ਹੋਰ ਸਾਰੇ ਚਿਤੋਂ ਲਹਿ ਗਏ। ਦੂਸਰਾ ਭਾਵ ਇਹ ਹੈ ਕਿ ਹੋਰ ਸਾਰੇ ਪਦਾਰਥ ਬਾਹਰ ਤੇ ਸੁਖਦਾਈ ਹਨ। ਉਹਨਾਂ ਦਾ ਵਿਛੋੜਾ ਹੋਵੇ ਤਦ ਤ੍ਰਿਸ਼ਨਾ ਲਗਦੀ ਹੈ, ਜਦ ਮਿਲਦੇ ਹਨ ਤਦ ਸੁਖ ਹੁੰਦਾ ਹੈ, ਫੇਰ ਅੰਤ ਜਾਂ ਵਿਛੋੜੇ ਵੇਲੇ ਦੁਖ ਨਿਕਲਦਾ ਹੈ, ਜਾਂ ਓਹ ਸਰੀਰ ਨਾਲ ਰਲਕੇ ਸੁਭਾਵ ਭੂਤ ਹੋ ਜਾਂਦੇ ਹਨ। ਕੇਵਲ ਪ੍ਰਾਪਤੀ ਦੇ ਵੇਲੇ ਸੁਖਦਾਈ ਭਾਸਦੇ ਹਨ, ਪਰ ਨਾਮ ਦੀ ਬਾਬਤ ਇਹ ਦੱਸਦੇ ਹਨ ਕਿ ਇਸ ਤੋਂ ਮਨ ਹੀ ਮਨ ਵਿਚ ਸੁਖ ਹੋ ਜਾਂਦਾ ਹੈ। ਬਾਹਰ ਤੋਂ ਕਿਸੇ ਵਸਤੂ ਦੀ ਲੋੜ ਨਹੀਂ ਹੈ। ਤੀਸਰਾ ਭਾਵ ਇਹ ਹੈ ਕਿ ਅਕਾਲ ਪੁਰਖ ਦੇ ਨਾਮ ਦੇ ਰਸ ਨੂੰ ਆਪਣੇ ਆਪ ਕਰਕੇ ਹੀ ਜਾਣੀਦਾ ਹੈ। ਦੂਸਰਾ ਨਹੀਂ ਜਾਣ ਸਕਦਾ। ਕਿਉਂਕਿ ਉਸ ਦਾ ਆਨੰਦ ਮਨ ਵਿਚ ਹੁੰਦਾ ਹੈ ਤੇ ਮਨ ਦੀ ਖਬਰ ਬਿਨਾਂ ਮਨ ਦੇ ਓਪਰੇ ਕਿਸੇ ਨੂੰ ਨਹੀਂ ਹੁੰਦੀ।

| ਮੂਲ | ਅਰਥ |
|---|---|
| **ਮਃ ੫ ॥ ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥ ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ ॥ ੨ ॥** | ਪਹਿਨਣ ਤੇ ਖਾਣ ਦੇ ਪਦਾਰਥ, ਅਰ ਅਯਾਸ਼ੀ ਦੇ ਕੰਮ, ਏ ਸਾਰੇ ਹੀ ਨਾਸ਼ਮਾਨ ਹਨ। (ਮੈਂ ਤਾਂ) ਉਨ੍ਹਾਂ ਦੀ ਧੂੜ ਨੂੰ ਲੋਚਦਾ ਹਾਂ ਜੋ (ਸਾਈਂ ਦੇ) ਦੀਦਾਰ ਵਿਚ ਮਗਨ ਹਨ॥੨॥ |

**ਪਦਾਰਥ**—ਕਪੜੇ=ਪਹਿਨਣ ਦੇ ਪਦਾਰਥ। ਭੋਗ=ਖਾਣ ਦੇ ਪਦਾਰਥ। ਵਿਕਾਰ=ਪਰਮਾਰਥ ਤੋਂ ਉਲਟੇ ਕੰਮ, ਭਾਵ ਅਯਾਸ਼ੀ ਦੇ ਕੰਮ। ਛਾਰ=ਪਾਕ, ਨਾਸ਼ਮਾਨ। ਖਾਕੁ=ਧੂੜ, ਚਰਣ ਧੂੜ। ਤੰਨਿਖੇ=ਤਿੰਨ੍ਹਾਂ ਦੀ।

**ਭਾਵ**—ਸੰਸਾਰ ਦੇ ਸੁਖਦਾਇਕ ਪਦਾਰਥਾਂ ਨਾਲੋਂ ਪਰਮਾਰਥ ਦੀ ਧੂੜੀ ਨੂੰ ਵਿਸ਼ੇਸ਼ਤਾ ਦੇਂਦੇ ਹਨ। ਕਿ ਪਰਮੇਸ਼ੁਰ ਦੇ ਪਿਆਰਿਆਂ ਦੇ ਚਰਨਾਂ ਦੀ ਧੂੜ ਮੈਨੂੰ ਪਿਆਰੀ ਲਗਦੀ ਹੈ ਤੇ ਭੋਗ ਬਿਲਾਸ

ਦੇ ਪਦਾਰਥ ਨਾਸ਼ੀ ਹੋਣ ਦੇ ਕਾਰਣ ਮੈਂ ਤਿਆਗ ਦਿਤੇ ਹਨ।

**ਅੰਤ੍ਰੀਵਾਰਥ**—ਜਿਨ੍ਹਾਂ ਪਦਾਰਥਾਂ ਦੀ ਪ੍ਰਾਪਤੀ ਵਿਚ ਮਨ ਆਨੰਦ ਮੰਨਦਾ ਹੈ, ਓਹ ਸਾਰੇ ਪਦਾਰਥ ਸੁਰਤ ਨੂੰ ਵਿਭਚਾਰੀ ਕਰਦੇ ਹਨ। ਉਨ੍ਹਾਂ ਦੇ ਵਰਤਣੇ ਤੇ ਸੁਰਤ ਖਿੰਡਦੀ ਤੇ ਆਪਣੇ ਆਸਰੇ ਨੂੰ ਛਡਕੇ ਨਾਸ਼ੀ ਪਦਾਰਥਾਂ ਦੇ ਆਸਰੇ ਹੋ ਜਾਂਦੀ ਹੈ। ਜਿਉਂ ਜਿਉਂ ਇਹ ਦਸ਼ਾ ਵਧਦੀ ਹੈ ਤਿਉਂ ਤਿਉਂ ਅਕਾਲ ਪੁਰਖ ਤੋਂ ਬੇਮੁਖਤਾ ਤੇ ਦੂਰੀ ਹੁੰਦੀ ਜਾਂਦੀ ਹੈ। ਏਕਾਗ੍ਰਤਾ ਤੇ ਬ੍ਰਹਮਾਨੰਦ ਦੀ ਪ੍ਰਾਪਤੀ ਫੇਰ ਕਠਨ ਹੋ ਜਾਂਦੀ ਹੈ, ਇਸ ਕਰਕੇ ਦੀਦਾਰ ਦੇ ਪ੍ਰੇਮੀਆਂ ਨੂੰ ਉਪਦੇਸ਼ ਕਰਦੇ ਹਨ ਕਿ ਪਰਮੇਸ਼ੁਰ ਦੇ ਪਿਆਰਿਆਂ ਦੇ ਚਰਨਾਂ ਦੀ ਧੂੜ ਨਾਲ ਪਿਆਰ ਕਰੋ। ਕਿਉਂਕਿ ਇਸ ਨਾਲ ਪਿਆਰ ਕਰਨੇ ਤੇ ਸਾਧ ਸੰਗਤ ਵਿਚ ਪ੍ਰੀਤੀ ਵਧਣੇ ਤੇ ਸੁਰਤ ਟਿਕਾਉ ਖਾਂਦੀ ਤੇ ਅੰਤਰ ਮੁਖ ਹੋ ਜਾਂਦੀ ਹੈ। ਟਿਕਾਉ ਵਾਲੀ ਸੁਰਤ ਵਾਹਿਗੁਰੂ ਦੇ ਦਰਸ਼ਨ ਕਰਦੀ ਹੈ। ਇਸ ਕਰਕੇ ਵਿਛੋੜੇ ਦੇ ਉਪਯੋਗੀ ਪਦਾਰਥ ਕਪੜ ਭੋਗ ਵਿਕਾਰ ਦਾ ਸਤਿਗੁਰਾਂ ਨੇ ਤ੍ਰਿਸਕਾਰ ਕੀਤਾ ਤੇ ਮਿਲਾਪ ਦੇ ਉਪਯੋਗੀ ਪਦਾਰਥ ਚਰਣ ਧੂੜ ਦੀ ਮਹਿਮਾ ਕਹੀ ਹੈ।

**ਉਪਦੇਸ਼**—ਜੋ ਪਦਾਰਥ ਵਾਹਿਗੁਰੂ ਦੇ ਚਰਨਾਂ ਤੋਂ ਦੂਰ ਕਰੇ ਉਸ ਨੂੰ ਤੁਸੀਂ ਆਪਣੇ ਤੋਂ ਦੂਰ ਕਰੋ ਅਤੇ ਜੋ ਵਾਹਿਗੁਰੂ ਦੇ ਨੇੜੇ ਲਿਆਵੇ ਉਸ ਨੂੰ ਤੁਸੀਂ ਜੱਫੀ ਪਾਓ।

| ਮੂਲ | ਅਰਥ |
|---|---|
| **ਮਃ ੫ ॥ ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥ ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥ ੩ ॥** | (ਹੇ ਜਗਜਾਸੂ) ਕੀ ਤੱਕਦਾ ਹੈਂ? ਦੂਜੇ ਨੂੰ ਪਰੇ ਕਰ, (ਤੇ) ਹਿਰਦੇ ਵਿਚ ਇਕ ਦਾ ਆਸਰਾ ਧਾਰ, ਸੰਤਾਂ ਦੀ ਚਰਨ ਧੂੜ ਹੋ ਜਿਸ ਕਰਕੇ ਸੁਖਦਾਤਾ (ਪ੍ਰਭੂ) ਲੱਭ ਪਈ॥੩॥ |

**ਪਦਾਰਥ**—ਬਿਆ=ਦੂਜੇ। ਪਾਸ ਕਰ=ਲਾਂਭੇ ਕਰ। ਹੀਅੜੇ=ਹਿਰਦੇ ਵਿਚ।

**ਭਾਵ**—ਦੇਵੀ ਦੇਵਤੇ, ਅਰਥਾਤ ਇਕ ਵਾਹਿਗੁਰੂ ਤੋਂ ਇਤਰ, ਜੋ ਪੂਜਜ ਮੰਨੇ ਹੋਏ ਹਨ ਸਭ ਨੂੰ ਛਡਕੇ ਇਕ ਸੱਚੇ ਅਕਾਲ ਪੁਰਖ ਨੂੰ ਚਿਤ ਵਿਚ ਵਾਸਾ ਦੇਹ, ਤੇ ਹੋਰਨਾਂ ਵਲ ਨਾ ਦੇਖ, ਭਾਵ ਉਨ੍ਹਾਂ ਦੀ ਆਸ ਉਮੈਦ ਛਡ ਦੇਹ। ਫੇਰ ਸੰਤਾਂ ਦੀ ਸ਼ਰਨ ਲੈ, ਇਉਂ ਸੁਖਦਾਤੇ ਪਰਮੇਸ਼ਰ ਨੂੰ ਪਾ ਲਵੇਂਗਾ।

**ਅੰਤ੍ਰੀਵਾਰਥ**—ਇਕ ਦੀ ਉਪਾਸ਼ਨਾ ਦ੍ਰਿੜ੍ਹ ਕਰਾਉਂਦੇ ਹਨ, ਕਿਉਂਕਿ ਦੂਸਰੇ ਦੇਵਾਂ ਦੀ ਉਪਾਸ਼ਨਾ ਸੱਚੇ ਨੁਕਤੇ ਤੋਂ ਦੂਰ ਕਰਦੀ ਹੈ। ਬੁਤ ਪ੍ਰਸਤੀ, ਦੇਵ ਪ੍ਰਸਤੀ, ਆਦਿ ਤੋਂ ਹਟਾਉਂਦੇ ਹਨ, ਮਾਯਾ ਦੀ ਪੂਜਾ ਤੋਂ ਭੀ ਪਰੇ ਕਰਦੇ ਹਨ, ਤੇ ਇਕ ਵਲ ਚਿਤ ਗਠਾਉਂਦੇ ਹਨ। ਜਦ ਇਕ ਵਲ ਮਨ ਲਗਾ ਤਦ ਉਸ ਦਾ ਭਰਮਣਾ ਠਹਿਰ ਗਿਆ, ਕਿਉਂਕਿ ਬਹੁਤੇ ਦੇਵਾਂ ਦੀ ਪੂਜਾ ਚਿਤ ਬ੍ਰਿਤੀ ਨੂੰ ਖਿੰਡਾਉਂਦੀ ਹੈ। ਫਿਰ ਉਸ ਦੀ ਇਕ ਦੀ ਪ੍ਰਾਪਤੀ ਦੀ ਜੁਗਤ ਨੂੰ ਦੱਸਦੇ ਹਨ, ਕਿ ਸੰਤਾਂ ਦੀ ਸ਼ਰਨ ਲੈ। ਸੰਤਾਂ ਦੀ ਸ਼ਰਨ ਲੈਣੇ ਤੇ ਸਤਿਸੰਗ ਹੁੰਦਾ ਹੈ, ਸਤਿਸੰਗ ਕਰਕੇ ਕੁਸੰਗ ਦੀ ਮੈਲ ਲਹਿੰਦੀ ਹੈ ਤੇ ਵਾਹਿਗੁਰੂ ਦਾ ਸੱਚਾ ਰਸਤਾ ਲੱਝਦਾ ਹੈ।

**ਉਪਦੇਸ਼**—ਸਿਵਾ ਇਕ ਪਰਮੇਸ਼ੁਰ ਦੇ ਹੋਰ ਕਿਸੇ ਦੀ ਉਪਾਸ਼ਨਾ ਨਾ ਕਰੋ, ਤੇ ਸੰਗਤ ਸੰਤਾਂ ਗੁਰਮੁਖਾਂ ਦੀ ਕਰੋ।

| ਮੂਲ | ਅਰਥ |
|---|---|
| **ਪਉੜੀ ॥ ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥ ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ॥ ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥ ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥ ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥ ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ ॥ ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥ ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥ ੧੧ ॥** | ਕਰਮਾਂ (ਕਮਾਈ) ਤੋਂ ਬਿਨਾਂ ਵਾਹਿਗੁਰੂ ਪ੍ਰਾਪਤ ਨਹੀਂ ਹੁੰਦਾ, (ਤੇ) ਸਤਿਗੁਰਾਂ (ਦੇ ਉਪਦੇਸ਼) ਬਿਨਾਂ ਮਨ ਨਹੀਂ ਟਿਕਦਾ। ਕਲਜੁਗ ਵਿਚ ਧਰਮ (ਵਾਲਾ) ਠਹਿਰ ਸਕਦਾ ਹੈ, ਪਾਪੀ ਬਿਲਕੁਲ ਤੱਗ (ਨਿਭ) ਨਹੀਂ ਸਕਦਾ (ਕਿਉਂਕਿ) ਐਸੇ ਹੱਥ ਕਰੇ ਤਾਂ ਐਸੇ ਹੱਥ (ਝਟ ਪਟ ਫਲ) ਪਾ ਲਈਦਾ ਹੈ ਇਕ ਘੜੀ (ਯਾ) ਮਹੂਰਤ (ਭੀ) ਨਹੀਂ ਲਗਦਾ। ਚੌਹਾਂ ਜੁਗਾਂ ਵਿਚ ਸਾਧਿਆ (ਪ੍ਰੀਖਿਆ ਕੀਤੀ ਅੰਤ ਇਹੋ ਸਿਧਾਂਤ ਨਿਕਲਿਆ ਕਿ) ਸਤਿਸੰਗਤ ਬਿਨਾਂ ਹੰਕਾਰ ਦਾ ਨਾਸ਼ ਨਹੀਂ ਹੁੰਦਾ। ਸਤਿਸੰਗ ਤੇ ਸਾਧੂ ਤੋਂ ਬਿਨਾਂ ਹਉਮੈ ਨਹੀਂ ਛੁਟਦੀ (ਅਰ) ਜਿੰਨਾ ਚਿਰ ਅਕਾਲ ਪੁਰਖ ਨਾਲ ਮਨ ਬੇਮੁਖ ਹੈ (ਭਾਵ ਜੁੜਦਾ ਨਹੀਂ) ਤਦ ਤਕ ਟਿਕਾਣਾ (ਸਥਿਰਤਾ) ਨਹੀਂ ਪਾਈਦਾ। ਜਿਨ੍ਹਾਂ ਜਨਾਂ ਨੇ ਗੁਰਮੁਖ (ਸਤਿਗੁਰਾਂ ਦੁਆਰਾ) ਵਾਹਿਗੁਰੂ ਦੀ ਆਰਾਧਨਾ ਕੀਤੀ ਤਿਨ੍ਹਾਂ ਦੇ ਹਿਰਦੇ (ਘਰ) ਵਿਚ ਅਬਿਨਾਸ਼ੀ ਅਕਾਲ ਪੁਰਖ ਦਾ ਆਸਰਾ (ਟਿਕਾਣਾ) ਬਣਿਆ। (ਉਸ) ਵਾਹਿਗੁਰੂ ਦੀ ਕ੍ਰਿਪਾ ਨਾਲ ਸੁਖ ਪਾਇਆ (ਤੇ) ਮਹਾਨ ਸਤਿਗੁਰਾਂ ਦੀ ਸ਼ਰਨ ਪਏ॥੧੧॥ |

**ਪਦਾਰਥ**—ਧੀਰਾ=ਇਸਥਿਤ। ਕਰੁ=ਹੱਥ। ਭਗੈ=ਭਜਦਾ, ਨਾਸ਼ ਹੁੰਦਾ। ਭੰਗੈ=ਭੰਗ, ਬੇਮੁਖ। ਦੀਬਾਣ=ਆਸ੍ਰਾ। ਅਭਗੈ=ਜੋ ਭੱਜੇ ਨਾ, ਅਬਿਨਾਸ਼ੀ।

**ਭਾਵ**—ਵਾਹਿਗੁਰੂ ਦੀ ਪ੍ਰਾਪਤੀ ਦਾ ਸਾਧਨ ਕਰਮ ਹੈ, ਸ੍ਰੇਸ਼ਟ ਕਰਮ ਮਨ ਨੂੰ ਵਿਕਾਰਾਂ ਵਲੋਂ ਰੋਕਕੇ ਉਸ ਵਲ ਲਗਾਉਣਾ ਹੈ, ਸੋ ਮਨ ਦੇ ਟਿਕਾਉ ਦਾ ਸਾਧਨ ਗੁਰ ਦੀਖਜਾ ਹੈ, ਅਰ ਹੰਕਾਰ ਦੇ ਨਾਸ਼ ਦਾ ਸਾਧਨ ਸਤਿਸੰਗਤ ਹੈ, ਤਾਂਤੇ ਸਤਿਗੁਰਾਂ ਤੇ ਸਤਿਸੰਗ ਦੋਹਾਂ ਬਿਨਾਂ ਮਨ ਠੀਕ ਨਹੀਂ ਹੋ ਸਕਦਾ। ਅਰ 'ਕਲਜੁਗ ਕਸਵਟੀ ਹੈ ਜਿਸ ਵਿਚ ਹਥੋ ਹਥ ਨਿਬੇੜਾ ਹੁੰਦਾ ਹੈ' ਤਾਂਤੇ ਨਿਭਾਉ ਉਸੇ ਦਾ ਹੋ ਸਕਦਾ ਹੈ, ਜੋ ਅੰਦਰੋਂ ਬਾਹਰੋਂ ਇਕ ਹੋਵੇ, ਖੋਟ ਝਟ ਪਟ ਪਰਖਿਆ ਜਾਂਦਾ ਹੈ, ਇਹ ਇਸ਼ਾਰਾ ਸਤਿਗੁਰਾਂ ਤੇ ਸੰਗਤ ਦੀ ਪਛਾਣ ਵਾਸਤੇ ਹੈ ਕਿ ਜੋ ਗੁਰੂ ਅਰ ਜੋ ਸੰਗਤ ਭਲੀ ਨਹੀਂ ਹੋਵੇਗੀ ਉਹ ਗੁੱਝੀ ਨਹੀਂ ਰਹੇਗੀ, ਪਰਖੀ ਜਾਵੇਗੀ, ਤਾਂ ਤੇ ਜਿਸ ਗੁਰੂ ਦੀ ਬਾਬਤ ਕਦੀ ਮੁਖ਼ਾਲਫ਼ਤ ਨਹੀਂ ਹੋ ਸਕਦੀ ਸੋ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਅਰ ਜੋ ਸੰਗਤ ਗੁਰੂ ਗ੍ਰੰਥ ਸਾਹਿਬ ਦੇ ਹੁਕਮਾਂ ਪਰ ਚੱਲਕੇ ਭਲਾ ਉਪਦੇਸ਼ ਕਰਦੀ ਹੋਵੇ ਸੋਈ ਸਤਿਸੰਗਤ ਹੈ। ਐਸੇ ਗੁਰੂ ਅਰ ਐਸੀ ਸੰਗਤ ਬਿਨਾਂ ਮਨ ਦਾ ਟਿਕਾਉ ਨਹੀਂ ਹੋ ਸਕਦਾ, ਮਨ ਦੇ ਟਿਕਾਉ ਬਾਝ ਅਕਾਲ ਪੁਰਖ ਵਲ ਲਿਵ ਨਹੀਂ ਲਗਦੀ, ਲਿਵ ਬਿਨਾਂ ਪਜਾਰਾ ਨਹੀਂ ਮਿਲਦਾ, ਜਿਨ੍ਹਾਂ ਨੂੰ ਇਹ ਦੋਵੇਂ ਦੁਰਲਭ ਚੀਜ਼ਾਂ ਮਿਲ ਗਈਆਂ ਉਹਨਾਂ ਦੇ ਘਰ ਮੰਗਲ ਹੈ, ਆਨੰਦ ਹੈ, ਖੁਸ਼ੀ ਹੈ, ਰੌਸ਼ਨੀ ਹੈ ਅਰ ਅਡੋਲਤਾ ਹੈ, ਉਨ੍ਹਾਂ ਦਾ ਮਨ ਅਕਾਲ ਪੁਰਖ ਦੀ ਜੋਤ ਜਗਣ ਵਾਸਤੇ ਸੁਪਾਤ੍ਰ ਹੈ, ਤਾਂਤੇ ਅੰਤਮ ਸਿਧਾਂਤ ਇਹ ਨਿਕਲਿਆ ਕਿ ਅਕਾਲ ਪੁਰਖ ਦੀ ਕ੍ਰਿਪਾ ਹੋਵੇ ਤਾਂ ਸਤਿਸੰਗ ਅਰ ਸਤਿਗੁਰਾਂ ਦੀ ਸ਼ਰਨ ਪ੍ਰਾਪਤ ਹੋਵੇ ਅਰ ਉਸ ਨਾਲ ਤਨ ਮਨ ਸੀਤਲ ਹੁੰਦੇ ਹਨ।

**ਉਪਦੇਸ਼**—ਮੁਕਤੀ ਵਾਸਤੇ ਸੱਚੇ ਗੁਰੂ ਦੀ ਸ਼ਰਨ ਪਓ ਅਰ ਸੱਚੀ ਸਤਿਸੰਗਤ ਵਿਚ ਬੈਠੋ। ਉਸ ਦੀ ਪਛਾਣ ਕਲਜੁਗ ਵਿਚ ਸੁਖਾਲੀ ਹੈ ਕਿ ਜਿਸ ਦਾ ਵਿਰੋਧੀ ਕੋਈ ਨਾ ਹੋਵੇ, ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਗੁਰੂ ਹਨ ਅਰ ਖਾਲਸਾ ਸੰਗਤ ਸੱਚੀ ਸਤਿਸੰਗਤ ਹੈ। ਇਨ੍ਹਾਂ ਦੀ ਸ਼ਰਨ ਪਇਆਂ ਮਨ ਨੀਵਾਂ, ਮਤ ਉੱਚੀ, ਅਕਾਲ ਪੁਰਖ ਦੀ ਪ੍ਰੀਤ, ਭਲੇ ਕਰਮਾਂ ਨਾਲ ਪਿਆਰ ਪ੍ਰਾਪਤ ਹੁੰਦੇ ਹਨ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥ ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥ ੧ ॥** | ਓਹ ਪਾਤਸ਼ਾਹਾਂ ਸਿਰ ਪਾਤਸ਼ਾਹ ਸਭ ਜਗ੍ਹਾ ਵਿਚ ਲੋੜਿਆ ਜਾਂਦਾ ਹੈ। ਓਹ ਮਾਲਕ ਹ੍ਰਿਦੇ ਵਿਚ ਹੈ, (ਉਸ ਨੂੰ) ਜਪਦੇ ਹਨ (ਗੁਰਮੁਖ, ਤੂੰ ਭੀ ਉਸੇ ਨੂੰ) ਮੂੰਹ ਥੀਂ ਜਪੁ॥੧॥ |

**ਪਦਾਰਥ**—ਲੋੜੀਂਦੇ=ਲੋੜਿਆ ਜਾਂਦਾ ਹੈ। ਮੀਰਾਂ ਮੀਰੰਨਿ ਸਿਰਿ=ਪਾਤਸ਼ਾਹਾਂ ਸਿਰ ਪਾਤਸ਼ਾਹ। ਹਠ=ਹ੍ਰਿਦਾ। ਮੰਝਾਹੂ=ਵਿਚ। ਧਣੀ=ਮਾਲਕ। ਚਉਦੈ=ਜਪਦੇ ਹਨ। ਅਲਾਇ=ਜਪ।

**ਭਾਵ**—ਪਾਤਸ਼ਾਹਾਂ ਦੇ ਸਿਰ ਪਾਤਸ਼ਾਹ ਵਾਹਿਗੁਰੂ ਦਾ ਵਰਣਨ ਕਰਦੇ ਹਨ ਕਿ ਉਸ ਨੂੰ ਸਾਰੇ ਟੋਲਦੇ ਹਨ, ਪਰ ਅਚਰਜ ਹੈ ਕਿ ਲੱਭਦਾ ਨਹੀਂ ਹੈ, ਲੱਭਦਾ ਇਸ ਕਰਕੇ ਨਹੀਂ ਕਿ ਦੂਰ ਹੈ। ਗੁਰੂ ਜੀ ਦੱਸਦੇ ਹਨ ਕਿ ਦੂਰ ਬੀ ਨਹੀਂ, ਨੇੜੇ ਹੈ। ਨੇੜੇ ਐਨੀ ਕਿ ਦਿਲ ਦੇ ਬੀ ਵਿਚ ਹੈ। ਫੇਰ ਪ੍ਰਾਪਤ ਕਿਉਂ ਨਹੀਂ? ਨਾਲ ਹੀ ਪ੍ਰਾਪਤੀ ਦਾ ਸਾਧਨ ਦੱਸਦੇ ਹਨ ਕਿ ਉਸ ਨੂੰ ਜਪਣੇ ਤੇ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਨੇ ਲੱਭਾ ਹੈ, ਜਪ ਕੇ। ਸੋ ਤੂੰ ਭੀ ਜਪ ਕਰ।

**ਅੰਤ੍ਰੀਵਾਰਥ**—ਸਭ ਦੇ ਮਾਲਕ ਅਕਾਲ ਪੁਰਖ ਦਾ ਥਹੁ ਦੱਸਦੇ ਹਨ ਕਿ ਸਭ ਉਸ ਨੂੰ ਟੋਲਦੇ ਹਨ। ਲੱਭਦਾ ਇਸ ਕਰਕੇ ਨਹੀਂ ਕਿ ਉਹ ਅੰਦਰ ਹੈ ਤੇ ਢੂੰਡਣੇ ਵਾਲੇ ਬਾਹਰ ਭਾਲਦੇ ਹਨ। ਭਾਈ ਨੰਦ ਲਾਲ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਤੇਰੇ ਅੰਦਰ ਹੈ ਤੂੰ ਜੰਗਲ ਵਿਚ ਕੀ ਭਾਉਂਦਾ ਹੈਂ। ਫਰੀਦ ਜੀ ਦਾ ਵਾਕ ਹੈ "**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂੰਢੇਹਿ**"।{ਫਰੀਦ-੧੯} ਗੁਰੂ ਵਾਕ "**ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ**"॥{ਮਾਝ: ਮ: ੫-੧੯} ਜਦ ਹ੍ਰਿਦੇ ਵਿਚ ਹੈ, ਤਦ ਸੁਤੇ ਪ੍ਰਸ਼ਨ ਹੁੰਦਾ ਹੈ ਕਿ ਮਿਲਦਾ ਕਿਸ ਪ੍ਰਕਾਰ ਹੈ? ਉੱਤਰ ਦਿੰਦੇ ਹਨ "**ਚਉਦੋ**" ਜਪਣੇ ਕਰਕੇ, ਇਉਂ ਕਰਕੇ ਲੱਝਦਾ ਹੈ। ਉਸ ਨੂੰ ਟੋਲਣੇ ਵਾਲੀ ਬ੍ਰਿਤੀ ਜੋ ਬਾਹਰ ਦੌੜ ਰਹੀ ਹੈ, ਇਹ ਘਰ ਵਿਚ ਬੈਠੇ ਤਾਂ ਘਰ ਦੀਆਂ ਵਸਤਾਂ ਦੀ ਜਾਣੂ ਬਣੇ। ਸੋ ਵਾਹਿਗੁਰੂ ਦਾ ਜਾਪ ਹੀ ਇਕ ਐਸਾ ਰਸਤਾ ਹੈ ਕਿ ਜਿਸ ਨਾਲ ਚਿਤ ਬ੍ਰਿਤੀ ਬਾਹਰ ਦੀ ਦੌੜ ਛੱਡਕੇ ਅੰਤਰ-ਮੁਖੀ ਹੁੰਦੀ ਹੈ। ਜਦ ਅੰਤਰ ਮੁਖ ਹੁੰਦੀ ਹੈ ਤਦ ਅੰਦਰ ਦੇ ਵਾਸੀ ਵਾਹਿਗੁਰੂ ਦੀ ਜਾਣੂੰ ਹੋ ਜਾਂਦੀ ਹੈ।

**ਉਪਦੇਸ਼**—ਸਭ ਤੋਂ ਸ੍ਰੇਸ਼ਟ ਅਕਾਲ ਪੁਰਖ ਨੂੰ ਜਾਣੋ। ਉਸ ਦਾ ਵਾਸਾ ਆਪਣੇ ਹ੍ਰਿਦੇ ਵਿਚ ਸਮਝੋ। ਉਸ ਦੀ ਪ੍ਰਾਪਤੀ ਦਾ ਸਾਧਨ ਨਾਮ ਜਪਣਾ ਹੈ।

| ਮੂਲ | ਅਰਥ |
|---|---|
| **ਮਃ ੫ ॥ ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ ॥ ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥੨॥** | ਹੇ ਭਾਈ! ਮੈਨੂੰ ਆਪੇ ਮਾਲਕ ਨੇ ਨਾਮ (ਮਾਣਿਕ) ਦਿੱਤਾ ਹੈ। (ਜਿਸ ਕਰਕੇ) ਹਿਰਦਾ ਮੇਰਾ ਠੰਢਾ ਹੈ (ਤੇ) ਮੂੰਹੋਂ ਸਚ ਬੋਲਦਾ ਹਾਂ॥੨॥ |

**ਪਦਾਰਥ**—ਮਾਣਿਕੂ=ਮਾਣਕ, ਭਾਵ ਨਾਮ। ਮੋਹਿ=ਮੈਨੂੰ। ਮਾਉ=ਭਾਈ। ਡਿੰਨਾ=ਦਿੱਤਾ ਹੈ। ਅਪਾਹਿ=ਆਪੇ। ਹਿਆਉ=ਹ੍ਰਿਦਾ। ਮਹਿਜਾ=ਮੇਰਾ।

**ਭਾਵ**—ਨਾਮ ਦੀ ਦਾਤ ਪਰਿਥਾਇ ਪੂਰਨ ਨਿਰਮਾਣਤਾ ਤੇ ਅਕਾਲਪੁਰਖ ਦੀ ਪੂਰਣ ਕ੍ਰਿਪਾਲਤਾ ਦਾ ਵਰਣਨ ਕਰਦੇ ਹਨ ਕਿ ਇਹ ਉਸ ਪ੍ਰਭੂ ਨੇ ਆਪ ਦਾਤ ਕੀਤੀ ਹੈ, ਜਿਸ ਕਰਕੇ ਦਿਲ ਠੰਢਾ ਤੇ ਜੀਭ ਸੱਚੀ ਹੋ ਗਈ ਹੈ।

**ਅੰਤ੍ਰੀਵਾਰਥ**—ਅਕਾਲ ਪੁਰਖ ਸੱਚੇ ਪਾਤਸ਼ਾਹ ਦੀ ਦਾਤ ਨਾਮ ਹੈ, ਪਰ ਇਹ ਦਾਤ ਅਕਾਲ ਪੁਰਖ ਦੀ ਕ੍ਰਿਪਾ ਬਿਨਾਂ ਪ੍ਰਾਪਤ ਨਹੀਂ ਹੁੰਦੀ। ਇਸ ਕਹਿਣ ਵਿਚ ਇਹ ਮਟਕ ਹੈ ਕਿ ਜਗਜਾਸੂ ਕਦੇ ਹੰਕਾਰ ਨਾ ਬੰਨ੍ਹੇ ਕਿ ਮੇਰੀ ਸੇਵਾ, ਸਾਧਨਾ ਤਤਿਖਜਾ ਕਰਕੇ ਮੈਨੂੰ ਕੁਝ ਲੱਭਾ ਹੈ। ਸਦੀਵ ਇਹ ਜਾਣੇ ਕਿ ਇਹ ਪ੍ਰਭੂ ਦੀ ਦਾਤ ਹੈ। ਨਾਮ ਦਾ ਵਾਸਾ ਉਸ ਹਿਰਦੇ ਵਿਚ ਹੁੰਦਾ ਹੈ, ਜਿਥੇ 'ਮੈਂ' ਨਾ ਰਹੇ ਕਿਉਂਕਿ ਮਹਾਰਾਜ ਦਾ ਵਾਕ ਹੈ "**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ**"। {ਵਡ: ਮ: ੩-੯} ਸੋ ਜਦ ਨਿਰਹੰਕਾਰ ਹਿਰਦੇ ਵਿਚ ਨਾਮ ਦਾ ਵਾਸਾ ਹੁੰਦਾ ਹੈ, ਤਦ ਨਾਮ ਵਾਲੇ ਕਦ ਹੰਕਾਰ ਕਰਨਗੇ, ਉਹ ਜੋ ਬੋਲਣਗੇ ਨਿਰਹੰਕਾਰਤਾ ਦੇ ਵਾਕ ਹੀ ਬੋਲਣਗੇ। ਸੋ ਮਹਾਰਾਜ ਦਾ ਇਹ ਹਉਮੈ ਦੇ ਅਭਾਵ ਵਿਚ ਧੰਨਜਵਾਦ ਮਈ ਉਪਦੇਸ਼ ਹੈ। ਦੂਸਰੀ ਤੁਕ ਵਿਚ ਨਾਮ ਦਾ ਅਸਰ ਦੱਸਦੇ ਹਨ, ਸੰਸਾਰੀ ਤੇ ਪਰਮਾਰਥੀ ਜੀਵਾਂ ਵਿਚ ਦੋ ਹੀ ਭੇਦ ਹਨ। ਸੰਸਾਰੀਆਂ ਦੇ ਦਿਲ ਵਿਚ ਸਦਾ ਕਲਪਨਾ, ਫੁਰਨੇ ਤੇ ਆਸਾਂ ਲੱਗੀਆਂ ਰਹਿੰਦੀਆਂ ਹਨ, ਅਰ ਤਰ੍ਹਾਂ ਤਰ੍ਹਾਂ ਦੀਆਂ ਗ਼ਰਜ਼ਾਂ ਹੋਣਦੇ ਕਾਰਨ ਜੀਭ ਸਦਾ ਸੱਚ ਨਹੀਂ ਬੋਲ ਸਕਦੀ, ਝੂਠ ਹੀ ਬੋਲਦੀ ਰਹਿੰਦੀ ਹੈ। ਜੇ ਸੱਚ ਬੀ ਬੋਲਦੀ ਹੈ ਤਾਂ ਐਸੇ ਕਿ ਜੋ ਅਗਲੇ ਨੂੰ ਧੋਖੇ ਵਿਚ ਪਾ ਦੇਵੇ। ਸੋ ਦੱਸਦੇ ਹਨ ਕਿ ਦੋਵੇਂ ਰੋਗ ਨਾਮ ਦੀ ਬਦੌਲਤ ਦੂਰ ਹੋਏ, ਦਿਲ ਠੰਢਾ ਹੋ ਗਿਆ ਤੇ ਜੀਭ ਸੱਚੀ ਹੋ ਗਈ। ਦਿਲ ਠੰਢੇ ਦਾ ਭਾਵ ਇਹ ਹੈ ਕਿ ਆਤਮਾ ਸਹਿਜ ਅਵਸਥਾ ਨੂੰ ਪ੍ਰਾਪਤ ਹੋ ਗਈ ਏਹ ਅੰਤ੍ਰੀਵ ਦਸ਼ਾ ਹੋਈ, ਤੇ ਸੰਸਾਰ ਨਾਲ ਜੋ ਵਰਤਣ ਸੀ ਜੋ ਜੀਭ ਨਾਲ ਸੀ, ਜੀਭ ਪੁਰ ਸੱਚ ਵਰਤ ਗਿਆ। ਇਹ ਬਾਹਰਲੀ ਦਸ਼ਾ ਹੋ ਗਈ।

**ਉਪਦੇਸ਼**—ਨਿਰਮਾਣ ਹੋਵੇ, ਨਾਮ ਜਪੇ, ਤਦ ਦਿਲ ਸ਼ਾਂਤ ਤੇ ਮੁਖ ਸੱਚਾ ਹੋ ਜਾਵੇਗਾ।

| ਮੂਲ | ਅਰਥ |
|---|---|
| **ਮਃ ੫ ॥ ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥ ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ॥੩॥** | ਮੈਂ ਹੋਇਆ ਹਾਂ ਸੇਜ, ਪਤੀ ਵਾਸਤੇ ਨੈਣਾਂ ਦੀ ਵਿਛਾਈ (ਕੀਤੀ ਹੈ)। ਜੇ ਇਕ ਵੇਰੀ (ਉਹ) ਦੇਖ ਲਵੇ ਤਾਂ ਹੱਦੋਂ ਵਧਕੇ ਸੁਖ (ਪ੍ਰਾਪਤ ਹੋਣ)॥੩॥ |

**ਪਦਾਰਥ**—ਮੂ=ਮੈਂ। ਥੀਆਊ=ਹੋਇਆ ਹਾਂ। ਕੀਮਾਹੂ=ਕੀਮਤ, ਹਦ।

**ਭਾਵ**—ਅਭਿਲਾਖਾ ਦੀ ਅਵਸਥਾ ਹੈ। ਪ੍ਰੇਮੀ ਪ੍ਰੇਮ ਦੀ ਸਿੱਕ ਵਿਚ ਭਰਿਆ ਮਿਲਾਪ ਦੇ ਤਰਸੇਵੇਂ ਵਿਚ ਹੋਰ ਸਾਰੇ ਖਿਆਲਾਂ ਤੋਂ ਛੁੱਟਾ ਹੋਇਆ ਪ੍ਰੇਮ ਵਿਚ ਤਦਰੂਪ ਹੋ ਗਿਆ ਕਹਿੰਦਾ ਹੈ, ਕਿ ਮੇਰਾ ਆਪਣਾ ਆਪ ਸੇਜ ਦੇ ਸਮਾਨ ਹੈ, ਤੇ ਮੇਰੀਆਂ ਅੱਖਾਂ, ਜੋ ਹਰ ਵੇਲੇ ਪਜਾਰੇ ਦਾ ਰਾਹ ਤੱਕ ਰਹੀਆਂ ਹਨ, ਉਸ ਸੇਜਾ ਦੀ ਵਿਛਾਈ ਹੈ। ਜੇ ਮੇਰੀ ਇਸ ਅਵਸਥਾ ਪਰ ਇਕ ਵੇਰੀ ਪਿਆਰਾ ਮੇਹਰ ਦੀ ਨਜ਼ਰ ਕਰੇ ਤਦ ਮੈਨੂੰ ਐਸਾ ਸੁਖ ਪ੍ਰਾਪਤ ਹੋਵੇ ਕਿ ਵਰਣਨ ਨਹੀਂ ਹੋ ਸਕਦਾ। **'ਜੇ ਡੇਖੈ ਹਿਕਵਾਰ'** ਦਾ ਅਰਥ ਕੇਵਲ ਦੇਖਣਾ ਨਹੀਂ ਹੈ; ਇਸ ਦਾ ਭਾਵ ਪ੍ਰਾਪਤੀ ਤੋਂ ਹੈ। ਬੜੇ ਅਦਬ ਨਾਲ 'ਮਿਲੇ' ਦੀ ਥਾਂ ਪ੍ਰੇਮੀ ਜਨ ਕਿਹਾ ਕਰਦੇ ਹਨ ਕਿ ਜੇ ਤੱਕੇ ਤਾਂ। ਪ੍ਰੀਤਮ ਦੇ ਤੱਕਣ ਨੂੰ ਹੀ ਓਹ ਮਿਲਾਪ ਤੁੱਲ ਜਾਣਦੇ ਹਨ ਅਰ ਮਿਲਾਪ ਲਈ ਬੇਨਤੀ ਕਰਨ ਲਗੇ ਐਉਂ ਹੀ ਬੋਲਿਆ ਕਰਦੇ ਹਨ: **"ਹਿਕ ਭੋਰੀ ਨਦਰਿ ਨਿਹਾਲਿ"**।

**ਅੰਤ੍ਰੀਵਾਰਥ**—ਆਪਣਾ ਆਪ ਸਿਹਜਾ ਕਰਨ ਦਾ ਤਾਤਪਰਜ ਹੈ ਹਉਮੈ ਦਾ ਤਿਆਗ। ਛੇਜ ਨਿਮਾਣੀ, ਮੈਂ ਮਮਤਾ ਤੋਂ ਖਾਲੀ ਤੇ ਹਰੇਕ ਦੀ ਲਿਤਾੜ ਸਹਿਣੇ ਨੂੰ ਤਿਆਰ ਹੁੰਦੀ ਹੈ। ਮੈਂ ਸੇਜ ਹੋ ਗਿਆ ਹਾਂ ਭਾਵ ਨਿਰਮਾਣ ਤੇ ਨਿਰਹੰਕਾਰ ਹੋ ਗਿਆ ਹਾਂ। ਨੈਣਾਂ ਨੂੰ ਵਿਛਾਵਣਾ ਕੀਤਾ ਹੈ, ਭਾਵੇਹ ਕਿ ਨੇਤ੍ਰ ਆਦਿ ਜਿਤਨੇ ਇੰਦਰੇ ਹਨ ਓਹ ਹੁਣ ਹਉਮੈ ਦੇ ਦਾਸ ਹੋਕੇ ਮਨਮਤ ਦੇ ਕੰਮ ਨਹੀਂ ਕਰਦੇ, ਜਿਕੁਰ ਛੇਜਾ ਪਰ ਵਿਛਾਉਣਾਂ ਛੇਜਾ ਸਰੂਪ ਹੀ ਹੋ ਜਾਂਦਾ ਹੈ ਤਿਵੇਂ ਹੀ ਮੇਰੇ ਇੰਦਰੇ ਹੋ ਗਏ ਹਨ। ਭਾਵੇਹ ਕਿ ਇੰਦਰੇ ਚਪਲ ਨਹੀਂ ਰਹੇ ਨਾ ਇਨ੍ਹਾਂ ਦੇ ਕਾਰਜ ਸੰਸਾਰਕਾਰ ਰਹੇ ਹਨ। ਇਹ ਸਭ ਕੁਝ ਪਰਮਾਰਥਕ ਹੀ ਕਰਦੇ ਹਨ। ਜਿਕੁਰ ਛੇਜਾ ਪਰ ਨਜ਼ਰ ਨਹੀਂ ਪੈਂਦੀ ਵਿਛਾਉਣੇ ਉਪਰ ਨਜ਼ਰ ਪੈਂਦੀ ਹੈ, ਇਸ ਤੋਂ ਮੇਰੀ ਅੰਤ੍ਰੀਵ ਬ੍ਰਿਤੀ ਮੇਰੇ ਸ੍ਰੇਸ਼ਟਾਚਾਰ ਦੇ ਹਠ ਲੁਕੀ ਹੋਈ ਹੈ ਤੇ ਮੇਰੇ ਕਰਮ ਜੋ ਪ੍ਰਗਟ ਹਨ ਵਿਛੌਣੇ ਵਤ ਨਿਰਮਾਣ ਉੱਜਲ ਤੇ ਨਿਰੋਲ ਪਰਮਾਰਥ ਦੇ ਹਨ। ਕੋਈ ਨਾ ਕਹੇ ਕਿ ਇੰਨਾਂ ਕਹਿਣਾ ਹੀ ਹੰਕਾਰ ਦਾ ਸੂਚਕ ਹੈ, ਗੁਰੂ ਜੀ ਨਿਰਮਾਣ ਹੋਕੇ ਆਪਣੀ ਨਿੰਮ੍ਰਤਾ ਦਾ ਕਥਨ ਕਰ ਰਹੇ ਹਨ, ਅਗੇ ਕਹਿੰਦੇ ਹਨ ਜੇ ਹੁਣ ਪਿਆਰਾ ਆ ਮਿਲੇ ਤਦ ਮੇਰੇ ਸੁਖਾਂ ਦਾ ਕੋਈ ਅੰਤ ਨਹੀਂ। ਛੇਜ ਤੇ ਵਿਛਾਈ ਦੀ ਸਫ਼ਲਤਾ ਮਿਲਾਪ ਬਿਨਾਂ ਨਹੀਂ ਹੁੰਦੀ। ਸ਼ਾਇਦ ਕੋਈ ਨਵੀਨ ਹੁੱਜਤ ਕਰੇ ਕਿ ਪਿਆਰੇ ਦਾ ਕਥਨ ਬੀ ਹੈ ਤੇ ਸਿਹਜਾ ਦਾ ਕਥਨ ਬੀ ਹੈ, ਏਥੇ ਭੋਗਤਾ ਕਿਥੇ ਹੈ? ਉਤਰ ਇਹ ਹੈ ਕਿ ਗੁਰੂ ਜੀ ਨੇ ਇਤਨੀ ਨਿਰਮਾਣਤਾ ਤੇ ਨਿਰਹੰਕਾਰਤਾ ਕੀਤੀ ਹੈ ਕਿ ਆਪਣੇ ਆਪ ਨੂੰ ਭੋਗਤਾ ਕਹਿਣਾ ਬੀ ਬੇਅਦਬੀ ਜਾਤਾ ਹੈ। ਇਸ ਲਈ ਆਪਣੇ ਆਪ ਨੂੰ ਪਰਮ ਨਿੰਮ੍ਰ ਛੇਜਾ ਨਾਲ ਦ੍ਰਿਸ਼ਟਾਂਤ ਦਿਤਾ ਹੈ, ਤੇ ਕੇਵਲ ਵਾਹਿਗੁਰੂ ਨੂੰ ਭੋਗਤਾ ਤੇ ਭੋਗ ਤੇ ਭੁਗਤਾ ਵਰਣਨ ਕੀਤਾ ਹੈ। ਪਰ ਆਪਣੇ ਆਪ ਨੂੰ ਸੇਜ ਦੀ ਤਰ੍ਹਾਂ ਜੜ੍ਹ ਨਹੀਂ ਪ੍ਰਗਟ ਕਰਦੇ, ਕਿਉਂਕਿ ਦੂਸਰੀ ਤੁਕ ਵਿਚ ਦੱਸਦੇ ਹਨ ਕਿ ਜੇ ਕ੍ਰਿਪਾ ਕਰੇਂ ਤਦ ਮੈਨੂੰ ਹਦੋਂ ਵਧ ਸੁਖ ਪ੍ਰਾਪਤ ਹੋਣ।

| ਮੂਲ | ਅਰਥ |
|---|---|
| **ਪਉੜੀ ॥ ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥ ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੁੋਲਾਈਆ ॥ ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥ ਮੈ ਦਸਿਹੁ ਮਾਰਗੁ ਸੰਤਹੋ ਕਿਉ** | ਮਨ ਵਾਹਿਗੁਰੂ ਨੂੰ ਮਿਲਣਾ ਚਾਹੁੰਦਾ ਹੈ, ਕਿਸ ਤਰ੍ਹਾਂ ਦਰਸ਼ਨ ਹੋਵੇ? ਹੇ ਸੁਆਮੀ ਮੈਂ ਲੱਖ ਵੱਟਾਂ ਜੇ (ਤੂੰ) ਇਕ ਪਲ (ਮੈਨੂੰ) ਬੁਲਾਵੇਂ। ਹੇ ਸੁਆਮੀ! ਮੈਂ ਚਾਰੇ ਕੂੰਟਾਂ ਭਾਲ ਦੇਖੀਆਂ ਹਨ ਤੇਰੇ ਜਿਹਾ (ਹੋਰ ਕੋਈ) ਨਹੀਂ। ਹੇ ਸੰਤੋ! ਮੈਨੂੰ ਰਸਤਾ ਦੱਸਿਓ ਕਿ ਵਾਹਿਗੁਰੂ ਕਿਸ ਤਰ੍ਹਾਂ ਮਿਲਦਾ ਹੈ? (ਇਸੇ ਦਾ ਉੱਤ੍ਰ ਹੈ) ਮਨ ਅਰਪ ਕੇ ਹੰਕਾਰ ਤਿਆਗ ਦਿਓ (ਤਦ) |

| | |
|---|---|
| **ਪ੍ਰਭੁ ਮਿਲਾਈਆ ॥ ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥ ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ॥ ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ॥ ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੁਸਾਈਆ॥੧੨॥** | ਇਸ ਮਾਰਗ ਵਿਚ ਪੈਰ ਚਲ ਸਕਦਾ ਹੈ, (ਫਿਰ) ਸਦਾ ਆਪਣੇ ਮਾਲਕ (ਵਾਹਿਗੁਰੂ) ਨੂੰ ਯਾਦ ਰੱਖੋ, (ਤੇ) ਸਤਿਸੰਗਤ ਵਿਚ ਮਿਲ ਕੇ ਬੈਠੋ, (ਤਦ) ਸਾਰੀਆਂ ਕਾਮਨਾਂ ਪੂਰਨ ਹੋਣਗੀਆਂ, ਵੱਡੇ ਮਹਲ (ਨਿਜ ਸਰੂਪ) ਵਿਚ ਬੁਲਾਏ ਜਾਓਗੇ, (ਪ੍ਰਾਰਥਨਾ:-) ਹੇ ਮੇਰੇ ਮਿੱਤ੍ਰ ਸੁਆਮੀ (ਮੈਨੂੰ) ਤੇਰੇ ਜਿੱਡਾ ਹੋਰ ਕੋਈ ਨਹੀਂ ਸੁਝਦਾ॥੧੨॥ |

**ਪਦਾਰਥ**—ਲੋਚੈ=ਚਾਹੁੰਦਾ ਹੈ। ਵਿੜਤੇ=ਵੱਟੇ। ਕੁੰਡਾ=ਕੂੰਟਾਂ, ਕੋਣੇ। ਮਾਰਗੁ=ਰਸਤਾ। ਅਰਪਿਹੁ=ਸਪੁਰਦ ਕਰੋ, ਸੌਂਪ। ਜੁਲਾਈਆ=ਜੁੱਲੋ, ਚੱਲੋ, ਤੁਰੋ।

**ਭਾਵ**—ਪਹਿਲੇ ਸਿੱਕ ਹੈ:- ਮਨ ਚਾਹੁੰਦਾ ਹੈ ਕਿ ਪਜਾਰੇ ਨਾਲ ਮਿਲਾਪ ਹੋਵੇ, ਇਕ ਖਿਨ ਮਾਤ੍ਰ ਦਾ ਮਿਲਾਪ ਬੜਾ ਆਨੰਦ ਦੇਵੇਗਾ। ਪਰ ਮਿਲੇ ਕਿਸ ਤਰ੍ਹਾਂ? ਇਹ ਗਲ ਸੰਤ ਜਨਾਂ ਪਾਸੋਂ ਮਾਲੂਮ ਹੁੰਦੀ ਹੈ, ਸੰਤ ਜਨਾਂ ਦਾ ਉੱਤ੍ਰ ਹੈ ਕਿ ਪਜਾਰੇ ਦੇ ਮਿਲਾਪ ਦੇ ਸਾਧਨ ਏਹ ਹਨ:-

(੧) "ਮਨ ਅਰਪਹੁ" ਮਨ ਨੂੰ ਵਾਸ਼ਨਾ ਰਹਿਤ ਕਰੋ, (੨) ਹੰਕਾਰ ਦਾ ਤਿਆਗ ਕਰੋ, (੩) ਵਾਹਿਗੁਰੂ ਨੂੰ ਹਰ ਸਮੇਂ ਯਾਦ ਰੱਖੋ, (੪) ਸਤਿਸੰਗਤ ਵਿਚ ਜਾਓ, ਇਨ੍ਹਾਂ ਸਾਧਨਾਂ ਨਾਲ ਹਜ਼ੂਰੀ ਵਿਚ ਬੁਲਾਏ ਜਾਓਗੇ। ਅੰਤ ਵਿਚ "**ਮਿਤ੍ਰ ਗੁਸਾਈਆ**" ਜੋ ਪਦ ਵਰਤਿਆ ਹੈ ਇਸ ਦਾ ਭਾਵ ਇਹ ਹੈ ਕਿ ਸੰਸਾਰ ਦੇ ਮਾਲਕ ਸ੍ਵਾਰਥੀ ਹੁੰਦੇ ਹਨ ਮਿਤ੍ਰ ਨਹੀਂ ਹੁੰਦੇ ਪਰ ਵਾਹਿਗੁਰੂ ਉਹ ਸ੍ਵਾਮੀ ਹੈ, ਜੋ ਮਿਤ੍ਰ ਭੀ ਹੈ। ਮਿਤ੍ਰ ਮਿਤ੍ਰ ਦਾ ਭਲਾ ਚਾਹੁੰਦਾ ਹੈ, ਆਪਣਾ ਲਾਭ ਮੁੱਖ ਨਹੀਂ ਰਖਦਾ। ਆਮ ਮਾਲਕ ਆਪਣਾ ਲਾਭ ਅੱਗੇ ਰਖਦੇ ਹਨ ਤਾਂਤੇ ਵਾਹਿਗੁਰੂ ਸੁਆਮੀ ਮਿੱਤ੍ਰ ਭੀ ਹੈ, ਇਸ ਲਈ ਅਦੁਤੀ ਸੁਆਮੀ ਹੈ।

**ਉਪਦੇਸ਼**—ਆਪਣੀ ਕਲਿਆਣ ਵਾਸਤੇ ਵਾਸ਼ਨਾ ਅਰ ਹੰਕਾਰ ਰਹਿਤ ਹੋਕੇ ਵਾਹਿਗੁਰੂ ਸਿਮਰਨ ਕਰਦੇ ਸਤਿਸੰਗਤ ਦਾ ਲਾਭ ਲਓ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥ ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥ ੧ ॥** | ਹੇ ਮੇਰੇ ਸੁਆਮੀ ਪਾਤਸ਼ਾਹ ਮੈਂ ਹੋਵਾਂ ਤਖਤ (ਤੁਹਾਡੇ ਬਿਰਾਜਣੇ ਲਈ; ਜੇ) ਚਰਨਾਂ ਪਾਸ ਮਿਲਾਵੇਂ (ਤਦ ਮੈਂ) ਕੌਲ ਫੁਲ ਤਰ੍ਹਾਂ ਖਿੜ ਜਾਵਾਂ॥੧॥ |

**ਪਦਾਰਥ**—ਮੂ=ਮੈ। ਥੀਆਊ=ਹੋਵਾਂ। ਬਿਗਸਾਵਦੋ=ਖਿੜ ਜਾਵਾਂ।

**ਭਾਵ**—ਆਪਣੇ ਆਪ ਨੂੰ ਸੁਆਮੀ ਦੇ ਬੈਠਣੇ ਦਾ ਆਸਣ ਵਰਣਨ ਕਰਕੇ ਚਰਨਾਂ ਦੀ ਸੇਵਾ ਮੰਗਦੇ ਹਨ ਅਰ ਪ੍ਰਗਟ ਕਰਦੇ ਹਨ ਕਿ ਇਸ ਪ੍ਰਾਪਤੀ ਤੇ ਮੈਂ ਕੌਲ ਫੁਲ ਦੀ ਤਰ੍ਹਾਂ ਖਿੜ ਜਾਵਾਂਗਾ।

**ਅੰਤ੍ਰੀਵਾਰਥ**—ਜਿਸ ਤਰ੍ਹਾਂ ਕੌਲ ਫੁਲ ਦੇ ਚਰਨ ਜਲ ਵਿਚ ਹੁੰਦੇ ਹਨ ਤੇ ਜਲ ਮਾਨੋ ਉਸ ਦੇ ਚਰਨ ਮਲਦਾ ਹੈ, ਯਾ ਜਿਸ ਤਰ੍ਹਾਂ ਤਖਤ ਪਰ ਮਾਲਕ ਬੈਠਦਾ ਹੈ ਤੇ ਚਰਨ ਸੁਤੇ ਹੀ ਤਖਤ ਪਰ

ਧਰੇ, ਤਖਤ ਤੋਂ ਮਲੇ ਜਾਂਦੇ ਹਨ, ਤਿਵੇਂ ਦ੍ਰਿਸ਼ਟਾਂਤ ਦੇ ਕੇ ਇਹ ਸੰਭਾਵਨਾ ਸਿਧ ਕਰਦੇ ਹਨ ਕਿ ਮੈਂ ਪਰਮ ਨਿੰਮ੍ਰ ਤੇਰੇ ਪ੍ਰੇਮ ਵਿਚ ਆਪਣੇ ਹੰਕਾਰ ਤੋਂ ਛੁਟਕੇ ਤੇਰੇ ਚਰਨਾਂ ਵਿਚ ਨਿਵਾਸ ਪਾਵਾਂ। ਮੈਂ ਗੁੰਮ ਹੋਵਾਂ ਤੇ ਤੁਸੀਂ ਪ੍ਰਕਾਸ਼ਤ ਹੋਵੋ। ਚਿਤ ਬ੍ਰਿਤੀ ਐਸੀ ਲਿਵਲੀਨ ਹੋ ਜਾਵੇ ਕਿ ਵਾਹਿਗੁਰੂ ਪ੍ਰਗਟ ਪਿਆ ਪ੍ਰਕਾਸ਼ੇ।

| ਮੂਲ | ਅਰਥ |
|---|---|
| **ਮਃ ੫ ॥ ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ ॥ ਜਾਣੂ ਮਿਠਾਈ ਇਖ ਬੇਈ ਪੀੜੇ ਨਾ ਹੁਟੈ ॥ ੨ ॥** | ਜਿਨ੍ਹਾਂ ਨੂੰ ਪਜਾਰੇ ਦੀ ਭੁਖ ਹੈ, ਮੈਂ ਉਨ੍ਹਾਂ ਦੇ ਨਾਲ ਹੋ ਰਹਾਂ। (ਇਹ) ਜਾਣਕੇ ਕਿ ਮਿਠਾਸ ਗੰਨੇ ਵਿਚ ਹੁੰਦੀ ਹੈ, ਸਰਕੜੇ ਨਾ ਪੀੜੀਏ, (ਕਿਉਂਕਿ ਕੇਵਲ) ਥਕਾਵਟ ਹੁੰਦੀ ਹੈ॥੨॥ |

**ਪਦਾਰਥ**—ਲਾਵਣ=ਨਾਲ ਪਾਸ। ਥੀ ਵਿਥਰਾ=ਹੋ ਰਹਾਂ। ਇਖ=ਗੰਨਾ, ਕਮਾਦ। ਬੇਈ=ਦੂਸਰਾ, ਸਰਕੜਾ।

**ਭਾਵ—'ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾਕੈ ਬਲਿ ਬਲਿ ਜਾਸਾ'** ॥{ਸੁਖਮਨੀ-੩} ਇਨ੍ਹਾਂ ਤੁਕਾਂ ਦਾ ਭਾਵ ਹੀ ਇਸ ਡਖਣੇ ਵਿਚ ਸਵਿਸਥਾਰ ਕਿਹਾ ਹੈ। ਗੁਰੂ ਜੀ ਪਰਮੇਸ਼ੁਰ ਦੇ ਭੁਖਿਆਂ ਅਰਥਾਤ ਉਸ ਦੇ ਦਰਸ਼ਨ ਨੂੰ ਸਿੱਕਣੇ ਵਾਲੇ ਪ੍ਰੇਮੀਆਂ ਦੀ ਮਹਿਮਾ ਕਰਦੇ ਹਨ ਕਿ ਮੈਂ ਉਨ੍ਹਾਂ ਦੇ ਪਾਸ ਹੋ ਰਹਾਂ। ਕਿਉਂਕਿ ਜਿਸ ਤਰ੍ਹਾਂ ਰਸ ਕਮਾਦ ਵਿਚ ਹੁੰਦਾ ਹੈ ਸਰਕੜੇ ਵਿਚ ਨਹੀਂ ਹੁੰਦਾ, ਇਕੁਰ ਪ੍ਰੇਮੀਆਂ ਵਿਚ ਰਸ ਹੁੰਦਾ ਹੈ ਹੋਰ ਭੇਖੀਆਂ ਵਿਚ ਰਸ ਨਹੀਂ ਹੁੰਦਾ। ਸਰਕੜੇ ਦੀ ਜ਼ਾਹਰਾ ਸ਼ਕਲ ਤਾਂ ਕਮਾਦ ਨਾਲ ਮਿਲਦੀ ਜੁਲਦੀ ਹੁੰਦੀ ਹੈ, ਪਰੰਤੂ ਰਸ ਕਢਿਆਂ ਫਰਕ ਮਾਲੂਮ ਹੁੰਦਾ ਹੈ।

**ਅੰਤ੍ਰੀਵਾਰਥ**—ਪ੍ਰਭੂ ਦਰਸ਼ਨ ਦੇ ਪਿਆਸੇ ਵਿਕਾਰਾਂ ਤੋਂ ਰਹਿਤ ਤੇ ਦੈਵੀ ਗੁਣਾਂ ਵਾਲੇ ਸੁਤੇ ਹੀ ਹੋ ਜਾਂਦੇ ਹਨ, ਕਿਉਂਕਿ ਇਕ ਪਾਸੇ ਹਰ ਵੇਲੇ ਪ੍ਰੇਮ ਵਿਚ ਰਹਿਣੇ ਕਰਕੇ ਹੋਰ ਪਾਸਿਆਂ ਤੋਂ ਖਿੱਚਾਂ ਟੁੱਟ ਜਾਂਦੀਆਂ ਹਨ ਅਰ ਸਾਰੇ ਵਿਕਾਰ ਨਿਰਯਤਨ ਦੂਰ ਹੋ ਜਾਂਦੇ ਹਨ, ਏਕਾਂਗੀ ਪ੍ਰੀਤ ਯਾ ਅਨਿੰਨ ਭਗਤੀ ਦਾ ਵਾਸ ਐਸੇ ਪੁਰਖ ਦੇ ਹੀ ਹਿਰਦੇ ਵਿਚ ਹੁੰਦਾ ਹੈ। ਐਸੇ ਲਿਵਲੀਨ ਪੁਰਖ ਦੀ ਸੰਗਤ ਭਗਤੀ ਦਾ ਵਾਸ ਐਸੇ ਪੁਰਖ ਦੇ ਹੀ ਹਿਰਦੇ ਵਿਚ ਹੁੰਦਾ ਹੈ। ਐਸੇ ਲਿਵਲੀਨ ਪੁਰਖ ਦੀ ਸੰਗਤ ਸਤਿਸੰਗ ਪੁਰ ਹੀ ਆਪਣਾ ਰੰਗ ਚਾੜ੍ਹਦੀ ਹੈ। ਇਸੇ ਕਰਕੇ ਗੁਰੂ ਜੀ ਉਸ ਦੀ ਸੰਗਤ ਮੰਗਦੇ ਹਨ।

**ਉਪਦੇਸ਼**—ਅਕਾਲ ਪੁਰਖ ਦੇ ਪ੍ਰੇਮੀਆਂ ਦੀ ਸੰਗਤ ਵਿਚ ਰਹੋ।

| ਮੂਲ | ਅਰਥ |
|---|---|
| **ਮਃ ੫ ॥ ਠਗਾ ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥ ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥ ੩ ॥** | ਠੱਗਾਂ (ਨਾਲ ਵਿਹੁ ਭਰਿਆ) ਮੋਹ ਤੋੜ (ਇਨ੍ਹਾਂ ਨੂੰ) ਗੰਧ੍ਰਬ ਨਗਰੀ ਸਮਾਨ ਜਾਣ। (ਇਨ੍ਹਾਂ ਦਾ) ਸੁਖ ਦੋ ਘੜੀਆਂ ਹੈ, (ਪਰ ਫਲ ਇਸ ਸੁਖ ਦਾ ਏਹ ਹੈ ਕਿ) ਇਸ (ਜੀਵ) ਲਈ ਅਨੇਕਾਂ ਜੂਨਾਂ (ਤਿਆਰ ਹਨ)॥੩॥ |

**ਪਦਾਰਥ**—ਨੀਹਮ=ਨੇਹੁੰ, ਹਿਤ (ਜ਼ਹਿਰ ਵਾਲਾ)। ਡੂਇ=ਦੋ। ਪੰਧਾਣੂ=ਮੁਸਾਫ਼ਰ, ਭਾਵ ਜੀਵ। ਘਣੇ=ਬਹੁਤੇ।

**ਭਾਵ**—ਜੀਵ ਪ੍ਰਤੀ ਉਪਦੇਸ਼ ਕਰਦੇ ਹਨ ਕਿ ਠੱਗਾਂ ਨਾਲ ਮੋਹ ਨਾ ਕਰ ਕਿਉਂਕਿ ਇਹ ਸਦਾ ਰਹਿਣੇ ਵਾਲੇ ਨਹੀਂ ਹੈਨ, ਜੈਸੇ ਅੰਕਾਸ਼ ਵਿਚ ਅੱਖ ਧੋਖਾ ਖਾਕੇ ਨਗਰ ਵਸੇ ਹੋਏ ਸਮਝਦੀ ਹੈ, ਇਸੇ ਤਰ੍ਹਾਂ ਇਹ ਪ੍ਰੀਤ ਹੈ, ਇਨ੍ਹਾਂ ਦੀ ਪ੍ਰੀਤ ਵਿਚ ਧੋਖਾ ਹੀ ਧੋਖਾ ਹੈ। ਫੇਰ ਇਹ ਜ਼ਹਿਰ ਵਾਲੀ ਹੈ ਕਿਉਂਕਿ ਅੰਤ ਇਸ ਦਾ ਦੁਖ ਹੈ। ਖੋਲ੍ਹਕੇ ਦੱਸਦੇ ਹਨ ਕਿ ਦੋ ਘੜੀ ਤਾਂ ਸੁਖ ਪ੍ਰਤੀਤ ਦੇਵੇਗਾ, ਫੇਰ ਦੁਖ ਹੋਊ, ਉਹ ਇਹ ਕਿ ਜੂਨਾਂ ਦੀ ਫਾਹੀ ਪਏਗੀ।

ਠੱਗ ਦਾ ਭਾਵ ਉਨ੍ਹਾਂ ਪਦਾਰਥਾਂ ਤੋਂ ਹੈ ਜੋ ਜੀਵ ਦੇ ਮਨ ਨੂੰ ਮੋਹਿਤ ਕਰ ਲੈਂਦੇ ਹਨ, ਅਰ ਉਸ ਨੂੰ ਆਪਣੇ ਟਿਕਾਣੇ ਤੋਂ ਹਿਲਾਕੇ ਵਿਕਾਰੀ ਕਰ ਦੇਂਦੇ ਹਨ। ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਇਨ੍ਹਾਂ ਨਾਲ ਨੇਹੁ ਤੋੜ ਲੈ, ਇਹ ਤੇਰੀ ਸੁਰਤ ਨੂੰ ਆਪਣੇ ਵਲ ਖਿੱਚੀ ਰਖਣ ਵਾਲੇ ਹਨ। ਤੇਰੀ ਸੁਰਤ ਦਾ ਆਪਣੇ ਅਸਥਾਨ ਤੋਂ ਭ੍ਰਸ਼ਟ ਹੋਕੇ ਉਨ੍ਹਾਂ ਵਿਚ ਖਚਿਤ ਹੋਏ ਰਹਿਣਾ ਜ਼ਹਿਰ ਦਾ ਹੁਕਮ ਰਖਦਾ ਹੈ, ਕਿਉਂਕਿ ਇਸ ਦਸ਼ਾ ਵਿਚ ਮੌਤ ਤੇਰੇ ਸਿਰ ਤੇ ਰਹੇਗੀ, ਅਰ ਕਦੀ ਖਹਿੜਾ ਨਹੀਂ ਛਡੇਗੀ। ਇਸ ਬਾਤ ਨੂੰ ਦੂਸਰੀ ਤੁਕ ਵਿਚ ਦਸਦੇ ਹਨ ਕਿ ਇਨ੍ਹਾਂ ਵਿਚ ਫਸਣੇ ਤੇ ਤੈਨੂੰ ਸੁਖ ਤਾਂ ਜ਼ਰੂਰ ਹੋਵੇਗਾ, ਪਰ ਓਹ ਕੇਵਲ ਦੋ ਘੜੀਆਂ ਰਹੇਗਾ ਫੇਰ ਗ਼ਮ ਹੋ ਜਾਵੇਗਾ; ਕਿਉਂਕਿ ਪਦਾਰਥਾਂ ਦਾ ਰਸ ਅਪ੍ਰਾਪਤੀ ਤੇ ਤ੍ਰਿਸ਼ਨਾ ਵਿਚ ਹੈ, ਯਾ ਪ੍ਰਾਪਤੀ ਹੋਕੇ ਨਵਪਨੇ ਤਕ ਹੈ। ਤ੍ਰਿਪਤੀ ਹੋਣੇ ਤੇ ਰਸ ਦੀ ਨਸ਼ਟਤਾ ਯਾ ਕਿਸੇ ਉਲਟ ਬਾਤ ਦੇ ਪੈਦਾ ਹੋਣੇ ਤੇ ਉਸ ਦੀ ਨਸ਼ਟਤਾ ਹੋ ਜਾਂਦੀ ਹੈ। ਪਰਣਾਮੀ ਪਰਣਾਮੀ ਪਦਾਰਥਾਂ ਦੇ ਸੁਖ ਬੀ ਹੀ ਹੁੰਦੇ ਹਨ, ਸਦਾ ਸਥਿਤ ਨਹੀਂ ਰਹਿੰਦੇ। ਫੇਰ ਜੀਵ ਨੂੰ ਅੰਤ ਦੁਖ ਪ੍ਰਾਪਤ ਹੁੰਦਾ ਹੈ ਉਸ ਦਾ ਸਰੂਪ ਇਹ ਹੈ ਕਿ ਅਨੇਕਾਂ ਜੂਨਾਂ ਵਿਚ ਫਸਦਾ ਹੈ। ਪਦਾਰਥ ਵਿਚ ਖਚਿਤ ਰਹਿਣੇ ਕਰਕੇ, ਸੁਰਤ ਆਸਾ ਦੇ ਜਾਲ ਵਿਚ ਫਸੀ ਹੋਈ ਆਉਂਦੀ ਜਾਂਦੀ ਰਹਿੰਦੀ ਹੈ। ਇਸੇ ਕਰਕੇ ਕਹਿੰਦੇ ਹਨ ਕਿ ਇਨ੍ਹਾਂ ਨਾਲ ਨੇਹੁ ਤੋੜ ਅਰ ਆਪਣੇ ਆਪ ਵਿਚ ਐਸਾ ਹੋ ਜਿਸ ਦਾ ਸਰੂਪ ਮਹਾਰਾਜ ਇਹ ਕਥਨ ਕਰਦੇ ਹਨ: '**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ**'।{ਸਾਰੰ: ਵਾਰ-੩੧} ਪਦਾਰਥਾਂ ਦੀ ਖਿੱਚ ਤੋਂ ਟੁੱਟੀ ਹੋਈ ਤੇ ਅਪਣੇ ਆਪ ਵਿਚ ਇਸਥਿਤ ਹੋਈ ਸੁਰਤ ਹੀ ਸੰਸਾਰ ਤੋਂ ਮੁਕਤ ਸਰੂਪ ਹੈ।

**ਉਪਦੇਸ਼**—ਮੋਹਿਤ ਕਰਨੇ ਵਾਲੇ ਇਸਤ੍ਰੀ ਪੁਤ੍ਰ ਪਦਾਰਥ ਆਦਿ ਨਾਲੋਂ ਸੁਰਤ ਨੂੰ ਤੋੜਕੇ ਅਪਣੇ ਆਪ ਵਿਚ ਇਸਥਿਤ ਰਖਕੇ ਵਾਹਿਗੁਰੂ ਦੇ ਚਰਨਾਂ ਵਲ ਲਗਾਓ।

**ਮੂਲ**

**ਪਉੜੀ ॥ ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥ ਖਟੁ ਦਰਸਨੁ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥ ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥ ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥ ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥ ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥ ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥ ਤਿਨਿ ਜਨਮੁ ਸਵਾਰਿਆ**

**ਅਰਥ**

ਆਕਾਰ ਅਰ ਕਲਪਨਾ ਤੋਂ ਪਰੇ, ਸਮਝ ਅਰ ਅੰਤ ਤੋਂ ਪਰੇ ਅਕਾਲ ਪੁਰਖ ਪਾਯਾ ਨਹੀਂ ਜਾ ਸਕਦਾ (ਸਤਿਗੁਰਾਂ ਤੋਂ ਬਿਨਾਂ) ਖਟ ਦਰਸ਼ਨੀ (ਸਾਧੂ ਭੇਖ ਕਰ ਕਰ) ਭਟਕਦੇ ਫਿਰਦੇ ਹਨ (ਪਰ) ਭੇਖਾਂ ਨਾਲ (ਭੀ) ਨਹੀਂ ਮਿਲਦਾ। (ਕਈ) ਚਦ੍ਰਾਇਣ (ਆਦਿਕ ਦੇ) ਵਰਤ ਕਰਦੇ ਹਨ (ਪਰ) ਓਹ (ਭੀ) ਕਿਸੇ ਲੇਖੇ ਨਹੀਂ (ਪੈਂਦੇ)। (ਕਈ) ਸਾਰੇ ਵੇਦਾਂ ਨੂੰ ਪੜ੍ਹ ਜਾਂਦੇ ਹਨ (ਪਰ) ਤੱਤ੍ਵਸਾਰ (ਈਸ਼੍ਵਰ ਗਯਾਨ) ਦੇਖ ਨਹੀਂ ਸਕਦੇ। ਇਸ਼ਨਾਨ ਕਰਦੇ ਤੇ ਤਿਲਕ ਲਗਾਉਂਦੇ ਹਨ (ਪਰ) ਅੰਦਰ (ਉਨ੍ਹਾਂ ਦੇ) ਕਾਲੇ ਹੁੰਦੇ ਹਨ। ਭੇਖਾਂ ਨਾਲ ਵਾਹਿਗੁਰੂ ਪ੍ਰਾਪਤ ਨਹੀਂ ਹੁੰਦਾ ਸੱਚੀ (ਗੁਰਾਂ ਦੀ) ਸਿਖਯਾ ਤੋਂ ਬਿਨਾਂ। ਭੁੱਲਿਆ ਹੋਇਆ ਸੋ (ਪੁਰਖ) ਰਸਤੇ ਪੈਂਦਾ ਹੈ,

| | |
|---|---|
| **ਆਪਣਾ ਜਿਨਿ ਗੁਰੁ ਅਖੀ ਦੇਖੰ ॥ ੧੩ ॥** | ਜਿਸ ਦੇ ਧੁਰੋਂ ਮੱਥੇ ਪਰ ਲੇਖ ਹੋਣ। ਤਿਨ੍ਹਾਂ ਨੇ ਆਪਣਾ ਜਨਮ ਸਵਾਰ ਲਿਆ ਹੈ, ਜਿਨ੍ਹਾਂ ਨੇ ਸਤਿਗੁਰਾਂ ਦਾ (ਸ਼ਰਧਾ ਦੇ) ਨੇਤ੍ਰਾਂ ਨਾਲ ਦਰਸ਼ਨ ਕੀਤਾ ਹੈ॥੧੩॥ |

**ਪਦਾਰਥ**—ਅਕਲ=ਕਲਾ ਬਿਹੀਨ, ਨਿਰਾਕਾਰ। ਕਲਾ=ਕਲਪਨਾ। ਅਲਖ=ਲਖਜਾ ਨਾ ਜਾਣ ਵਾਲਾ। ਅਲੇਖੰ=ਲਿਖਿਆ ਨਾ ਜਾਣ ਵਾਲਾ। ਕਾਲੇਖੰ=ਕਾਲਖ, ਸਿਆਹੀ।

**ਭਾਵ**—ਅਕਾਲ ਪੁਰਖ ਦੀ ਪ੍ਰਾਪਤੀ ਵਾਸਤੇ ਅਸੂਝ ਲੋਕਾਂ ਨੂੰ ਅਨੇਕ ਉਪਾਉ ਦੱਸੇ ਜਾਂਦੇ ਹਨ, ਜਿਨ੍ਹਾਂ ਨੂੰ ਅਗਜਾਨਤਾ ਵੱਸ ਹੋਏ ਪੁਰਖ ਧਾਰਨ ਕਰਕੇ ਭਟਕਦੇ ਫਿਰਦੇ ਹਨ। ਸਤਿਗੁਰੂ ਸਾਨੂੰ ਇਸ ਪਉੜੀ ਵਿਚ ਦੱਸਦੇ ਹਨ ਕਿ ਦਿਖਲਾਵੇ, ਪਾਖੰਡ, ਭੇਖ ਆਦਿਕ ਅਕਾਲ ਪੁਰਖ ਦੀ ਪ੍ਰਾਪਤੀ ਦਾ ਸਾਧਨ ਨਹੀਂ ਹੋ ਸਕਦੇ, ਜਦ ਤਕ ਮਨ ਅਕਾਲ ਪੁਰਖ ਵਲ ਨਾ ਹੋਵੇ। ਫੇਰ ਮਨ ਦੀ ਤਾਰ ਸਤਿਗੁਰਾਂ ਦੇ ਉਪਦੇਸ਼ ਬਿਨਾਂ ਨਹੀਂ ਲੱਗ ਸਕਦੀ। ਤਾਂ ਤੇ ਮੁਖਜ ਸਾਧਨ ਗੁਰਉਪਦੇਸ਼ ਅਰ ਫਿਰ ਅਕਾਲ ਪੁਰਖ ਦੀ ਅਨਿੰਨਜ ਭਗਤੀ ਹੈ। ਇਸ ਦੇ ਬਿਨਾਂ ਇਸ਼ਨਾਨ, ਤਿਲਕ, ਜਟਾਂ, ਆਦਿਕ ਜੋ ਸਰੀਰ ਦੇ ਬਾਹਰੀ ਚਿੰਨ੍ਹ ਹਨ, ਵਿਅਰਥ ਹਨ। ਇਹ ਸਤਿਗੁਰਾਂ ਦਾ ਸੰਗ ਭੀ ਬਿਨਾਂ ਪੂਰਬਲੇ ਭਾਗਾਂ ਦੇ ਨਹੀਂ ਪ੍ਰਾਪਤ ਹੁੰਦਾ। ਜਿਨ੍ਹਾਂ ਨੂੰ ਸਤਿਸੰਗ ਮਿਲ ਜਾਂਦਾ ਹੈ ਓਹ ਮੁਕਤ ਹੋ ਜਾਂਦੇ ਹਨ।

**ਉਪਦੇਸ਼**—ਹਿਰਦੇ ਵਿਚ ਅਕਾਲ ਪੁਰਖ ਨਾਲ ਪ੍ਰੀਤ ਚਾਹੀਏ ਬਾਹਰੀ ਚਿੰਨ੍ਹ ਵਿਅਰਥ ਹਨ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ ॥ ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥ ੧ ॥** | ਉਸ ਨਿਬਾਹ ਕਰਨ ਵਾਲੇ ਨੂੰ (ਹ੍ਰਿਦੇ ਵਿਚ) ਧਾਰ ਜੋ ਚਲਾਇਮਾਨ ਹੋਣ ਵਾਲਾ ਨਹੀਂ। ਕੂੜੇ ਕੰਮ ਛੱਡ ਤੇ ਉਸ ਸੱਚੇ ਮਾਲਕ ਨੂੰ ਸੰਭਾਲ॥੧॥ |

**ਪਦਾਰਥ**—ਨਿਵਾਹੂ=ਨਿਬਾਹ ਕਰਨੇ ਵਾਲਾ। ਚਲਾਊ=ਚਲਾਇਮਾਨ, ਨਾਸ਼ ਹੋਣ ਵਾਲਾ।

**ਭਾਵ**—ਨਾਸ਼ਮਾਨ ਚੀਜ਼ਾਂ ਤੋਂ ਮੋਹ ਤੁੜਾਕੇ ਅਬਿਨਾਸ਼ੀ ਲਵਾਉਣੇ ਹਿਤ ਮਹਾਰਾਜ ਆਗਜਾ ਕਰਦੇ ਹਨ ਕਿ ਝੂਠੀਆਂ ਕਾਰਾਂ ਨੂੰ ਛੱਡਕੇ ਸੱਚੇ ਧਣੀ ਦੀ ਸੰਭਾਲ ਕਰੋ। ਨਾਸ਼ਵੰਤ ਨੂੰ ਤਿਆਗੋ ਤੇ ਨਿਰਬਾਹ ਵਾਲੇ ਨੂੰ ਰਿਦੇ ਵਿਚ ਧਾਰੋ।

**ਅੰਤ੍ਰੀਵਾਰਥ**—ਅਕਾਲ ਪੁਰਖ ਸਦਾ ਸਥਿਰ ਇਕ-ਰਸ ਜਾਗਦੀ ਜੋਤ ਹੈ, ਉਸ ਤੋਂ ਅਤ੍ਰਿਕਤ ਜੋ ਕੁਝ ਹੈ ਸਭ ਚਲਾਇਮਾਨ ਹੈ। ਇਸ ਕਰਕੇ ਉਸ ਪਰ ਦ੍ਰਿੜ੍ਹਤਾ ਕਰੋ। ਇਸ ਕਰਨ ਦਾ ਵਸੀਲਾ ਕੀ ਹੈ? ਸੋ ਅਗਲੀ ਤੁਕ ਵਿਚ ਦੱਸਦੇ ਹਨ ਕਿ ਸੱਚੇ ਪਰਮੇਸ਼ਰ ਨੂੰ ਯਾਦ ਕਰੋ। ਇਹ ਯਾਦ ਵਸੀਲਾ ਹੈ। ਉਸ ਸੱਚੇ ਨੂੰ ਦ੍ਰਿੜ੍ਹ ਕਰਨ ਤੋਂ ਰੋਕਣ ਵਾਲਾ ਤੇ ਨਾਸ਼ਮਾਨ ਵਿਚ ਚਿੱਤ ਨੂੰ ਭਰਮਾਉਣ ਵਾਲਾ ਜੋ ਕਾਰਣ ਹੈ, ਉਸ ਦਾ ਤਿਆਗ ਕਰੋ। ਸੋ ਕੀ ਹੈ? ਝੂਠੇ ਕਾਰਜਾਂ ਵਿਚ ਪਰਵਿਰਤ ਹੋਣਾ। ਸੋ ਆਗਿਆ ਕਰਦੇ ਹਨ '**ਕਾਰ ਕੂੜਾਵੀ ਛਡਿ**'।

**ਉਪਦੇਸ਼**—ਝੂਠੇ ਆਹਰ ਛੱਡ ਕੇ ਪਰਮੇਸਰ ਨੂੰ ਸਿਮਰੋ।

| ਮੂਲ | ਅਰਥ |
|---|---|
| **ਮः ੫ ॥ ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥ ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥ ੨ ॥** | ਸਭ ਵਿਚ ਸਮਾ ਰਹੀ ਹੈ ਜੋਤ, ਜਿਸ ਤਰ੍ਹਾਂ ਜਲ ਦੇ ਘੜਿਆਂ ਵਿਚ ਚੰਦ੍ਰਮਾ (ਆਉਂਦਾ ਹੈ)। (ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ) ਮੱਥੇ ਤੇ ਲਿਖਿਆ ਹੈ, ਉਨ੍ਹਾਂ ਨੂੰ ਆਪ (ਵਾਹਿਗੁਰੂ) ਪ੍ਰਗਟ ਹੋ ਗਿਆ ਹੈ॥੨॥ |

**ਪਦਾਰਥ**—ਸਮਾਣੀ=ਸਮਾ ਰਹੀ ਹੈ। ਘਟਾਊ=ਘੜੇ।

**ਭਾਵਾਰਥ**—ਜਿਸ ਪ੍ਰਕਾਰ ਚੰਦ ਚੜ੍ਹੇ ਹੋਏ ਵੇਲੇ ਘੜੇ ਪਾਣੀ ਦੇ ਭਰ ਕੇ ਰੱਖ ਦੇਈਏ ਤਦ ਹਰ ਘੜੇ ਵਿਚ ਚੰਦ੍ਰਮਾ ਦਾ ਪ੍ਰਕਾਸ਼ ਪੈਂਦਾ ਹੈ, ਜਿਸ ਘੜੇ ਵਿਚ ਦੇਖੋ ਚੰਦ੍ਰਮਾਂ ਉਸੇ ਵਿਚ ਨਜ਼ਰ ਪੈਂਦਾ ਹੈ; ਚੰਦ੍ਰਮਾ ਤਾਂ ਇਕ ਹੈ, ਪਰ ਉਸ ਦੀ ਜੋਤ ਅਰਥਾਤ ਪ੍ਰਤਿਬਿੰਬ ਸਭਨਾਂ ਵਿਚ ਵਜਾਪਕ ਹੈ। ਇਸੀ ਤਰ੍ਹਾਂ ਸਰਬ ਵਿਆਪੀ ਅਕਾਲ ਪੁਰਖ ਦਾ ਪ੍ਰਤਿਬਿੰਬ ਹਰੇਕ ਪ੍ਰਾਣੀ ਵਿਚ ਪੈਂਦਾ ਹੈ। ਇਸ ਕਰਕੇ ਕਹਿੰਦੇ ਹਨ ਕਿ ਅਕਾਲ ਪੁਰਖ ਘਟ ਘਟ ਵਿਚ ਵਿਆਪਕ ਹੈ, ਪਰ ਇਹ ਵਿਆਪਕ ਜੋਤ ਹਰੇਕ ਨੂੰ ਦ੍ਰਿਸ਼ਟਿ ਨਹੀਂ ਪੈਂਦੀ। ਇਹ ਕੇਵਲ ਉਨ੍ਹਾਂ ਨੂੰ ਦਿੱਸਦੀ ਹੈ ਜਿਨ੍ਹਾਂ ਦੇ ਮਸਤਕ ਪਰ ਲਿਖਿਆ ਹੈ। ਅਰ ਇਹ ਬਾਤ ਹੋਰ ਥਾਂਈਂ ਬੀ ਮਹਾਰਾਜ ਜੀ ਦੱਸ ਚੁਕੇ ਹਨ ਕਿ ਲੇਖ ਕਰਮਾਂ ਦੇ ਅਨੁਸਾਰ ਵਾਹਿਗੁਰੂ ਦੇ ਹੁਕਮ ਨਾਲ ਲਿਖੇ ਜਾਂਦੇ ਹਨ।

**ਅੰਤ੍ਰੀਵਾਰਥ**—ਪਰਮੇਸੁਰ ਦੀ ਸਰਬ ਵਿਆਪਕਤਾ ਕਥਨ ਕਰਕੇ ਇਹ ਦੱਸਦੇ ਹਨ ਕਿ ਮਹਾਰਾਜ ਦੀ ਜੋਤ ਸਭ ਘਟਾਂ ਵਿਚ ਹੈ। **"ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ"**। {ਸ:ਵ: ਤੇ ਵ: ਮ: ੧-੧੯} ਜਦ ਉਹ ਸਭਨਾਂ ਘਟਾਂ ਵਿਚ ਹੈ, ਤਦ ਉਸ ਦੇ ਪ੍ਰੇਮੀ ਉਸ ਦੀ ਬਾਹਰ ਭਾਲ ਕਿਉਂ ਕਰਨ? ਕਿਉਂ ਨਾ ਆਪਣੇ ਅੰਦਰ ਉਸ ਨੂੰ ਲੱਭਣ **"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥"**{ਮਾਰੂ: ਮ: ੫-੧੨} **"ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ"**{ਮਾਝ: ਮ: ੫-੧੯} ਇਨ੍ਹਾਂ ਹੁਕਮਾਂ ਅਨੁਸਾਰ ਜਦ ਆਪਣਾ ਅੰਦਰ ਖੋਜਿਆ ਤਾਂ ਵਾਹਿਗੁਰੂ ਪ੍ਰਗਟ ਹੋ ਗਿਆ, ਪ੍ਰਗਟ ਐਸਾ ਹੋਇਆ ਕਿ ਕੇਵਲ ਆਪਣੇ ਅੰਦਰ ਹੀ ਨਹੀਂ ਘਟ ਘਟ ਵਿਚ ਵਿਆਪਕ ਨਜ਼ਰ ਆਇਆ। ਇਸ ਸ਼ਲੋਕ ਦਾ ਇਹ ਭਾਵ ਨਹੀਂ ਹੈ ਕਿ ਸਾਰੇ ਘਟ ਚੰਦ੍ਰਮਾਂ ਹੋ ਗਏ। ਚੰਦ੍ਰਮਾਂ ਦੂਰ ਵੱਖਰਾ ਨਿਰਲੇਪ ਹੁੰਦਾ ਹੈ, ਘਟਾਂ ਵਿਚ ਉਸ ਦਾ ਪ੍ਰਤਿਬਿੰਬ ਹੁੰਦਾ ਹੈ ਜਿਸ ਤੇ ਘਟ ਪਰਕਾਸ਼ਤ ਹੋ ਜਾਂਦੇ ਹਨ, ਪਰ ਘਟ ਜਾਂ ਜਲ ਚੰਦ੍ਰਮਾਂ ਨਹੀਂ ਹੋ ਜਾਂਦਾ। ਪਰ ਜੇ ਇਹ ਮੰਨ ਲਿਆ ਜਾਵੇ ਤਦ ਪਹਿਲਾ ਦੂਸ਼ਣ ਪੈਦਾ ਹੋ ਜਾਉ ਕਿ ਜਿਤਨੇ ਘਟ ਉਤਨੇ ਹੀ ਚੰਦ੍ਰਮਾਂ, ਭਾਵ ਜਿੰਨੇ ਸਰੀਰ ਓਨੇ ਹੀ ਰੱਬ। ਇਸ ਮੰਨਣ ਨਾਲ ਏਕਤਾ ਦਾ ਅਸੂਲ ਉਡ ਜਾਏਗਾ। ਦੂਸਰਾ ਦੂਸ਼ਣ ਇਹ ਪਵੇਗਾ ਕਿ ਚੰਦ੍ਰਮਾਂ ਅਡੋਲ ਹੁੰਦਾ ਹੈ, ਪਰ ਘੜੇ ਜੇ ਡੋਲਣ ਤਦ ਪ੍ਰਤੀਬਿੰਬ ਨਾਲ ਡੋਲਦਾ ਹੈ, ਪਰ ਅਸਲ ਚੰਦ੍ਰਮਾਂ ਓਸ ਵੇਲੇ ਬੀ ਨਿਰਲੇਪ ਅਡੋਲ ਹੁੰਦਾ ਹੈ। ਤਿਵੇਂ ਹੀ ਜਦ ਜੀਵ ਦਾ ਹਿਰਦਾ ਡੋਲਦਾ ਹੈ, ਤਦ ਜੇ ਉਹ ਰੱਬ ਹੈ ਤਦ ਰੱਬ ਡੋਲਦਾ ਭਾਸੇਗਾ। ਰੱਬ ਨਿਰਵਿਕਾਰ ਤੇ ਨਿਰਲੇਪ ਨਾ ਰਹੇਗਾ। ਇਸ ਲਈ ਅਕਾਲ ਪੁਰਖ ਦੀ ਸਰਬੱਗਤਾ ਤੇ ਸਰਬ ਵਿਆਪਕਤਾ ਦੇ ਅਸੂਲ ਨੂੰ ਸਮਝਦੇ ਹੋਏ ਖਿੱਚ ਨਾਲ ਇਹ ਨਾ ਸਮਝ ਲੈਣਾ ਕਿ ਸਭ ਪ੍ਰਾਣੀ ਰੱਬ ਹਨ। ਅੱਗੇ ਦੱਸਦੇ ਹਨ ਕਿ ਮਹਾਰਾਜ ਦੀ ਐਸੀ ਮੋਹਨੀ ਵਿਆਪਕ ਮੂਰਤ ਕਿਸ ਤਰ੍ਹਾਂ ਦਿੱਸਦੀ ਹੈ?

ਆਪ ਦੱਸਦੇ ਹਨ ਕਿ ਜੇ ਮਸਤਕ ਵਿਚ ਲਿਖਿਆ ਹੋਵੇ ਤਾਂ। ਅਰ ਹੋਰਨੀ ਥਾਂਈਂ ਦੱਸਿਆ ਨੇ ਕਿ ਜੈਸੇ ਕਰਮ ਕਰੇ ਤੈਸੇ ਲੇਖ ਲਿਖੇ ਜਾਂਦੇ ਹਨ ਤਾਂ ਤੇ ਨਿਸ਼ਕਾਮ ਸ਼ੁਭ ਕਰਮ ਕਰਨੇ ਅਰ ਗੁਰਮਤ ਦਾ ਇਹ ਰਸਤਾ ਕਿ ਜਿਸ ਨਾਲ ਹਉਮੈ ਦੀ ਕੰਧ ਟੁਟਦੀ ਹੈ ਧਾਰਨ ਕਰਨਾ ਚਾਹੀਦਾ ਹੈ।

| ਮੂਲ | ਅਰਥ |
|---|---|
| **ਮਃ ੫ ॥ ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥ ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥ ੩ ॥** | ਮੂੰਹ (ਤੇਰਾ ਤਦ) ਸੁਹਾਉਣਾ ਲਗੇ (ਜੇ) ਨਾਮ ਉਚਾਰਨ ਕਰੇਂ (ਅਰ) ਅਠੇ ਪਹਿਰ (ਪਰਮੇਸ਼ੁਰ ਦੇ) ਗੁਣ ਗਾਵੇਂ। (ਕਹਿੰਦੇ ਹਨ ਗੁਰੂ) ਨਾਨਕ ਦੇਵ (ਜੀ, ਤਾਂ) ਦਰਗਾਹ ਵਿਚ ਮੰਨਿਆਂ ਜਾਵੇਂ ਤੇ ਨਿਥਾਵੇਂ ਨੂੰ ਥਾਂ ਮਿਲ ਜਾਵੇ॥੩॥ |

**ਭਾਵ**—ਦਰਗਾਹ ਵਿਚ ਮਾਨ ਹੋਣਾ, ਨਿਥਾਵੇਂ ਨੂੰ ਥਾਂ ਮਿਲਣੀ ਤੇ ਮੂੰਹ ਸੋਹਣਾ ਹੋਣਾ, ਇਹ ਤਿੰਨ ਦਾਤਾਂ ਹਨ, ਪਰ ਤਿੰਨਾਂ ਦੀ ਪ੍ਰਾਪਤੀ ਕਠਨ ਹੈ। ਦਿਆਲ ਗੁਰੂ ਜੀ ਐਸੀ ਕਾਰ ਦੱਸਦੇ ਹਨ ਜਿਸ ਕਰਕੇ ਇਹ ਤਿੰਨੇ ਦੁਰਲਭ ਪਦਾਰਥ ਸੁਲੱਭ ਹੋ ਜਾਣ। ਉਹ ਇਹ ਹੈ ਕਿ ਅਕਾਲ ਪੁਰਖ ਦੇ ਪਵਿਤ੍ਰ ਨਾਮ ਦਾ ਉਚਾਰਨ ਕਰ, ਤੇ ਅੱਠੇ ਪਹਿਰ ਉਸ ਸੁਆਮੀ ਪਰਮੇਸ਼ਰ ਦਾ ਗੁਣਾਨੁਵਾਦ ਕਰ।

**ਅੰਤ੍ਰੀਵਾਰਥ**—ਨਾਮ ਜਪਣੇ ਤੇ ਗੁਣ ਗਾਉਣੇ ਦੇ ਤਿੰਨ ਲਾਭ ਕਥਨ ਕੀਤੇ ਹਨ। ਪਰ ਪਹਿਲੇ ਨਾਮ ਤੇ ਗੁਣ ਗਾਉਣ ਨੂੰ ਦੇਖਣਾ ਚਾਹੀਏ। ਗੁਣ ਗਾਉਣੇ ਦੇ ਅਰਥ ਹਨ: ਜਸ ਕਰਨਾ, ਇਸ ਪਰ ਮਹਾਰਾਜ ਕਥਨ ਕਰਦੇ ਹਨ **"ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਸਾਹੀ ਪਾਤਿਸਾਹੁ"**{ਜਪੁਜੀ} ਅਰਥਾਤ ਜੋ ਗੁਣਾਨੁਵਾਦ ਕਰਦਾ ਹੈ, ਓਹ ਪਾਤਸ਼ਾਹਾਂ ਦਾ ਪਾਤਸ਼ਾਹ ਹੁੰਦਾ ਹੈ; ਭਾਵੇਂਹ ਕਿ ਸੰਸਾਰ ਵਿਚ ਮਨੁਖਾਂ ਤੋਂ ਸ੍ਰੇਸ਼ਟ ਪਾਤਸ਼ਾਹ ਹਨ, ਪਰ ਓਹ ਪਾਤਸ਼ਾਹਾਂ ਵਿਚੋਂ ਭੀ ਸ੍ਰੇਸ਼ਟ ਹੈ, ਕਿਉਂਕਿ ਪਾਤਸ਼ਾਹ ਪਰਮੇਸ਼ੁਰ ਤੋਂ ਉਹਲੇ ਉਸ ਦੀ ਦਾਤ ਦੇ ਖਵੱਯੇ ਹਨ ਤੇ ਇਹ ਦਾਤੇ ਦੇ ਚਰਨਾਂ ਕਮਲਾਂ ਦੇ ਭੌਰੇ ਹੋਣ ਕਰਕੇ ਅਤਿ ਨਿਕਟ ਵਰਤੀ ਹਨ। ਗੁਣਾਨੁਵਾਦ ਕਰਣ ਦੇ ਸਥੂਲ ਸੂਖਮ ਦੋ ਮਰਤਬੇ ਹਨ। ਸਭ ਤੋਂ ਪਹਿਲਾਂ ਤਾਂ ਬਾਣੀ ਦਾ ਪਾਠ ਗੁਣ ਗਾਉਣਾ ਹੈ, ਕਿਉਂਕਿ ਗੁਰਬਾਣੀ ਪ੍ਰਭੂ ਦੇ ਗੁਣਾਂ ਨਾਲ ਹੀ ਭਰਪੂਰ ਪਈ ਹੈ। ਗੁਣਾਨੁਵਾਦ ਜਦ ਹੋਣਾ ਹੈ ਬਾਣੀ ਨਾਲ ਹੋਣਾ ਹੈ, ਪਰ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਪੱਕੀ ਹੈ, ਤੇ ਹੋਰ ਬਾਣੀ ਕੱਚੀ ਹੈ **'ਬਾਣੀ ਤੇ ਕਚੀ ਸਤਿਗੁਰੂ ਬਾਝਹੁ'**{ਅਨੰਦ-੨੪} ਗੁਰਵਾਕ ਹੈ। ਸੋ ਕੱਚੀ ਛਡਕੇ ਪੱਕੀ ਨੂੰ ਫੜਨਾ ਚਾਹੀਏ। ਜਦ ਪੱਕੀ ਫੜੀ ਤਾਂ ਗੁਰਬਾਣੀ ਆਈ, ਸੋ ਗੁਰਬਾਣੀ ਦੇ ਪ੍ਰੇਮ ਨਾਲ ਮਨ ਦੀ ਧਾਰਨਾਂ ਬਾਣੀ ਅਨੁਸਾਰ ਹੋ ਜਾਂਦੀ ਹੈ, ਤਦ ਲੂੰ ਲੂੰ ਵਿਚੋਂ ਗੁਣਾਨੁਵਾਦ ਨਿਕਲਦਾ ਹੈ, ਅਰ ਅਠ ਪਹਿਰ ਨਿਕਲਦਾ ਰਹਿੰਦਾ ਹੈ। ਸ਼ੁਕਰ ਤੇ ਬੇਨਤੀ ਇਹ ਫਲ ਨਿਕਲਦੇ ਹਨ। ਦੁਖ ਸੁਖ ਸਭ ਰਜ਼ਾ ਵਿਚ ਸਮਝਦਾ ਹੈ। ਜਦ ਇਸ ਥਾਂ ਤੇ ਟਿਕ ਜਾਂਦਾ ਹੈ ਤਦ ਸਿਦਕ ਅਡੋਲ ਹੋ ਜਾਂਦਾ ਹੈ। ਦੂਸਰਾ ਸਾਧਨ ਨਾਮ ਹੈ, ਜਦ ਬਾਣੀ ਪਰਪੱਕ ਹੋ ਜਾਂਦੀ ਹੈ, ਤਦ ਜਗਜਾਸੂ ਇਸ ਦਾਤ ਦੀ ਮੌਜ ਅਨੁਭਵ ਕਰਨ ਲਗ ਜਾਂਦਾ ਹੈ, ਇਸ ਪਦਾਰਥ ਵਿਚ ਇਹ ਸ਼ਕਤੀ ਹੈ ਕਿ ਬਿਨਾਂ ਕਸ਼ਟ ਸਹਾਰੇ ਪ੍ਰੇਮੀ ਨੂੰ ਨਾਮੀ ਦੇ ਚਰਨਾਂ ਕਮਲਾਂ ਵਿਚ ਪਹੁੰਚਾ ਦੇਂਦੀ ਹੈ। ਲਾਭ ਇਹ ਨਿਕਲਦੇ ਹਨ ਕਿ ਮੂੰਹ ਸੁਹਾਵਾ ਹੋ ਜਾਂਦਾ ਹੈ। ਮੂੰਹ ਸੁਹਾਵੇ ਦਾ ਭਾਵ ਲੋਕ ਪਰਲੋਕ ਵਿਚ ਸੁਰਖਰੂ ਹੋਣਾ ਹੈ। ਸੁਰਖਰੋਈ ਤੋਂ ਵਧਕੇ ਦਰਗਾਹ ਵਿਚ ਆਦਰ ਪਾਉਂਦਾ ਹੈ, ਸਤਿਸੰਗਤ ਵਿਚ ਪਿਆਰ ਕੀਤਾ ਜਾਂਦਾ ਹੈ। ਇਸ ਤੋਂ ਵਧਕੇ ਅਸਥਾਨ ਪਾਉਂਦਾ ਹੈ, ਸਰੂਪ ਦੀ ਗਜਾਤ ਦੇ ਪਦਾਰਥ ਦਾ ਮਾਲਕ ਹੋ ਜਾਂਦਾ ਹੈ। ਕਿਤੇ ਇਹ ਹਾਲ ਸੀ **'ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ**

ਕਰੇਦਿਆ'{ਸੂਹੀ: ਮ: ੪-੨} ਤੇ ਇਹ ਦੁਹਾਈਆਂ ਸਨ '**ਘਰਿ ਰਹੁ ਰੇ ਮਨ ਮੁਗਧ ਇਆਨੇ**'{ਮਾਰੂ: ਮ: ੧-੩} ਤੇ ਕਿਥੇ ਹੁਣ ਇਹ ਮੌਜ ਹੋ ਗਈ ਕਿ '**ਬਾਹਰਿ ਢੂਢਨ ਤੇ ਛੂਟਿ ਪਰੇ**'।{ਮਾਰੂ: ਮ: ੫-੧੨} ਇਹ ਬਾਨੀ ਤੇ ਨਾਮ ਦਾ ਪ੍ਰਤਾਪ ਹੈ।

**ਉਪਦੇਸ਼**—ਜੇ ਮੁਕਤੀ ਦੀ ਇੱਛਾ ਹੈ ਸਰਬ ਸਾਧਨ ਅਤੇ ਚਤੁਰਾਈਆਂ ਛੱਡ ਕੇ ਨਾਮ ਤੇ ਬਾਨੀ ਵਿਚ ਇਸਥਿਤੀ ਕਰੋ।

**ਮੂਲ**

**ਪਉੜੀ ॥ ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥ ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ॥ ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ ॥ ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ ॥ ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ॥ ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥ ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥ ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥ ੧੪ ॥**

**ਅਰਥ**

ਬਾਹਰਲਿਆਂ ਭੇਖਾਂ ਨਾਲ ਘਟ ਘਟ ਦਾ ਜਾਨਣ ਵਾਲਾ ਵਾਹਿਗੁਰੂ ਨਹੀਂ ਪਾਈਦਾ। ਇਕ ਵਾਹਿਗੁਰੂ (ਸਿਮਰਨ) ਬਿਨਾਂ ਸਾਰੀ (ਸ੍ਰਿਸ਼ਟੀ) ਨਿਕੰਮੀ ਫਿਰਦੀ ਹੈ। ਮਨ ਪਰਿਵਾਰ ਵਿਚ ਧਸਿਆ ਹੋਯਾ ਹੈ, ਅਰ ਸਦਾ ਹੰਕਾਰ ਦਾ ਮੱਤਾ ਫਿਰਦਾ ਹੈ। (ਜੋ) ਹੰਕਾਰੀ ਜਗਤ ਵਿਚ ਫਿਰਦੇ ਹਨ, (ਓਹ) ਕਿਸ ਪਦਾਰਥ ਪਰ ਆਕੜਦੇ ਹਨ? (ਜਿਸਨੇ) ਚਲਦਿਆਂ ਨਾਲ ਚੱਲਣਾ ਨਹੀਂ ਤੇ ਪਲ ਵਿਚ ਨਸ਼ਟ (ਵੀ) ਹੋ ਜਾਣਾ ਹੈ? (ਉਨ੍ਹਾਂ ਦਾ ਫਿਰਨਾ ਵੀ ਸੁਤੰਤਰ ਨਹੀਂ, ਉਹ) ਵਾਹਿਗੁਰੂ ਦੇ ਹੁਕਮਾਂ ਅੰਦਰ ਹੀ ਸੰਸਾਰ ਵਿਚ ਚਲਦੇ ਫਿਰਦੇ ਹਨ। (ਜਿਨ੍ਹਾਂ ਦਾ ਕੋਈ ਪਿਛਲਾ) ਕਰਮ ਪ੍ਰਗਟ ਹੋ ਪਿਆ (ਉਨ੍ਹਾਂ ਨੇ) ਸਤਿਗੁਰੂ ਪਾ ਲਿਆ ਤਾਂ ਵਾਹਿਗੁਰੂ ਸੁਆਮੀ ਪ੍ਰਾਪਤ ਹੋ ਗਿਆ। (ਫਿਰ) ਜੋ ਭਗਤ ਵਾਹਿਗੁਰੂ ਦਾ ਸੇਵਕ ਹੋਵੇ ਉਸ ਦੇ (ਸਭ) ਕੰਮ ਵਾਹਿਗੁਰੂ (ਆਪ) ਕਰਦਾ ਹੈ॥੧੪॥

**ਪਦਾਰਥ**—ਗਰਬਿ=ਹੰਕਾਰਿ। ਫਿਰਾਮੀ=ਫਿਰਦੇ ਹਨ। ਦਾਮੀ=ਪਦਾਰਥਾਂ ਪਰ। ਬਿਲਾਮੀ=ਨਾਸ਼ ਹੋ ਜਾਂਦੇ ਹਨ। ਹੁਕਾਮੀ=ਹੁਕਮੀ, ਹੁਕਮ ਵਿਚ। ਕਾਮੀ=ਕੰਮਾਂ ਵਿਚ ਕੰਮ, ਕੰਮ ਕਰਦਾ ਹੈ।

**ਭਾਵ**—ਤੇਰਵੀ ਪਉੜੀ ਵਿਚ ਭੇਖਾਂ ਦਾ ਨਿਖੇਧ ਕੀਤਾ ਸੀ ਇਸ ਵਿਚ ਦੱਸਿਆ ਹੈ ਕਿ ਮਨ ਦੀ ਸਫਾਈ ਬਿਨਾਂ ਭੇਖਾਂ ਨਾਲ ਪ੍ਰਭੂ ਨਹੀਂ ਪਾਈਦਾ। ਮਨ ਜੋ ਗ੍ਰਿਹਸਥ ਵਿਚ ਖਚਿਤ ਅਰ ਹੰਕਾਰ ਨਾਲ ਬੇਮੁਖ ਹੋਵੇ ਉਸਨੂੰ ਕੀ ਮਿਲ ਸਕਦਾ ਹੈ? ਅਰ ਇਹ ਤੁਛ ਜੀਵ ਜਿਨ੍ਹਾਂ ਚੀਜ਼ਾਂ ਪਰ ਆਕੜਦਾ ਹੈ ਓਹ ਕੀਹ ਹਨ? ਧਨ ਪਦਾਰਥ ਹੈ, ਓਹ ਬੱਦਲ ਦੀ ਛਾਂ ਹੈ, ਇਕ ਪਲ ਦਾ ਵਿਸਾਹ ਨਹੀਂ। ਇਹ ਸਰੀਰ ਪਾਣੀ ਦਾ ਬੁਲਬੁਲਾ ਹੈ, ਅਕਾਲ ਪੁਰਖ ਦੀ ਇਛਾ ਬਿਨਾਂ ਇਕ ਕਦਮ ਨਹੀਂ ਚੱਲ ਸਕਦਾ। ਇਸ ਜੀਵ ਦਾ ਅਗਜਾਨ ਹੈ ਜੋ ਇਹ ਅਪਣੀ ਦਸ਼ਾ ਨੂੰ ਠੀਕ ਨਹੀਂ ਸਮਝਦਾ। ਇਹ ਅਗਜਾਨ ਦੂਰ ਹੁੰਦਾ ਹੈ ਸਤਿਗੁਰਾਂ ਦੀ ਸੰਗਤ ਨਾਲ ਅਰ ਸਤਿਗੁਰੂ ਮਿਲਦੇ ਹਨ ਪੂਰਬਲੇ ਕਰਮਾਂ ਕਰਕੇ; ਜਦ ਗੁਰੂ ਮਿਲੇ ਤਾਂ ਬੇੜਾ ਪਾਰ ਹੈ। ਵਾਹਿਗੁਰੂ ਵਲ ਜੁੜ ਗਏ ਫਿਰ ਵਾਹਿਗੁਰੂ ਆਪ ਉਸ ਦੇ ਹਰ ਕੰਮ ਨੂੰ ਸਵਾਰ ਲੈਂਦਾ ਹੈ, ਆਪ ਉਨ੍ਹਾਂ ਦਾ ਸਹਾਈ ਹੁੰਦਾ ਹੈ।

**ਉਪਦੇਸ਼**—ਅਨਿਸਥਿਰ ਪਦਾਰਥ ਪਰ ਲੱਟੂ ਹੋਕੇ ਆਕੜਨਾ ਅਯੋਗ ਹੈ, ਇਹ ਦਾਤ ਵਾਹਿਗੁਰੂ ਦੀਹੈ, '**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥ ਤਉ ਮੂੜਾ ਕਹੁ ਕਹਾ ਕਰੇਇ**'।{ਸੁਖਮਨੀ-੫}

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥ ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥ ੧ ॥** | ਮੂੰਹੋਂ ਸਭ ਕੋਈ ਕਹਿੰਦਾ ਹੈ (ਪਰ) ਮਰਣ ਨੂੰ ਪਛਾਣਦਾ ਕੋਈ ਹੈ। (ਗੁਰੂ) ਨਾਨਕ (ਜੀ ਕਹਿੰਦੇ ਹਨ ਅਸੀਂ) ਉਨ੍ਹਾਂ ਦੀ ਰੇਣ ਹਾਂ ਜਿਨ੍ਹਾਂ ਦਾ ਨਿਸਚਾ ਇਕ ਪੁਰ ਹੈ॥੧॥ |

**ਭਾਵ**—"ਮੈਂ ਮਰ ਜਾਣਾ ਹੈ" ਏਹ ਗਲ ਸਭ ਕੋਈ ਮੂੰਹੋਂ ਆਖਦਾ ਤਾਂ ਹੈ, ਪਰ ਮਰਨ ਨੂੰ ਸੱਚ ਮੁਚ ਕੋਈ ਨਹੀਂ ਸਮਝਦਾ। ਜੇਹੜੇ ਸਮਝਦੇ ਹਨ ਉਨ੍ਹਾਂ ਦਾ ਨਿਸਚਾ ਇਕ ਪਰਮੇਸਰ ਤੇ ਹੋ ਜਾਂਦਾ ਹੈ, ਐਸੇ ਪੁਰਖਾਂ ਤੋਂ ਗੁਰੂ ਜੀ ਬਲਿਹਾਰ ਜਾਂਦੇ ਹਨ।

**ਅੰਤ੍ਰੀਵਾਰਥ**—ਰੋਜ਼ ਮਰਦੇ ਦੇਖਕੇ ਕਥਨ ਮਾਤ੍ਰ ਤਾਂ ਸਭ ਕਿਸੇ ਨੂੰ ਮੌਤ ਦਿੱਸਦੀ ਹੈ, ਪਰ ਪਛਾਣਦਾ ਕੋਈ ਨਹੀਂ। ਜਿਨ੍ਹਾਂ ਨੂੰ ਮੌਤ ਦਾ ਦ੍ਰਿੜ੍ਹ ਨਿਸਚਾ ਹੈ, ਓਹ ਸਾਰੇ ਨਜ਼ਰ ਕਰਦੇ ਹਨ ਕਿ ਕੋਈ ਪਦਾਰਥ ਮੌਤ ਰਹਿਤ ਬੀ ਹੈ? ਪਰ ਕੋਈ ਨਹੀਂ ਦਿੱਸਦਾ, ਮੌਤ ਸਾਰੇ ਪਸਰ ਰਹੀ ਹੈ। ਗਲ ਕੀ ਜੋ ਅਨਾਤਮ ਵਸਤੂ ਹੈ, ਸਭ ਮੌਤ ਦੇ ਹੇਠ ਹੈ। ਜਦ ਉਨ੍ਹਾਂ ਨੂੰ ਸਾਰੀ ਅਨਾਤਮ ਰਚਨਾ ਮੌਤ ਵਾਲੀ ਦਿੱਸਦੀ ਹੈ ਤਦ ਚਿਤ ਉਧਰੋਂ ਮੂੰਹ ਮੋੜ ਲੈਂਦਾ ਹੈ ਅਰ ਮੌਤ ਰਹਿਤ ਵਲ ਨਜ਼ਰ ਕਰਦਾ ਹੈ। ਓਹ ਜਾਗਦੀ ਜੋਤਿ ਇਕ ਅਕਾਲ ਪੁਰਖ ਹੈ। ਸੋ ਉਧਰ ਸੁਰਤ ਪੁਰੋਂਦਾ ਹੈ, ਜਦ ਉਧਰ ਸੁਰਤ ਪੁਰੋਤੀ ਤਦ ਆਪ ਮੌਤ ਦੇ ਚਕ੍ਰਾਂ ਤੋਂ ਨਿਕਲ ਗਿਆ। ਮੌਤ ਵਾਲੀਆਂ ਵਸਤਾਂ ਦੇ ਪਿਆਰੇ ਮਰਦੇ ਹਨ, ਮੌਤ ਰਹਿਤ ਦੇ ਪਿਆਰੇ ਮੌਤ ਰਹਿਤ ਹੁੰਦੇ ਹਨ। **'ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ।'** {ਮਾਰੂ: ਵਾਰ-੧੮} ਐਸਾ ਪ੍ਰਾਣੀ ਜੋ ਅਨਾਤਮ ਤੋਂ ਮੂੰਹ ਮੋੜਕੇ ਪਰਮਾਤਮਾਂ ਦੇ ਭਰੋਸੇ ਵਲ ਹੋਕੇ ਅਮਰ ਹੋਇਆ ਹੈ, ਸੋ ਧੰਨ ਹੈ। ਉਹ ਗੁਰਮੁਖ ਜਗਤ ਦਾ ਉਧਾਰਕ ਹੈ। ਇਸ ਕਰਕੇ ਮਹਾਰਾਜ ਉਨ੍ਹਾਂ ਧੰਨ ਪੁਰਖਾਂ ਦੀ ਰੇਣ ਮੰਗਦੇ ਹਨ।

**ਉਪਦੇਸ਼**—ਅਨਾਤਮ ਪਦਾਰਥਾਂ ਨਾਲ ਹਿਤ ਛਡਕੇ ਵਾਹਿਗੁਰੂ ਨਾਲ ਪ੍ਰੇਮ ਕਰੋ।

| ਮੂਲ | ਅਰਥ |
|---|---|
| **ਮਃ ੫ ॥ ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ ॥ ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ ॥ ੨ ॥** | (ਹੇ ਮਿਤ੍ਰ!) ਜਾਣ (ਕਿ ਅਕਾਲ ਪੁਰਖ ਸਭ) ਵਿਚ ਵਸਦਾ ਹੈ, (ਪਰ ਉਸਦਾ) ਪਛਾਨਣੇ ਵਾਲਾ ਕੋਈ ਇਕ (ਹੁੰਦਾ ਹੈ)। (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ, ਉਸ ਪ੍ਰਾਣੀ ਤੋਂ (ਪਰਮੇਸਰ ਨੂੰ) ਪੜਦਾ ਨਹੀਂ ਹੈ, ਜਿਸ ਨੂੰ ਗੁਰੂ ਮਿਲਿਆ ਹੈ॥੨॥ |

**ਪਦਾਰਥ**—ਮੰਝਿ=ਵਿਚ। ਹੇਕੜੋ=ਇਕ। ਤੈ=ਉਸ। ਭੇਟਿਆ=ਮਿਲਿਆ।

**ਭਾਵ**—ਇਹ ਬਾਤ ਸਭ ਕੋਈ ਅਨੁਭਵ ਕਰਦਾ ਹੈ, ਕਿ ਵਾਹਿਗੁਰੂ ਅਕਾਲ ਪੁਰਖ ਨਜ਼ਰ ਨਹੀਂ ਆਉਂਦਾ, ਮਾਨੋ ਕਿਸੇ ਪੜਦੇ ਵਿਚ ਲੁਕ ਰਿਹਾ ਹੈ। ਪਰ ਸ੍ਰੀ ਗੁਰੂ ਜੀ ਦੱਸਦੇ ਹਨ ਕਿ ਉਹ ਸਭ ਵਿਚ ਵਿਆਪਕ ਹੈ, ਪਰ ਪਛਾਨਿਆਂ ਕਿਸੇ ਵਿਰਲੇ ਤੋਂ ਜਾਂਦਾ ਹੈ, ਉਹ ਵਿਰਲਾ ਪੁਰਖ ਕੇਵਲ ਸੋਈ ਹੈ, ਜਿਸ ਨੂੰ ਪਰਮੇਸੁਰ ਮਿਲਿਆ ਹੈ।

**ਅੰਤ੍ਰੀਵਾਰਥ**—ਪਰਮੇਸ਼ੁਰ ਦਾ ਨਜ਼ਰ ਨਾ ਆਉਣਾ ਇੱਕ ਭਾਰੀ ਪੜਦਾ ਹੈ। ਇਸ ਪੜਦੇ ਦੇ ਕਾਰਣ ਅਤਜੰਤ ਘਬਰਾਹਟ ਪੈਦਾ ਹੁੰਦੀ ਹੈ। ਅਰ ਇਸੇ ਦੱਸ਼ਾ ਤੋਂ ਹੀ ਅਨੇਕ ਪ੍ਰਾਣੀ ਠੋਕਰ ਖਾਂਦੇ ਹਨ। ਇਕ ਤਾਂ ਨਾਸਤਕ ਹੋ ਜਾਂਦੇ ਹਨ, ਕਹਿੰਦੇ ਹਨ ਰੱਬ ਹੈ ਹੀ ਨਹੀਂ, ਜੇ ਹੋਵੇ ਤਾਂ ਦਿੱਸੇ ਨਾ! ਇਹ ਲੋਕ ਚਾਹੁੰਦੇ ਹਨ ਕਿ ਪਰਮੇਸ਼ੁਰ ਮਨ ਬਾਣੀ ਦਾ ਵਿਸ਼ਾ ਹੋਵੇ, ਪਰ ਓਹ ਕਰਤਾ ਪੁਰਖ ਇਨ੍ਹਾਂ ਦਾ ਅਵਿਸ਼ਾ ਹੈ। ਓਹ ਬੇਹਦ, ਸੀਮਾ ਰਹਿਤ, ਕਰਤਾਰ ਹੱਦ ਵਾਲੀ ਆਪਣੀ ਕ੍ਰਿਤ ਦਾ ਵਿਸ਼ਾ ਨਹੀਂ ਹੋ ਸਕਦਾ। ਦੂਜੇ ਇਹ ਟਪਲਾ ਖਾਂਦੇ ਹਨ, ਕਿ ਆਪਣੇ ਆਪ ਤੇ ਬਿਨਾਂ ਹੋਰ ਕੁਝ ਅਨੁਭਵ ਨਹੀਂ ਹੁੰਦਾ। ਇਸ ਲਈ ਨਿਜ ਨੂੰ ਰੱਬ ਆਖਦੇ ਹਨ, ਇਕੁਰ ਅਨੇਕਾਂ ਰੱਬ ਬਣ ਜਾਂਦੇ ਹਨ। ਅਰ ਵਿਕਾਰੀ ਜੀਵ ਮੌਤ ਤੇ ਜਨਮ ਦੇ ਦੁਖਾਂ ਨਾਲ ਵੇੜਿਆ ਨਿਰਵਿਕਾਰ ਅਜਨਮੇ ਪਰਮੇਸੁਰ ਦਾ ਰਾਵਣ, ਹਰਨਾਖਸ਼ ਤੈ ਫਰੇਨ ਵਾਂਙੂ ਸ਼ਰੀਕ ਬਣ ਬੈਠਦਾ ਹੈ। ਕਈ ਪਰਮੇਸੁਰ ਦਾ ਗੁੰਮ ਹੋਣਾ, ਉਸੇ ਦਾ ਕਸੂਰ ਮੰਨਦੇ ਹਨ ਕਿ ਸਾਡਾ ਕੀ ਦੋਸ਼ ਹੈ, ਉਸ ਨੇ ਆਪ ਪੜਦਾ ਕਿਉਂ ਕੀਤਾ ਹੈ; ਇਹ ਸੋਚਕੇ ਵਿਸ਼ਿਆਂ ਵਿਚ ਲੰਪਟ ਹੋ ਜਾਂਦੇ ਹਨ। ਕਈ ਖੋਜੀ ਯਤਨ ਕਰਦਿਆਂ ਬੀ ਇਸ ਪਰਦੇ ਦੇ ਨਾ ਪਾਟਣ ਕਰਕੇ ਪੱਥਰ ਪੂਜਾ ਯਾ ਰੱਬ ਨੂੰ ਵਚਿੱਤ੍ਰ ਸਰੂਪ ਵਾਲਾ ਮੰਨਕੇ ਕ੍ਰਿਤ ਦੇ ਉਪਾਸ਼ਕ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਜੀਵਾਂ ਨੂੰ ਜਾਲਾਂ ਵਿਚ ਫਸੇ ਹੋਏ ਵੇਖਕੇ ਮਹਾਰਾਜ ਦੱਸਦੇ ਹਨ ਕਿ ਹੇ ਜੀਵ ਨਾ ਭਟਕ, ਜਾਣ ਲੈ ਕਿ ਪਰਮੇਸਰ ਘਟ ਘਟ ਵਿਚ ਵਿਆਪਕ ਹੈ। ਪਰ ਉਸ ਨੂੰ ਪਛਾਣਦਾ ਕੋਈ ਵਿਰਲਾ ਹੈ, ਉਹ ਵਿਰਲਾ ਕੌਣ ਹੈ? ਜਿਸ ਨੂੰ ਗੁਰੂ ਮਿਲਿਆ ਹੈ। ਉਸ ਗੁਰੂ ਮਿਲੇ ਸੌਭਾਗਜ ਪੁਰਖ ਦਾ ਪਰਮੇਸ਼ੁਰ ਨਾਲ ਕੋਈ ਪੜਦਾ ਨਹੀਂ। ਗੁਰੂ ਮਿਲੇ ਦੇ ਲੱਛਣ ਇਹ ਹਨ:-

**'ਕਬੀਰ ਗੁਰੁ ਲਾਗਾ ਤਬੰ ਜਾਨੀਐ ਮਿਟੈ ਮੋਹੁ ਤਨ ਤਾਪ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ'॥੧੮੯॥**

**ਉਪਦੇਸ਼**—ਅਕਾਲ ਪੁਰਖ ਨੂੰ ਘਟ ਘਟ ਦਾ ਵਾਸੀ ਜਾਣੋ, ਪੂਰੇ ਸਤਿਗੁਰੂ ਗੁਰ ਨਾਨਕ ਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੇਟਕੇ ਇਸ ਵਾਕ ਨੂੰ ਸਾਖਜਾਤ ਕਰਕੇ ਪ੍ਰਸੰਨ ਹੋਵੋ।

| ਮੂਲ | ਅਰਥ |
| --- | --- |
| **ਮਃ ੫ ॥ ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥ ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥ ੩ ॥** | ਖੋਟੀ ਮਤਿ ਕੱਢ ਦੇਹ, (ਮੈਂ) ਪੈਰ ਧੋਕੇ ਪੀਵਾਂਗਾ। ਸੱਚੇ ਸੁਆਮੀ ਦੇ ਦਰਸ਼ਨ ਲਈ ਮੇਰੇ ਵਿਚ ਡੂੰਘਾ ਪ੍ਰੇਮ ਹੈ॥੩॥ |

**ਪਦਾਰਥ**—ਮਤੜੀ=ਅਕਲ। ਕੁਆਹ=ਖੋਟੀ, ਭੈੜੀ। ਪਸਣਕੂ=ਦੇਖਣ ਨੂੰ। ਧਣੀ=ਪਤੀ।

**ਭਾਵ**—ਦਰਸ਼ਨ ਅਭਿਲਾਸ਼ੀ ਜਗਜਾਸੂ ਦੀ ਬੇਨਤੀ ਹੈ ਕਿ ਮੇਰੇ ਸਰੀਰ ਵਿਚ ਪਜਾਰੇ ਪਰਮੇਸ਼ੁਰ ਦੇ ਦਰਸ਼ਨ ਕਰਨ ਨਮਿੱਤ ਬੜੀ ਭਾਰੀ ਸਿੱਕ ਹੈ, ਪਰ ਦਰਸ਼ਨ ਨਹੀਂ ਹੁੰਦਾ, ਇਸ ਕਰਕੇ ਉਹ ਖੋਟੀ ਬੁੱਧੀ, ਜੋ ਦਰਸ਼ਨ ਨਹੀਂ ਦੇਣ ਦੇਂਦੀ, ਹੇ ਸਤਿਗੁਰੋ! ਕੱਢ ਦਿਓ, ਮੈਂ ਆਪ ਦੇ ਚਰਨ ਧੋ ਧੋਕੇ ਪੀਵਾਂਗਾ।

**ਅੰਤ੍ਰੀਵਾਰਥ**—ਜਗਜਾਸੂ ਦੀ ਲਗਨ ਦੀ ਪ੍ਰਾਗੱਲਭਤਾ ਦਾ ਕਥਨ ਹੈ। ਪਜਾਰੇ ਦੇ ਦਰਸ਼ਨ

ਦੀ ਚਾਹ ਹੈ, ਅਰ ਅਣਡਿੱਠੇ ਵਾਹਿਗੁਰੂ ਦੇ ਮਿਲਾਪ ਦਾ ਪ੍ਰੇਮ ਹੱਦੋਂ ਲੰਘ ਗਿਆ ਹੈ, ਐਸੀ ਅਵਸਥਾ ਵਿਚ ਜਦ ਅਕਾਲ ਪੁਰਖ ਦੀ ਪ੍ਰਾਪਤੀ ਨਹੀਂ ਹੋਈ, ਤਦ ਬਹੁਤ ਹਾਵਾ ਲਗਾ ਅਰ ਪ੍ਰੇਮ ਦੀ ਅੱਗ ਹੋਰ ਭੜਕੀ। ਜਦ ਫੇਰ ਬੀ ਦਰਸ਼ਨ ਨਹੀਂ ਹੁੰਦਾ ਤਦ ਅਗੋਂ ਏਹ ਉੱਤਰ ਮਿਲਦਾ ਹੈ **'ਢੂੰਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥ ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ॥'**{ਫਰੀਦ-੧੧੪} ਫੇਰ ਸਮਝ ਪੈਂਦੀ ਹੈ ਕਿ **'ਮੁਝੁ ਅਵਗਨ ਸਹ ਨਾਹੀ ਦੋਸੁ'**।{ਸੂਹੀ ਫਰੀ:-੧} ਅਪਣੇ ਵਿਚ ਅਉਗਣ ਦਿਸਦਾ ਹੈ, ਤਦ ਅਪਣੇ ਅਉਗਣਾ ਨੂੰ ਝੂਰਦਾ ਹੈ। **'ਝੂਰਿ ਮਰੈ ਦੇਖੈ ਪਰਮਾਦੁ'**। ਐਸੇ ਪ੍ਰੇਮ ਦੀ ਬਿਹਬਲ ਅਰ ਨਿਜ ਅਵਗਣਾਂ ਦੀ ਆਸ ਤੋੜ ਦਸ਼ਾ ਵਿਚ ਫੇਰ ਜਗਜਾਸੂ ਇਸ ਤਰ੍ਹਾਂ ਦੇ ਤਰਲੇ ਕਰਦਾ ਹੈ; **'ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥'**{ਵਡ: ਮ: ੧-੩} **'ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥'**{ਸੂਹੀ: ਮ: ੫-੭} ਠੀਕ ਇਸੇ ਦਸ਼ਾ ਦਾ ਇਥੇ ਵਰਣਨ ਹੈ। ਸਾਨੂੰ ਉਪਦੇਸ਼ ਦੇਣ ਨਮਿਤ ਸ੍ਰੀ ਗੁਰੂ ਅਰਜਨ ਦੇਵ ਜੀ ਅਪਣੇ ਸਤਿਗੁਰੂ ਗੁਰੂ ਰਾਮਦਾਸ ਜੀ ਦੀ ਸੇਵਾ ਵਿਚ ਬੇਨਤੀ ਕਰਦੇ ਹਨ ਕਿ ਹੇ ਗੁਰੋ ਮੇਰੀ ਕੁਆਹ ਮਤਿ ਨੂੰ ਦੂਰ ਕਰੋ। ਕਿਉਂਕਿ ਪਰਮੇਸ਼ਰ ਪ੍ਰਾਪਤੀ ਦੀ ਪ੍ਰਤਿਬੰਧਕ ਇਹੋ ਹੈ। ਹੇ ਪਿਆਰੇ ਸਤਿਗੁਰੋ! ਆਪ ਦੇ ਚਰਨਾਂ ਤੋਂ ਬਲਿਹਾਰ, ਮੈਂ ਆਪਣੇ ਚਰਨ ਧੋ ਧੋਕੇ ਪੀਵਾਂ ਜੇ ਇਹ ਦਾਨ ਬਖਸ਼ੋ। ਗੱਲ ਕੀ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਅੱਗੇ ਨਿੰਮ੍ਰ ਹੋਕੇ ਮਤਿ ਉੱਜਲ ਕਰਨੀ ਚਾਹੀਦੀ ਹੈ ਅਰ ਐਸਾ ਨਿਰਮਾਣ ਪ੍ਰੇਮ ਕਰਕੇ ਅਕਾਲ ਪੁਰਖ ਦੇ ਦਰਸ਼ਨ ਪਾਉਣੇ ਯੋਗ ਹਨ।

| ਮੂਲ | ਅਰਥ |
|---|---|
| **ਪਉੜੀ ॥ ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥ ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥ ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥ ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥ ੧੫ ॥** | ਨਿਰਭਉ (ਵਾਹਿਗੁਰੂ ਅਥਵਾ ਨਿਰਭਉ ਕਰਨ ਵਾਲਾ) ਨਾਮ ਵਿਸਾਰਕੇ (ਜੀਵ) ਮਾਯਾ ਨਾਲ ਰਚ ਰਿਹਾ ਹੈ। (ਮਾਇਆ ਦਾ ਬੱਧਾ) ਆਵਾਗਵਨ (ਜਨਮ ਮਰਨ) ਵਿਚ ਭਵਾਈਦਾ ਹੈ, ਬਹੁਤ ਜੂਨਾਂ ਵਿਚ ਨਚਦਾ (ਭਟਕਦਾ) ਫਿਰਦਾ ਹੈ। (ਉਹ) ਬਚਨ ਕਰਦਾ ਹੈ ਤੇ ਫਿਰ ਜਾਂਦਾ ਹੈ, (ਉਸਦਾ) ਬੋਲ ਸਭ ਕੱਚਾ (ਬੇ ਬੁਨਿਯਾਦ) ਹੁੰਦਾ ਹੈ। (ਜੋ) ਅੰਦਰੋਂ ਥੋਥਾ (ਪੋਲਾ ਤੇ) ਕੂੜਿਆਰ (ਹੋਵੇ, ਉਸਦੀ) ਖੱਚ (ਰੌਲਾ) ਸਭ ਝੂਠਾ ਹੈ। (ਉਹ) ਨਿਰਵੈਰ (ਵਾਹਿਗੁਰੂ) ਨਾਲ ਵੈਰ ਕਰ਼ਦਾ ਹੈ (ਭਾਵ ਇਸ ਤੋਂ ਦੂਰ ਹੁੰਦਾ ਹੈ) ਝੂਠੇ ਲਾਲਚ ਵਿਚ (ਲਗਕੇ)। (ਉਹ) ਅਕਾਲ ਪੁਰਖ ਦੀ ਦਰਗਾਹੋਂ ਧੁਤਕਾਰਿਆ ਜਾਂਦਾ ਹੈ (ਉਸ ਦੇ) ਮੁੱਢਦੇ ਖੋਟੇ ਕਰਮ ਦੇਖਕੇ। ਜਮਦੂਤਾਂ ਨੇ (ਜਦ) ਉਸਨੂੰ (ਐਸਾ ਪਾਪੀ) ਵੇਖਿਆ (ਤਦ ਐਸੀ ਜਗਹ ਸੁਟਿਆ) ਕਿ ਦੁਖਾਂ ਵਿਚ ਹੀ ਪਚ ਪਚਕੇ (ਲੁਛ ਲੁਛਕੇ ਸਮਾਂ ਕੱਟੇ)। (ਕਹਿੰਦੇ ਹਨ ਗੁਰੂ) ਨਾਨਕ ਸਚੇ ਦਰਬਾਰ ਵਿਚ ਧਰਮ ਨਿਆਉਂ ਹੁੰਦਾ ਹੈ॥੧੫॥ |

**ਪਦਾਰਥ**—ਰਚਾ=ਰਚਿਆ, ਪ੍ਰੇਮ ਕੀਤਾ। ਨਚਾ=ਨਚਦਾ ਹੈ। ਖਚਾ=ਖੱਚ, ਰੌਲਾ। ਕਰਮਚਾ=ਕਰਮ। ਪਚਾ=ਸੜਿਆ। ਤਪਾਵਸ=ਨਿਆਉਂ।

**ਭਾਵ**—ਅਧਮ ਜੀਵਾਂ ਦੀ ਗਤੀ ਦਾ ਵਰਣਨ ਹੈ। ਜੋ ਕਰਤਾ ਨੂੰ ਭੁੱਲਕੇ ਕਿਰਤਮ ਪਦਾਰਥਾਂ

ਵਿਚ ਸਮਾਂ ਗੁਆਉਂਦੇ ਹਨ। ਇਕ ਵਿਕਾਰ ਦੇ ਪੈਦਾ ਹੋਇਆਂ ਮਾਇਆ ਅਪਣੇ ਜਾਲ ਨੂੰ ਪਸਾਰਕੇ ਸਾਰੇ ਵਿਕਾਰ ਉਸ ਵਿਚ ਪੈਦਾ ਕਰ ਦੇਂਦੀ ਹੈ। ਉਨ੍ਹਾਂ ਦਾ ਜੀਵਨ ਦੁਖਾਂ ਦੀ ਖਾਣ ਬਣ ਜਾਂਦਾ ਹੈ। ਅਰ ਉਨ੍ਹਾਂ ਦਾ ਪਰਮਾਰਥ ਅਤੀ ਡਰਾਉਣਾ ਹੋ ਜਾਂਦਾ ਹੈ। ਜੀਉਂਦਿਆਂ ਸ੍ਰਿਸ਼ਟੀ ਵਲੋਂ ਤੇ ਮੋਇਆਂ ਅਕਾਲ ਪੁਰਖ ਵਲੋਂ ਤ੍ਰਿਸਕਾਰ ਦੇ ਭਾਗੀ ਹੁੰਦੇ ਹਨ। ਓਥੇ ਧਰਮ ਦਾ ਸਚਾ ਨਿਆਉਂ ਹੁੰਦਾ ਹੈ, ਕਿਸੇ ਦੀ ਰੌ ਰਿਆਇਤ ਨਹੀਂ ਹੁੰਦੀ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥ ਜਨਮੁ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥ ੧ ॥** | ਸਵੇਰ ਵੇਲੇ ਪਰਮੇਸ਼ਰ ਦਾ ਨਾਮ ਜਪ (ਤੇ) ਗੁਰੂ ਦੇ ਚਰਨਾਂ ਨੂੰ ਧਿਆਉ। (ਕਿਉਂਕਿ ਪਰਮੇਸ਼ੁਰ ਸੱਤ ਸਰੂਪ ਹੈ), ਸਚੇ ਦੇ ਗੁਣਾਨੁਵਾਦੁ ਕਟਨੇ ਤੇ (ਸਚਿਆਈ ਪਰਵੇਸ਼ ਕਰਦੀ ਹੈ। ਜਿਥੇ ਸਚਿਆਈ ਆ ਜਾਂਵੇ ਓਥੇ ਅਸੱਤਿਤਾਈ ਨਹੀ ਰਹਿ ਸਕਦੀ ਤੇ ਅਸੱਤਿਤਾਈ ਦਾ ਸਰੂਪ ਹੈ ਯਥਾਵਿਤ ਬੋਧ ਨਾ ਹੋਣਾ, ਜਿਸ ਨੂੰ) ਮੈਲ (ਕਰਕੇ ਕਹਿੰਦੇ ਹਨ ਅਰ) ਜੰਮਦੇ ਮਰਦੇ ਰਹਿੰਦੇ ਹਨ, (ਸੋ ਇਹ ਦੋਨੋਂ ਦੁਖ) ਦੂਰ ਹੋ ਜਾਣਗੇ॥੧॥ |

**ਅੰਤ੍ਰੀਵਾਰਥ**—ਅੰਮ੍ਰਿਤ ਵੇਲੇ ਚਿੱਤ ਬ੍ਰਿਤੀ ਸੁਤੇ ਹੀ ਇਕਾਗ੍ਰ ਹੁੰਦੀ ਹੈ। ਉਸ ਉੱਤਮ ਸਮੇਂ ਨਾਮ ਜਪਿਆਂ ਅਧਿਕ ਗੁਣ ਹੁੰਦਾ ਹੈ। ਨਾਮ ਇਸ ਲਈ ਜਪਣਾ ਹੈ ਕਿ ਅਕਾਲ ਪੁਰਖ ਨਾਮੀ ਦੇ ਗੁਣ ਸਾਡੇ ਵਿਚ ਪਰਵੇਸ਼ ਕਰਨ, ਅਰ ਅਸੀਂ ਝੂਠ ਤੋਂ ਨਿਕਲਕੇ ਸੱਚ ਵਿਚ ਦ੍ਰਿੜ੍ਹ ਹੋ ਜਾਈਏ। ਜਦ ਸੱਚ ਵਿਚ ਦ੍ਰਿੜੇ ਤਦ ਸੱਚ ਦਾ ਸਰੂਪ ਹੈ ਅਜਨਮ ਤੇ ਅਮਰਨ, ਨਿਰਮਲ ਤੇ ਸੁੱਧ, ਸੋ ਇਹ ਅਮੋਲਕ ਪਦਵੀ ਜਨਮ ਮਰਨ ਰਹਿਤ ਪਰਮ ਸੁੱਧਤਾ ਦੀ ਪ੍ਰਾਪਤ ਹੋ ਜਾਏਗੀ।

| ਮੂਲ | ਅਰਥ |
|---|---|
| **ਮਃ ੫ ॥ ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥ ੨ ॥** | ਅਗਜਾਨ (ਦੇ ਕਾਰਨ) ਦੇਹ ਅੰਨ੍ਹੀ ਹੈ, ਨਾਮ ਤੋਂ ਰਹਿਤ (ਹੋਣ ਕਰਕੇ) ਸੱਖਣੀ ਹੈ (ਕਹਿੰਦੇ ਹਨ ਗੁਰੂ) ਨਾਨਕ, ਜਿਸ ਹਿਰਦੇ ਵਿਚ ਸਚਾ ਮਾਲਕ ਆ ਵਸਿਆ ਹੈ (ਉਸ ਹਿਰਦੇ ਵਾਲੇ ਸਰੀਰ ਦਾ) ਜਨਮ ਸਫ਼ਲ ਹੈ॥੨॥ |

**ਪਦਾਰਥ**—ਅੰਧਾਰੀ=ਹਨੇਰੇ ਵਾਲੀ, ਅੰਨ੍ਹੀ। ਅੰਧ=ਅੰਨ੍ਹੇਰਾ, ਅਗਜਾਨ। ਸੁੰਞੀ=ਸੱਖਣੀ। ਵਿਹੂਣੀਆ=ਬਿਨਾ, ਰਹਿਤ। ਘਟਿ=ਹਿਰਦੇ ਵਿਚ। ਵੁਠਾ=ਵਸਿਆ। ਸਚਾ ਧਣੀ=ਸਚਾ ਸੁਆਮੀ, ਅਕਾਲ ਪੁਰਖ।

**ਭਾਵ**—ਦੇਹ ਅੰਨ੍ਹੀ ਹੈ ਕਿਉਂਕਿ ਅਗਜਾਨ ਵਾਲੀ ਜੜ੍ਹ ਰੂਪ ਹੈ, ਭਾਵ ਇਹ ਕਿ ਦੇਹਿ ਤਾਂ ਪ੍ਰਕਿਰਤ ਕਰਕੇ ਸੁਤੇ ਹੀ ਜੜ੍ਹ ਹੈ, ਗਿਆਨ ਪ੍ਰਕਾਸ਼ ਤੋਂ ਰਹਿਤ ਹੈ। ਫੇਰ ਨਾਮ ਰੂਪ ਦੀਵਾ ਜਿਸ ਦੇਹਿ ਵਿਚ ਨਹੀਂ ਜਗਿਆ, ਉਹ ਇਸ ਪ੍ਰਕਾਸ਼ ਤੋਂ ਬੀ ਸੱਖਣੀ ਹੈ। ਤਾਂ ਤੇ ਐਸੀ ਦੇਹਿ ਨਿਸ਼ਫਲ ਜਾਣੋ। ਭਾਵੇਂ ਇਸ ਤੁਕ ਵਿਚ ਨਿਸ਼ਫ਼ਲ ਨਹੀਂ ਕਿਹਾ ਪਰ ਅਗਲੀ ਤੁਕ ਵਿਚ ਇਸ ਦੇ ਮੁਕਾਬਲੇ ਦੀ ਅਵਸਥਾ ਨੂੰ ਸਫ਼ਲਾ ਕਿਹਾ ਹੈ। ਤਾਂ ਤੇ ਧੁਨੀ ਇਹੋ ਹੈ ਕਿ ਐਸੀ ਦੇਹ ਜੋ ਸੁਭਾਵਕ ਜੜ੍ਹ ਗਿਆਨ ਰਹਿਤ ਹੈ ਅਰ ਅਭਜ਼ਾਸ ਕਰਕੇ ਬੀ ਨਾਮ ਰਹਿਤ ਹੈ ਸੋ ਨਿਸ਼ਫ਼ਲ ਹੈ। ਨਿਸ਼ਫ਼ਲ ਇਸ ਕਰਕੇ ਕਿ

ਕੋਈ ਪ੍ਰਯੋਜਨ ਇਸ ਨੇਂ ਸਿਧ ਨਹੀਂ ਕੀਤਾ। ਜੈਸੇ ਹੋਰ ਪਸ਼ੂ ਆਦਿਕਾਂ ਦੀਆਂ ਦੇਹਾਂ ਕੋਈ ਪ੍ਰਯੋਜਨ ਸਿਧ ਕੀਤੇ ਬਿਨਾਂ ਨਿਸ਼ਫਲ ਜੰਮ ਮਰ ਜਾਂਦੀਆਂ ਹਨ। ਇਹ ਦੇਹਿ ਹਰਿ ਭਜਨ ਵਾਸਤੇ ਲੱਧੀ ਸੀ, ਸੋ ਆਪਣੇ ਪ੍ਰਯੋਜਨ ਤੋਂ ਖਾਲੀ 'ਪਸ਼ੂ, ਪ੍ਰੇਤ, ਮੁਗਧ' ਤੇ ਬੁਰੀ ਹੈ। ਜਿਸ ਤਰ੍ਹਾਂ ਕੋਈ ਘਰ ਸੁਤੇ ਹੀ (ਜੇ ਸੂਰਜ ਨਾ ਚਮਕੇ) ਹਨੇਰਾ ਹੈ, ਜੇ ਦੀਵਾ ਵਿਚ ਰਖ ਦੇਈਏ ਯਾ ਸੂਰਜ ਦਾ ਪ੍ਰਕਾਸ਼ ਪਹੁੰਚੇ, ਤਦ ਉਪਕਾਰੀ ਹੋਕੇ ਸੁਖਦਾਈ ਹੈ, ਤੇ ਫੇਰ ਉਸੇ ਹਨ੍ਹੇਰੇ ਨੂੰ ਸੁਤੇ ਹੀ ਚਾਨਣ ਚਰਾਗ ਆਖੀਦਾ ਹੈ। ਐਸੇ ਹੀ ਜਦ ਇਸ ਦੇਹਿ ਦੇ ਅੰਦਰ ਆਤਮਾ ਵਿਚ ਅਕਾਲ ਪੁਰਖ ਦਾ ਨਿਵਾਸ, ਗਿਆਨ ਰੂਪੀ ਸੂਰਜ ਚੜ੍ਹ ਪੈਂਦਾ ਹੈ, ਤਦ ਦੇਹਿ ਬੀ ਪ੍ਰਕਾਸ਼ਿਤ ਕਹੀ ਜਾਂਦੀ ਹੈ। ਅਰ ਸਫ਼ਲ ਇਸ ਕਰਕੇ ਕਹੀਦੀ ਹੈ ਕਿ ਇਹ ਨਾਮ ਜਪਣ ਵਾਸਤੇ ਮਿਲੀ ਸੀ, ਸੋ ਇਸ ਵਾਹਨ ਦੇ ਆਸਰੇ ਸਿੱਧ ਕਰ ਲਿਆ। ਪ੍ਰਯੋਜਨ ਸਿੱਧ ਹੋ ਗਿਆ।

| <u>ਮੂਲ</u> | <u>ਅਰਥ</u> |
|---|---|
| **ਮਃ ੫ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥ ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੩ ॥** | ਨੈਤ੍ਰਾਂ ਨਾਲ (ਮੈਂ) ਡਿੱਠਾ ਪ੍ਰਕਾਸ਼ ਨੂੰ (ਪਰ) ਮੇਰੀ ਬਹੁਤੀ ਤ੍ਰਿਖਾ ਨਾ ਬੁਝੀ (ਉੱਤਰ ਦੇਂਦੇ ਹਨ ਗੁਰੂ) ਨਾਨਕ (ਦੇਵ ਜੀ ਕਿ) ਉਹ ਅਖਾਂ (ਹੀ) ਹੋਰ ਹਨ, ਜਿਨ੍ਹਾਂ ਨਾਲ਼ ਦਿੱਸਦਾ ਹੈ ਮੇਰਾ ਪਿਆਰਾ॥੩॥ |

**ਪਦਾਰਥ**—ਲੋਇਣ=ਨੇਤ੍ਰ, ਅੱਖਾਂ, ਪ੍ਰਕਾਸ਼ ਨੂੰ ਅਨੁਭਵ ਕਰਨੇ ਵਾਲੇ ਅੰਗ। ਲੋਈ=ਪ੍ਰਕਾਸ਼, ਜਯੋਤਿ। ਮੂ=ਮੇਰੀ। ਘਣੀ=ਬਹੁਤੀ। ਬਿਅੰਨਿ=ਹੋਰ ਹਨ। ਡਿਸੰਦੋ=ਦਿਸਦਾ ਹੈ। ਮਾ=ਮੇਰਾ। ਪਿਰੀ=ਪਿਆਰਾ।

**ਭਾਵ**—ਇਸ ਡਖਣੇ ਵਿਚ ਦੋ ਵਾਕ ਹਨ। ਪ੍ਰਿਥਮ ਵਿਚ ਕੋਈ ਜਗਜਾਸੂ ਸਾਧਨ ਕਾਲ ਵਿਖੇ ਕਿਸ ਅੱਖਾਂ ਨਾਲ ਅਨੁਭਵ ਹੋਣ ਵਾਲੇ ਪ੍ਰਕਾਸ਼ ਨੂੰ ਦੇਖਕੇ ਮੋਹਿਤ ਹੋ ਜਾਂਦਾ ਹੈ, ਅਰ ਉਸਨੂੰ ਬੜੀ ਲਗਨ ਨਾਲ ਵੇਖਦਾ ਹੈ, ਪਰ **'ਦ੍ਰਿਸ਼ਟਿਮਾਨ ਹੈ ਸਗਲ ਮਿਥੇਨਾ'**।{ਮਾਰੂ: ਸੋਰ: ਮ: ੫-੧੮} ਉਹ ਦ੍ਰਿਸ਼ਟਮਾਨ ਪਦਾਰਥ ਚਮੜੇ ਦੀਆਂ ਅਖਾਂ ਦਾ ਵਿਸ਼ਾ, ਉਸਦੀ ਪ੍ਰਾਪਤੀ ਦੀ ਚਾਹਨਾ ਰੂਪੀ ਤ੍ਰੇਹ ਬੁਝਾਉਂਦਾ ਨਹੀਂ, ਕਿਉਂਕਿ ਗੰਨਿਆਂ ਦੀ ਡੰਝ ਕਦੀ ਟਾਂਡਿਆਂ ਨੇ ਨਹੀਂ ਪੂਰੀ ਕੀਤੀ, ਆਮ ਕਹਾਵਤ ਹੈ। ਪਰ ਜਗਜਾਸੂ ਨੂੰ ਅਗਲੀ ਅਵਸਥਾ ਨਾ ਮਾਲੂਮ ਹੋਣ ਕਰਕੇ ਇਹ ਟਪਲੇ ਵਾਲਾ ਦਰਸ਼ਨ ਪਿਆਰਾ ਲਗਾ ਹੈ। ਉਹ ਫਿਰ ਫਿਰ ਵੇਖਦਾ ਹੈ ਅਰ ਰੱਜਦਾ ਨਹੀਂ। ਇਸ ਭ੍ਰਾਂਤਿਮਯ ਅਵਸਥਾ ਨੂੰ ਦੂਰ ਕਰਨੇ ਹਿਤ ਅਰ ਯਥਾਰਥ ਗਜਾਨ ਤਕ ਪਹੁੰਚਾਉਣੇ ਦਾ ਪਰ-ਸ੍ਵਾਰਥ ਕਰਨੇ ਲਈ ਜਗਤ ਗੁਰੂ ਗੁਰ ਨਾਨਕ ਦੇਵ ਜੀ ਉਸਨੂੰ ਸੰਬੋਧ ਕਰਦੇ ਹਨ: "ਹੇ ਮਿਤ੍ਰ! ਤੂੰ ਕਹਿੰਦਾ ਹੈਂ ਮੈਂ ਇਨ੍ਹਾਂ ਅਖਾਂ ਨਾਲ ਡਿੱਠਾ ਹੈ। ਤੇ ਪਰਮੇਸ਼ਰ ਤਾਂ ਅਖਾਂ ਦਾ ਵਿਸ਼ਾ ਹੀ ਨਹੀਂ ਹੈ।" ਜਦ ਇਹ ਪਤਾ ਲਗਾ ਕਿ ਉਹ ਪਰਮੇਸ਼ਰ ਹੀ ਨਹੀਂ, ਤਦ ਜਗਜਾਸੂ ਨੂੰ ਉਪਦੇਸ਼ ਕਰਦੇ ਹਨ ਕਿ ਇਨ੍ਹਾਂ ਨੇਤ੍ਰਾਂ ਨਾਲ ਉਸਦੀ ਭਾਲ ਛੱਡ। ਏਹ ਸ਼ਸਤ੍ਰ ਇਸ ਮੈਦਾਨ ਵਿਚ ਨਿਕੰਮੇ ਹਨ। ਆਪ ਉਪਦੇਸ਼ ਕਰਦੇ ਹਨ ਕਿ ਓਹ ਨੇਤ੍ਰ ਹੋਰ ਹਨ, ਜਿਨ੍ਹਾਂ ਨਾਲ ਮੇਰਾ ਪ੍ਰੀਤਮ ਦਿਸਦਾ ਹੈ। ਤਾਂ ਤੇ ਚਰਮ ਅਖਾਂ ਨਾਲ ਡਿੱਠੇ ਦੀ ਭ੍ਰਾਂਤੀ ਨੂੰ ਦੂਰ ਕਰਕੇ ਦੂਸਰੀਆਂ ਅਖਾਂ ਨਾਲ ਲੱਭ।

ਇਨ੍ਹਾਂ ਸੱਚੀਆਂ ਅਖਾਂ ਦਾ ਪਤਾ ਸ੍ਰੀ ਗੁਰੂ ਜੀ ਨੇ ਇਉਂ ਦਿਤਾ ਹੈ:-

**'ਲੋਇਣ 'ਸੁਰਤਿ' ਕਰੇਇ।'**　　{ਵਾਰ ਮਾਝ ਮ: ੨}

**ਮੂਲ**

**ਪਉੜੀ ॥ ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥ ਓਹੁ ਆਪਿ ਤਰਿਆ ਕੁਟੰਬ ਸਿਉ ਸਭਿ ਜਗਤੁ ਤਰਾਈ ॥ ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥ ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥ ਓਸੁ ਸਦਾ ਸਦਾ ਘਰਿ ਅੰਨਦੁ ਹੈ ਹਰਿ ਸਖਾ ਸਹਾਈ ॥ ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ॥ ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥ ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥ ੧੬ ॥**

**ਅਰਥ**

ਜਿਸ ਜੀਵ ਨੇ ਗੁਰਮੁਖਾਂ ਦੁਆਰਾ (ਵਾਹਿਗੁਰੂ ਨੂੰ) ਆਰਾਧਨ ਕੀਤਾ, ਤਿਸ ਨੇ ਸਭ ਸੁਖ ਪਾ ਲਏ। ਉਹ ਆਪ ਭੀ ਕੁਟੰਬ ਸਮੇਤ ਤਰ ਗਿਆ (ਤੇ) ਸਾਰੇ ਜਗਤ ਦਾ (ਬੀ) ਤਾਰਨੇ ਵਾਲਾ ਹੋਇਆ। ਉਸ ਨੇ ਵਾਹਿਗੁਰੂ ਨਾਮ ਦਾ (ਸੱਚਾ) ਧਨ ਇਕੱਤ੍ਰ ਕਰਕੇ ਸਾਰੀ ਤ੍ਰਿਸ਼ਨਾ ਬੁਝਾ ਦਿੱਤੀ ਹੈ। ਉਸ ਨੇ ਸੰਸਾਰ ਦੀਆਂ ਪਕੜਾਂ ਛੱਡਕੇ ਅੰਦਰ ਲਗਨ ਲਗਾਈ ਹੈ। ਉਸ ਦੇ (ਹਿਰਦੇ ਰੂਪੀ) ਘਰ ਵਿਚ ਸਦਾ ਸਥਿਰ ਰਹਿਣ ਵਾਲਾ ਆਨੰਦ (ਵਸਦਾ) ਹੈ; ਵਾਹਿਗੁਰੂ ਉਸ ਦਾ ਸੰਗੀ ਤੇ ਸਹਾਇਕ ਹੁੰਦਾ ਹੈ। ਉਸ ਨੇ ਵੈਰੀ ਤੇ ਮਿੱਤ੍ਰ ਇਕ ਸਮਾਨ ਸਮਝ ਰੱਖੇ ਹਨ, ਉਹ ਸਭ ਨਾਲ ਸ੍ਰੇਸ਼ਟ ਭਾਵਨਾ ਰਖਦਾ ਹੈ। ਉਹ ਜਗਤ ਵਿਚ ਤ੍ਰਿਪਤ ਹੋਯਾ (ਜਿਸ ਨੇ) ਗੁਰਾਂ ਦ੍ਵਾਰਾ ਗਜਾਨ (ਅਰ) ਸਿਮਰਨ ਕੀਤਾ ਹੈ। ਪਿਛਲੇ ਕਰਮਾਂ ਦੇ ਲਿਖੇ ਅਨੁਸਾਰ ਉਸ ਦੀ ਸੁਆਮੀ ਨਾਲ ਬਣ ਆਈ ਹੈ॥੧੬॥

**ਪਦਾਰਥ**—ਜਨਿ = ਜੀਵ ਨੇ, ਭਗਤ ਨੇ। ਸੰਚਿਆ = ਕੱਠਾ ਕੀਤਾ। ਲਿਵ = ਲਗਨ, ਪ੍ਰੀਤ। ਸਮ = ਬਰਾਬਰ। ਅਲੁ = ਤ੍ਰਿਪਤ।

**ਭਾਵ**—ਪੰਦਰਵੀਂ ਪਉੜੀ ਵਿਚ ਵਾਹਿਗੁਰੂ ਤੋਂ ਬੇਮੁਖਾਂ ਦੀ ਦੁਰਦਸ਼ਾ ਦਾ ਵਰਣਨ ਸੀ, ਇਸ ਵਿਚ ਗੁਰਮੁਖਾਂ ਦੀ ਦਸ਼ਾ ਦੱਸੀ ਹੈ। ਜਿਸ ਨੇ ਗੁਰ ਉਪਦੇਸ਼ ਨਾਲ ਅਕਾਲ ਪੁਰਖ ਦੇ ਚਰਨ ਪਕੜੇ ਹਨ ਉਸ ਦੇ ਸੁਖ ਅਰ ਆਤਮਾਨੰਦ ਦਾ ਪਾਰਾਵਾਰ ਨਹੀਂ। ਉਹ ਚੰਦਨ ਦਾ ਬੂਟਾ ਹੋ ਜਾਂਦਾ ਹੈ, ਪਰਵਾਰ ਕੁਟੰਬ ਤਾਰਕੇ ਉਸ ਦੀ ਸੁਗੰਧੀ ਸੰਸਾਰ ਵਿਚ ਫੈਲਕੇ ਹੋਰਨਾਂ ਨੂੰ ਆਪਣਾ ਰੂਪ ਬਣਾ ਲੈਂਦੀ ਹੈ। ਉਸ ਦੀ ਸੰਗਤ ਨਾਲ ਪਾਪੀ ਹਿਰਦੇ ਸੁਧਰ ਜਾਂਦੇ ਹਨ, ਉਸ ਦੀ ਆਪਣੀ ਦਸ਼ਾ ਅਤੀ ਸ੍ਰੇਸ਼ਠ ਹੋ ਜਾਂਦੀ ਹੈ। ਉਹ ਵਾਹਿਗੁਰੂ ਨਾਮ ਦੇ ਧਨ ਨੂੰ ਪਕੜਕੇ ਸੰਸਾਰਕ ਪਕੜਾਂ ਛਡ ਦੇਂਦਾ ਹੈ, ਅਪਣੇ ਆਨੰਦ ਵਿਚ ਮਗਨ ਰਹਿੰਦਾ ਹੈ, ਕੋਈ ਲਾਲਚ ਯਾ ਤ੍ਰਿਸ਼ਨਾ ਉਸ ਦੀ ਅਡੋਲਤਾ ਵਿਚ ਵਿਘਨ ਨਹੀਂ ਪਾ ਸਕਦੀ, ਕੋਈ ਮਿਤ੍ਰ ਉਸ ਨੂੰ ਮਾਯਾ ਵਿਚ ਪ੍ਰਸੰਨ ਨਹੀਂ ਕਰ ਸ਼ਕਦਾ ਅਰ ਕੋਈ ਵੈਰੀ ਉਸ ਨੂੰ ਦੁਖੀ ਨਹੀਂ ਕਰ ਸਕਦਾ। ਉਸ ਇਕ-ਰਸ ਰਹਿਣ ਵਾਲੇ ਗੰਭੀਰਾਤਮਾ ਨੂੰ ਆਪਣਾ ਪ੍ਰੀਤਮ, ਸਹਾਇਕ, ਸੰਗੀ ਸਭ ਕੁਝ ਵਾਹਿਗੁਰੂ ਹੀ ਦਿੱਸਦਾ ਹੈ। ਇਹ ਪਰਮਾਨੰਦ ਪਦਵੀ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਦੇ ਪੂਰਬਲੇ ਕਰਮ ਆਕੇ ਸਹਾਇਤਾ ਕਰਨ।

**ਉਪਦੇਸ਼**—ਗੁਰਮੁਖਾਂ ਤੇ ਮਨਮੁਖਾਂ ਦੀ ਦਸ਼ਾ ਦਾ ਫ਼ਰਕ ਦੋਹਾਂ ਪਉੜੀਆਂ ਵਿਚ ਦੱਸ ਦਿਤਾ ਹੈ, ਹੁਣ ਵਿਚਾਰ ਲਓ ਸੁਖ ਕਿਸ ਵਿਚ ਹੈ? ਭਲਾਈ ਅਰ ਕਲਜਾਣ ਕਿਸ ਵਿਚ ਹੈ? ਭਲੇ ਪੁਰਸ਼ਾਂ ਦੀ ਸੰਗਤ ਬਾਣੀ ਦੇ ਪਾਠ ਅਰ ਵਿਚਾਰ ਨਾਲ ਮਨ ਨੂੰ ਸਾਫ਼ ਕਰਨ ਦਾ ਯਤਨ ਕਰੋ ਜੋ ਅਕਾਲ ਪੁਰਖ ਦੀ ਕ੍ਰਿਪਾ ਦੇ ਪਾਤ੍ਰ ਬਣ ਸਕੋ। ਅਪਣੇ ਹ੍ਰਿਦੇ ਨੂੰ ਉਸ ਪ੍ਰਕਾਸ਼ ਪੁੰਜ ਦੀਆਂ ਕਿਰਣਾਂ ਦੇ ਅੰਗੀਕਾਰ ਕਰਨ ਜੋਗ ਬਣਾਓ।

| ਮੂਲ | ਅਰਥ |
|---|---|
| **ਡਖਣੇ ਮਃ ੫ ॥ ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ ॥ ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ ॥ ੧ ॥** | ਸੱਚ (ਹੀ) ਸੁਹਾਵਾ ਕਹੀਦਾ ਹੈ, (ਕਿਉਂਕਿ) ਝੂਠ ਦੀ ਸੋ ਝੂਠੀ ਹੁੰਦੀ ਹੈ। (ਪਰੰਤੂ ਕਹਿੰਦੇ ਹਨ ਗੁਰੂ) ਨਾਨਕ, (ਐਸੇ ਪੁਰਖ) ਵਿਰਲੇ ਲੱਝਦੇ ਹਨ ਜਿਨ੍ਹਾਂ ਦੇ ਪੱਲੇ ਸੱਚ ਹੁੰਦਾ ਹੈ॥੧॥ |

**ਪਦਾਰਥ**—ਸੁਹਾਵਾ=ਸੁਹਾਵਣਾ, ਸੁਹਣਾ ਲਗਣ ਵਾਲਾ, ਸੁੰਦਰ। ਕਾਢੀਐ=ਕਹੀਦਾ ਹੈ। ਕੂੜੈ=ਝੂਠੈ। ਕੂੜੀ=ਝੂਠੀ, ਮੈਲ, ਕੂੜੇ ਵਰਗੀ, ਕੋਝੀ। ਸੋਇ=ਖ਼ਬਰ, ਹਾਲਤ।

**ਭਾਵ**—ਸੱਚ ਅਰ ਝੂਠ ਦਾ ਮੁਕਾਬਲਾ ਹੈ, ਸੱਚ ਆਪਣੇ ਰੰਗਾਂ ਵਿਚ ਸੁੰਦਰ ਹੈ, ਪਰ ਝੂਠ ਇਸ ਦੇ ਉਲਟ ਹੈ। ਜੋ ਵਸਤੂ ਅਰ ਬਾਤ ਸੱਚ ਮੁਚ ਹੈ, ਉਸ ਦਾ ਸਾਂਗੋ ਪਾਂਗ ਸਰੂਪ, ਗਜਾਨ ਯਾ ਵਖਜਾਨ ਸੱਚ ਕਹੀਦਾ ਹੈ, ਅਰ ਜੋ ਹੋਰ ਦਾ ਹੋਰ ਹੋਕੇ ਬਣੇ, ਦਿੱਸੇ ਭਾਸੇ ਯਾ ਵਰਣਨ ਕੀਤਾ ਜਾਏ ਸੋ ਝੂਠ ਕਹੀਦਾ ਹੈ। ਸੱਚ ਅਸਲ ਵਿਚ ਅਕਾਲ ਪੁਰਖ ਘਟ ਘਟ ਵਿਚ ਵਿਆਪਕ ਅਵਛਿੰਨ, ਨਾਸ਼ ਰਹਿਤ, ਤ੍ਰਿਕਾਲ ਅਬਾਧ ਰੂਪ, ਮਾਲਕ ਨੂੰ ਕਹਿੰਦੇ ਹਨ। ਸਾਰੀ ਦੀ ਸਾਰੀ ਰਚਨਾ ਉਸਨੇ ਰਚੀ ਹੈ, ਸੱਚੇ ਦੀ ਰਚੀ ਹੋਣ ਕਰਕੇ ਸੱਚ ਹੈ, ਪਰੰਤੂ ਇਹ ਰਚਨਾ ਦਸ਼ਾ ਪਲਟਦੀ ਰਹਿੰਦੀ ਹੈ, ਇਸ ਕਰਕੇ ਇਸ ਨੂੰ ਅਨਸਥਿਰ ਕਹਿੰਦੇ ਹਨ। ਝੂਠ ਉਪਰ ਲਿਖੀਆਂ ਸੱਚ ਦੀਆਂ ਅਵਸਥਾਂ ਤੋਂ ਉਲਟ ਹੈ। ਜਿਸ ਤਰ੍ਹਾਂ ਸੱਚ ਦਾ ਅਧਿਸ਼ਠਾਨ ਅਕਾਲ ਪੁਰਖ ਹੈ, ਇਸ ਤਰ੍ਹਾਂ ਝੂਠ ਦਾ ਅਧਿਸਠਾਨ ਕੋਈ ਨਹੀਂ ਹੈ। ਕਿਉਂਕਿ ਝੂਠ ਵਾਸਤਵ ਵਿਚ ਕੋਈ ਵਸਤੂ ਨਹੀਂ ਹੈ। ਸੱਚ ਨੂੰ ਸਭ ਤੋਂ ਵਿਪ੍ਰੀਤ ਸਮਝਣਾ ਯਾ ਸਮਝਾਉਣਾ ਹੀ ਝੂਠ ਦਾ ਸਰੂਪ ਹੈ, ਤਾਂਤੇ ਝੂਠ ਇਕ ਧੋਖਾ ਹੈ, ਜੋ ਸਮਝ ਨੂੰ ਯਥਾਰਥ ਬੋਧ ਤੋਂ ਪਰ੍ਹੇ ਰਖਦਾ ਹੈ, ਅਸਲ ਵਿਚ ਇਹ ਆਪ ਕੋਈ ਸ਼ੈ ਨਹੀਂ ਹੈ। ਇਸ ਕਰਕੇ ਇਸਦਾ ਅਧਿਸਠਾਨ ਕੋਈ ਸੱਚ ਵਾਂਗੂੰ ਸਥਿਰ ਪਦਾਰਥ ਨਹੀਂ ਹੈ। ਇਹੋ ਬਾਤ ਨਾ ਸਮਝਕੇ ਮੁਸਲਮਾਨਾਂ, ਯਹੂਦੀਆਂ ਤੇ ਈਸਾਈਆਂ ਨੇ, ਜਿਸ ਤਰ੍ਹਾਂ ਸਤਿ ਦਾ ਅਧਿਸਠਾਨ ਅਕਾਲ ਪੁਰਖ ਨੂੰ ਜਾਤਾ ਹੈ ਇਸੀ ਤਰ੍ਹਾਂ ਝੂਠ ਦਾ ਅਧਿਸਠਾਨ ਸ਼ੈਤਾਨ ਨੂੰ ਮੰਨਿਆ ਹੈ। ਗੁਰੂ ਘਰ ਵਿਚ ਇਸ ਪਿਛਲੀ ਬਾਤ ਨੂੰ ਨਹੀਂ ਮੰਨਿਆ। ਇਸੇ ਕਰਕੇ ਮਹਾਰਾਜ ਕਹਿੰਦੇ ਹਨ ਕਿ ਕੂੜ ਦੀ ਸੋ ਬੀ ਕੂੜੀ ਹੈ, ਭਾਵ ਇਹ ਹੈ ਕਿ ਕੂੜ ਦਾ ਜਦ ਆਸਰਾ ਕੋਈ ਨਹੀਂ ਤਦ ਉਸ ਦਾ ਆਪਣਾ ਆਪ ਬੀ ਕੋਈ ਵਸਤੂ ਨਹੀਂ। ਝੂਠ ਆਪ ਕੋਈ ਵਜੂਦ ਵਾਲੀ ਵਸਤੂ ਨਹੀਂ, ਕੇਵਲ ਸਤਿ ਦੇ ਵਿਪ੍ਰੀਤ ਗਜਾਨ ਦਾ ਨਾਮ ਝੂਠ ਹੈ, ਪਰ ਸਤਿ ਉਹ ਪੂਰਨ ਵਸਤੂ ਹੈ ਜੋ ਸਾਰੇ ਪਰੀਪੂਰਣ ਸੰਸਾਰ ਦਾ ਆਸਰਾ ਹੈ। ਇਸੇ ਪੂਰਣ ਸੱਤ ਦੇ ਆਸਰੇ ਉਹ ਸੱਚ ਹੈ, ਜਿਸ ਨੂੰ ਝੂਠ ਦੇ ਮੁਕਾਬਲੇ ਵਰਤੀਦਾ ਹੈ। ਸੱਚ ਝੂਠ ਜਦ ਕਹੀਦਾ ਹੈ ਤਦ ਏਹ ਸਾਪੇਖਕ ਪਦ ਇਕ ਦੂਸਰੇ ਨੂੰ ਪ੍ਰਕਾਸ਼ਦੇ ਹਨ। ਜਦ ਪਿੱਛੇ ਮੁੜਕੇ ਦੇਖੋ ਤਦ ਸੱਚ ਦਾ ਆਸਰਾ ਤਾਂ ਪੂਰਨ ਸੱਤਿ ਨਿਕਲਦਾ ਹੈ ਤੇ ਝੂਠ ਦਾ ਆਸਰਾ ਕੁਝ ਨਹੀਂ ਨਿਕਲਦਾ। ਇਸੇ ਕਰਕੇ ਮਹਾਰਾਜ ਜੀ ਸੱਚ ਨੂੰ ਸੁਹਾਵਾ ਤੇ ਝੂਠ ਨੂੰ ਕੂੜਾ ਕਹਿੰਦੇ ਹਨ। ਅੱਗੇ ਦੱਸਦੇ ਹਨ ਕਿ ਸੱਚ ਧਾਰਨ ਵਾਲੇ ਬੀ ਸੁੰਦਰ ਅਰ ਸ਼ੋਭਨੀਕ ਹਨ ਪਰ ਐਸੇ ਮਹਾਤਮਾ ਵਿਰਲੇ ਹੁੰਦੇ ਹਨ।

| ਮੂਲ | ਅਰਥ |
|---|---|
| **ਮਃ ੫ ॥ ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥ ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥** | ਪਜਾਰੇ ਦਾ ਅਤਿ ਸੁੰਦਰ ਦਰਸ਼ਨ ਹੈ, ਅੱਠੇ ਪਹਿਰ ਦੇਖਦੀ ਰਹਾਂ (ਇਹੋ ਵਾਸ਼ਨਾਂ ਹੈ), ਸੁੱਤੀ ਹੋਈ ਨੇ ਸੋ ਸੁਆਮੀ ਡਿੱਠਾ, ਹੇ ਸੁਪਨੇ! ਤੇਰੇ ਤੋਂ ਮੈਂ ਵਾਰਨੇ ਜਾਵਾਂ॥੨॥ |

**ਪਦਾਰਥ**—ਅਨੂਪ=ਜਿਸ ਦੀ ਉਪਮਾਂ ਨਾ ਕੀਤੀ ਜਾ ਸਕੇ। ਨਿਹਾਲਸਾ=ਦੇਖਾਂ। ਸਹੁ=ਸੁਆਮੀ। ਤੈ=ਤੇਰੇ। ਖੰਨੀਐ=ਕੁਰਬਾਨ, ਟੁਕੜੇ ਟੁਕੜੇ।

**ਭਾਵ**—ਪ੍ਰੇਮ ਦੀ ਬਹੁਲਤਾ ਵਿਚ ਜਦ ਕੋਈ ਪਜਾਰੇ ਨੂੰ ਅੱਠੇ ਪਹਿਰ ਯਾਦ ਕਰਦਾ ਹੈ ਤਦ ਸੁੱਤੇ ਪਿਆਂ ਉਹ ਗੱਲਾਂ ਪ੍ਰਤੱਖ ਦਿਸਦੀਆਂ ਹਨ। ਜਾਗਦਿਆਂ ਜਿਸ ਗੱਲ ਦੀ ਅਭਿਲਾਖਾ ਹੁੰਦੀ ਹੈ ਸੁੱਤਿਆਂ ਉਹ ਸੁਲੱਭ ਹੋ ਜਾਂਦੀਆਂ ਹਨ। ਜਾਗਦਿਆਂ ਵਿਚਾਰ ਸ਼ਕਤੀ ਨਾਲ ਸਮਝ ਲਈਦਾ ਹੈ ਕਿ ਉਸ ਦਾ ਮਿਲਣਾ ਕਿੰਨਾ ਕੁ ਕਠਨ ਹੈ, ਪਰ ਸੁੱਤਿਆਂ ਸੁਪਨੇ ਵਿਚ ਉਹ ਸ਼ਕਤੀ ਦਬ ਜਾਂਦੀ ਹੈ ਅਰ ਚਿੰਤਨ ਸ਼ਕਤੀ ਦੀ ਪ੍ਰਬਲਤਾ ਨਾਲ ਸੋਚੀਆਂ ਵਸਤਾਂ ਅੱਖਾਂ ਦੇ ਸਾਹਮਣੇ ਹੂਬਹੂ ਦਿੱਸਣ ਲਗ ਜਾਂਦੀਆਂ ਹਨ। ਇਸ ਤੇ ਕਥਨ ਹੈ ਕਿ ਪਜਾਰੇ ਦੇ ਅਨੂਪਮ ਦਰਸ਼ਨ ਦੀ ਸਿੱਕ ਲਗੀ ਕਿ ਅੱਠੇ ਪਹਿਰ ਦੇਖਾਂ। ਉਸ ਲਗਨ ਨਾਲ ਸੌਖੇ ਸੁਪਨੇ ਵਿਚ ਦਰਸ਼ਨ ਕਰ ਲਿਆ, ਇਸ ਤੇ ਹੇ ਸੁਪਨੇ! ਤੇਰੇ ਤੋਂ ਵਾਰਨੇ ਜਾਵਾਂ ਜਿਸ ਦੀ ਤੁਫੈਲ ਦੂਰ ਦੇ ਪੈਂਡੇ ਅੱਖ ਦੇ ਫੋਰ ਵਿਚ ਮੁੱਕ ਗਏ।

**ਉਪਦੇਸ਼**—ਹਰ ਸਮੇਂ ਉਠਦੇ ਬੈਠਦੇ, ਚਲਦੇ ਫਿਰਦੇ ਵਾਹਿਗੁਰੂ ਨੂੰ ਯਾਦ ਰਖੋ। ਇਸ ਦਾ ਇਹ ਫਲ ਹੋਵੇਗਾ ਕਿ ਸੁਤਿਆਂ ਅਰ ਜਾਗਦਿਆਂ ਸਦਾ ਆਤਮਾਨੰਦ ਪ੍ਰਾਪਤ ਹੋਵੇਗਾ।

| ਮੂਲ | ਅਰਥ |
|---|---|
| **ਮਃ ੫ ॥ ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥ ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥ ੩॥** | ਅਕਾਲ ਪੁਰਖ ਨੂੰ ਸੱਚ ਨਾਲ ਪਰਖ, ਮੂੰਹੋਂ ਕਹਿਣਾ ਵਿਅਰਥ ਹੈ। (ਅਪਣੇ) ਮਨ ਵਿਚ ਲੱਖਤਾ ਕਰ (ਕਿਉਂਕਿ) ਤੈਥੋਂ ਦੂਰ ਉਹ ਪਜਾਰਾ ਨਹੀਂ ਹੈ॥੩॥ |

**ਪਦਾਰਥ**—ਸੱਜਣ=ਮਿੱਤ੍ਰ, ਅਕਾਲ ਪੁਰਖ। ਅਲਾਵਣੁ=ਕਹਿਣਾ। ਥੋਥਰਾ=ਬੇਅਰਥ। ਮੰਨ=ਹਿਰਦਾ। ਮਝਾਹੂ=ਵਿਚ। ਲਖ=ਲਖਤਾ ਕਰ। ਸੋ ਪਿਰੀ=ਸੋ ਪਤੀ, ਅਕਾਲ ਪੁਰਖ।

**ਭਾਵ**—ਬਹੁਤ ਲੋਕ ਆਪਣੇ ਮੂੰਹੋਂ ਇਹ ਟਪਾਰਾਂ ਮਾਰਦੇ ਹਨ ਕਿ ਅਸੀਂ ਪਰਮੇਸੁਰ ਨੂੰ ਪਾ ਲਿਆ ਹੈ, ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਮੂੰਹੋਂ ਕਹਿਣਾ ਵਿਅਰਥ ਹੈ, ਕਿਉਂਕਿ ਕਹਿਣ ਨਾਲ ਪਰਮੇਸ਼ਰ ਨਹੀਂ ਮਿਲਦਾ। **'ਘਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥'** ਕਹਿਣਾ ਵਿਅਰਥ ਇਸ ਲਈ ਹੈ ਕਿ ਅਕਾਲ ਪੁਰਖ ਸਤਿ ਵਸਤੂ ਹੈ ਅਰ ਸੱਤਿ ਵਸਤੂ ਦੀ ਪਛਾਣ ਸਤਿ ਨਾਲ ਹੀ ਹੋ ਸਕਦੀ ਹੈ, ਕਹਿਣੀ ਕਥਨੀ ਨਾਲ ਨਹੀਂ ਹੋ ਸਕਦੀ। ਫੇਰ ਇਹ ਦੱਸਦੇ ਹਨ ਕਿ ਪਰਮੇਸੁਰ ਕਹਿਣ ਦਾ ਵਿਸ਼ਾ ਨਹੀਂ, ਉਹ ਤਾਂ ਕੇਵਲ ਲੱਖਤਾ ਦੁਆਰੇ ਲਖਿਆ ਜਾ ਸਕਦਾ ਹੈ ਅਰ ਮਨ ਰੂਪ ਮਹਲ ਬਿਰਾਜਮਾਨ ਹੈ, ਤਾਂ ਤੇ ਤੇਰੇ ਤੋਂ ਹੇ ਜਗਜਾਸੂ! ਦੂਰ ਨਹੀਂ; ਨੇੜੇ ਹੈ, ਅਰ ਤੇਰੇ ਹੀ ਅੰਦਰ ਹੈ ਤੇ ਸੱਚ ਨਾਲ ਪਛਾਣੀਦਾ ਹੈ, ਤਾਂਤੇ ਉਸ ਨੂੰ ਆਪਣੇ ਅੰਦਰ ਹੀ ਲਖਕੇ ਖੀਵਾ ਹੋ ਰਹੋ, ਬਕਵਾਸ ਦੀ ਕੋਈ ਲੋੜ ਨਹੀਂ ਹੈ।

| ਮੂਲ | ਅਰਥ |
| --- | --- |
| **ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥ ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥ ੧੭ ॥** | ਧਰਤੀ ਆਕਾਸ਼ ਪਤਾਲ (ਤੇ) ਚੰਦ ਸੂਰਜ ਨਾਸ਼ ਹੋ ਜਾਣ ਵਾਲੇ ਹਨ। ਬਾਦਸ਼ਾਹ (ਅਰ ਸ਼ਾਹਾਂ ਦੇ) ਸ਼ਾਹ ਉਮਰਾਉ (ਅਮੀਰ) ਖਾਨ (ਅਫਸਰ) ਡੇਰੇ ਢਾਹਕੇ ਚਲੇ ਜਾਣਗੇ। ਰੰਗਾ ਰੰਗ ਦੇ ਘੋੜਿਆਂ (ਪਰ ਚੜ੍ਹਣ ਵਾਲੇ) ਗਰੀਬ ਤੇ ਮਸਤ (ਮੋਨਧਾਰੀ) ਸਭ ਲੋਕ ਚਲੇ ਜਾਣਗੇ। ਕਾਜ਼ੀ ਸ਼ੇਖ ਤੇ ਮੁਸਾਇਖ ਸਭੇ ਚਲੇ ਜਾਣਗੇ ਪੀਰ ਪੈਕੰਬਰ (ਤੇ) ਅਉਲੀਏ ਕੋਈ ਥਿਰ ਨਾਂ ਰਹੇਗਾ। ਰੋਜ਼ਾ ਬਾਂਗ ਨਿਮਾਜ਼ ਅਰ ਕਿਤਾਬਾਂ ਦੇ ਬਿਨਾਂ ਗਿਆਨ ਦੇ ਸਭ ਚਲੇ ਜਾਣਗੇ। ਚੌਰਾਸੀ ਲੱਖ ਸ੍ਰਿਸ਼ਟੀ ਸਭ ਆਉਂਦੀ ਜਾਂਦੀ ਹੈ। ਸਥਿਰ ਰਹਿਣ ਵਾਲਾ (ਕੇਵਲ) ਇਕ ਸੱਚਾ ਵਾਹਿਗੁਰੂ ਹੈ, ਅਰ ਵਾਹਿਗੁਰੂ ਦਾ ਭਗਤ ਅਬਿਨਾਸ਼ੀ ਹੈ॥੧੭॥ |

**ਪਦਾਰਥ**—ਧਰਤਿ=ਜ਼ਮੀਨ। ਆਕਾਸ਼=ਆਸਮਾਨ। ਸੂਰੁ=ਸੂਰਜ। ਤੁਰੰਗ=ਘੋੜੇ। ਮਸਾਇਕਾ=ਮਸ਼ਾਇਖ, (ਸ਼ੈਖ ਦਾ ਬਹੁ-ਵਚਨ) ਗਿਆਨੀ। ਥਿਰ=ਕਾਇਮ। ਮੇਦਨੀ=ਸ੍ਰਿਸ਼ਟੀ।

**ਭਾਵ**—ਸੰਸਾਰ ਦੀ ਅਨਿਸਥਿਰਤਾ ਦਾ ਵਰਣਨ ਹੈ। ਵੱਡੇ ਤੋਂ ਵੱਡੇ ਪਦਾਰਥ: ਸੂਰਜ, ਚੰਦ, ਧਰਤੀ, ਆਕਾਸ਼, ਰਾਜੇ, ਮਹਾਰਾਜੇ, ਪੀਰ, ਪੈਕੰਬਰ, ਔਲੀਆ, ਗੱਲ ਕੀ ਸਾਰੀ ਸ੍ਰਿਸ਼ਟੀ ਨਾਸ਼ ਹੋ ਜਾਵੇਗੀ। ਇਕ ਅਕਾਲ ਪੁਰਖ ਸਥਿਰ ਰਹੇਗਾ, ਯਾ ਅਕਾਲ ਪੁਰਖ ਦੇ ਭਗਤ ਸਥਿਰ ਰਹਿਣ ਵਾਲੇ ਹਨ। ਅਕਾਲ ਪੁਰਖ ਦੇ ਪ੍ਰੇਮੀ ਅਕਾਲ ਪੁਰਖ ਨਾਲ ਮਿਲਕੇ ਅਭੇਦ ਹੁੰਦੇ ਹਨ, ਇਸੇ ਕਰਕੇ ਉਸ ਦਾ ਅੰਗ ਬਣਕੇ ਅਬਿਨਾਸ਼ੀ ਹੁੰਦੇ ਹਨ।

**ਉਪਦੇਸ਼**—ਸੰਸਾਰ ਵਿਚ ਕੋਈ ਚੀਜ਼ ਕਾਇਮ ਰਹਿਣ ਵਾਲੀ ਨਹੀਂ, ਇਸ ਤੇ ਨਾਸ਼ਮਾਨ ਪਦਾਰਥਾਂ ਵਲੋਂ ਮਨ ਮੋੜਕੇ ਸਥਿਰ ਰਹਿਣ ਵਾਲੀ ਚੀਜ਼ ਨਾਲ ਪ੍ਰੀਤ ਪਾਓ। ਅਬਿਨਾਸ਼ੀ ਪਦਵੀ ਪਾਉਣ ਵਾਲੇ ਸੰਤ ਜਨਾਂ ਦੀ ਸੰਗਤ ਤੇ ਉਪਦੇਸ਼ ਨਾਲ ਅਬਿਨਾਸ਼ੀ ਵਾਹਿਗੁਰੂ ਦੇ ਚਰਨ ਕਮਲਾਂ ਵਿਚ ਪਹੁੰਚਣ ਦਾ ਹੀਲਾ ਕਰੋ।

| ਮੂਲ | ਅਰਥ |
| --- | --- |
| **ਡਖਣੇ ਮਃ ੫ ॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥ ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥ ੧ ॥** | ਦੇਖੀ ਹੈ ਸਾਰੀ (ਸ੍ਰਿਸ਼ਟੀ) ਢੂੰਡਕੇ, ਇਕ ਦੇ ਬਿਨਾਂ ਕੋਈ (ਸੱਚਾ ਮਿੱਤ੍ਰ) ਨਹੀਂ ਹੈ। (ਹੇ ਓਹ ਇਕ) ਮਿਤ੍ਰ! ਆਓ, (ਅਰ ਮੇਰੇ) ਮੁਖ ਲੱਗ (ਤਾਂ ਜੋ) ਮੇਰਾ ਤਨ ਠੰਢਾ ਹੋਵੇ॥੧॥ |

**ਭਾਵ**—ਗੁਰੂ ਸਾਹਿਬ ਜੀ ਇਕ ਪਰਮ ਉਪਕਾਰੀ ਸੱਚ ਦਾ ਉਪਦੇਸ਼ ਕਰਦੇ ਹਨ ਕਿ ਅਸਾਂ ਸਾਰੇ ਸੰਸਾਰ ਵਿਚ ਢੂੰਡ ਢੂੰਡਕੇ ਦੇਖਿਆ ਹੈ ਕਿ ਕੋਈ ਸੱਚਾ ਮਿੱਤ੍ਰ ਹੈ ਕਿ ਨਹੀਂ? ਪਰ ਅਸਾਂ ਇਹੋ ਡਿਠਾ ਹੈ ਕਿ ਕੋਈ ਮਿੱਤ੍ਰ ਨਹੀਂ ਹੈ, ਕਿਉਂਕਿ ਸਭ ਚਲਾਇਮਾਨ ਹਨ। **"ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ"**। {ਆਸਾ: ਵਾਰ-ਮ: ੧} ਇਸ ਤੁਕ ਵਿਚ ਇਹ ਪਤਾ ਲਗਾ ਕਿ ਇਕ ਅਕਾਲ ਪੁਰਖ ਹੈ ਜੋ ਸੱਚਾ ਮਿੱਤਰ ਹੈ। ਉਹ ਇਕ ਰਸ ਨਿਹਚਲ ਅਬਿਨਾਸ਼ੀ ਹੈ। ਉਹ ਪਰਮ ਜਜੋਤਿ ਅਗੇ ਪ੍ਰਾਰਥਨਾ ਕਰਦੇ ਹਨ ਕਿ ਹੇ ਸੱਚੇ ਸੱਜਣ! ਕ੍ਰਿਪਾ ਕਰਕੇ ਸਾਖਜਾਤਕਾਰ ਹੋਵੇ, ਮੈਂ ਦਾਸ ਪਰ ਪ੍ਰਗਟ ਹੋਵੋ ਜੋ ਮੈਂ ਆਪ ਦੇ ਗਲ ਲੱਗਾਂ ਅਰ ਮੇਰਾ ਮਨ ਤਨ ਠੰਢਾ ਹੋਵੇ।

| ਮੂਲ | ਅਰਥ |
|---|---|
| **ਮਃ ੫ ॥ ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥ ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥ ੨ ॥** | ਪ੍ਰੇਮੀ ਨਿਰਾਸ ਹੁੰਦਾ ਹੈ (ਤੇ) ਮੇਰੇ ਮਨ ਵਿਚ ਬਹੁਤ ਆਸ ਹੈ। ਆਸਾ ਤੋਂ ਨਿਰਾਸ ਇਕ ਤੂੰ ਹੈਂ। (ਮੈਂ ਤੇਰੇ ਤੋਂ) ਬਲਿਹਾਰ ਬਲਿਹਾਰ ਬਲਿਹਾਰ ਜਾਂਦਾ ਹਾਂ॥੨॥ |

**ਪਦਾਰਥ**—ਆਸਕੁ=ਪ੍ਰੇਮੀ, ਪ੍ਰੇਮ ਕਰਨੇ ਵਾਲਾ। ਆਸਾ=ਆਸ, ਉਮੈਦ। ਮੂ=ਮੇਰੇ।

**ਭਾਵ**—ਪੂਰਨ ਪ੍ਰੇਮੀ ਸਦਾ ਨਿਰਾਸ ਰਹਿੰਦੇ ਹਨ। ਯਥਾ- **"ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ"**। {ਸਾਰੰ: ਵਾਰ-੩੧} ਪਰ ਹੇ ਅਕਾਲ ਪੁਰਖ! ਮੇਰੇ ਵਿਚ ਇਹ ਲੱਛਣ ਨਹੀਂ ਘਟਦਾ। ਮੈਂ ਤਾਂ ਆਸਾ ਦੇ ਨਾਲ ਭਰਪੂਰ ਹਾਂ। ਮੇਰੇ ਦਿਲ ਵਿਚ ਤੇਰੇ ਮਿਲਨ ਦੀ ਸਭ ਤੋਂ ਵਡੀ ਆਸ ਭਰੀ ਪਈ ਹੈ। ਮੈਂ ਕਿਸ ਬਿਧਿ ਤੇਰੇ ਨਾਲ ਪ੍ਰੇਮ ਕਰ ਸਕਾਂ? ਫੇਰ ਦੂਸਰੀ ਤੁਕ ਵਿਚ ਇਕ ਹੋਰ ਕਾਰਨ ਕਥਨ ਕਰਦੇ ਹਨ ਕਿ ਹੇ ਅਕਾਲ ਪੁਰਖ! ਤੂੰ ਐਸਾ ਹੈਂ ਜੋ ਆਸਾ ਤੋਂ ਰਹਿਤ ਹੈਂ। ਤੇਰੇ ਨਾਲ ਪ੍ਰੇਮ ਕਰਨੇ ਵਾਲਾ ਬੀ ਨਿਰਾਸ ਚਾਹੀਏ, ਤੇ ਮੈਂ ਨਿਰਾਸ ਨਹੀਂ ਕਹਾ ਸਕਦਾ। ਤਾਂ ਤੇ ਮੈਂ ਕੀ ਕਰਦਾ ਹਾਂ, ਤੇਰੇ ਉਤੋਂ ਬਲਿਹਾਰ ਜਾਂਦਾ ਹਾਂ, ਤੇਰੇ ਗੁਣ ਤੈਨੂੰ ਸ਼ੋਭਦੇ ਹਨ, ਤੇਰੇ ਗੁਣ ਮੇਰੇ ਵਿਚ ਨਹੀਂ ਹਨ। ਮੈਂ ਤੇਰੀ ਪੂਰਣ ਸੁੰਦਰਤਾ ਅਰ ਗੁਣਾਂ ਦੀ ਸੰਪੂਰਨਤਾ ਨੂੰ ਵੇਖਕੇ ਕੇਵਲ ਆਪਣੇ ਆਪ ਨੂੰ ਤੇਰੇ ਤੋਂ ਸਦਕੇ ਕਰ ਸਕਦਾ ਹਾਂ।

ਇਸ ਡੱਖਣੇ ਵਿਚ ਇਕ ਅਚਰਜ ਭਾਵ ਹੈ, ਅਕਸਰ ਲੋਕ ਆਪਣੇ ਆਪ ਨੂੰ ਆਸ਼ਕ ਤੇ ਪਰਮੇਸ਼ਰ ਨੂੰ ਮਾਸ਼ੂਕ ਬਣਾਕੇ ਪਰਮਾਰਥ ਸਿਧ ਕਰਦੇ ਹਨ। ਪਰ ਆਸ਼ਕ ਕਿਉਂਕਿ ਅਦਬ ਹਥੋਂ ਦੇ ਬੈਠਦੇ ਹਨ ਅਰ ਮਾਸ਼ੂਕ ਨੂੰ ਮਿਹਣਿਆਂ ਤਕ ਦੇਣ ਤੇ ਉਤਰ ਪੈਂਦੇ ਹਨ, ਇਸ ਵਿਚ ਸ਼ੁਕਰ ਤੇ ਬੇਨਤੀ ਨਹੀਂ ਰਹਿੰਦੀ ਪਰ ਗੁਰੂ ਮਾਰਗ ਨਿੰਮ੍ਰਤਾ, ਬੇਨਤੀ, ਸ਼ੁਕਰ ਵਾਲਾ ਹੈ, ਇਸ ਕਰਕੇ ਜਗਜਾਸੂ ਦਾ ਆਸ਼ਕ ਬਣਨਾ ਅਯੋਗ ਹੈ। ਉਸ ਭਾਵ ਨੂੰ ਗੁਰੂ ਜੀ ਦਿਖਾਲਦੇ ਹਨ ਕਿ ਹੇ ਪ੍ਰਭੂ! ਤੂੰ ਆਸ਼ਾ ਤੋਂ ਅਤੀਤ ਹੈਂ, ਮੈਂ ਆਸਾਵੰਦ ਹਾਂ। ਸਰਬ ਆਸ਼ਾ ਤੇ ਬੀ ਛੁੱਟਾਂ ਤਦ ਬੀ ਤੇਰੇ ਮਿਲਨ ਦੀ ਆਸ ਰਹਿੰਦੀ ਹੈ, ਇਸ ਕਰਕੇ ਮੈਂ ਤੇਰਾ ਆਸ਼ਕ ਨਹੀਂ ਕਹਾ ਸਕਦਾ, ਪਰ ਮੇਰੇ ਹਿਰਦੇ ਵਿਚ ਮਿਲਨ ਦੀ ਆਸ ਅਮਿਤ ਹੈ। ਆਸ ਵੀ ਤੇਰੇ ਮਿਲਨ ਦੀ ਹੀ ਕੇਵਲ ਬਾਕੀ ਹੈ। ਤਾਂ ਤੇ ਮੈਂ ਕੁਝ ਬਣਨ ਬਣਾਨ ਤੋਂ ਪਰੇ ਹਾਂ, ਆਸ਼ਕੀ ਤੋਂ ਹੱਥ ਧੋਂਦਾ ਹਾਂ, ਭਗਤ ਕਹਾਉਣੋਂ ਬੀ ਡਰਦਾ ਹਾਂ। ਭਗਤ ਕੀ ਜਗਜਾਸੂ ਬਣਨੋਂ ਬੀ ਡਰਦਾ ਹਾਂ। ਕਦਾਚਿਤ ਨਹੀਂ, ਇਹ ਮੇਰੇ ਵੱਸ ਨਹੀਂ ਰਿਹਾ **"ਬਿਸਰਤ ਨਾਹਿ ਮਨ ਤੇ ਹਰੀ॥ ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ"**॥{ਕੇਦਾ: ਮ: ੫-੧} ਪ੍ਰੇਮ ਤੋਂ ਛੁੱਟ ਨਹੀਂ ਸਕਦਾ, ਪ੍ਰੇਮੀ ਕਹਾ ਨਹੀਂ ਸਕਦਾ।

ਤਾਂ ਤੇ ਮੈਂ ਇਹ ਕਰਦਾ ਹਾਂ ਕਿ ਆਪਣੇ ਆਪ ਨੂੰ ਤੇਰੇ ਤੋਂ ਬਲਿਹਾਰ ਕਰਦਾ ਹਾਂ, ਸਦਕੇ ਕਰਦਾ ਹਾਂ, ਵਾਰਨੇ ਕਰਦਾ ਹਾਂ, ਤਿੰਨ ਵੇਰ 'ਬਲਿ' ਕਿਹਾ ਹੈ। ਪਹਿਲੇ ਸਰੀਰ ਕਰਕੇ ਬਲਿਹਾਰ ਹਾਂ, ਅਰਥਾਤ ਮੈਂ ਦੇਹ ਅਭਿਮਾਨ ਦਾ ਤਿਆਗ ਕਰਦਾ ਹਾਂ, ਫਿਰ ਲਿੰਗ ਸ਼ਰੀਰ ਕਰਕੇ ਬੀ ਬਲਿਹਾਰ ਹਾਂ, ਅਰਥਾਤ ਸੂਖਮ ਦੇਹ ਅਭਿਮਾਨ ਦਾ ਬੀ ਤਿਆਗ ਕਰਦਾ ਹਾਂ, ਤੀਸਰੇ ਕਾਰਨ ਸ਼ਰੀਰ ਕਰਕੇ ਬੀ ਬਲਿਹਾਰ ਹਾਂ ਅਰਥਾਤ ਲੇਸ਼ਾਭਿਮਾਨ ਦਾ ਬੀ ਤਜਾਗ ਕਰਦਾ ਹਾਂ। ਤਿੰਨ ਵੇਰ ਕਹਿਣੇ ਤੇ ਪੂਰਨ ਹਉਮੈ ਦਾ ਤਜਾਗ ਸੂਚਨ ਕਰਦੇ ਹੰਨ।

| ਮੂਲ | ਅਰਥ |
|---|---|
| **ਮਃ ੫ ॥ ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥ ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥ ੩ ॥** | (ਪਜਾਰੇ ਦਾ) ਵਿਛੋੜਾ (ਬੜਾ ਦੁਖਦਾਈ ਹੈ) ਪਜਾਰੇ ਦੀਆਂ ਸੋਆਂ) ਸੁਣੇ ਬਿਨਾਂ ਦੁਖ (ਹੈ, ਤੇ ਪਜਾਰੇ ਦੇ) ਦੇਖੇ ਬਿਨਾਂ ਮੌਤ ਹੈ। (ਪਰੰਤੂ) ਆਪਣੇ ਪਿਆਰੇ ਦੇ ਮਿਲੇ ਬਿਨਾਂ ਵਿਜੋਗੀ ਨੂੰ ਧੀਰਜ ਨਹੀਂ ਹੁੰਦੀ॥੩॥ |

**ਪਦਾਰਥ**—ਵਿਛੋੜਾ=ਅਕਾਲ ਪੁਰਖ ਤੋਂ ਵਿਜੋਗ। ਡੁਖ=ਦੁਖ। ਮਰਿਓਦਿ=ਮਰ ਜਾਈਦਾ ਹੈ। ਬਿਰਹੀ=ਵਿਜੋਗੀ। ਧੀਰੋਦਿ=ਧੀਰਜ ਹੁੰਦੀ ਹੈ।

**ਭਾਵ**—ਵਿਛੋੜੇ ਦੇ ਕਸ਼ਟ ਨੂੰ, ਜੋ ਬੜਾ ਦੁਖਦਾਈ ਹੈ, ਨਵਿਰਤ ਕਰਨ ਦੇ ਤਿੰਨ ਉਪਾਵ ਗੁਰੂ ਸਾਹਿਬ ਕਥਨ ਕਰਦੇ ਹਨ, ਪਹਿਲੇ ਦੋ ਉਪਾਵ ਤਾਂ ਇਹ ਹਨ, ਇਕ ਸੋਆਂ ਸੁਣਨੀਆਂ, ਦੂਜੇ ਦੂਰੋਂ ਦਰਸ਼ਨ ਕਰ ਲੈਣਾ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਪਰਮੇਸ਼੍ਵਰ ਦੇ ਬਿਰਹੀ ਅਰਥਾਤ ਜਗਜਾਸੂ ਕਦੇ ਤਾਂ ਮਹਾਤਮਾਂ ਪੁਰਸ਼ਾਂ ਦੀ ਸੰਗਤ ਕਰਦੇ ਆਪਣੇ ਪਜਾਰੇ ਦੀਆਂ ਸੋਆਂ (ਕਥਾ) ਸੁਣਦੇ ਹਨ ਤੇ ਕਦੇ ਆਪਣੇ ਪਜਾਰੇ ਨੂੰ ਮਿਲਣ ਦੇ ਵਹਿਣ ਵਿਚ ਪਏ ਹੋਏ ਸਾਖਜਾਤਕਾਰ ਦੇ ਝਾਕੇ ਦਾ ਵੀ ਆਨੰਦ ਲੈ ਲੈਂਦੇ ਹਨ ਪਰੰਤੂ ਵਿਛੋੜੇ ਦਾ ਦੁਖ ਪੂਰਨ ਤੌਰ ਪਰ ਦੂਰ ਨਹੀਂ ਹੁੰਦਾ, ਅਥਵਾ ਧੀਰਜ ਨਹੀਂ ਆਉਂਦਾ, ਜਦੋਂ ਤੀਕ ਆਪਣੇ ਪਜਾਰੇ ਨਾਲ ਪੂਰਾ ਮਿਲਾਪ ਨਹੀਂ ਹੁੰਦਾ। ਯਥਾ- **"ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ।"**{ਰਾਮ: ਵਾਰ-੬}

ਇਸ ਸ਼ਬਦ ਵਿਚ ਜਗਜਾਸੂ ਰੂਪੀ ਇਸਤ੍ਰੀ ਪਤੀ ਅਕਾਲ ਪੁਰਖ (ਮੁਰਾਰੀ) ਨੂੰ ਪ੍ਰਤੱਖ ਵੇਖਕੇ ਵੀ ਧੀਰਜ ਨਾ ਕਰਦੀ ਹੋਈ ਮਿਲਾਪ ਲਈ ਬੇਨਤੀਆਂ ਕਰਦੀ ਹੈ, ਕਿਉਂਕਿ ਸਾਖਜਾਤਕਾਰ ਤਾਂ ਓਦੋਂ ਹੀ ਹੋ ਗਿਆ, ਜਦ ਉਸ ਨੂੰ ਸਾਹਮਣੇ ਦੇਖ ਕੇ 'ਮੁਰਾਰੀ' ਅਰਥਾਤ ਅਕਾਲ ਪੁਰਖ ਕਹਿਕੇ ਸਨਮੁਖ ਬੇਨਤੀ ਕੀਤੀ। ਜਦ ਪ੍ਰਤੱਖ ਵੀ ਦਰਸ਼ਨ ਹੋਏ, ਫੇਰ ਵੀ ਧੀਰਜ ਨਾ ਹੋਈ, ਇਸੇ ਲਈ, **'ਇਕ ਦੇਵਹੁ ਰਾਤਿ'** ਨੂੰ ਮੰਗਿਆ, ਜਿਸ ਦਾ ਭਾਵ ਸਿਰਫ਼ ਮਿਲਾਪ ਹੈ। ਇਸੀ ਪ੍ਰਕਾਰ ਪਰਮੇਸ਼ਰ ਦੇ ਪਜਾਰੇ ਅਥਵਾ ਵਿਜੋਗੀ ਸੋਆਂ ਬੀ ਸੁਣਦੇ ਹਨ, ਸਾਖਜਾਤਕਾਰ ਵੀ ਅਕਾਲ ਪੁਰਖ ਉਨ੍ਹਾਂ ਨੂੰ ਹੋ ਜਾਂਦੇ ਹਨ, ਪਰੰਤੂ ਜਦ ਤਾਂਈਂ ਮਿਲਾਪ ਅਰਥਾਤ ਆਪਣੇ ਆਪ ਨੂੰ ਅਭਾਵ ਕਰਕੇ ਅਕਾਲ ਪੁਰਖ ਦੇ ਚਰਨਾਂ ਵਿਚ ਸਮਾਈ ਨਾ ਕਰ ਲੈਣ ਅਥਵਾ ਪਰਮੇਸ਼ਰ ਆਪਣੇ ਵਿਜੋਗੀ ਨੂੰ ਚਰਨਾਂ ਵਿਚ ਸਮਾ ਨਾ ਲਵੇ ਤਦ ਤਕ ਧੀਰਜ ਕਿਥੇ?

**ਉਪਦੇਸ਼**—ਇਹ ਦਸ਼ਾ ਸਭ ਪਰਮੇਸ਼ਰ ਦੇ ਵਿਜੋਗੀਆਂ ਦੀ ਹੈ, ਜਿਨ੍ਹਾਂ ਨੇ ਆਪਣੇ ਆਪ ਨੂੰ ਵਿਛੁੜਿਆ ਮੰਨਿਆ ਹੈ, ਜਿਨ੍ਹਾਂ ਨੂੰ ਵਿਛੋੜਾ ਭਾਸ ਰਿਹਾ ਹੈ, ਤੇ ਮਿਲਨ ਦੇ ਉਪਾਉ ਵਿਚ ਵਿਛੋੜੇ

ਦਾ ਪਤਾ ਹੀ ਨਹੀਂ, ਇਹ ਜਾਣਦੇ ਹੀ ਨਹੀਂ ਕਿ ਅਸੀਂ ਕਿਸੇ ਕੋਲੋਂ ਵਿਛੁੜੇ ਹੋਏ ਹਾਂ, ਉਨ੍ਹਾਂ ਨੂੰ ਉਪਾਉ ਕੀ? ਇਸ ਲਈ ਪਜਾਰਿਓ! ਅਸਾਨੂੰ ਸਦੀਵ ਵਿਚਾਰ ਕਰਨੀ ਚਾਹੀਦੀ ਹੈ ਕਿ ਅਸੀਂ ਕਿਸ ਜੋਤਿ ਤੋਂ ਵਿਛੁੜੇ ਹੋਏ ਹਾਂ, ਜਦ ਅਸੀਂ ਆਪਣੀ ਬੀਮਾਰੀ ਸਮਝਣ ਲਗ ਪਵਾਂਗੇ ਤਦ ਅਸਾਨੂੰ ਇਲਾਜ ਦੀ ਵੀ ਉਮੈਦ ਹੋ ਸਕਦੀ ਹੈ, ਕਿਉਂਕਿ ਜੋ ਪੁਰਸ਼ ਆਪ ਨੂੰ ਰੋਗੀ ਜਾਣ ਲਵੇ ਉਸ ਦੇ ਬਚ ਜਾਣ ਦੀ ਉਮੈਦ ਹੋ ਸਕਦੀ ਹੈ, ਪਰ ਜਿਸ ਨੂੰ ਬੀਮਾਰੀ ਨਾ ਭਾਸੇ, ਉਸ ਦਾ ਕੋਈ ਉਪਾਉ ਨਹੀਂ। ਇਸ ਕਰਕੇ ਸਭ ਤੋਂ ਪਹਿਲੇ ਅਸਾਨੂੰ ਵਿਛੋੜਾ ਸਮਝ ਵਿਚ ਆਵੰਣਾ ਚਾਹੀਦਾ ਹੈ। ਯਥਾ- "ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨ ਜਾਣੁ ਮਸਾਣੁ॥੩੬॥"

**ਮੂਲ**

**ਪਉੜੀ ॥ ਤਟ ਤੀਰਥ ਦੇਵ ਦੇਵਾਲਿਆ ਕੇਦਾਰ ਮਥੁਰਾ ਕਾਸੀ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥ ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥ ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥ ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥੧੮॥**

**ਅਰਥ**

(ਨਦੀਆਂ ਦੇ) ਕਿਨਾਰੇ, ਤੀਰਥ, ਦੇਵਤਿਆਂ ਦੇ ਦਿਵਾਲੇ, ਕੇਦਾਰ, ਮਥਰਾ, ਕਾਂਸੀ (ਅਰ) ਤੇਤੀ ਕ੍ਰੋੜ ਦੇਵਤੇ (ਆਪਣੇ ਰਾਜੇ) ਇੰਦਰ ਸਮੇਤ ਚਲੇ ਜਾਣਗੇ। ਸਿੰਮ੍ਰਤੀਆਂ, ਸ਼ਾਸਤ੍ਰ, ਚਾਰੇ ਵੇਦ, ਛੀਏ ਦਰਸ਼ਨ, ਸਮਾ ਜਾਣਗੇ। ਪੋਥੀਆਂ (ਉਨ੍ਹਾਂ ਦੇ ਪੜ੍ਹਨ ਵਾਲੇ) ਪੰਡਤ, ਗੀਤ, ਕਵਿਤਾ (ਉਨ੍ਹਾਂ ਦੇ ਰਚਣ ਵਾਲੇ) ਕਵੀ ਭੀ ਚਲੇ ਜਾਣਗੇ। ਜਤ, ਸਤ, ਸੰਨਜਾਸ ਦੇ ਧਾਰਨ ਕਰਨ ਵਾਲੇ ਸਭ ਕਾਲ ਦੇ ਵੱਸ ਪੈਣਗੇ। ਮੁਨੀ, ਜੋਗੀ, ਨਾਂਗੇ, ਜਮਾਂ ਦੇ ਸਮੇਤ ਜਾਣਗੇ। ਜੋ ਕੁਝ ਦਿਸਦਾ ਹੈ ਇਸ ਨੇ ਨਾਸ਼ ਹੋ ਜਾਣਾ ਹੈ, ਸਭ ਬਿਨਸਦਾ (ਰਿਹਾ) ਤੇ ਬਿਨਸਦਾ (ਰਹੇਗਾ)। ਕਾਇਮ ਰਹਿਣ ਵਾਲਾ ਪਾਰਬ੍ਰਹਮ ਪਰਮੇਸ਼ਰ ਹੈ, (ਯਾ ਉਸ ਦਾ) ਸੇਵਕ ਥਿਰ ਰਹੇਗਾ॥੧੮॥

**ਪਦਾਰਥ**—ਤਟ=ਕਿਨਾਰਾ ਨਦੀ ਦਾ। ਦੇਵਾਲਿਆ=ਦੇਵ+ਆਲਯ, ਦੇਵ ਸਥਾਨ। ਕੇਦਾਰ, ਮਥਰਾ,ਕਾਸੀ=ਤੀਰਥਾਂ ਦੇ ਨਾਮ ਹਨ। ਇੰਦਰ=ਦੇਵਤਿਆਂ ਦਾ ਰਾਜਾ। ਖਟ ਦਰਸ਼ਨ=ਛੇ ਦਰਸ਼ਨ। ਦਿਗੰਬਰਾ=ਦਿਗ+ਅੰਬਰ, ਨਗਨ ਰਹਿਣ ਵਾਲੇ, ਇਕ ਖਾਸ ਮੱਤ ਹੈ।

**ਭਾਵ**—ਸਤਾਰ੍ਹਵੀਂ ਪਉੜੀ ਵਿਚ ਮੁਸਲਮਾਨਾਂ ਪ੍ਰਤਿ ਉਪਦੇਸ਼ ਸੀ, ਇਸ ਵਿਚ ਹਿੰਦੂਆਂ ਪ੍ਰਤਿ ਹੈ। ਬੜੇ ਤੋਂ ਬੜਾ ਦੇਵਤਾ ਇੰਦਰ ਤਕ ਨਾਸ਼ਮਾਨ ਹਨ। ਵਾਹਿਗੁਰੂ ਥਿਰ ਰਹੇਗਾ ਯਾ ਉਸਦੇ ਭਗਤ ਉਸ ਨਾਲ ਅਭੇਦ ਹੋਕੇ ਥਿਰ ਹੋ ਸਕਣਗੇ। ਨਾਸ਼ਮਾਨ ਸੰਸਾਰ ਨਾਲ ਮੋਹ ਨਾ ਕਰੋ, ਇਹ ਨਹੀਂ ਰਹੇਗਾ, ਮੋਹ ਉਸ ਨਾਲ ਕਰੋ ਜੋ ਥਿਰ ਰਹਿਣ ਵਾਲਾ ਹੈ।

**ਮੂਲ**

**ਸਲੋਕ ਡਖਣੇ ਮਃ ੫ ॥ ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥ ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥ ੧ ॥**

**ਅਰਥ**

ਸੈਂਕੜੇ (ਪ੍ਰਕਾਰ ਕਰਕੇ) ਨੰਗੇ ਹਨ (ਪਰ) ਨੰਗੇ ਨਹੀਂ, ਲੱਖਾਂ (ਪ੍ਰਕਾਰ ਕਰਕੇ) ਭੁਖੇ ਹਨ (ਪਰ) ਭੁਖੇ ਨਹੀਂ, ਕ੍ਰੋੜ ਤਰ੍ਹਾਂ ਨਾਲ ਦੁਖੀ ਹਨ ਪਰ ਨਹੀਂ ਦੁਖੀ, ਕਹਿੰਦੇ ਹਨ ਗੁਰੂ ਨਾਨਕ (ਜਿਨ੍ਹਾਂ ਵਲ) ਪਜਾਰੇ ਨੇ ਸ਼ੁਭ ਦ੍ਰਿਸ਼ਟੀ ਕਰਕੇ ਦੇਖਿਆ ਹੈ॥੧॥

**ਭਾਵ**—ਉਨ੍ਹਾਂ ਮਹਾਂ ਪੁਰਸ਼ਾਂ ਦੀ ਮਹਿਮਾਂ ਕਥਨ ਕਰਦੇ ਹਨ ਕਿ ਜਿਨ੍ਹਾਂ ਵਲ ਅਕਾਲ ਪੁਰਖ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਹੈ, ਉਹ ਭਾਵੇਂ ਸਰੀਰ ਕਰਕੇ ਨੰਗੇ ਹੀ ਹੋਣ ਪਰ ਉਸ ਨੰਗੇ ਹੋਣ ਦੇ ਦੁਖ ਨੂੰ ਦੁਖ ਨਹੀਂ ਮੰਨਦੇ, ਲੱਖਾਂ ਪ੍ਰਕਾਰ ਕਰਕੇ ਭੁਖੇ ਹੋਣ, ਪਰ ਉਸ ਭੁਖ ਨੂੰ ਭੁਖ ਨਹੀਂ ਜਾਣਦੇ, ਭੁਖ ਦਾ ਭਾਵ ਏਥੇ ਲੋੜ ਹੈ। ਨੰਗ ਭੁਖ ਤੋਂ ਅਤ੍ਰਿਕਤ ਕ੍ਰੋੜਾਂ ਪ੍ਰਕਾਰ ਦੇ ਦੁਖ ਭੀ ਕਿਉਂ ਨਾ ਹੋਣ, ਪਰ ਉਹ ਆਪਣੇ ਆਪ ਨੂੰ ਦੁਖੀ ਨਹੀਂ ਮੰਨਦੇ, ਕਾਰਨ ਇਹ ਕਿ ਪਰਮ ਸੌਂਦਰਯਤਾ ਦੇ ਕਰਤਾ ਤੇ ਸਰਬ ਗੁਣਾਂ ਦੇ ਸਮੁੰਦਰ ਅਕਾਲ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਨੇ ਉਨ੍ਹਾਂ ਦੀ ਸੁਰਤ ਨੂੰ ਆਪਣੀ ਪ੍ਰੇਮ ਦੀ ਲੈਅ ਵਿਚ ਪ੍ਰੋ ਲਿਆ ਹੈ। ਨੰਗ, ਭੁਖ, ਦੁਖ ਸਭ ਬਿਲਾ ਜਾਣ ਵਾਲੇ ਹਨ ਅਰ ਸਰੀਰ ਵਿਚ ਵਸਦੇ ਹਨ। ਉਨ੍ਹਾਂ ਦੀ ਆਤਮਾ ਨੇ ਸਰੀਰ ਨੂੰ ਅਨਿੱਤ ਜਾਣਕੇ ਆਤਮਾ ਨੂੰ ਉਸ ਤੋਂ ਅਸੰਗ ਅਨੁਭਵ ਕਰ ਲਿਆ ਹੈ, ਹੁਣ ਆਤਮਾ ਪ੍ਰਮਾਤਮਾਂ ਦੇ ਪ੍ਰੇਮ ਵਿਚ ਖਚਿਤ ਹੈ, ਉਹ ਹੁਣ ਸਰੀਰਕ ਦੁਖਾਂ ਭੁਖਾਂ ਵਿਚ ਕਿਸ ਤਰ੍ਹਾਂ ਦੁਖੀ ਭੁਖੀ ਹੋਣ। ਉਨ੍ਹਾਂ ਦਾ ਦ੍ਰਿੜ੍ਹ ਨਿਸਚਾ ਉਨ੍ਹਾਂ ਨੂੰ ਵਾਹਿਗੁਰੂ ਦੇ ਚਰਨਾਂ ਦੇ ਅਭੇਦ ਮਿਲਾਪ ਵਿਚ, ਜੋ ਸਰਬ ਰਸਾਂ ਦਾ ਸ਼ਿਰੋਮਣੀ ਰਸ ਹੈ, ਨਿਰੰਤਰ ਮਗਨ ਰਖਦਾ ਹੈ। ਇਸੇ ਮਗਨਤਾ ਵਿਚ ਉਹ ਸਰਬ ਦੁਖਾਂ ਤੋਂ ਅਡੋਲ ਰਹਿੰਦੇ ਹਨ। ਭਾਈ ਮਨੀ ਸਿੰਘ ਜੀ ਜੈਸੀਆਂ ਮਿਸਾਲਾਂ ਇਸ ਡਖਣੇ ਦਾ ਜ਼ਿੰਦਾ ਪ੍ਰਮਾਣ ਹਨ।

| ਮੂਲ | ਅਰਥ |
| --- | --- |
| **ਮਃ ੫ ॥ ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥ ੨ ॥** | (ਹੇ ਪ੍ਰਾਣੀ) ਸਾਰੇ ਸੁਖਾਂ ਨੂੰ ਭੋਗ, (ਅਰ) ਸਾਰੀ ਧਰਤੀ ਦਾ ਮਾਲਕ (ਬਣ ਕਹਿੰਦੇ ਹਨ ਗੁਰੂ) ਨਾਨਕ, ਸਾਰੇ (ਭੋਗ) ਰੋਗ ਹਨ (ਤੇ ਧਰਤੀ ਦੀ ਮਾਲਕੀ) ਮੌਤ ਹੈ, ਨਾਮ ਤੋਂ ਸੱਖਣੇ ਰਿਹਾਂ॥੨॥ |

**ਪਦਾਰਥ**—ਸਮੂਹਾ=ਸਾਰਾ। ਭੂਮਿ=ਧਰਤੀ। ਸਬਾਈ=ਸਾਰੀ। ਧਣੀ=ਮਾਲਕ।

**ਭਾਵ**—ਮਨੁੱਖ ਮਾਤ੍ਰ ਨੂੰ ਸੰਬੋਧਨ ਕਰਕੇ ਕਹਿੰਦੇ ਹਨ:- ਹੇ ਸੰਸਾਰ ਦੇ ਤ੍ਰਿਸ਼ਨਾਲੂ ਜੀਵ! ਹੇ ਸੰਸਾਰ ਪ੍ਰਾਪਤ ਕਰਨ ਦੀ ਧੁਨਿ ਵਿਚ ਖਚਿਤ ਮਨੁੱਖ! ਤੇਰੇ ਪ੍ਰਯਤਨਾਂ ਦਾ ਅੰਤ ਕੀ ਹੋਵੇਗਾ? ਦੋ ਅੰਤ ਹੋ ਸਕਦੇ ਹਨ, ਇਕ ਤਾਂ ਇਹ ਕਿ ਸਾਰੇ ਸੰਸਾਰ ਦਾ ਤੂੰ ਰਾਜਾ ਹੋ ਜਾਵੇਂ, ਦੂਸਰਾ ਇਹ ਕਿ ਸਾਰੇ ਸੰਸਾਰਕ ਸੁਖਾਂ ਦੇ ਭੋਗ ਪ੍ਰਾਪਤ ਹੋ ਜਾਣ। ਇਨ੍ਹਾਂ ਦੋਹਾਂ ਦੀ ਪ੍ਰਾਪਤੀ ਦਾ ਕੀ ਅੰਤ ਹੋਵੇਗਾ? **'ਭੋਗੰਤ ਰੋਗੰ'** ਮਹਾਰਾਜ ਜੀ ਦਾ ਵਾਕ ਹੈ। ਭੋਗੀ ਪੁਰਖ ਜ਼ਰੂਰ ਬੀਮਾਰ ਹੋ ਜਾਂਦੇ ਹਨ, ਕਿਉਂਕਿ ਰਸ ਦੇ ਬੱਧੇ ਹੋਏ ਸੁਖਾਂ ਦੇ ਪਦਾਰਥਾਂ ਨੂੰ ਧਾਰਮਕ, ਲੋਕਕ ਤੇ ਸਰੀਰਕ ਮਰਿਯਾਦਾ ਉਲੰਘਕੇ ਵਰਤਦੇ ਹਨ, ਹੱਦ ਤੋਂ ਉਲੰਘੀ ਸ਼ੈ ਸਰੀਰ ਦਾ ਖਯ ਕਰਦੀ ਹੈ। ਪਰਮੇਸ਼ਰ ਦੀ ਰਚੀ ਹੋਈ ਹਰ ਸ਼ੈ ਮਰਿਯਾਦਾ ਵਿਚ ਚਲਦੀ ਹੈ, ਮਰਿਯਾਦਾ ਉਲੰਘਿਆਂ ਹਾਨੀ ਹੁੰਦੀ ਹੈ। ਸੋ ਭੋਗੀ ਸਰੀਰ, ਉਪਰ ਕਹੀਆਂ ਤਿੰਨ ਮਰਿਯਾਦਾਂ ਨੂੰ ਟੱਪਕੇ ਤਨ, ਮਨ ਅਰ ਆਤਮਾਂ ਤਿੰਨਾਂ ਕਰਕੇ ਰੋਗੀ ਹੋ ਜਾਂਦਾ ਹੈ। ਦੂਸਰੀ ਪ੍ਰਾਪਤੀ ਧਰਤੀ ਦੀ ਮਾਲਕੀ ਸੀ, ਸੋ ਮੌਤ ਤੁੱਲ ਕਹੀ ਹੈ। ਇਸ ਕਰਕੇ ਕਿ ਰਾਜ ਪਾਕੇ ਰਾਜ ਮਦ ਹੋ ਜਾਂਦਾ ਹੈ। ਮਦ ਵਿਚ ਧਰਮ ਕਰਮ ਵਿਪਰਜੈ ਕਾਰਜ ਕਰਨ ਲੱਗ ਜਾਂਦਾ ਹੈ। ਦਇਆ, ਦਰਦ, ਪਿਆਰ, ਖਿਮਾਂ, ਨਿੰਮ੍ਰਤਾ ਉਡ ਜਾਂਦੇ ਹਨ, ਜੈਸੇ ਔਰੰਗਜ਼ੇਬ ਆਦਿ ਬਾਦਸ਼ਾਹਾਂ ਦੇ ਜੀਵਨ ਦੱਸ ਰਹੇ ਹਨ। ਰੋਗ ਤੇ ਮੌਤ ਇਹ ਦੋ ਅੰਤ ਇਸ ਕਰਕੇ ਹੁੰਦੇ ਹਨ ਕਿ ਪ੍ਰਾਣੀ ਨਾਮ ਤੋਂ ਬੇਮੁਖ ਹੁੰਦਾ ਹੈ। ਜੋ ਨਾਮ ਤੋਂ

ਸੱਖਣੇ ਨਹੀਂ ਹਨ, ਉਹ ਸੁਖਾਂ ਨੂੰ ਪਾਕੇ ਰੋਗੀ, ਅਰ ਰਾਜ ਨੂੰ ਪਾਕੇ ਮੁਰਦੇ ਨਹੀਂ ਹੁੰਦੇ, ਕਿਉਂਕਿ ਨਾਮ ਦਾ ਦੀਪਕ ਜਦ ਹਿਰਦੇ ਵਿਚ ਪ੍ਰਕਾਸ਼ ਕਰਦਾ ਹੈ ਤਦ ਹਿਰਦੇ ਵਿਚ ਇਕ ਅਕਾਲ ਪੁਰਖ ਵਜਾਪਕ ਦਾ ਦਰਸ਼ਨ ਹੁੰਦਾ ਹੈ ਤਦ ਜੀਵ ਨਾਮ ਰਸ ਵਿਚ ਪੈ ਜਾਂਦਾ ਹੈ, ਨਾਮ ਰਸ ਵਿਚ ਰੱਤਿਆਂ ਦੀ ਸ਼ਰਤ ਹੈ ਕਿ ਉਨ੍ਹਾਂ ਨੂੰ ਵਿਸ਼ੈ ਰਸ ਨਹੀਂ ਭਾਉਂਦੇ। ਯਥਾ- **"ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥"**{ਗਉ: ਕਬੀਰ-੩੬} **"ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥"**{ਗਉ: ਕਬੀਰ-੨} ਜਦ ਵਿਸ਼ੈ ਰਸਾਂ ਦੀ ਪ੍ਰੀਤਿ ਟੁਟ ਗਈ ਤਦ ਉਸ ਦੇ ਸਾਰੇ ਭੋਗ ਆਸੁਰੀ ਨਹੀਂ ਰਹਿਣ[illegible], ਤਿੰਨਾਂ ਮਰਿਯਾਦਾਂ ਦੇ ਅਨੁਸਾਰ ਹੋਣਗੇ, ਜਦ ਮਰਿਯਾਦਾ ਅਨੁਕੂਲ ਹੋਏ ਤਨ, ਮਨ ਤੇ ਆਤਮਾਂ ਤਿੰਨ ਸੁਅਸਥ ਰਹਿਣਗੇ, ਰੋਗ ਨੇੜੇ ਨਹੀਂ ਆਵੇਗਾ। ਮਹਾਰਾਜ ਜੀ ਦਾ ਵਾਕ ਹੈ:-**"ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸ ਰਾਮ ਸਨੇਹੀ॥"**{ਸੁਖਮਨੀ} ਨਾਮ ਦੇ ਰਸੀਏ ਸੁਤੇ ਹੀ ਇਸ ਅਵਸਥਾ ਵਿਚ ਰਹਿੰਦੇ ਹਨ। ਫੇਰ ਜਦ ਨਾਮ ਦਾ ਰਸੀਆ ਰਾਜ ਨੂੰ ਪ੍ਰਾਪਤ ਕਰਦਾ ਹੈ ਤਦ ਉਸ ਨੂੰ ਰਾਜ ਮਦ ਨਹੀਂ ਹੁੰਦਾ, ਸਗੋਂ ਉਸ ਭਾਰੀ ਕਾਰਜ ਵਿਚ ਵਧੀਕ ਚੌਕਸ ਰਹਿੰਦਾ ਹੈ। ਉਸ ਦਾ ਸੁਰਜੀਤ ਮਨ ਆਪਣੇ ਆਪ ਨੂੰ ਜਿੱਤਕੇ ਆਪਣੇ ਆਪ ਤੇ ਰਾਜ ਕਰਦਾ ਹੈ, ਇਸ ਕਰਕੇ ਉਸ ਨੂੰ ਉਸ ਰਾਜ ਵਿਚ ਧਰਤੀ ਦੇ ਰਾਜ ਨਾਲੋਂ ਵਧੀਕ ਰਸ ਆਉਂਦਾ ਹੈ। ਅੰਦਰਲੇ ਰਾਜ ਦੇ ਵਧੀਕ ਰਸਦਾਇਕ ਹੋਣ ਕਰਕੇ ਭੂਮੀ ਦਾ ਰਾਜ ਉਸ ਨੂੰ ਨਾ ਮੋਹ ਸਕਦਾ ਹੈ, ਨਾ ਮਦਹੋਸ਼ ਕਰ ਸਕਦਾ ਹੈ। ਉਹ ਰਾਜ ਨੂੰ ਸੁਖਦਾਇਕ ਜਾਣਨ ਦੀ ਥਾਂ ਜ਼ਿੰਮੇਵਾਰੀ ਦਾ ਫ਼ਰਜ਼, ਅਰਥਾਤ ਧਰਮ ਦੀ ਸੇਵਾ ਜਾਣਕੇ ਰਾਜ ਕਰਦਾ ਹੈ, ਤਦ ਉਸ ਦਾ ਆਤਮਾਂ ਆਪਣੇ ਆਤਮਿਕ ਜੀਵਨ ਵਿਚ ਜੀਉਂਦਾ ਹੈ, ਉਹ ਮਰਦਾ ਨਹੀਂ ਕਿਹਾ ਜਾਂਦਾ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਨਾਮ ਵਿਹੂਣਾ ਹੋਣਾ ਬੜੀ ਭਜਾਨਕ ਅਵਸਥਾ ਹੈ। ਨਾਮ ਵਾਲੇ ਹੋਕੇ ਰਾਜ ਮਾਲ ਸੁਖਾਂ ਦੇ ਭੋਗ ਤੇ ਸੰਸਾਰ ਦੀ ਵਿਭੂਤਾ ਆਦਮੀ ਨੂੰ ਆਤਮਿਕ ਜ਼ਿੰਦਗੀ ਵਲੋਂ ਕਦੇ ਮੁਰਦਾ ਨਹੀਂ ਹੋਣ ਦੇਂਦੀ, ਸਦੀਵ ਜੀਉਂਦਾ ਰਖਦੀ ਹੈ, ਤਾਂਤੇ ਨਾਮ ਵਿਚ ਸਦਾ ਲਿਵਲੀਨ ਰਹੋ ਅਰ ਪਰਮੇਸ਼ਰ ਦੀਆਂ ਦਾਤਾਂ ਨੂੰ ਯੋਗ ਰਸਤੇ ਸਿਰ ਵਰਤੋ, ਝੂਠਾ ਸਥੂਲ ਤਿਆਗ ਕਰਨਾ ਕੁਝ ਲਾਭਦਾਇਕ ਨਹੀਂ ਹੈ।

| ਮੂਲ | ਅਰਥ |
|---|---|
| **ਮਃ ੫ ॥ ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥ ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥ ੩ ॥** | (ਹੇ ਪ੍ਰਾਣੀ) ਤੂੰ ਇਕ ਨੂੰ ਹੀ ਚਾਹ, (ਤੇ) ਮਿਤ੍ਰ ਵੀ ਇਕੋ ਹੀ ਕਰ। (ਕਹਿੰਦੇ ਹਨ ਗੁਰੂ) ਨਾਨਕ (ਸਾਹਿਬ ਉਹ ਅਕਾਲ ਪੁਰਖ) ਆਸਾ ਪੂਰਕ ਹੈ, ਮਨੁੱਖਾਂ ਨੂੰ ਹੋਰਥੋਂ ਮੰਗਣਾ ਸਰਮ ਹੈ॥੩॥ |

**ਪਦਾਰਥ**—ਹਿਕਸ=ਇਕ ਨੂੰ। ਆਹਿ=ਚਾਹ। ਪਛਾਣੂ=ਮਿਤ੍ਰ। ਆਸੜੀ ਨਿਬਾਹਿ=ਆਸਾ ਪੂਰਨ ਵਾਲਾ। ਪਰਥਾਈ=ਹੋਰਥੇ। ਲਜੀਵਦੋ=ਸ਼ਰਮਿੰਦਾ ਹੁੰਦਾ ਹੈ।

**ਭਾਵ**—**"ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ"**। {ਮਾਰੂ: ਮ: ੫ ਅਸ਼ਟ-੧} ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਤੂੰ ਸੰਸਾਰ ਦੇ ਸੁਖਾਂ ਤੇ ਅਨਿੱਤਜ ਪਦਾਰਥਾਂ ਵਾਸਤੇ ਕੀ ਯਾਚਨਾ ਕਰ ਰਿਹਾ ਹੈਂ, ਜੋ ਤੇਰੇ ਮੰਗੇ ਬਿਨਾਂ ਹੀ ਵਾਹਿਗੁਰੂ ਤੈਨੂੰ ਦੇ ਰਿਹਾ ਹੈ, ਸਭ ਤੋਂ ਸ੍ਰੇਸ਼ਟ, ਪਰਮ ਉੱਤਮ ਵਸਤੂ ਇਕ ਪਰਮੇਸ਼ਰ ਦਾ ਨਾਮ ਹੈ, ਉਸ ਦੀ ਯਾਚਨਾ ਕਰ, ਜਿਸ ਨਾਮ ਨੇ ਤੇਰੇ ਨਾਲ ਜਾਣਾ ਹੈ ਤੇ ਸਦਾ ਦੇ ਅਟੱਲ ਸੁਖਾਂ ਦਾ ਦਾਤਾ ਹੈ। ਨਿੱਤਜ ਪਦਾਰਥਾਂ ਦੀ ਭਾਲ ਛੱਡਕੇ ਅਨਿੱਤ ਤੇ ਅਨਿਸਥਿਰ ਪਦਾਰਥਾਂ ਦੇ ਮਗਰ

ਲੱਗਣਾ ਭੁੱਲ ਨਹੀਂ ਤਾਂ ਹੋਰ ਕੀ ਹੈ? ਸੰਸਾਰ ਵਿਚ ਸੰਸਾਰ ਦੇ ਰਸੀਏ ਵਾਸਤੇ ਦੋ ਵਸਤਾਂ ਪਿਆਰੀਆਂ ਹੁੰਦੀਆਂ ਹਨ; ਇਕ ਪਦਾਰਥਾਂ ਦੇ ਭੋਗ, ਦੂਜੇ ਉਹ ਪੁਰਸ਼ ਜਿਨ੍ਹਾਂ ਨਾਲ ਰਲਕੇ ਰਸ ਭੋਗਦਾ ਹੈ। ਪਿਛੇ ਗੁਰੂ ਸਾਹਿਬ ਨੇ ਸੰਬੋਧ ਕੀਤਾ ਸੀ ਕਿ ਰਸਾਂ ਤੋਂ ਉਪਰਾਮ ਹੋ, ਤੇ ਮਹਾਨ ਰਸ ਦੀ ਯਾਚਨਾ ਅਕਾਲ ਪੁਰਖ ਦੇ ਚਰਨਾਂ ਵਿਚ ਕਰ, ਅੱਗੇ ਚਲਕੇ ਕਹਿੰਦੇ ਹਨ ਕਿ ਰਸਾਂ ਨੂੰ, ਜਿਨ੍ਹਾਂ ਮਨੁੱਖਾਂ ਨਾਲ ਰਲਕੇ ਭੋਗਦਾ ਹੈਂ, ਉਹਨਾਂ ਨੂੰ ਵੀ ਛੱਡ, ਕਿਉਂਕਿ ਜੇ ਤੂੰ ਅੱਜ ਰਸ ਛੱਡ ਦਿਤੇ, ਤੇ ਉਹਨਾਂ ਪੁਰਸ਼ਾਂ ਨਾਲ, ਜਿਨ੍ਹਾਂ ਨੂੰ ਤੂੰ ਰਸਾਂ ਦਾ ਸਾਂਝੀਵਾਲ ਹੋਣ ਦੇ ਕਾਰਨ ਮਿੱਤਰ ਸਮਝਦਾ ਹੈਂ, ਸੰਗਤ ਨਾ ਛੱਡੀ, ਤਾਂ ਯਾਦ ਰੱਖ ਕਿ ਸੰਗਤ ਦੇ ਫਲ ਕਰਕੇ ਫੇਰ ਤੂੰ ਰਸ ਵਿਚ ਖਚਿਤ ਹੋ ਜਾਏਂਗਾ, ਇਸ ਕਰਕੇ ਮੁਢੋਂ ਹੀ ਫਸਤਾ ਵੱਢ ਦੇਹ ਤਾਂ ਜੋ ਇਹ ਮਨ ਨਿਰੋਲ ਇਕ ਦੀ ਯਾਚਨਾ ਵਿਚ ਲੱਗਾ ਰਹੇ।

ਇਹ ਤਾਂ ਮਰਮਾਰਥ ਦੇ ਗੂੜ੍ਹ ਖੋਜੀਆਂ ਨੂੰ ਦੱਸਿਆ ਹੈ, ਅੱਗੇ ਚੱਲਕੇ ਕਹਿੰਦੇ ਹਨ ਕਿ ਜੇਕਰ ਤੈਨੂੰ ਆਪਣੇ ਸਰੀਰ ਦੇ ਨਿਰਬਾਹ ਮਾਤ੍ਰ ਵਾਸਤੇ ਲੋੜ ਹੀ ਹੈ, ਤੇ ਮੰਗੇ ਬਿਨਾਂ ਤੇਰਾ ਗੁਜ਼ਾਰਾ ਹੋਣਾ ਹੀ ਕਠਨ ਹੈ, ਤਾਂ ਭਾਈ! ਮਨੁੱਖ ਪਾਸੋਂ ਕਿਉਂ ਮੰਗਦਾ ਹੈਂ? **"ਮਾਨੁਖ ਕਉ ਜਾਚਤ ਸ੍ਰਮੁ ਪਾਈਐ"**।{ਧਨਾ: ਮ: ੫-੧੯} ਪੁਨਾ- **"ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥"**{ਸੁਖਮਨੀ} ਮਨੁੱਖ ਤੋਂ ਮੰਗਿਆਂ ਲੱਜਿਤ ਹੋਈਦਾ ਹੈ। ਅਕਾਲ ਪੁਰਖ ਪਾਸੋਂ ਮੰਗ ਕਿਉਂਕਿ ਉਹ **"ਆਸੜੀ ਨਿਬਾਹਿ"** ਅਰਥਾਤ ਸਭ ਸੰਸਾਰ ਦੇ ਕੀੜੀ ਤੋਂ ਲੈਕੇ ਹਾਥੀ ਪ੍ਰਯੰਤ ਜੀਵਾਂ ਦੀਆਂ ਆਸਾਂ ਪੂਰਨ ਕਰਨ ਵਾਲਾ ਹੈ। ਮਾਨੁੱਖ ਤੋਂ ਕੁਝ ਲੈਕੇ ਫੇਰ ਉਸ ਦੇ ਸਾਹਮਣੇ ਅੱਖਾਂ ਨੀਵੀਆਂ ਕਰਨੀਆਂ ਹੀ ਪੈਂਦੀਆਂ ਹਨ ਤੇ ਦੇਣ ਵਾਲੇ ਦੇ ਮਿਹਣ ਤੇ ਤਾਹਨੇ ਅਥਵਾ ਵਾਂਪਸ ਮੰਗ ਲੈਣ ਦਾ ਡਰ ਵੀ ਰਹਿੰਦਾ ਹੀ ਹੈ, ਮੰਗ ਉਸ ਪਾਸੋਂ ਜੋ ਵਾਪਸ ਨਹੀਂ ਮੰਗਦਾ, ਨਾ ਹੀ ਉਸ ਦਾ ਬਦਲਾ ਚਾਹੁੰਦਾ ਹੈ। ਅਥਵਾ **'ਪਰਥਾਈ'** ਅਰਥਾਤ ਕ੍ਰਿਤਮ ਦੇਵੀ ਦੇਵਤਿਆਂ, ਮੜ੍ਹੀਆਂ, ਗੋਰਾਂ, ਟੋਇਆਂ, ਟਿੱਬਿਆਂ, ਨਾਲਿਆਂ, ਬ੍ਰਿਛਾਂ ਦੇ ਪਸ਼ੂਆਂ ਪਾਸੋਂ ਕੁਝ ਨਾ ਮੰਗ, ਉਹ ਕੁਝ ਨਹੀਂ ਦੇ ਸਕਦੇ, ਦੇਵਣਹਾਰ ਇਕੋ ਦਾਤਾਰ ਅਕਾਲ ਪੁਰਖ ਹੈ, ਉਸ ਤੋਂ ਮੰਗਣਾ ਹਈ ਤਾਂ ਮੰਗ।

**ਉਪਦੇਸ਼**—ਕ੍ਰਿਤਮ ਪਦਾਰਥਾਂ ਤੇ ਪਦਾਰਥਾਂ ਦੇ ਭੋਗਾਂ ਤੋਂ ਚਿੱਤ ਉਪਰਾਮ ਕਰਕੇ ਅਕਾਲ ਪੁਰਖ ਵਲ ਜੋੜੋ।

| ਮੂਲ | ਅਰਥ |
|---|---|
| **ਪਉੜੀ॥ ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ॥ ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ॥ ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ॥ ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ॥ ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥ ਨਿਹਚਲੁ ਮਸਤਿਕ ਲੇਖੁ ਲਿਖਿਆ ਸੋ ਟਲੈ ਨ ਟਲਾਧਾ॥ ਨਿਹਚਲ ਸੰਗਤਿ ਸਾਧ ਜਨ ਬਚਨ** | ਨਿਹਚਲ ਇਕ ਵਾਂਹਿਗੁਰੂ ਹੈ, ਜੋ ਪਰਮੇਸ਼ਰ ਅਗਮ ਤੇ ਅਗਾਧ ਹੈ। ਨਿਧਾਂ ਦਾ ਘਰ ਨਾਮ (ਵਾਹਿਗੁਰੂ ਦਾ) ਨਿਹਚਲ ਹੈ ਜਿਸ ਨੂੰ ਸਿਮਰਿਆਂ ਵਾਹਿਗੁਰੂ ਪ੍ਰਾਪਤ ਹੁੰਦਾ ਹੈ। ਵਾਹਿਗੁਰੂ ਦਾ ਕੀਰਤਨ ਤੇ ਗੁਣਾਨੁਵਾਦ ਨਿਹਚਲ ਹੈ, (ਜਿਸ ਨੂੰ) ਗੁਰਮੁਖ ਗਾਉਂਦੇ ਹਨ। ਸੱਚ, ਧਰਮ ਤੇ ਤਪ ਨਿਹਚਲ ਹੈ (ਅਰ ਉਹ ਬੀ) ਜੋ ਦਿਨ ਰਾਤ (ਇਨ੍ਹਾਂ ਨੂੰ) ਆਰਾਧਦਾ (ਸੇਵਨ ਕਰਦਾ) ਹੈ। ਦਇਆ ਧਰਮ ਦਾ ਤਪ ਨਿਹਚਲ ਹੈ ਜਿਸ ਦੇ ਕਰਮਾਂ ਵਿਚ ਲਿਖਿਆ ਹੋਵੇ। ਮੱਥੇ ਦਾ ਲਿਖਿਆ ਲੇਖ ਨਿਹਚਲ ਹੈ, ਜੋ ਟਾਲਿਆਂ ਨਹੀਂ ਟਲਦਾ। ਸਾਧ ਜਨਾਂ ਦੀ ਸੰਗਤ ਨਿਹਚਲ ਹੈ, ਗੁਰਾਂ ਅਰ ਸੰਤਾਂ ਦੇ ਬਚਨ ਨਿਹਚਲ ਹਨ। ਜਿਨ੍ਹਾਂ ਦੇ ਪੂਰਬਲੇ (ਕਰਮਾਂ) |

| | |
|---|---|
| **ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥ ੧੯ ॥** | ਅਨੁਸਾਰ) ਮਸਤਕ ਪਰ ਲਿਖਿਆ ਹੈ, ਉਹਨਾਂ ਨੇ ਸਦਾ (ਵਾਹਿਗੁਰੂ ਨੂੰ) ਆਰਾਧਿਆ ਹੈ॥੧੯॥ |

**ਪਦਾਰਥ**—ਨਿਹਚਲੁ=ਨਾ ਚੱਲਣ ਵਾਲਾ, ਸਦਾ ਸਥਿਰ। ਗਵਾਧਾ=ਗਾਉਣਾ।

**ਭਾਵ**—ਪਿਛਲੀਆਂ ਦੋਨਾਂ ਪਉੜੀਆਂ ਵਿਚ ਅਨਸਥਿਰ ਵਸਤਾਂ ਦਾ ਵਰਣਨ ਸੀ, ਇਥੇ ਦੱਸਦੇ ਹਨ ਕਿ ਭਾਵੇਂ ਸਭ ਕੁਝ ਨਾਸ਼ਮਾਨ ਹੈ, ਤਦ ਭੀ ਇਹ ਚੀਜ਼ਾਂ ਐਸੀਆਂ ਹਨ ਜੋ ਨਿਰਮੂਲ ਨਹੀਂ, ਇਹ ਨਿਹਚਲ ਹਨ, ਸੱਚ ਹਨ, ਅਰ ਨਿਸਫਲ ਜਾਣ ਵਾਲੀਆਂ ਨਹੀਂ ਹਨ। ਵਾਹਿਗੁਰੂ, ਵਾਹਿਗੁਰੂ ਦਾ ਨਾਮ, ਉਸ ਦਾ ਭਜਨ ਕੀਰਤਨ, ਸਿਮਰਨ, ਸਚਾਈ, ਧਰਮ ਦਇਆ ਏਹ ਨਿਹਚਲ ਹਨ। ਸਤਸੰਗਤ, ਸੰਤਾਂ, ਗੁਰਾਂ ਦੇ ਬਚਨ ਭੀ ਅਟੱਲ ਹਨ। ਇਨ੍ਹਾਂ ਨਿਹਚਲ ਵਸਤਾਂ ਵਿਚ ਪ੍ਰਵਿਰਤ ਹੋਣਾ ਭੀ ਭਾਗਾਂ ਦੇ ਅਧੀਨ ਹੈ, ਜਿਨ੍ਹਾਂ ਦੇ ਪੂਰਬਲੇ ਕਰਮ ਅੱਛੇ ਹੋਣ ਉਹਨਾਂ ਨੂੰ ਅੱਗੇ ਸ਼ੁਭ ਮਾਰਗ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਸਲੋਕ ਡਖਣੇ ਮਃ ੫ ॥ ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥ ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥ ੧ ॥** | ਜੋ (ਜੀਵ) ਆਪ (ਸੰਸਾਰ ਸਾਗਰ ਵਿਚ) ਡੁਬੇ ਹੋਏ ਹਨ ਉਹ ਕਿਸ ਨੂੰ ਤਾਰ ਸਕਦੇ ਹਨ? (ਗੁਰੂ) ਨਾਨਕ (ਸਾਹਿਬ ਕਹਿੰਦੇ ਹਨ ਕਿ) ਤਾਰੂ ਬੀ (ਓਹ) ਤਾਰਦੇ ਹਨ (ਜੋ ਆਪਣੇ) ਕੰਤ ਨਾਲ ਰੱਤੇ ਹੋਏ ਹਨ॥੧॥ |

**ਪਦਾਰਥ**—ਕਿਨ੍ਹਿਖੇ=ਕਿਸਨੂੰ। ਤਾਰੇਦੜੋ=ਤਾਰੂ। ਭੀ=ਪੁਨਾ, ਹੋਰ।

**ਭਾਵ**—ਸੁੱਤੇ ਹੋਏ ਨੂੰ ਸੁੱਤਾ ਕਦੇ ਜਗਾ ਸਕਦਾ ਹੈ? ਕਦੇ ਨਹੀਂ, ਓਹੋ ਹੀ ਜਗਾ ਸਕਦਾ ਹੈ ਜੋ ਆਪ ਜਾਗਦਾ ਹੋਵੇ। ਜੋ ਪੁਰਸ਼ ਸੰਸਾਰ ਸਾਗਰ ਵਿਚ ਆਪ ਗੋਤੇ ਖਾ ਰਹੇ ਹਨ, ਉਹ ਹੋਰਨਾਂ ਨੂੰ ਕੀ ਤਾਰਨਗੇ? ਸੰਸਾਰ ਦੇ ਪ੍ਰਾਣੀਆਂ ਦਾ ਆਮ ਵਰਤਾਰਾ ਹੋ ਰਿਹਾ ਹੈ: ਘਰੋਂ ਰਤਾਕੁ ਦੁਖ ਦੀ ਠੁਹਕਰ ਵੱਜੀ, ਬਸਤ੍ਰ ਉਤਾਰ ਸਾਧਾਂ ਵਾਲੀ ਗਿੱਤੀ ਮਾਰ, ਘਰੋਂ ਨਿਕਲ ਤੁਰਦੇ ਹਨ। ਗੁਣ ਤਾਂ ਹੁੰਦਾ ਕੋਈ ਨਹੀਂ, ਚਿਤ ਵਿਚ ਉਪਕਾਰ ਜਾਂ ਸੇਵਾ ਦਾ ਖਿਆਲ ਵੀ ਨਹੀਂ ਹੁੰਦਾ, ਅੱਖਾਂ ਮੀਟ ਲਈਆਂ, ਭੋਲੇ ਭਾਲੇ ਪੁਰਸ਼ਾਂ ਤੇ ਇਸਤ੍ਰੀਆਂ ਨੂੰ ਆਪਣੇ ਜਾਲ ਵਿਚ ਫਾਹ ਲਿਆ, ਕੰਨ ਵਿਚ ਫੂਕਾਂ ਮਾਰੀਆਂ ਤੇ ਭੇਟਾ ਚੜ੍ਹਨੀਆਂ ਸ਼ੁਰੂ ਹੋ ਗਈਆਂ। ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਅਜਿਹੇ ਪੁਰਸ਼ ਜੋ ਆਪ ਮਾਇਆ ਦੇ ਪਦਾਰਥਾਂ ਦੀ ਚਾਹ ਤੇ ਪ੍ਰਵਾਹ ਅਤੇ ਸੰਸਾਰਕ ਮੋਹ ਦੀ ਨੈਂ ਵਿਚ ਡੁਬ ਰਹੇ ਹਨ, ਉਹ ਹੋਰਨਾਂ ਨੂੰ ਕਿਸ ਉਪਦੇਸ਼ ਦੇ ਜਹਾਜ਼ ਪਰ ਚੜ੍ਹਾਕੇ ਤਾਰਨ ਦਾ ਦਮ ਮਾਰ ਸਕਦੇ ਹਨ? ਨਿਰੀਆਂ ਗੱਲਾਂ ਨਾਲ "ਤਾਰੂ" ਅਰਥਾਤ ਉਪਦੇਸ਼ਟਾ ਕੋਈ ਨਹੀਂ ਬਣ ਸਕਦਾ। ਤਾਰੂ ਓਹ ਹਨ ਜੋ ਨਿਰੰਤਰ ਅਕਾਲ ਪੁਰਖ ਨੂੰ ਹਿਰਦੇ ਵਿਚ ਵਸਾਉਂਦੇ ਹਨ, ਆਪਣੇ ਕੰਤ ਪ੍ਰੀਤਮ ਅਕਾਲ ਪੁਰਖ ਨਾਲ ਪੂਰਨ ਪ੍ਰੇਮ ਰਖਦੇ ਹਨ, ਸਦੀਵ ਆਪਣੇ ਪਿਆਰੇ ਦੇ ਦਰਸ਼ਨ ਦੀ ਤਾਂਘ ਵਿਚ ਰਹਿੰਦੇ ਹਨ, ਓਹੀ ਹੋਰਨ੍ਹਾਂ ਦੇ ਤਾਰਨ ਨੂੰ ਸਮਰੱਥ ਹੁੰਦੇ ਹਨ, ਪਰ, "**ਗਾਲੀ ਹਰਿ ਨੀਹੁ ਨ ਹੋਇ॥**"{ਟੋਡੀ: ਮ: ੫-੧} ਨਿਰੇ ਗਲਾਧੜੀ ਕੁਝ ਨਹੀਂ ਕਰ ਸਕਦੇ, '**ਓਇ ਆਪਿ ਡੁਬੇ ਪਰਨਿੰਦਕਾ ਸਗਲੇ ਕੁਲ ਡੋਬੇਨਿ॥**'{ਰਾਮ: ਵਾਰ-੧੦}

**ਉਪਦੇਸ਼**—ਪਹਿਲਾਂ ਆਪ ਧਾਰਨ ਕਰੋ, ਫੇਰ ਦੂਜਿਆਂ ਨੂੰ ਉਪਦੇਸ਼ ਕਰੋ।

| ਮੂਲ | ਅਰਥ |
|---|---|
| **ਮਃ ੫ ॥ ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥ ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥ ੨ ॥** | ਜਿਥੇ ਕੋਈ (ਮਹਾਤਮਾ) ਮੇਰੇ ਪਿਆਰੇ ਦਾ ਨਾਮ ਕਥਨ ਕਰਨ, ਸੁਣਨੇ ਵਾਸਤੇ (ਹੇ ਪ੍ਰਭੋ) ਮੈਨੂੰ ਓਥੇ ਭੇਜੋ, ਕਿਉਂਕਿ ਪਿਆਰੇ ਦਾ ਦਰਸ਼ਨ ਕਰਕੇ ਹਰਿਆਂ ਹੋਈਦਾ ਹੈ, (ਕਹਿੰਦੇ ਹਨ ਗੁਰੂ) ਨਾਨਕ॥੨॥ |

**ਪਦਾਰਥ**—ਕਥੰਨਿ=ਕਥਨ ਕਰਨ। ਨਾਉਂ=ਨਾਮ। ਮਾ ਪਿਰੀ=ਮੇਰੇ ਪਿਆਰੇ ਦਾ। ਜੁਲਾਊਂ=ਭੇਜ। ਤਥਿ=ਉਥੇ। ਪਸੰਦੋ=ਦੇਖਿਆਂ।

**ਭਾਵ**—ਇਸ ਡੱਖਣੇ ਵਿਚ ਮਹਾਰਾਜ ਜੀ ਭਜਨ ਅਸਥਾਨਾਂ ਵਿਚ ਜਾਣੇ ਦੀ ਸਿੱਕ ਤੇ ਲਾਭ ਦਾ ਵਰਣਨ ਕਰਦੇ ਹਨ ਕਿ ਹੇ ਕਰਤਾਰ! ਜਿਸ ਅਸਥਾਨ ਵਿਖੇ ਆਪ ਦਾ ਯਸ਼ ਹੁੰਦਾ ਹੋਵੇ ਉਥੇ ਮੈਨੂੰ ਜ਼ਰੂਰ ਭੇਜੋ। ਕਿਉਂਕਿ ਮੈਨੂੰ ਪਿਆਰੇ ਦੇ ਦਰਸ਼ਨ ਦੀ ਸਿੱਕ ਹੈ। ਅਰ ਪਿਆਰੇ ਦਾ ਦਰਸ਼ਨ ਉਸ ਦੇ ਗੁਣਾਨੁਵਾਦ ਸੁਣ ਸੁਣਕੇ ਉਸ ਵਿਚ ਮਨਣ ਤੇ ਨਿਧਜਾਸਨ ਕਰਨੇ ਕਰਕੇ ਹੁੰਦਾ ਹੈ। ਭਾਵ ਇਹ ਕਿ ਜਦ ਸਤਿਸੰਗ ਵਿਚ ਜਾਕੇ ਪਿਆਰੇ ਦੇ ਗੁਣ ਮਹਿਮਾਂ ਆਦਿ ਜਸ ਸੁਣੇ ਤਦ ਉਨ੍ਹਾਂ ਨੂੰ ਆਪਣੇ ਅੰਦਰ ਧਾਰਨ ਕਰਨ ਦਾ ਅਵਸਰ ਮਿਲਿਆ, ਜਦ ਉਹ ਧਾਰਨਾ ਦ੍ਰਿੜ ਹੋ ਗਈਆਂ ਤਦ ਨਿਧਜਾਸਨ ਹੋ ਗਿਆ, ਜਦ ਪਰਪੱਕਤਾ ਤਦਰੂਪ ਹੋ ਗਈ, ਤਦ ਸਾਖਜਾਤਕਾਰ ਹੋ ਗਿਆ ਅਰਥਾਤ ਪਿਆਰੇ ਵਾਹਿਗੁਰੂ ਦਾ ਦਰਸ਼ਨ ਹੋ ਗਿਆ। ਦਰਸ਼ਨ ਦਾ ਲਾਭ ਕੀ ਹੋ ਸਕਦਾ ਹੈ? ਆਪ ਦੱਸਦੇ ਹਨ ਕਿ ਹਰਿਆਂ ਹੋਈਦਾ ਹੈ, ਹਰਿਆਂ ਹੋਣਾ ਮੁਹਾਵਰੇ ਵਿਚ ਜੀਉਂਦੇ ਨੂੰ ਕਹਿੰਦੇ ਹਨ; ਕਿਉਂਕਿ ਬਨਸਪਤੀ ਦੇ ਜੀਉਂਦੇ ਹੋਣ ਦੀ ਆਮ ਨਿਸ਼ਾਨੀ ਹਰਿਆਂ ਹੋਣਾ ਹੀ ਹੈ। ਇਥੇ ਭਾਵ ਇਹ ਹੈ ਕਿ ਜੀਵ ਆਤਮਕ-ਜੀਵਨ ਤੋਂ ਬਿਨਾ ਮਨੁੱਖ ਮਾਨੋ ਸੁੱਕਾ ਹੋਇਆ ਹੈ। ਕਿਉਂਕਿ ਆਤਮਕ ਜੀਵਨ ਹੀ ਸੱਚੀ ਜ਼ਿੰਦਗੀ ਹੈ। ਇਸ ਲਈ ਆਤਮਕ ਖੋਜੀਆਂ ਪ੍ਰਤੀ ਉਪਦੇਸ਼ ਕਰਦੇ ਹਨ ਕਿ ਆਪਣੇ ਪਿਆਰੇ ਦੇ ਗੁਣ ਗਾਇਨ ਵਾਲੇ ਅਸਥਾਨੀ ਜਾਕੇ ਸ੍ਰਵਨ ਤੋਂ ਮੰਨਣ, ਮੰਨਣ ਤੋਂ ਨਿਧਜਾਸਨ ਤੇ ਨਿਧਜਾਸਨ ਤੋਂ ਸਾਖਜਾਤਕਾਰ ਹੁੰਦਾ ਹੈ; ਜਿਸ ਬਿਨ ਆਦਮੀ ਸੁਰਜੀਤ ਨਹੀਂ ਕਹਾ ਸਕਦਾ।

| ਮੂਲ | ਅਰਥ |
|---|---|
| **ਮਃ ੫ ॥ ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥ ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥ ੩ ॥** | ਪੁਤ੍ਰ (ਤੇ) ਇਸਤ੍ਰੀ (ਆਦਿਕ) ਦੇ ਮੋਹ ਵਿਚ (ਰੱਤਾ ਹੋਇਆ) ਮੇਰੀ ਮੇਰੀ ਕੀਹ ਕਰਦਾ ਹੈਂ? ਇਹ ਤਾਂ ਖਿਨ ਭੰਗਰ ਸਰੀਰ ਹਨ, (ਤੇ ਫੇਰ) ਨਾਮ ਵਿਹੂਣੀਆਂ ਹਨ (ਕਹਿੰਦੇ ਹਨ ਗੁਰੂ) ਨਾਨਕ (ਦੇਵ)॥੩॥ |

**ਪਦਾਰਥ**—ਕਲਤ੍ਰ=ਇਸਤ੍ਰੀ। ਸਨੇਹ=ਮੋਹ। ਨਿਮੁਣੀਆਦੀ=ਜਿਸ ਦੀ ਮੁਨਿਆਦ ਨਾ ਹੋਵੇ। ਖਿਨ ਭੰਗਰ।

**ਭਾਵ**—ਗੁਰੂ ਸਾਹਿਬ ਮੋਹਿ ਪਰਿਥਾਇ ਜੀਵ ਨੂੰ ਉਪਦੇਸ਼ ਕਰਦੇ ਹਨ, ਕਿ ਤੂੰ ਮੇਰੀ ਮੇਰੀ ਕਰਦਾ ਹੈਂ, ਇਹ ਮੋਹ ਦਾ ਮਾਰਿਆ ਕਰਦਾ ਹੈਂ, ਆਪਣੇ ਆਪ ਨੂੰ ਦੇਹ ਨਾਲ ਸਮਝਦਾ ਹੈਂ, ਤਦੇ ਇਸ ਦੇਹ ਨਾਲ ਸੰਬੰਧ ਰਖਣ ਵਾਲਿਆਂ ਨੂੰ ਮੇਰੇ ਮੇਰੇ ਜਾਣਕੇ ਉਨ੍ਹਾਂ ਨਾਲ ਮੋਹ ਕਰਦਾ ਹੈਂ। ਮੈਂ ਮੇਰੀ

ਹੀ ਦੁਖਾਂ ਦਾ ਕਾਰਨ ਹੈ। **'ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥'**{ਭੈਰੋ: ਕਬੀਰ-੬} ਤਾਂਤੇ ਮੇਰੀ ਮੇਰੀ ਛੱਡਣੀ ਚਾਹੀਏ। ਇਸ ਦੇ ਛੱਡਣ ਲਈ ਮੁੱਢ ਨੂੰ ਫੜਨਾ ਚਾਹੀਏ, ਜਿਕੁਰ ਪੱਤੇ ਤੋੜਿਆਂ ਬ੍ਰਿਛ ਨਹੀਂ ਸੁਕਦਾ ਪਰ ਜੜ੍ਹ ਕੱਟਿਆਂ ਸੁਕ ਜਾਂਦਾ ਹੈ। ਸੋ ਮੇਰੀ ਮੇਰੀ ਦਾ ਕਾਰਨ ਦੇਹ ਦੇ ਸੰਬੰਧੀਆਂ ਨਾਲ ਮੋਹ ਹੈ, ਹੁਣ ਮੋਹ ਤੇ ਸੰਬੰਧੀਆਂ ਨਾਲੋਂ ਉਪਰਾਮ ਹੋਣ ਤੋਂ ਪਹਿਲਾਂ ਦੇਹਿ ਨੂੰ ਦੇਖਣਾ ਚਾਹੀਏ ਕਿ ਕੀ ਹੈ? ਗੁਰੂ ਸਾਹਿਬ ਕਹਿੰਦੇ ਹਨ, ਇਹ ਤਾਂ ਬੇ ਮੁਨਿਆਦ ਵਸਤੂ ਹੈ, ਇਸ ਰਹਿਣਾ ਹੀ ਨਹੀਂ, ਚਲਾਇਮਾਨ ਹੈ। ਤਦ ਸੋਚੋ ਇਸ ਦੇ ਸੰਬੰਧ ਕਦ ਰਹਿਣਗੇ, ਤਾਂਤੇ ਦੇਹ ਨਾਲ ਮੋਹ ਛਡੋ, ਅਰ ਇਹ ਪਛਾਣ ਕਰੋ, ਕਿ ਮੈਂ ਦੇਹ ਨਹੀਂ ਹਾਂ, ਦੇਹ ਤਾਂ ਨਾਸ਼ਵੰਤ ਹੈ, ਫੇਰ ਐਸੀ ਦੇਹ ਨਾਲ ਮੋਹ ਕਰਨਾ, ਜੋ ਨਾਮ ਤੋਂ ਸੱਖਣੀ ਹੈ, ਕੈਸਾ ਮਾੜਾ ਹੈ। ਨਾਮ ਜਪਣ ਵਾਲੇ ਦੀ ਦੇਹ ਬੀ ਭਾਵੇਂ ਸਮਾਂ ਪਾਕੇ ਤੱਤਾਂ ਵਿਚ ਹੀ ਰਲਦੀ ਹੈ, ਪਰ ਜਿੰਨਾ ਚਿਰ ਬਣੀ ਰਹਿੰਦੀ ਹੈ, ਓਨਾਂ ਚਿਰ ਸਫਲ ਹੁੰਦੀ ਹੈ; ਸੋ ਨਾਮ ਤੋਂ ਸੱਖਣੀ ਤੇ ਖਿਨ ਭੰਗਰ ਦੇਹ ਨੂੰ ਆਪਣੇ ਆਪ ਅਭੇਦ ਜਾਣਕੇ ਉਸ ਦੇਹ ਦੇ ਸਬੰਧ ਵਿਚ 'ਮੇਰੀ ਮੇਰੀ' ਦੀ ਬੁਧੀ ਧਾਰਨ ਕਰਨੀ ਭੁੱਲ ਹੈ।

| ਮੂਲ | ਅਰਥ |
|---|---|
| **ਪਉੜੀ ॥ ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥ ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥ ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥ ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥ ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥ ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥** | ਅੱਖਾਂ ਨਾਲ ਦੇਖਦਾ ਹਾਂ ਗੁਰਾਂ ਦਾ ਦਰਸ਼ਨ (ਅਰ) ਮੱਥਾ (ਟਿਕਾਯਾ ਹੈ) ਗੁਰੂ ਦੇ ਚਰਨਾਂ ਪਰ। ਪੈਰਾਂ ਨਾਲ ਗੁਰਾਂ ਦੇ ਰਸਤੇ ਵਿਚ ਚਲਦਾ ਹਾਂ, ਹੱਥਾਂ ਨਾਲ (ਉਨ੍ਹਾਂ ਪਰ) ਪੱਖਾ ਫੇਰਦਾ (ਝੱਲਦਾ) ਹਾਂ। ਮਨ ਵਿਚ ਅਕਾਲ ਮੂਰਤ (ਵਾਹਿਗੁਰੂ) ਨੂੰ ਧਿਆਉਂਦਾ ਹਾਂ (ਤੇ) ਦਿਨ ਰਾਤ (ਉਸੇ ਨੂੰ) ਜਪਦਾ ਹਾਂ। ਮੈਂ ਸਾਰੀ ਅਪਣੱਤ ਛੱਡ ਦਿੱਤੀ ਹੈ ਗੁਰੂ ਸਮਰਥ ਦੇ ਭਰਵਾਸੇ ਪਰ। ਗੁਰਾਂ ਨੇ ਮੈਨੂੰ ਨਿੱਧਾਂ ਦਾ ਖਜ਼ਾਨਾ ਨਾਮ ਬਖਸ਼ ਦਿੱਤਾ ਹੈ। ਹੇ ਭਾਈਓ (ਮੈਂ) ਪੱਲੇ ਵਾਹਿਗੁਰੂ ਦਾ ਨਾਮ ਬੰਨ੍ਹਕੇ (ਸੰਜਮ ਵਿਚ, ਵਰਤਣ ਵਾਲੇ ਪਦਾਰਥਾਂ ਨੂੰ) ਵਰਤਦਾ ਅਰ ਛਕਦਾ ਹਾਂ। ਨਾਮ ਦਾਨ ਅਰ ਇਸ਼ਨਾਨ ਨੂੰ ਦ੍ਰਿੜ ਕਰਕੇ ਸਦਾ ਗੁਰੂ ਦੀ ਕਥਾ ਕਰਦਾ ਹਾਂ। ਗਜਾਨ ਹੋਇਆ ਤੇ ਵਾਹਿਗੁਰੂ ਪਾ ਲਿਆ ਹੈ (ਇਸ ਤੇ) ਜਮ ਦਾ ਡਰ ਦੂਰ ਹੋ ਗਿਆ ਹੈ॥੨੦॥ |

**ਪਦਾਰਥ**—ਅਪਾਇਣੋ=ਅਪਣੱਤ, ਆਪਾ। ਭੁੰਚਹੁ=ਛਕਦਾ ਹੈ। ਅਗਥਾ=ਬੰਨ੍ਹਕੇ।

**ਭਾਵ**—ਸਤਿਗੁਰਾਂ ਦੇ ਸੁਪਾਤ੍ਰ ਬਣਕੇ ਅਕਾਲ ਪੁਰਖ ਦੀ ਪ੍ਰਾਪਤੀ ਕਰਨ ਵਾਲੇ ਪਵਿੱਤ੍ਰਾਤਮਾਂ ਦੀ ਉੱਚ ਅਵਸ਼ਥਾ ਇਸ ਪਉੜੀ ਵਿਚ ਵਰਣਨ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਸਤਿਗੁਰਾਂ ਦੇ ਚਰਨਾਂ ਵਿਚ ਇੰਨਾ ਸਨੇਹ ਹੈ ਕਿ ਨੇਤਰ, ਹੱਥ, ਪੈਰ, ਸਿਰ ਮਨ ਆਦਿ ਸਰਬ ਅੰਤ੍ਰੀਵ ਤੇ ਬਾਹਰਲੇ ਅੰਗ ਉਨ੍ਹਾਂ ਦੀ ਚਾਕਰੀ ਵਿਚ ਹਾਜ਼ਰ ਰਹਿੰਦੇ ਹਨ। ਜੋ ਉਪਦੇਸ਼ ਉਹਨਾਂ ਨੇ ਦਿੱਤਾ ਹੈ ਉਸ ਅਨੁਸਾਰ ਵਹਿਗੁਰੂ ਖਿਨ ਖਿਨ ਯਾਦ ਹੈ। ਉਨ੍ਹਾਂ ਦੇ ਭਰਵਾਸੇ ਪਰ ਸਾਰੇ ਹੋਰ ਸੰਕਲਪ ਛੁਟ ਗਏ ਹਨ। ਇਸ ਦਾ ਫਲ ਇਹ ਹੋਇਆ ਹੈ ਕਿ ਸਾਰੇ ਦੁੱਖ ਦੂਰ ਕਰਨ ਵਾਲਾ ਨਾਮ ਪ੍ਰਾਪਤ ਹੋਇਆ ਹੈ, ਜਿਸ ਨੂੰ ਯਾਦ

ਰਖਦਿਆਂ ਖਾਣ ਪਹਿਨਣ ਵਿਚ ਕੋਈ ਰੋਕ ਨਹੀਂ। ਉਨ੍ਹਾਂ ਦਾ ਜਸ ਗਾਇਨ ਕਰੀਦਾ ਹੈ। ਇਸ ਤਰ੍ਹਾਂ ਗਜਾਨ ਦੀ ਪ੍ਰਾਪਤੀ ਹੋਕੇ ਜਨਮ ਮਰਨ ਦਾ ਡਰ ਨਿਵਿਰਤ ਹੋ ਗਿਆ ਹੈ।

**ਉਪਦੇਸ਼**—ਸਤਿਗੁਰਾਂ ਦੇ ਉਪਦੇਸ਼ ਪਰ ਤੁਰਕੇ ਆਪਣੀ ਕਲਜਾਣ ਵਾਸਤੇ ਸ਼ੁਭ ਮਾਰਗ ਫੜੋ।

| ਮੂਲ | ਅਰਥ |
| --- | --- |
| **ਸਲੋਕ ਡਖਣੇ ਮਃ ੫ ॥ ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥ ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥ ੧ ॥** | (ਮੇਰੀਆਂ ਅੱਖੀਆਂ) ਪਿਰੀ ਨਾਲ ਲਗੀਆਂ ਹਨ (ਪਰ ਉਸ ਨੂੰ) ਵੇਖਦੀਆਂ ਰੱਜੀਆਂ ਨਹੀਂ। ਸਭਨਾਂ ਦੇ ਵਿਚ ਓਹ ਪਿਆਰਾ ਹੈ, (ਮੈਂ) ਹੋਰ ਦੂਸਰਾ ਕੋਈ ਨਹੀਂ ਡਿਠਾ॥੧॥ |

**ਪਦਾਰਥ**—ਪਿਰੀਅੰਨਿ=ਪਿਰੀ ਦੇ ਨਾਲ। ਤਿਪੀਆ=ਰਜੀਆਂ।

**ਭਾਵ**—ਅਕਾਲ ਪੁਰਖ ਦੇ ਚਰਨਾਂ ਦੀ ਪ੍ਰੀਤਿ ਦੀ ਪ੍ਰਾਗੱਲਭਤਾ ਦਾ ਵਰਣਨ ਕਰਦੇ ਹਨ ਕਿ ਪਿਆਰੇ ਦੇ ਦੀਦਾਰ ਵਿਚ ਅੱਖਾਂ ਐਸੀਆਂ ਗੱਡਕੇ ਲਗਦੀਆਂ ਹਨ, ਕਿ ਦੇਖਣੋਂ ਹਟਦੀਆਂ ਹੀ ਨਹੀਂ, ਇਨ੍ਹਾਂ ਵਿਚ ਐਨੀਂ ਸਿੱਕ ਭਰੀ ਪਈ ਹੈ ਕਿ ਇਹ ਦੇਖਦੀਆਂ ਰੱਜਦੀਆਂ ਨਹੀਂ ਹਨ। ਦੇਖਣੇ ਦੀ ਸਿੱਕ ਕਿਸੇ ਗਲੇ ਘਟਦੀ ਹੀ ਨਹੀਂ ਹੈ। ਕਾਰਣ ਐਸੀ ਪ੍ਰਬਲ ਪ੍ਰੀਤੀ ਦਾ ਇਹ ਹੈ ਕਿ ਓਹ ਪਿਆਰਾ ਦ੍ਰਿਸ਼ਟਮਾਨ ਪਦਾਰਥਾਂ ਦੀ ਤਰ੍ਹਾਂ ਦੇਸ਼ ਕਾਲ ਦੀ ਕੈਦ ਵਿਚ ਨਹੀਂ ਹੈ, ਓਹ ਪਿਆਰਾ ਤਾਂ ਸਭ ਵਿਖੇ ਵਜਾਪਕ ਹੋ ਰਿਹਾ ਹੈ। ਉਸ ਬਿਨਾਂ ਦੂਸਰਾ ਅਸਾਂ ਕੋਈ ਡਿਠਾ ਹੀ ਨਹੀਂ ਹੈ। ਸਰਬ ਵਿਆਪੀ ਅਕਾਲ ਪੁਰਖ ਦੇ ਪਰੀ ਪੂਰਣ ਆਤਮਕ ਦਰਸ਼ਨ ਦੀ ਮਹਿਮਾ ਦਾ ਕਥਨ ਹੈ। ਦੇਖਣ ਵਾਲੀਆਂ ਅੱਖਾਂ ਇਹ ਨਹੀਂ ਹਨ। **'ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ'।** {ਮਾਰੂ: ਵਾਰ-੧੬} ਕਿਉਂਕਿ ਇਹ ਅੱਖਾਂ ਤਾਂ ਦ੍ਰਿਸ਼ਟਮਾਨ ਪਦਾਰਥਾਂ ਨੂੰ ਹੀ ਕੇਵਲ ਦੇਖਦੀਆਂ ਹਨ, ਤੇ ਦ੍ਰਿਸ਼ਟਮਾਨ ਹੈ **'ਸਗਲ ਮਿਥੇਨਾ'** ਤੇ ਅਸਥਿਰ ਹੈ 'ਸਤਿ' 'ਨਿਰੋਲ ਸਤਿ', ਇਸ ਕਰਕੇ ਸਤਿ ਨੂੰ ਅਨੁਭਵ ਕਰਨ ਵਾਲੀਆਂ ਅੱਖਾਂ ਹੋਰ ਹਨ ਜੋ ਪਿਆਰੇ ਦੇ ਪਰੀਪੂਰਣ ਦਰਸ਼ਨ ਵਿਚ ਐਸੀਆਂ ਲਗਾਂ ਰਹੀਆਂ ਹਨ ਕਿ ਦਰਸ਼ਨ ਕਰਦਿਆਂ ਅੱਕਦੀਆਂ ਨਹੀਂ, ਅਰ ਲਗਨ ਵਿਚ ਐਸੀਆਂ ਪ੍ਰਬੀਨ ਹਨ ਕਿ ਦੂਜਾ ਦੇਖਦੀਆਂ ਹੀ ਨਹੀਂ।

| ਮੂਲ | ਅਰਥ |
| --- | --- |
| **ਮਃ ੫ ॥ ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥ ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥ ੨ ॥** | ਸੰਤਾਂ ਦੀਆਂ (ਜੋ) ਕਥਾਂ (ਹਨ) ਉਹ ਸੁਖ ਦੀਆਂ ਗਲੀਆਂ ਹਨ। (ਪਰ ਕਹਿੰਦੇ ਹਨ ਗੁਰੂ) ਨਾਨਕ (ਸਾਹਿਬ) ਲੱਭਦੀਆਂ ਹਨ ਉਹਨਾਂ ਨੂੰ, ਜਿਨ੍ਹਾਂ ਦੇ ਮਸਤਕ ਦੇ ਭਾਗ (ਚੰਗੇ) ਹਨ॥੨॥ |

**ਪਦਾਰਥ**—ਕਥੜੀਆ=ਕਥਾਂ। ਸੁਖਾਊ=ਸੁਖਦਾਇਕ। ਪੰਧੀਆ=ਰਸਤੇ, ਗਲੀਆਂ। ਲਧੜੀਆ=ਲੱਭਦੀਆਂ ਹਨ।

**ਭਾਵਾਰਥ**—ਪਰਮਾਰਥ ਦੇ ਜਗਜਾਸੂ ਅਨੇਕਾਂ ਸਾਧਨਾਂ: ਹਠ ਯੋਗ, ਨਿਵਲੀ ਕਰਮ, ਸੰਨਜਾਸ ਆਦਿਕ ਧਾਰਨ ਕਰਕੇ ਆਪਣੇ ਲਈ ਪਰਮ ਸੁਖ ਦੀ ਟੋਲ ਕਰਦੇ ਹਨ, ਜਿਸ ਤਰ੍ਹਾਂ ਤ੍ਰਿਖਾ ਨਾਲ ਤਪਤ ਪੁਰਸ਼ ਜਿੱਥੇ ਕਿੱਥੇ ਜਲ ਦੀ ਢੂੰਡ ਕਰਦਾ ਹਾਂ। ਇਸੀ ਪ੍ਰਕਾਰ ਪਰਮ ਸੁਖ ਸਰੂਪ ਦੇ ਅਭਿਲਾਖੀ ਦਾ ਹਾਲ ਹੈ, ਕਈ ਤਰ੍ਹਾਂ ਦੇ ਡੰਭੀਆਂ ਪਾਖੰਡੀਆਂ ਦੇ ਅੜਿੱਕੇ ਚੜ੍ਹਕੇ, ਪਰਮ ਸੁਖ ਦਾ ਮਿਲਣਾ ਤਾਂ ਕਿਤੇ ਰਿਹਾ ਜਗਜਾਸਤਾ ਦੀ ਦਸ਼ਾ ਨੂੰ ਵੀ ਹੱਥੋਂ ਗਵਾਕੇ ਆਪਣੇ ਜੀਵਨ ਨੂੰ ਦੁੱਖਾਂ ਵਿਚ ਵੇੜ੍ਹ ਲੈਂਦਾ ਹੈ, ਪਰੰਤੂ ਗੁਰੂ ਸਾਹਿਬ ਐਸੇ ਪੁਰਸ਼ ਨੂੰ ਪਵਿੱਤ੍ਰ ਉਪਦੇਸ਼ ਦੇਕੇ ਸਮਝਾਉਂਦੇ ਹਨ ਕਿ ਜਿਸ ਪਾਸ ਤੈਨੂੰ ਜਾਣ ਦੀ ਚਿੱਤ ਵਿਚ ਲਾਲਸਾ ਲੱਗੀ ਹੈ, ਉਹ ਪਾਸਾ ਇਸ ਤਰ੍ਹਾਂ ਹੱਥ ਨਹੀਂ ਆਉਂਦਾ, ਉਸ ਸੱਚੇ ਤੇ ਅਟੱਲ ਸੁਖ ਅਰਥਾਤ ਪਰਮਾਨੰਦ ਨੂੰ ਪਹੁੰਚਣ ਦਾ ਰਸਤਾ ਗੁਰਮੁਖਾਂ, ਮਹਾਤਮਾਂ, ਪਰਮੇਸ਼ਰ ਦੇ ਪਜਾਰਿਆਂ ਨੂੰ ਮਲੂਮ ਹੈ, ਤੂੰ ਉਨ੍ਹਾਂ ਦੀ ਸੰਗਤ ਕਰ; ਸਤਿਸੰਗ ਕਰਕੇ ਉਪਕਾਰ ਤੇ ਸੇਵਾ ਕਰਦਾ ਹੋਇਆ ਤੂੰ ਆਪਣੇ ਆਪ ਨੂੰ ਨਿਰਮਾਣ ਕਰੇਂਗਾ ਸੰਗਤਿ ਕਰਕੇ ਤੈਨੂੰ ਹਉਮੈ ਦਾ ਅਭਾਵ ਹੋ ਜਾਇਗਾ, ਸੰਗਤ ਕਰਕੇ ਤੈਨੂੰ ਗੁਰਬਾਣੀ ਦੀ ਵਿਚਾਰ ਫੁਰੇਗੀ ਤੇ ਸੰਗਤਿ ਕਰਕੇ ਹੀ ਬੇਨਤੀ ਤੇ ਖਿੱਚ ਵਧੇਗੀ, ਤਦ ਤੈਨੂੰ ਸੱਚੇ ਗੁਰੂ ਦੀ ਪ੍ਰਾਪਤੀ ਹੋਵੇਗੀ। ਅਰਥਾਤ ਜਗਤ ਗੁਰੂ ਗੁਰੂ ਨਾਨਕ ਦੇਵ ਦੇ ਪਜਾਰ ਦਾ ਸੋਮਾ ਤੇਰੇ ਹਿਰਦੇ ਵਿਚ ਫੁਟੇਗਾ, ਉਸ ਵਿਚ ਆਪਣੇ ਸੁਖ ਸਰੂਪ ਨੂੰ ਲੱਭਣ ਲਈ ਸਤਿਗੁਰੂ ਤੈਨੂੰ ਆਪ ਰਸਤਾ ਦੱਸਣਗੇ। ਪਰ ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਜੇ ਤੇਰੇ ਭਾਗ ਹੋਣ, ਤਾਂ ਤੈਨੂੰ ਸਤਿ ਪੁਰਸ਼ਾਂ ਦੀ ਸੰਗਤਿ ਦ੍ਵਾਰਾ ਉਸ ਸੁਖ ਨੂੰ ਪਹੁੰਚਣ ਦਾ ਰਸਤਾ ਲੱਭੇ।

**"ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥"**{ਤਿਲੰ: ਮ:੧-੨}

ਇਸ ਗੱਲ ਨੂੰ ਸੁਣਕੇ ਵੀ ਕਈ ਪੁਰਸ਼ ਅਨਭੋਲ ਉੱਦਮ ਛੱਡਕੇ ਕੇਵਲ ਭਾਗਾਂ ਦੀ ਤਾਂਘ ਕਰਦੇ ਹਨ, ਕਿਉਂਕਿ ਜਦ ਗੁਰੂ ਸਾਹਿਬ ਕਹਿੰਦੇ ਹਨ, ਕਿ ਭਾਗਾਂ ਕਰਕੇ ਪ੍ਰਾਪਤੀ ਹੋ ਜਾਇਗੀ ਇਸ ਖਿਆਲ ਨੂੰ ਵਿਚਾਰ ਕਰਨਾ ਚਾਹੀਦਾ ਹੈ, ਕਿ ਜੇਕਰ ਚੰਗੇ ਭਾਗ ਨਹੀਂ ਤਾਂ ਜ਼ਰੂਰ ਪ੍ਰਾਪਤੀ ਨਹੀਂ ਹੋਣੀ, ਸੋ ਜਦ ਪਿਛਲੇ ਕਰਮਾਂ ਦੀ ਇਤਨੀ ਸ਼ਕਤੀ ਹੈ, ਤਾਂ ਹੁਣ ਅਸੀਂ ਕਰਮ ਕਰੀਏ, ਜੋ ਅਸਾਨੂੰ ਅੱਗੋਂ ਉਸ ਰਸਤੇ ਦੇ ਦੱਸਣ ਲਈ ਸਹਾਈ ਹੋਣ। ਜਦ ਚੰਗੇ ਕਰਮ ਕੀਤੇ ਤਾਂ ਕੁਝ ਚਿਰ ਮਗਰੋਂ ਓਹੀ ਕਰਮ ਜਿਨ੍ਹਾਂ ਨੂੰ ਕਰਦਿਆਂ ਕਈ ਸਾਲ ਬੀਤ ਚੁਕੇ, ਹੁਣ ਪਿਛਲੇ ਹੋ ਗਏ, ਇਸ ਲਈ ਸਹਾਇਤਾ ਦੀ ਉਮੈਦ ਹੋ ਸਕਦੀ ਹੈ। ਤੇ ਜੇਕਰ ਭਾਗ ਅੱਗੇ ਹੀ ਚੰਗੇ ਹਨ ਤਾਂ ਵੀ ਭਾਗਾਂ ਦੇ ਚੰਗੇ ਹੋਣ ਦਾ ਪਤਾ ਕਿਸੇ ਨੂੰ ਨਹੀਂ, ਇਸ ਲਈ ਵੀ ਉੱਦਮ ਕਰਨਾ ਜ਼ਰੂਰੀ ਹੈ, ਤੇ ਜੇ ਆਪਣੇ ਆਪ ਨੂੰ ਚੰਗੇ ਭਾਗਾਂ ਵਾਲਾ ਜਾਣਨ ਲਗ ਪਵੇ ਤਾਂ **"ਆਪਸ ਕਉ ਕਰਮਵੰਤੁ ਕਹਾਵੈ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ"**॥{ਸੁਖਮਨੀ-੧੨} ਇਸ ਕਰਕੇ ਉੱਦਮ ਸਦੀਵ ਉਚਿਤ ਹੈ; ਤਾਂਤੇ ਉੱਦਮ ਕਰਦੇ ਹੋਏ ਪਰਮੇਸ਼ੁਰ ਦੀ ਕ੍ਰਿਪਾ ਦੇ ਅਭਿਲਾਖੀ ਹੋਵੋ, ਤਦ ਆਪੇ ਅਕਾਲ ਪੁਰਖ਼ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਇਗੀ।

**ਉਪਦੇਸ਼**—ਪਜਾਰੇ ਪਾਠਕੋ! ਸਤਿਸੰਗਤ ਕਰਨੀ ਸਭ ਤੋਂ ਜ਼ਰੂਰੀ ਹੈ, ਇਸ ਲਈ ਗੁਰਮੁਖਾਂ ਦੀ ਸਤਿਸੰਗਤ ਕਰਕੇ ਸੱਚੇ ਸੁਖ ਦਾ ਰਸਤਾ ਲੱਭੋ।

| ਮੂਲ | ਅਰਥ |
|---|---|
| **ਮਃ ੫ ॥ ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥ ਪਾਤਾਲਾ ਆਕਾਸ ਪੂਰਨੁ ਹਭ ਘਟਾ ॥ ਨਾਨਕ** | (ਅਕਾਲ ਪੁਰਖ) ਡੂੰਗਰ, ਜਲ, ਥਲ, ਧਰਤੀ, ਬਨ, ਬਨਾਸਪਤੀ, ਗੁਫ਼ਾ, ਪ੍ਰਾਤਾਲ, ਆਕਾਸ ਵਿਖੇ ਸਰਬ ਥਾਂ ਪੂਰਨ ਹੈ। (ਗੁਰੂ) ਨਾਨਕ (ਸਾਹਿਬ ਕਹਿੰਦੇ ਹਨ ਉਸ ਨੂੰ) ਦੇਖ ਕਰਕੇ |

| | |
|---|---|
| **ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥ ੩ ॥** | ਜੀਉਂਦਾ ਹਾਂ, (ਜਿਸ ਨੇ ਸਭ ਨੂੰ) ਇਕ ਸੂਤ ਵਿਚ ਪੁਰੋਤਾ ਹੈ॥੩॥ |

**ਪਦਾਰਥ**—ਡੂੰਗਰਿ=ਪਹਾੜ, ਪਹਾੜੀ ਰਾਹ। ਭੂਮਿ=ਪ੍ਰਿਥਵੀ। ਪੇਖਿ=ਦੇਖ ਕਰਕੇ।

**ਭਾਵ**—ਅਕਾਲ ਪੁਰਖ ਦੀ ਸਰਬੱਗਜਤਾ ਤੇ ਸਰਬ ਵਜਾਪਕਤਾ ਦਾ ਕਥਨ ਕਰਦੇ ਹਨ, ਕਿ ਕਿਸੇ ਇਕ ਵਸਤੂ ਵਿਚ ਪਰਮੇਸ਼ਰ ਮੰਨਕੇ ਬਾਕੀ ਸਭ ਥਾਵਾਂ ਵਿਚ ਉਸ ਨੂੰ ਨਾ ਦੇਖਣਾ ਜੀਵ ਦੀ ਅਗਜਾਨਤਾ ਦੇ ਜਿੱਲ੍ਹਣ ਵਿਚ ਫਸੇ ਹੋਣ ਦੀ ਦਲੀਲ ਹੈ। ਜੀਵ ਅਕਾਲ ਪੁਰਖ ਦੀ ਪੂਰਨਤਾ ਦੇ ਗਿਆਨ ਰੂਪੀ ਸਮੁੰਦਰ ਦੀ ਸਾਰ ਨਹੀਂ ਜਾਣ ਸਕਦੇ। ਗੁਰੂ ਸਾਹਿਬ ਕਥਨ ਕਰਦੇ ਹਨ ਕਿ ਜਲ, ਥਲ, ਪ੍ਰਿਥਵੀ, ਆਕਾਸ਼, ਬ੍ਰਿੱਛ, ਬੂਟੇ, ਪਸ਼ੂ, ਪੰਖੀ ਉਸੇ ਦੀ ਪੂਰਨਤਾ ਨਾਲ ਪੂਰਨ ਹੋ ਰਹੇ ਹਨ। ਪਰਮੇਸ਼ੁਰ ਕਿਸੇ ਇਕ ਥਾਂ ਪੂਰਬ ਜਾਂ ਪੱਛਮ ਵਿਚ ਸਮਾਧੀ ਲਾਈ ਨਹੀਂ ਬੈਠਾ, ਉਸੇ ਦੀ ਸੱਤਾ ਨਾਲ ਸਭ ਸ੍ਰਿਸ਼ਟੀ ਦੇ ਪਦਾਰਥ ਆਪਣੀ ਆਪਣੀ ਥਾਂ ਆਪਣਾ ਕੰਮ ਕਰ ਰਹੇ ਹਨ, ਹਰੇਕ ਪਦਾਰਥ ਦੇ ਅੰਤ੍ਰੀਵ ਓਹੋ ਵਸ ਰਿਹਾ ਹੈ। ਹਰ ਪਾਸੇ ਓਹੋ ਬੋਲ ਰਿਹਾ ਹੈ, ਹਰੇਕ ਵਿਚ ਓਹੋ ਵਜਾਪਕ ਹੈ, ਅਥਵਾ ਇਉਂ ਪਸਰ ਰਿਹਾ ਹੈ, ਜਿਸ ਪ੍ਰਕਾਰ ਮਣੀਆਂ ਦੇ ਅੰਤ੍ਰੀਵ ਇਕ ਸੂਤ ਦੀ ਤਾਰ, ਜੋ ਪਸਰ ਤਾਂ ਸਭ ਮਣੀਆਂ ਵਿਚ ਰਹੀ ਹੈ, ਪਰ ਬਿਨਾਂ ਯਤਨ ਦੇ ਪ੍ਰਤੀਤ ਨਹੀਂ ਹੁੰਦੀ। ਇਸੇ ਪ੍ਰਕਾਰ ਅਕਾਲ ਪੁਰਖ ਸਭ ਵਿਚ ਰਮ ਰਿਹਾ ਹੈ, ਪਰ ਬਿਨਾਂ ਪ੍ਰੇਮ ਆਦਿਕ ਸਾਧਨਾਂ ਦੇ ਸਾਖਜਾਤਕਾਰ ਨਹੀਂ ਹੁੰਦਾ। ਜੋਤਿ ਹੈ ਤਾਂ ਸਾਰੇ ਵਜਾਪਕ ਤੇ ਸਰਬ ਵਿਖੇ ਪੂਰਨ, ਪਰ ਇਸ ਗਲ ਦਾ ਗਜਾਨ ਹੋਣਾ ਕਠਨ ਹੈ। ਗਜਾਨ ਇਹੋ ਹੈ, ਕਿ, '**ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ।**'{ਬਿਲਾ: ਮ: ੫-੮} ਪੁਨਾ-"**ਜਲਸ ਤੂਹੀ। ਥਲਸ ਤੂਹੀ।...ਬ੍ਰਿਛਸ ਤੂਹੀ। ਪਤਸ ਤੂਹੀ...ਤੂਹੀ ਤੂਹੀ॥**"{ਪਾ: ੧੦} ਤੇ ਇਸ ਗਿਆਨ ਅਰਥਾਤ ਸਭ ਵਿਖੇ ਉਸ ਦੀ ਜਤਿ ਦਾ ਦਰਸ਼ਨ ਹੋਣ ਦਾ ਨਾਮ ਹੀ ਸਾਖਜਾਤਕਾਰ ਹੈ। ਇਸ ਵਾਸਤੇ ਮਹਾਰਾਜ ਫੁਰਮਾਉਂਦੇ ਹਨ ਕਿ ਹੈ ਤਾਂ ਸਭ ਵਿਖੇ ਪੂਰਨ ਪਰ ਘਟ ਘਟ ਵਿਚ ਪੂਰਣ ਜਾਣਕੇ ਉਸ ਨੂੰ ਸਰਬ ਥਾਂ ਦੇਖਣਾ ਇਹੋ ਮੇਰੇ ਜੀਵਨ ਦਾ ਆਧਾਰ ਹੈ। ਯਥਾ- '**ਬਿਨ ਦੇਖੇ ਮਰਿ ਜਾਉ॥**'

**ਉਪਦੇਸ਼**—ਅਕਾਲ ਪੁਰਖ ਨੂੰ ਇਕਦੇਸ਼ੀ ਨਾ ਜਾਣੋ ਸਰਬ ਦੇਸ਼ੀ ਤੇ ਸਰਬਗਜ ਸਮਝ ਕੇ ਸਭ ਵਿਚ ਆਪਣੇ ਪਜਾਰੇ ਦਾ ਚਮਤਕ੍ਰਿਤ ਦਰਸ਼ਨ ਕਰੋ, ਇਹੋ ਵਡਾ ਭਾਰਾ ਅਸੂਲ ਹੈ, ਜਿਸਦੇ ਧਾਰਨ ਕਰਨ ਨਾਲ ਸਾਡੇ ਵਿਚ ਸਹੋਦਰਤਾ ਤੇ ਭਰਾਤਰੀ ਭਾਵ ਦ੍ਰਿੜ੍ਹ ਹੋ ਸਕਦਾ ਹੈ। ਜਦ ਸਭ ਵਿਖੇ ਪਜਾਰੇ ਦਾ ਦਰਸ਼ਨ ਹੋਵੇਗਾ, ਫੇਰ ਜੀਵਾਂ ਨੂੰ ਕੋਈ ਬੇਗਾਨਾ ਨਹੀਂ ਭਾਸੇਗਾ, ਸਭ ਨੂੰ ਪਿਆਰ ਕਰੇਗਾ। ਯਥਾ- '**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ**'।{ਕਾਨ: ਮ: ੫-੮} ਇਸ ਦਾ ਸਬੂਤ ਅਸਾਡੇ ਪੁਰਾਣੇ ਇਤਿਹਾਸ ਦੇ ਰਹੇ ਹਨ।

| ਮੂਲ | ਅਰਥ |
|---|---|
| **ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥ ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥ ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥ ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥ ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ॥** | ਵਾਹਿਗੁਰੂ ਹੀ (ਮੇਰੇ) ਵਾਹਿਗੁਰੂ ਹੀ (ਮੇਰੇ) ਮਾਤਾ ਪਿਤਾ ਹਨ ਅਰ ਵਾਹਿਗੁਰੂ ਹੀ ਪ੍ਰਿਤਪਾਲਾ ਕਰਨ ਵਾਲਾ ਹੈ। ਵਾਹਿਗੁਰੂ ਮੇਰੀ ਖਬਰ ਰਖਦਾ ਹੈ, ਅਸੀਂ ਵਾਹਿਗੁਰੂ ਦੇ ਬਾਲਕ ਹਾਂ। ਸਹਿਜੇ (ਸੁਭਾਵਕ) ਹੀ ਸਹਿਜ (ਸੁਖ) ਵਿਚ ਖਿਡਾਉਂਦਾ ਹੈ, ਆਲਸ ਨਹੀਂ ਕਰਦਾ। (ਸਾਡੇ) ਔਗੁਣਾਂ ਨੂੰ ਕਦੀ ਨਹੀਂ ਚਿਤਾਰਦਾ (ਤੇ) ਗਲ ਨਾਲ ਲਾਉਂਦਾ ਹੈ। ਮੈਂ (ਜੋ ਕੁਝ) ਮੂੰਹੋਂ ਮੰਗਦਾ ਹਾਂ ਸੋਈ ਦੇਂਦਾ ਹੈ, ਵਾਹਿਗੁਰੂ ਸੁਖ ਦੇਣ ਵਾਲਾ ਪਿਤਾ ਹੈ। ਗਿਆਨ ਦੀ ਰਾਸ, ਨਾਮ ਦਾ ਧਨ (ਮੈਨੂੰ) ਸੌਂਪਿਆ ਨੇ (ਅਰ |

| | |
|---|---|
| **ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ॥ ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥ ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥ ੨੧ ॥** | ਮੈਨੂੰ) ਇਸ ਵਪਾਰ ਦੇ ਯੋਗ ਬਣਾਇਆ ਹੈ। ਗੁਰਾਂ ਨਾਲ ਸਾਂਝੀ ਬਿਠਾਇਆ ਹੈ, ਸਰਬ ਸੁਖਾਂ ਨੂੰ (ਮੇਰਾ) ਪਾਇਕ (ਦਾਸ) ਕਰ ਦਿੱਤਾ ਹੈ। ਮੇਰੇ ਨਾਲੋਂ ਕਦੇ ਨਾ ਵਿੱਛੜੇ ਵਾਹਿਗੁਰੂ ਪਿਤਾ (ਜੋ) ਸਭਨਾਂ ਗਲਾਂ ਵਿਚ ਸਮਰੱਥ ਹੈ॥੨੧॥ |

**ਭਾਵ**—ਵਾਹਿਗੁਰੂ ਦੀ ਕ੍ਰਿਪਾਲਤਾ ਦਾ ਗੁਣਾਨੁਵਾਦ ਹੈ। ਓਹ ਪਿਤਾ ਐਸਾ ਕ੍ਰਿਪਾਲੂ ਹੈ ਕਿ ਪਲ ਪਲ ਦੀ ਜੀਵਾਂ ਦੀ ਸਾਰ ਰਖਦਾ ਹੈ। ਮਾਪਿਆਂ ਤੋਂ ਵਧਕੇ ਸਾਡੇ ਨਾਲ ਸਨੇਹ ਕਰਦਾ, ਸਾਡੀਆਂ ਲੋੜਾਂ ਪੂਰਦਾ ਤੇ ਫੇਰ ਗਜਾਨ ਰਾਸ ਨਾਮ ਧਨ ਆਦਿ ਪਰਮਾਰਥਕ ਲੋੜਾਂ ਦੇ ਸਾਧਨ ਬਖਸ਼ਦਾ ਹੈ। ਸਤਿਗੁਰਾਂ ਦੀ ਸ਼ਰਨੀ ਪੈਕੇ ਮੋਖ ਦਾ ਭਾਗੀ ਬਣਾਉਂਦਾ ਹੈ। ਇਹ ਅਵਸਥਾ ਉਹਨਾਂ ਦੀ ਹੈ ਜਿਨ੍ਹਾਂ ਦੇ ਪੂਰਬਲੇ ਕਰਮ ਉਗਰ ਹੋਣ ਅਰ ਕ੍ਰਿਪਾਲਤਾ ਦੇ ਪਾਤ੍ਰ ਹੋਣ। ਜੋ ਅਕਾਲ ਪੁਰਖ ਸਾਨੂੰ ਪਲ ਭਰ ਨਹੀਂ ਵਿਸਾਰਦਾ ਅਸੀਂ ਉਸ ਨੂੰ ਯਾਦ ਨਾਂ ਰੱਖੀਏ ਤਾਂ ਅਕ੍ਰਿਤਘਣਤਾ ਹੈ ਇਸੇ ਤੇ ਅੰਤਮ ਤੁਕ ਵਿਚ ਫੁਰਮਾਯਾ ਹੈ "**ਮੈਂ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ।**"

**ਉਪਦੇਸ਼**—ਅਕਾਲ ਪੁਰਖ ਨੂੰ ਸ੍ਵਾਸ ਸ੍ਵਾਸ ਯਾਦ ਰਖਦੇ ਹੋਏ ਉਸ ਦੀਆਂ ਕ੍ਰਿਪਾਲਤਾਂ ਦਾ ਧੰਨਵਾਦ ਕਰਨਾ ਚਾਹੀਏ।

| ਮੂਲ | ਅਰਥ |
|---|---|
| **ਸਲੋਕ ਡਖਣੇ ਮਃ ੫ ॥ ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥ ੧ ॥** | (ਗੁਰੂ) ਨਾਨਕ (ਦੇਵ ਆਗਜਾ ਕਰਦੇ ਹਨ) ਕਚਿਆਂ ਨਾਲੋਂ (ਸੰਬੰਧ) ਤੋੜ ਦੇਹ, ਤੇ ਪੱਕੇ ਸੱਜਣ ਸੰਤਾਂ ਨੂੰ ਢੂੰਢ। ਓਹ (ਕਚੇ) ਜੀਉਂਦਿਆਂ ਹੀ ਵਿਛੁੜ ਜਾਂਦੇ ਹਨ। ਓਹ (ਸਤ ਪੱਕੇ ਸਜਣ) ਮੋਇਆਂ ਬੀ ਨਹੀਂ ਤਿਆਗ ਕਰਦੇ॥੧॥ |

**ਭਾਵ**—ਸੰਸਾਰੀ ਮਿੱਤ੍ਰ, ਦਿਖਾਵੇ ਦੇ ਯਾਰ, ਗ਼ਰਜ਼ਾਂ ਤੇ ਲੋੜਾਂ ਨਾਲ ਆ ਬਣੇ ਸੱਜਣ ਸਭ ਕੱਚੇ ਹਨ ਕਿਉਂਕਿ '**ਜਿਤੁ ਦਿਨਿ ਉਨ੍ਹਿਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕ ਸਾ**'। {ਗੌਂਡ: ਮ:੪-੨} ਓਹ ਸਭ ਆਪਣੇ ਸੁਆਰਥ ਦੇ ਮੇਲੀ ਹੁੰਦੇ ਹਨ। ਜਿਸ ਦਿਨ ਸੁਆਰਥ ਨਾ ਹੋ ਸਕੇ, ਯਾ ਸਾਡੀ ਕਿਸੇ ਰੁਕਾਵਟ ਦੇ ਕਾਰਨ ਪੂਰਨ ਬੇਬਸੀ ਹੋਵੇ ਤੇ ਉਨ੍ਹਾਂ ਦੇ ਕੰਮ ਨਾ ਆ ਸਕੀਏ, ਯਾ ਸਾਡੀ ਕੋਈ ਕਿਰਿਆ ਜੋ ਵਾਸਤਵ ਵਿਚ ਭਾਵੇਂ ਠੀਕ ਹੋਵੇ ਪਰ ਉਨ੍ਹਾਂ ਦੀ ਮਰਜ਼ੀ ਦੇ ਅਨੁਕੂਲ ਨਾ ਹੋਵੇ ਓਸੇ ਦਿਨ ਮੂੰਹ ਫੇਰ ਲੈਂਦੇ ਹਨ। ਪਿਛਲੀ ਸਾਰੀ ਉਮਰ ਦੀ ਸੇਵਾ ਭੁਲਾ ਦੇਂਦੇ ਹਨ। ਹਜ਼ਾਰ ਅਹਿਸਾਨ ਯਾਦ ਨਹੀਂ ਰਖਦੇ, ਪਰ ਸਾਡੀ ਇਕ ਨਾਂਹ ਨੂੰ ਫੜਕੇ ਨਾ-ਸ਼ੁਕਰੇ ਹੋ ਜਾਂਦੇ ਹਨ। ਇਸ ਕਰਕੇ ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਐਸੇ ਮਿੱਤ੍ਰਾਂ ਦੀ ਥਾਂ ਓਹ ਸੱਜਣ ਲੱਭੋ, ਜਿਨ੍ਹਾਂ ਨੂੰ ਸੰਤ ਜਨ ਕਹਿੰਦੇ ਹਨ, ਜੋ ਪੱਕੇ ਮਿੱਤ੍ਰ ਹਨ ਕਿਉਂਕਿ ਸੰਤ ਜਿਸ ਦਾ ਮਿੱਤ੍ਰ ਬਣੇ, ਉਸ ਨੂੰ ਜੀਉਂਦੇ ਜੀ ਤਾਂ ਛੱਡਣਾ ਕਿਤੇ ਰਿਹਾ ਮਰਕੇ ਬੀ ਨਹੀਂ ਛਡਦੇ। ਕਾਰਣ ਇਹ ਹੈ ਕਿ ਸੰਤ ਕਿਸੇ ਨਾਲ ਆਪਣੇ ਮਤਲਬ ਦੀ ਮਿੱਤ੍ਰਤਾ ਨਹੀਂ ਕਰਦੇ ਉਨ੍ਹਾਂ ਦੀ ਕੋਈ ਗ਼ਰਜ਼ ਕਿਸੇ ਗੋਚਰੀ ਨਹੀਂ ਹੁੰਦੀ। ਕੋਈ ਸੁਆਰਥ ਨਹੀਂ ਹੁੰਦਾ, ਉਹ ਤਾਂ ਕੇਵਲ ਇਸ ਮਤਲਬ ਨੂੰ ਮਿਲਦੇ ਹਨ ਕਿ ਇਸ ਦਾ ਭਲਾ ਹੋਵੇ। ਆਪਣੇ ਸ਼ੁਧ ਹਿਰਦੇ ਵਿਚੋਂ ਸ਼ੁਭ ਸੰਕਲਪਾਂ ਦਾ ਜਲ ਉਸ ਨੂੰ ਦਿੰਦੇ

ਹਨ, ਆਪਣੇ ਮੁਖਾਰਬਿੰਦ ਤੋਂ ਸ਼ੁਭ ਉਪਦੇਸ਼ਾਂ ਦਾ ਦਾਨ ਬਖਸ਼ਦੇ ਹਨ ਤੇ ਅਪਣੀ ਹਰ ਪ੍ਰਕਾਰ ਦੀ ਕ੍ਰਿਪਾ ਨਾਲ ਉਨ੍ਹਾਂ ਤੇ ਉਪਕਾਰ ਕਰਦੇ ਹਨ। ਕੇਵਲ ਇਸ ਲਈ ਕਿ ਐਸਾ ਕਰਨਾ ਓਹ ਆਪਣਾ ਧਰਮ ਸਮਝਦੇ ਹਨ, ਪਰ ਗ਼ਰਜ਼ ਯਾ ਕਾਮਨਾ ਅਰਥ ਨਹੀਂ ਕਰਦੇ; ਇਸ ਕਰਕੇ ਉਹ ਬੁਰੇ ਦਾ ਬੀ ਭਲਾ ਕਰਦੇ ਹਨ, ਸਿਰ ਦੇ ਵੈਰੀਆਂ ਦਾ ਬੀ ਭਲਾ ਕਰਦੇ ਹਨ, ਕਿਉਂਕਿ ਓਹ ਆਪ ਪੂਰਨ ਪ੍ਰੇਮ ਵਿਚ ਗ਼ਰਕ ਹੁੰਦੇ ਹਨ। ਭਲਾ ਕਰਨਾ ਉਨ੍ਹਾਂ ਦਾ ਧਰਮ ਹੁੰਦਾ ਹੈ, ਆਪਣੇ ਧਰਮ ਤੋਂ ਬਾਹਰ ਹੋ ਨਹੀਂ ਸਕਦੇ, ਇਸ ਕਰਕੇ ਦੂਸਰੇ ਦੇ ਗੁਣ ਔਗੁਣ ਦੀ ਵਿਚਾਰ ਛਡਕੇ ਓਹ ਸਦੀਵ ਅਪਣਾ ਧਰਮ ਪਾਲਦੇ ਹਨ। ਤਾਂਤੇ ਸਦਾ ਐਸੇ ਪੱਕੇ ਮਿੱਤ੍ਰ ਟੋਲਣੇ ਚਾਹੀਦੇ ਹਨ।

| ਮੂਲ | ਅਰਥ |
|---|---|
| **ਮਃ ੫ ॥ ਨਾਨਕ ਬਿਜੁਲੀਆ ਚਮਕੰਨਿ ਘੁਰਨ੍ਹਿ ਘਟਾ ਅਤਿ ਕਾਲੀਆ ॥ ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥** | (ਕਹਿੰਦੇ ਹਨ ਸ੍ਰੀ ਗੁਰੂ) ਨਾਨਕ ਬਿਜਲੀਆਂ ਚਮਕ ਰਹੀਆਂ ਹਨ, ਅਤਿ ਕਾਲੀਆਂ ਘਟਾਂ ਗਰਜ ਰਹੀਆਂ ਹਨ, ਮੋਲ੍ਹੇ ਧਾਰ ਮੀਂਹ ਪੈ ਰਹੇ ਹਨ (ਪਰ ਬਿਰਹਨੀ ਇਸਤ੍ਰੀ ਰੂਪ ਜਗਜਾਸੂ ਉਹ ਸ਼ੋਭਦੇ ਹਨ ਜੋ ਐਸੇ ਸਮੇਂ) ਸੁਖ ਸਰੂਪ ਪਤੀ ਨਾਲ ਮਿਲ ਰਹੇ ਹਨ॥੨॥ |

**ਪਦਾਰਥ**—ਘੁਰਨ=ਘੁਰ ਘੁਰ ਕਰਕੇ ਸ਼ਬਦ ਕਰਨਾ, ਮਧਮ ਲਗਾਤਾਰ ਸੁਰ ਨਾਲ ਗੱਜਣਾ। ਮੇਘ=ਬੱਦਲ। ਨਾਨਕ=ਸੁਖ ਸਰੂਪ ਪਰਮੇਸੁਰ। ਜਿਸ ਜੇਹਾ ਹੋਰ ਦੂਜਾ ਕੋਈ ਨਹੀਂ।

**ਭਾਵ**—ਬਰਖਾ ਰੁਤ ਦੇ ਸੁਹਾਉਣੇ ਸਮੇਂ ਦਾ ਵਰਣਨ ਹੈ। ਬਰਖਾ ਰੁਤ ਤੇ ਬਸੰਤ ਰੁਤ ਕਾਵ੍ਯ ਵਿਦ੍ਯਾ ਵਿਚ ਸ਼ਿੰਗਾਰ ਰਸ ਦੀਆਂ ਪਰਮ ਸਹਾਈ ਸਮਝੀਆਂ ਜਾਂਦੀਆਂ ਹਨ। ਬਰਸਾਤ ਵਿਚ ਪਤੀ ਦਾ ਵਿਛੋੜਾ ਭਾਰੀ ਬੁਰਾ ਸਮਝਿਆ ਜਾਂਦਾ ਹੈ, ਬਰਸਾਤ ਦੀ ਰੁਤ ਹੋਵੇ, ਫੇਰ ਔੜ ਨਾ ਹੋਵੇ, ਕਾਲੀਆਂ ਘਟਾਂ ਨਾਲ ਅਕਾਸ਼ ਭਰੇ ਪਏ ਹੋਣ ਠੰਢੀ ਪੌਣ ਚਲ ਰਹੀ ਹੋਵੇ, ਬਰਖਾ ਪੈ ਰਹੀ ਹੋਵੇ ਵਿਚ ਵਿਚ ਬਿਜਲੀ ਲਿਸ਼ਕਾਰੇ ਮਾਰ ਰਹੀ ਹੋਵੇ, ਮੋਰ ਪਪੀਹੇ ਬੋਲ ਰਹੇ ਹੋਣ, ਸਖੀਆਂ ਪੰਘੂੜੇ ਝੂਟ ਰਹੀਆਂ ਹੋਣ, ਨਦੀਆਂ ਭਰਪੂਰ ਹੋਣ, ਤਲਾ ਲਬਾ ਲਬ ਭਰੇ ਹੋਣ, ਐਸੇ ਸਾਰੇ ਸਾਮਾਨਾਂ ਨੂੰ ਕਵੀਜਨ ਉਦੀਪਨ ਕਹਿੰਦੇ ਹਨ ਅਰਥਾਤ ਉਨ੍ਹਾਂ ਨੂੰ ਵੇਖਕੇ ਪਿਆਰੇ ਦੇ ਮਿਲਣ ਦੀ ਚਾਹ ਉਭਰਦੀ ਤੇ ਮੌਲਦੀ ਹੈ। ਇਹ ਸਾਰੇ ਉਦੀਪਨ ਦੇ ਸਾਮਾਨ ਚੰਗੇ ਤਦ ਲਗਦੇ ਹਨ ਜੇ ਪਿਆਰੇ ਨਾਲ ਮੇਲ ਹੋਵੇ। ਜੇ ਪਿਆਰਾ ਨਾ ਹੋਵੇ ਤਦ ਇਹੋ ਪਦਾਰਥ ਬਿਰਹ ਦੀ ਤਪਤ ਕਰਕੇ ਭਾਰੇ ਦੁਖਦਾਈ ਤੇ ਕੌੜੇ ਲਗਦੇ ਹਨ। ਅਰ ਬਿਰਹੋਂ ਦੇ ਮਾਰੇ ਇਹਨਾਂ ਨੂੰ ਬੁਰਾ ਕਿਹਾ ਕਰਦੇ ਹਨ। ਤਿਸੀ ਪ੍ਰਕਾਰ ਮਹਾਰਾਜ ਜੀ ਫੁਰਮਾਉਂਦੇ ਹਨ ਕਿ ਇਹ ਸਾਰੇ ਉਦੀਪਨ ਦੇ ਸਾਮਾਨ ਤਦੇ ਫਬਦੇ ਹਨ ਜੇ ਪਿਆਰਾ ਮਿਲੇ, ਨਹੀਂ ਤਾਂ ਨਹੀਂ।

**ਅੰਤ੍ਰੀਵਾਰਥ**—ਇਹ ਹੈ ਕਿ ਜਿਸ ਜਗਜਾਸੂ ਪਾਸ ਸਾਰੇ ਪਰਮਾਰਥ ਦੇ ਸਾਮਾਨ ਹੋ ਜਾਣ, ਓਹ ਸ਼ੋਭਦਾ ਤਦੇ ਹੈ ਜੇ ਵਾਹਿਗੁਰੂ ਨੂੰ ਪ੍ਰਾਪਤ ਹੋ ਚੁਕਾ ਹੋਵੇ ਤੇ ਜੇ ਵਾਹਿਗੁਰੂ ਨੂੰ ਨਹੀਂ ਮਿਲਿਆ ਤਦ ਪਰਮਾਰਥ ਦੇ ਉਦੀਪਨ ਦੇ ਸਾਧਨ ਕਿਸੇ ਤਰ੍ਹਾਂ ਸੁਭਾਇਮਾਨ ਨਹੀਂ ਹਨ। ਜਿਸ ਤਰ੍ਹਾਂ ਆਪਣੇ ਆਪ ਵਿਚ ਸਿੱਧੀ ਆਦਿਕਾਂ ਦੇ ਚਮਤਕਾਰ (ਯਾ ਮਹਾਂ ਪੁਰਖਾਂ ਦੇ ਦਰਸ਼ਨ) ਗਿਆਨ ਆਦਿ ਦੇ ਉਪਦੇਸ਼ ਸੁਣਨੇ ਯਾ ਕਰਨੇ, ਭਜਨ, ਸਿਮਰਨ, ਕਥਾ ਵਾਰਤਾ ਦਾ ਕੰਨੀ ਪੈਣਾਂ, ਵੈਰਾਗ ਦੇ ਉਪਦੇਸ਼ ਸੁਣਨੇ ਯਾ ਵੈਰਾਗ ਦੇ ਪ੍ਰਸੰਗ ਕਰਦੇ ਲੋਕਾਂ ਨੂੰ ਛਮ ਛਮ ਰੁਆ ਦੇਣਾ, ਇਸ ਪ੍ਰਕਾਰ ਪਰਮਾਰਥ ਦੀ ਬ੍ਰਿਤੀ ਨੂੰ

ਉਦੀਪਨ ਕਰਨ ਵਾਲੇ ਸਾਮਾਨ ਉਸ ਨੂੰ ਫਬਦੇ ਹਨ ਜੋ ਅੰਤ੍ਰੀਵ ਭਾਵ ਕਰਕੇ ਪਤੀ ਪਰਮੇਸ਼ਰ ਨੂੰ ਮਿਲ ਰਿਹਾ ਹੈ। ਤਾਂਤੇ ਵਾਹਿਗੁਰੂ ਨੂੰ ਪ੍ਰਾਪਤ ਹੋਣਾ ਮੁੱਖ ਧਰਮ ਹੈ, ਫੇਰ ਪ੍ਰੇਮ ਉਦੀਪਨ ਸਾਮਾਨ ਅਤੀ ਰਸਦਾਇਕ ਤੇ ਫਬਦਾਰ ਹੋ ਜਾਂਦੇ ਹਨ।

ਇਸ ਡਖਣੇ ਵਿਚ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਾਲੀ ਘਟਾ ਚੜ੍ਹੀ ਹੈ ਬਿਜਲੀ ਕੜਕ ਰਹੀ ਹੈ, ਬਰਖਾ ਸ਼ੁਰੂ ਹੋ ਗਈ ਹੈ। ਇਹ ਸਭ ਕੁਝ ਪਹਿਲੀ ਅਵਸਥਾ ਦਾ ਹਾਲ ਹੈ। ਅਗਲੇ ਸ਼ਲੋਕ ਵਿਚ ਦਸਦੇ ਹਨ ਕਿ ਇਸ ਦਾ ਇਹ ਫਲ ਹੋਇਆ ਹੈ:-

| ਮੂਲ | ਅਰਥ |
| --- | --- |
| **ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥** | ਜਲ ਥਲ ਹੋ ਰਿਹਾ ਹੈ, (ਜਿਧਰ ਵੇਖੋ ਜਲ ਹੀ ਜਲ ਨਜ਼ਰ ਆਉਂਦਾ ਹੈ; ਤਾਲਾਬ ਸਰੋਵਰ) ਨਕਾਨਕ ਭਰੇ ਗਏ ਹਨ (ਡੱਡੂ ਵੀ ਬਰਖਾ ਰੁਤ ਜਾਣ ਕੇ ਬਾਹਰ ਨਿਕਲ ਰਹੇ ਹਨ ਤੇ ਕੁਦਰਤ ਦੀ ਕਿਰਪਾ ਦੇ ਗੀਤ ਗਾ ਰਹੇ ਹਨ, ਪਪੀਹੇ ਪੀ, ਪੀ, ਕਰਦੇ ਹਨ, ਮੋਰ ਪੈਲਾਂ ਪਾਉਂਦੇ ਹਨ, ਬ੍ਰਿਛ ਬੂਟੇ ਸਭ ਧੋਤੇ ਜਾ ਕੇ ਪੂਰਨ ਜੋਬਨ ਵਿਚ ਹਨ) (ਸੀਤਲ ਜਲ ਨਾਲ ਲਗਣ ਕਰਕੇ) ਪਵਣ ਵੀ ਸੀਤਲ ਹੋਕੇ ਝੁਲਾਰੇ ਦੇ ਰਹੀ ਹੈ। |
| **ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥** | (ਬਰਖਾ ਰੁਤ ਦੇ ਇਸ ਚਾਉ ਭਰੇ ਦਿਹਾੜੇ ਵਿਚ) ਸੇਜੜੀਆਂ ਵੀ ਸ਼ੋਭ ਰਹੀਆਂ ਹਨ, (ਪਲੰਘ) ਸੋਨੇ, ਚਾਂਦੀ, ਲਾਲ, ਤੇ ਹੀਰਿਆਂ ਨਾਲ ਜੜਤ ਹਨ। ਬਸਤ੍ਰਾਂ ਵਿਚੋਂ (ਅਤਰ, ਕਸਤੂਰੀ |
| **ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥ ੩ ॥** | ਆਦਿਕ ਸੁਗੰਧਿਤ ਵਸਤੂਆਂ ਦੀ) ਸੁਗੰਧੀ ਆ ਰਹੀ ਹੈ। (ਜਾਣੋਂ ਇਹ ਸਾਰੇ ਸਾਮਾਨ, ਸੀਤਲਤਾ, ਸ਼ਾਂਤੀ ਦੇ ਦੇਣ ਵਾਲੇ ਹਨ, ਪਰ ਗੁਰੂ) ਨਾਨਕ (ਸਾਹਿਬ ਫੁਰਮਾਉਂਦੇ ਹਨ ਕਿ ਇਹ ਸਭੋ ਕੁਝ ਇਕ) ਪਤੀ ਦੇ ਨਾ ਮਿਲਣ ਕਰਕੇ ਬਲਦਾ ਭੱਠ ਹੋ ਰਿਹਾ ਹੈ॥੩॥ |

**ਪਦਾਰਥ**—ਸੁਭਰ=ਸੁਗੰਧ। ਪਿਰੀ=ਪਤੀ, ਪਿਆਰਾ।

**ਭਾਵ**—ਇਹ ਕਿ ਵੈਰਾਗ, ਪ੍ਰੇਮਾ ਭਗਤੀ ਜਾਪ, ਤਾਪ, ਸੰਜਮ ਆਦਿਕ ਸਾਰੇ ਸਾਧਨ ਉਸ ਕਾਲੀ ਘਟਾ, ਬਿਜਲੀ ਤੇ ਬਰਖਾ ਵਤ ਹਨ। ਜਿਨ੍ਹਾਂ ਦੇ ਧਾਰਨ ਕਰਕੇ ਕੁਟਿਲਤਾ ਕਠੋਰਤਾ, ਕੁਚੀਲਤਾ ਆਦਿਕ ਮੈਲਾਂ ਧੋਤੀਆਂ ਗਈਆਂ। ਹਿਰਦੇ ਵਿਚ ਪ੍ਰੇਮ ਦਾ ਪਰਵਾਹ ਰੂਪੀ ਜਲ ਥਲ ਹੋ ਗਿਆ। ਸ਼ੁਭ ਸੰਕਲਪਾਂ, ਸਿੱਕਾਂ ਤੇ ਚਾਉ ਦੀ ਸੇਜਾ ਵਿਛ ਗਈ। ਪਿਆਰੇ ਦਾ ਪਿਆਰ ਪਿਆਰੇ ਦੀ ਯਾਦ ਰੂਪੀ ਸੁਗੰਧਿ ਨਾਲ ਸਾਰਾ ਮਹਲ ਮਹਿਕ ਰਿਹਾ ਹੈ। ਇਹ ਸਭੋ ਕੁਝ ਹੋ ਜਾਣ ਪਰ ਬੀ ਅਕਾਲ ਪੁਰਖ ਦੇ ਪ੍ਰੇਮੀਆਂ ਨੂੰ ਪੂਰੀ ਸ਼ਾਂਤਿ ਨਹੀਂ ਆਂਵਦੀ। ਜਦੋਂ ਤੀਕ ਉਹ ਆਪਣੇ ਪਿਆਰੇ ਦਾ ਮੇਲਾ ਉਸ ਦੇ ਯਥਾਰਥ ਰੂਪ ਵਿਚ ਮਗਨ ਹੋਕੇ ਨਾ ਕਰ ਲੈਣ।

**ਉਪਦੇਸ਼**—ਤਾਂਤੇ ਹੇ ਪਿਆਰੇ ਜਗਿਜਾਸੂ! ਜਿਸ ਜਿਸ ਪਟੜੀ ਤੇ ਖੜੋਤੇ ਹੋਏ ਹੋ ਉਥੇ ਹੀ

ਪੜਾਉ ਤੇ ਪਹੁੰਚ ਗਏ ਮੁਸਾਫ਼ਰ ਵਾਂਗ ਨਿਚਿੰਤ ਹੋਕੇ ਨਾ ਬੈਠ ਜਾਓ, ਸਗੋਂ ਅੱਗੇ ਚੱਲਣ ਦਾ ਯਤਨ ਕਰੋ ਤਾਂ ਜੋ ਪਿਆਰੇ ਅਕਾਲ ਪੁਰਖ ਨਾਲ ਗਲਵੱਕੜੀ ਪਵੇ।

| ਮੂਲ | ਅਰਥ |
| --- | --- |
| **ਪਉੜੀ ॥ ਕਾਰਣ ਕਰਤੈ ਜੋ ਕੀਆ ਸੋਈ ਹੈ ਕਰਣਾ ॥ ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥ ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ ॥ ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥ ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥ ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ ॥ ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥ ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥ ੨੨ ॥** | ਕਰਨ ਵਾਲੇ ਕਰਤੇ (ਵਾਹਿਗੁਰੂ) ਨੇ ਜੋ (ਧੁਰੋਂ) ਕਾਰਨ ਕਰ ਛਡਿਆ (ਮਿਥ ਛਡਿਆ) ਹੈ (ਜੀਵ ਨੇ) ਸੋਈ (ਕੰਮ) ਕਰਨਾ ਹੈ। ਭਾਵੇਂ ਸੌ ਥਾਂਈਂ) ਪ੍ਰਾਣੀ ਧਾਉਂਦੇ ਫਿਰਨ (ਤਾਂ ਭੀ) ਧੁਰਦਾ ਲਹਿਣਾ (ਭਾਗ) ਹੀ ਪਾਉਂਦੇ ਹਨ। ਬਿਨਾਂ ਕਰਮਾਂ ਦੇ ਕੁਝ ਨਹੀਂ ਲੱਭਦਾ ਭਾਵੇਂ ਸਾਰੀ ਧਰਤੀ ਫਿਰ ਲੈਣ। ਜਿਨ੍ਹਾਂ ਨੇ ਗੁਰਾਂ ਨਾਲ ਮਿਲਕੇ ਵਾਹਿਗੁਰੂ ਦਾ ਭੈ ਧਾਰਨ ਕੀਤਾ ਹੈ ਉਨ੍ਹਾਂ ਦਾ ਭਵ (ਸੰਸਾਰ ਦੇ ਜਨਮ ਮਰਨ) ਦਾ ਡਰ ਦੂਰ ਹੋ ਗਿਆ। (ਕਿਉਂਕਿ) ਭਉ ਤੋਂ ਵੈਰਾਗ ਉਪਜਦਾ ਹੈ (ਤਿਸ ਵੈਰਾਗ ਦੇ ਆਸਰੇ) ਵਾਹਿਗੁਰੂ ਦੀ ਖੋਜ ਕਰੀਦੀ ਹੈ। ਖੋਜਦਿਆਂ ਖੋਜਦਿਆਂ ਗ੍ਯਾਨ ਉਪਜਦਾ ਹੈ, (ਜਿਸ ਕਰਕੇ) ਫੇਰ ਜਨਮ ਮਰਨ ਨਹੀਂ ਹੁੰਦਾ। ਹਿਰਦੇ ਵਿਚ (ਵਾਹਿਗੁਰੂ) ਧਿਆਕੇ ਕਮਾਈ (ਘਾਲ) ਕੀਤੀ ਤੇ ਸਾਧ ਸ਼ਰਣ ਜਾਕੇ ਪਾ ਲਿਆ। (ਇਸ ਸਮੇਂ ਵਿਚ ਸੰਸਾਰ ਸਾਗਰ ਤਰਨ ਵਾਸਤੇ) ਗੁਰੂ ਨਾਨਕ ਦੇਵ (ਨੇ ਨਾਮ ਦਾ) ਜਹਾਜ਼ (ਬਣਾਯਾ) ਹੈ, ਜਿਸ ਨੂੰ (ਕ੍ਰਿਪਾ ਕਰਕੇ) ਚੜ੍ਹਾ ਲੈਣ ਸੋ ਸੰਸਾਰ ਸਾਗਰ ਤਰ ਜਾਵੇਗਾ॥੨੨॥ |

**ਪਦਾਰਥ**—ਸਹਜੁ=ਗ੍ਯਾਨ। ਹਿਆਇ=ਹਿਰਦਾ। ਬੋਹਥੁ=ਜਹਾਜ਼।

**ਭਾਵ**—ਇਹ ਵਾਰ ਦੀ ਸਮਾਪਤੀ ਪਰ ਧੰਨਜਵਾਦ ਮਈ ਅੰਤ ਦਾ ਮੰਗਲ ਹੈ। ਅਕਾਲ ਪੁਰਖ ਦੀ ਕ੍ਰਿਪਾ ਨਾਲ ਜੋ ਹੋਯਾ ਸੋ ਠੀਕ ਹੁੰਦਾ ਹੈ। ਅਗੇ ਅਕਾਲ ਪੁਰਖ ਦੀ ਪ੍ਰਾਪਤੀ ਦੇ ਸਾਧਨ ਤੇ ਅੰਤ ਵਿਚ ਉਹਨਾਂ ਸਾਧਨਾਂ ਦੇ ਦਾਤੇ ਗੁਰੂ ਜੀ ਦੀ ਉਪਮਾ ਹੈ।

**ਉਪਦੇਸ਼**—ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਧਾਰਨ ਕਰਕੇ ਅਪਣੀ ਮੁਕਤੀ ਦਾ ਯਤਨ ਕਰੋ ਅਰ ਜੋ ਭਲੇ ਕਰਮ ਕਰੋ ਉਹਨਾਂ ਨੂੰ ਅਪਣੇ ਯਤਨ ਦਾ ਫਲ ਨਾ ਸਮਝੋ ਸਗੋਂ ਇਹ ਭੀ ਅਕਾਲ ਪੁਰਖ ਦੀ ਕ੍ਰਿਪਾਲਤਾ ਸਮਝੋ।

| ਮੂਲ | ਅਰਥ |
| --- | --- |
| **ਸਲੋਕ ਮਃ ੫ ॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ ੧ ॥** | ਪਹਿਲਾਂ ਮਰਨਾ ਕਬੂਲ ਕਰ ਜੀਵਣੇ ਦੀ ਆਸ ਛਡ, ਸਭ ਦੀ ਰੇਣਕਾ (=ਰੇਣ, ਧੂੜੀ) ਹੋ, ਤਾਂ ਅਸਾਡੇ ਪਾਸ ਆ॥੧॥ |

**ਭਾਵ**—ਜਗਜਾਸੂ ਦੇ ਉਬਲਦੇ ਵੇਗ ਦੀ ਦਸ਼ਾ ਪਰ ਮਹਾਰਾਜ ਫੁਰਮਾਉਂਦੇ ਹਨ, ਕਿ ਜਦ ਜਗਜਾਸੂ ਨੂੰ ਤੀਬਰ ਵੈਰਾਗ ਹੋ ਜਾਂਦਾ ਹੈ ਸੰਸਾਰ ਦੇ ਪਦਾਰਥਾਂ ਤੋਂ ਚਿਤ ਉਪਰਾਮ ਹੋ ਜਾਂਦਾ ਹੈ, ਤਦ ਸੰਬੰਧੀ ਛਡ ਜਾਣ ਵਾਲੇ ਜਾਣਕੇ ਕੌੜੇ ਭਾਸਣ ਲਗੇ। ਮਿਤ੍ਰਾਂ ਵਲੋਂ ਮੂੰਹ ਮੁੜ ਗਿਆ। ਰਸਾਂ ਤੇ ਰਸਾਂ ਦੇ ਭੋਗਾਂ ਤੋਂ ਘ੍ਰਿਣਾ ਹੋਈ, ਫੇਰ ਸਤਿਗੁਰਾਂ ਦੀ ਭਾਲ ਨੂੰ ਨਿਕਲਿਆ, ਸਤ ਸੰਗਤ ਵਿਚ ਗਿਆ ਕਿਉਂਕਿ **'ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ'**{ਕਾਨ: ਵਾਰ:-੪} ਹੈ। ਗੁਰਮੁਖਾਂ ਦੇ ਦਰਸ਼ਨ ਹੋਏ, ਵਿਯੋਗ ਭਰੇ ਹਿਰਦੇ ਵਿਚੋਂ ਬੇਨਤੀ ਨਿਕਲੀ, ਤੇ ਬਿਨਯ ਕੀਤੀ: ਹੇ ਸਤਿਪੁਰਸ਼ੋ! ਮੈਨੂੰ ਵੀ ਸਤਿਗੁਰੂ ਦੇ ਲੜ ਲਾਓ। ਸਤਿ ਮਾਰਗ ਦੱਸੋ, ਇਸ ਪਰਿਥਾਇ ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਹੇ ਜਗਜਾਸੂ! ਜੇਕਰ ਚਿੱਤ ਵਿਚ ਅਭਿਲਾਖਾ ਉਪਜੀ ਹੈ, ਮਨ ਵਿਚ ਪਿਆਰੇ ਦੇ ਮਿਲਣ ਦੀ ਲੋਚਾ ਪੈਦਾ ਹੋਈ ਹੈ, ਪ੍ਰੀਤਮ ਦੇ ਦਰਸ਼ਨ ਦੀ ਸਿੱਕ ਬਣੀ ਹੈ, ਤਾਂ ਤੇ ਹੇ ਪਿਆਰੇ! ਤਿਆਰ ਹੋ, ਪਰ ਇਹ ਮਾਰਗ ਬੜਾ ਕਰੜਾ ਹੈ, ਗੱਲਾਂ ਨਾਲ ਬਿਖੜੇ ਪੈਂਡੇ ਤੇ ਅਵੱਲੜੇ ਰਾਹ ਨਹੀਂ ਮੁਕਦੇ, ਇਹ ਅਉਘਟ ਘਾਟੀ ਹੈ, ਇਸ ਪੁਰ ਪੈਰਾਂ ਨਾਲ ਨਹੀਂ ਪਹੁੰਚ ਸਕੀਦਾ। ਬਿਨ ਪੈਰੋਂ ਹੋਕੇ ਜਾਣਾ ਪੈਂਦਾ ਹੈ, ਬਿਨਾਂ ਕੰਨਾਂ ਸੁਣਨਾ ਪੈਂਦਾ ਹੈ। ਹਉਮੈਂ ਦੀ ਕੰਧ ਭੰਨਕੇ ਟੱਪਣਾ ਪੈਂਦਾ ਹੈ ਜੋ ਬੜੀ ਕਠਨ ਹੈ। ਇਸ ਲਈ ਜੇ ਪਿਆਰੇ ਦੇ ਮਿਲਣ ਦੀ ਚਾਹ ਹੈ ਤਾਂ ਜੀਂਵਦਾ ਮਰ! ਮਰ ਵੀ ਅਜੇਹਾ ਕਿ ਫੇਰ ਮਨ ਵਿਚ ਜੀਵਨ ਦਾ ਸੰਕਲਪ ਨਾ ਫੁਰੇ। ਕਈ ਪਰਮਾਰਥ ਦੇ ਖੋਜੀ ਗੁਰਮੁਖਾਂ ਦਾ ਉਪਦੇਸ਼ ਗ੍ਰਹਣ ਕਰਕੇ ਇਸ ਮਾਰਗ ਵਲ ਹੋ ਤੁਰਦੇ ਹਨ। ਸੰਸਾਰ ਦੇ ਸੁਖ, ਮਾਨ, ਪ੍ਰਤਿਸ਼ਟਾ, ਸਭ ਕੁਝ ਛੱਡਣੇ ਪੈਂਦੇ ਹਨ, ਸੋ ਛੱਡ ਦੇਂਦੇ ਹਨ, ਪਰ ਚਿਤ ਵਿਚ ਸੂਖਮ ਸੰਕਲਪ ਰਸਾਂ ਤੇ ਭੋਗਾਂ ਦਾ ਬਣਿਆ ਰਹਿੰਦਾ ਹੈ; ਮਹਾਰਾਜ ਕਹਿੰਦੇ ਹਨ ਕਿ ਫੇਰ ਇਸ ਸੰਸਾਰਕ ਜੀਵਨ ਦਾ ਫੁਰਨਾ ਵੀ ਨਾ ਫੁਰੇ। ਸੰਸਾਰ ਵਲੋਂ ਮਰ ਕੇ ਪਰਮਾਰਥ ਵਿਚ ਜੀ, ਪਰ ਪਰਮਾਰਥ ਦੀ ਪਉੜੀ ਚੜ੍ਹਕੇ ਕਿਤੇ ਫੇਰ ਹਉਮੈ ਵਿਚ ਨਾ ਵੇੜ੍ਹਿਆ ਜਾਵੇਂ ਤੇ ਸੁਹਾਗਣ ਇਸਤ੍ਰੀ ਵਾਂਗ ਪਿਆਰੇ ਦੇ ਨੇੜੇ ਪਹੁੰਚ ਜਾਣ ਦਾ ਅਭਿਮਾਨ ਨਾ ਹੋ ਜਾਵੇ। ਇਸ ਵਾਸਤੇ ਉੱਚਾ ਹੋਕੇ ਵੀ ਆਪਣੇ ਆਪ ਨੂੰ ਸਭ ਦੀ ਰੇਣਕਾ ਬਣਾ: **"ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਈਂ ਲੋੜਹਿ ਸਭੁ॥ ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ"**॥੧੯॥ ਅਜੇਹਾ ਨੀਵਾਂ ਹੋ ਤਾਂ ਇਸ ਮਾਰਗ ਵਿਚ ਆ। ਕਿਉਂਕਿ ਨੀਵੇਂ ਹੀ ਕੁਝ ਪ੍ਰਾਪਤ ਕਰ ਸਕਦੇ ਹਨ। ਬਰਖਾ ਇਕ ਸਾਰ ਸਾਰੇ ਬਰਸਦੀ ਹੈ ਪਰ ਟਿੱਬੇ ਖਾਲੀ ਤੇ ਟੋਏ ਭਰ ਜਾਂਦੇ ਹਨ।

**ਉਪਦੇਸ਼**—ਮਿੱਤ੍ਰ ਵਰ! ਇਹ ਸਿਖੀ ਦਾ ਮਾਰਗ ਹੈ, **"ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ"**।{ਸੂਹੀ: ਫਰੀਦ-੧} ਜੇਕਰ ਜੀਉਂਦੇ ਜੀ ਮਰਨਾ ਹੈ, ਤੇ ਫੇਰ ਮਰਕੇ ਜੀਵਣਾ ਹੈ, ਤਾਂ ਸੁਚੇਤ ਹੋ, ਚਿਤ ਵਿਚ ਚੇਤਾ ਕਰ। ਮੌਤ ਦਾ ਭੈ ਚਿਤਵ, ਤੇ ਜੜ੍ਹਤਾ ਛਡਕੇ ਚੇਤੰਨ ਬਣ।

| ਮੂਲ | ਅਰਥ |
|---|---|
| **ਮਃ ੫ ॥ ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ ॥ ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ ॥ ੨ ॥** | ਮੋਏ ਹੋਏ ਨੂੰ ਜੀਉਂਦਾ ਦੇਖ, ਜੀਉਂਦੇ ਮਰ ਮਰ ਜਾਣ (ਵਾਲੇ ਦੇਖ)। ਜਿਨ੍ਹਾਂ ਨੂੰ ਇਕ ਵਾਹਿਗੁਰੂ ਨਾਲ ਪ੍ਰੇਮ ਹੈ ਓਹ ਮਨੁਖ ਸ੍ਰੇਸ਼ਟ ਹਨ॥੨॥ |

**ਪਦਾਰਥ**—ਜੀਵੰਦਾ=ਜੀਉਂਦਾ। ਇਕ=ਇਕ ਭਾਵ ਅਕਾਲ ਪੁਰਖ। ਪਰਧਾਨ=ਸ੍ਰੇਸ਼ਟ।

**ਭਾਵ**—ਮਹਾਰਾਜ ਜੀ ਉਪਦੇਸ਼ ਕਰਦੇ ਹਨ, ਕਿ ਮੋਏ ਹੋਏ ਨੂੰ ਜੀਉਂਦਾ ਦੇਖ। ਇਹ ਮੋਏ ਹੋਏ ਕੌਣ ਹਨ? ਜਿਨ੍ਹਾਂ ਦੀ ਦੇਹ ਵਿਚੋਂ ਆਤਮਾ ਨਿਕਲ ਗਈ ਹੈ। ਕਿਆ ਏਹ ਮੋਏ ਹੋਏ ਹਨ ਜੋ ਲੋਥ ਕਹੇ ਜਾਣ? ਕਦਾਚਿਤ ਨਹੀ। ਇਹ ਮਰਨਾਂ ਐਉਂ ਹੈ: **'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ'॥**{ਮਾਝ: ਵਾਰ-੩} ਐਸੀ ਮੌਤੇ ਮਰਨ ਵਾਲੇ ਲਈ ਹੁਕਮ ਕਰਦੇ ਹਨ ਕਿ ਤੁਸੀਂ ਉਸਨੂੰ ਜੀਉਂਦਾ ਜਾਣੋ, ਜਿਸ ਨੇ ਆਪਣੇ ਹੰਕਾਰ ਨੂੰ ਨਿੰਮ੍ਰਤਾ ਦੀ ਧਰਤੀ ਵਿਚ ਕੇਰਕੇ ਬੀਜ ਵਾਂਗ ਗਾਲਿਆ ਹੈ। ਜਿਸ ਦੀ ਹਉਮੈ ਮਿੱਟੀ ਨਾਲ ਮਿੱਟੀ ਹੋ ਗਈ ਹੈ, ਜਿਸਦਾ ਸੁੱਧ ਆਪਣਾ ਆਪਾ ਅੰਗੂਰ ਵਾਂਙ ਪੁੰਗਰ ਪਿਆ ਤਪ ਨਹੀਂ ਉਠਦਾ, ਜੋ ਚਣੇ ਵਾਂਗ ਭੁੜਕਦਾ ਨਹੀਂ। ਇਸ ਮੌਤ ਮਰੇ ਨੂੰ ਅਪਮਾਨ ਸਹਾਰਨ ਵਿਚ ਦੁਖ ਨਹੀਂ ਹੁੰਦਾ। ਨਿਰਾਦਰ ਸਹਿਕੇ ਖੇਦ ਨਹੀਂ ਹੁੰਦਾ। ਘਾਟਾ ਪਾਕੇ ਚਿੰਤਾ ਨਹੀਂ ਹੁੰਦੀ। ਇਸ ਮੌਤ ਮਰੇ ਹੋਏ ਆਪਣੇ ਲਈ ਸੁਖਾਂ ਤੇ ਭੋਗਾਂ ਦੇ ਦਰਵਾਜ਼ੇ ਬੰਦ ਕਰ ਰਹੇ ਹਨ। ਓਹ ਵਿਸ਼ਿਆਂ ਦੇ ਅੜਿੱਕੇ ਨਹੀਂ ਆਉਂਦੇ, ਆਪਣਾ ਜੀਵਨ ਪਾਣੀ ਵਾਂਗ ਕਰਦੇ ਹਨ ਜੋ ਪਾਣੀ ਆਪਣਾ ਆਪ ਵਾਰਕੇ ਕਿਆ ਬਨਸਪਤੀ ਅਰ ਕਿਆ ਜੀਵ ਜੰਤੂ ਸਭ ਦਾ ਜੀਵਨ ਬਣਦਾ ਹੈ। ਪਾਣੀ ਅਪਣੇ ਲਈ ਮਰਦਾ ਹੈ, ਪਰ ਹੋਰਨਾਂ ਨੂੰ ਜੀਵਨ ਦਾ ਦਾਤਾ ਹੁੰਦਾ ਹੈ, ਕਿਤੇ ਪੰਖੀ, ਕਿਤੇ ਪਸੂ, ਕਿਤੇ ਮੱਛੀ, ਕਿਤੇ ਤੀਵੀਂ ਮਰਦ ਸਭ ਨੂੰ ਜੀਵਨ ਦਾਨ ਕਰਦਾ ਹੈ, ਪਰ ਆਪਣਾ ਆਪ ਵਾਰਕੇ। ਇਸ ਮੌਤੇ ਮਰਨ ਵਾਲੇ ਸਦਾ ਜੀਊਂਦੇ ਹਨ। ਇਸ ਮੌਤੇ ਕੌਣ ਮੋਇਆ? ਭਾਈ ਬੁੱਢਾ, ਭਾਈ ਗੁਰਦਾਸ, ਭਾਈ ਮਨੀ ਸਿੰਘ, ਆਦਿ ਬੇਹਦ ਮੋਏ; ਮੋਏ ਨਹੀਂ ਸਗੋਂ ਜੀਵੇ। ਜਿਨ੍ਹਾਂ ਨੇ ਆਪਣੇ ਆਪ ਲਈ ਤਾਂ ਆਪ ਨੂੰ ਮਾਰਿਆ, ਹਰ ਹੋਰਨਾਂ ਲਈ ਆਪ ਨੂੰ ਜਿਵਾਲਿਆ, ਇਨ੍ਹਾਂ ਦੇ ਉਲਟ ਓਹ ਆਦਮੀ ਹਨ, ਜੋ ਜੀਉਂਦੇ ਹਨ ਪਰ ਮੁਰਦਿਆਂ ਸਮਾਨ ਹਨ। ਜੋ ਆਪਣੇ ਸੁਖ ਲਈ ਦੂਸਰਿਆਂ ਦੇ ਦਿਲਾਂ ਨੂੰ ਨਹੁੰਦਰਾ ਮਾਰਕੇ ਛਿੱਲਦੇ ਹਨ ਤੇ ਉਤੋਂ ਲੂਣ ਧੂੜਦੇ ਹਨ। ਜੋ 'ਮੈਂ ਮੇਰੀ' ਦੇ ਪੱਕੇ ਪੁਜਾਰੀ ਹਨ, ਜੋ ਦੂਜਿਆਂ ਤੋਂ ਆਪਣਾ ਸੁਆਰਥ ਲੋਚਦੇ ਹਨ, ਨਾਮ ਤੋਂ ਬੇਮੁਖ ਹਨ। ਜਿਨ੍ਹਾਂ ਦੀ ਬਾਬਤ ਲਿਖਿਆ ਹੈ, **'ਜਿਉ ਸਾਸ ਬਿਨਾ ਮਿਰਤਕ ਕੀ ਲੋਥਾ'**।{ਸੁਖਮਨੀ} ਜੋ ਨਿਤ ਨੇਮ ਅਤੇ ਰਹਿਤ ਤੋਂ ਸੱਖਣੇ ਹਨ। ਜੋ ਰਾਤਾਂ ਸ਼ਰਾਬਾਂ ਤੇ ਬਦੀ ਦੀਆਂ ਪੁਤ੍ਰੀਆਂ ਦੇ ਅਰਪਨ ਕਰਦੇ ਹਨ, ਜੋ ਦਾਉ ਲਾਉਂਦੇ ਤੇ ਪਰਾਏ ਧਨ ਤੱਕਦੇ ਹਨ, ਜੋ ਨੇਕੀ ਕੀਤੀ ਨੂੰ ਖੂਹ ਵਿਚ ਸਿੱਟ ਮਿਤ੍ਰਾਂ ਨਾਲ ਧ੍ਰੋਹ ਕਮਾਉਂਦੇ ਹਨ, ਜੋ ਸਤਿਸੰਗ ਦੇ ਆਸ਼੍ਰਮ ਨੂੰ ਅਪਵਿਤ੍ਰ ਕਰਦੇ ਹਨ। ਓਹ ਭਾਵੇਂ ਜੀਉਂਦੇ ਦਿੱਸਣ, ਬਗੀਚਿਆਂ, ਗੋਲ ਕਮਰਿਆਂ, ਮਜਲਸਾਂ ਤੇ ਸਮਾਗਮਾਂ ਦੀਆਂ ਸਜਾਉਟਾਂ ਹੋਣ, ਓਹ ਮੁਰਦੇ ਹਨ। ਕਿਉਂਕਿ ਮੌਤ ਸਿਰ ਤੇ ਝੂਮ ਰਹੀ ਹੈ। ਉਨ੍ਹਾਂ ਦੇ ਸੁਰਜੀਤ ਆਤਮਾ ਨੂੰ ਜੜਤਾ ਰੂਪ ਹਉਮੈਂ ਨੇ ਆਪਣੀ ਅਗਿਆਨ ਰੂਪੀ ਮੜੀ ਵਿਚ ਦਫ਼ਨ ਕਰ ਲਿਆ ਹੈ। ਓਹ ਮਾਯਾ ਤੋਂ ਅਤੀਤ ਹੋਣ ਦੀ ਥਾਂ ਮਾਇਆ ਵਿਚ ਖਚਿੱਤ ਹੋ ਗਏ ਹਨ। ਉਨ੍ਹਾਂ ਦੇ ਸਰੀਰ ਤੋਂ ਕਿਸੇ ਦਾ ਉਪਕਾਰ ਨਹੀਂ ਹੁੰਦਾ, ਜਿਕੂੰ ਮੁਰਦਾ ਲੋਥ ਕਿਸੇ ਦਾ ਭਲਾ ਨਹੀਂ ਕਰ ਸਕਦੀ। ਉਨ੍ਹਾਂ ਦਾ ਮਨ ਕਿਸੇ ਦੇ ਭਲੇ ਵਿਚ ਨਹੀਂ, ਜਿਕੂੰ ਪਰੇਤ ਪਿੰਜਰ ਵਿਚ ਪ੍ਰਾਣੀ ਕਿਸੇ ਲਈ ਭਲਾਈ ਨਹੀਂ ਕਰ ਸਕਦਾ। ਹਾਂ ਓਹ ਮੁਰਦੇ ਹਨ, ਕਿਉਂਕਿ ਪਰਮਾਰਥ ਦੀ ਸੜਕ ਪਰ ਉਨ੍ਹਾਂ ਦੇ ਸਰੀਰ ਐਉਂ ਪਏ ਹਨ, ਜੀਕੁਣ ਮੁਰਦਾ ਲੋਥ ਰਸਤੇ ਤੇ ਪਈ ਇਕ ਕਦਮ ਨਹੀਂ ਪੁੱਟ ਸਕਦੀ। ਹਾਂ ਓਹ ਮੁਰਦੇ ਹਨ, ਕਿਉਂਕਿ ਜੀਵਨ ਦੇ ਸੂਰਜ ਅਕਾਲ ਪੁਰਖ ਵਲੋਂ ਉਨ੍ਹਾਂ ਨੇ ਹਉਮੈਂ ਦੇ ਪਰਦੇ ਤਾਣ ਰਖੇ ਹਨ। ਓਹ ਮੁਰਦੇ ਹਨ, ਕਿਉਂਕਿ ਸਤਿਸੰਗਿ ਵਿਚ ਜਾਕੇ ਨੀਂਦਰ ਉਨ੍ਹਾਂ ਨੂੰ ਮਾਰ ਲੈਂਦੀ ਹੈ, ਓਹ ਮੁਰਦੇ ਹਨ, ਕਿਉਂਕਿ ਭਲੇ ਪੁਰਖਾਂ ਨੂੰ ਮਿਲਕੇ ਬੀ ਮਾਯਾ ਉਹਨਾਂ ਦੇ ਗੁਣਾਂ ਵਲੋਂ ਉਨ੍ਹਾਂ ਦੀਆਂ ਅੱਖਾਂ ਅੰਨ੍ਹੀਆਂ ਕਰਕੇ ਮਨ ਕਲਪਤ ਔਗੁਣਾਂ ਦੇ ਚਿੰਤਨ ਦੀ ਵਿਹੁ ਚੜ੍ਹਾ ਦਿੰਦੀ ਹੈ। ਠੀਕ ਉਹ ਮੁਰਦੇ ਹਨ,

ਕਿਉਂਕਿ ਆਪਣੇ ਸਿਰਜਣਹਾਰ ਦੀ ਯਾਦ ਦੀ ਡੋਰੀ ਐਉਂ ਤੋੜ ਬੈਠੇ ਹਨ ਜਿਕੂੰ ਬੱਕਰਾ ਸ਼ਾਹ ਰਗ ਕਟਾ ਬੈਠਦਾ ਹੈ। ਅਗਲੀ ਤੁਕ ਵਿਚ ਮਹਾਨ ਭੇਤ ਖੋਲ੍ਹਦੇ ਹਨ। ਜੀਵਤ ਮਰਨ ਤਕ ਓਹ ਲੋਕ ਬੀ ਪਹੁੰਚ ਸਕਦੇ ਹਨ, ਜੋ ਅਕਾਲ ਪੁਰਖ ਨੂੰ ਭਾਲ ਨਹੀਂ ਸਕੇ, ਜੋ ਹੁਕਮ ਨੂੰ ਸਮਝਦੇ ਹਨ ਪਰ ਹਾਕਮ ਦੇ ਜਾਣੂ ਨਹੀਂ ਹੋਏ। ਓਹ ਭਾਵੇਂ ਜੀਵਤ ਮਰੇ ਦੇ ਲੱਛਣ ਦਿਖਾ ਸਕਦੇ ਹਨ, ਪਰ ਤਦ ਬੀ ਸ੍ਰੇਸ਼ਟ ਨਹੀਂ ਹਨ। ਮਹਾਰਾਜ ਆਗਜਾ ਕਰਦੇ ਹਨ ਕਿ ਜਿਨ੍ਹਾਂ ਜੀਵਤ ਮਰੇ ਮਹਾਂ ਪੁਰਖਾਂ ਦੀ ਵਾਹਿਗੁਰੂ ਦੇ ਚਰਨਾਰਬਿੰਦਾਂ ਨਾਲ ਪ੍ਰੀਤ ਹੈ, ਓਹ ਧੰਨ ਹਨ। ਸ੍ਰੇਸ਼ਟ ਹਨ। ਯਥਾ- **'ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ'**॥{ਆਸਾ: ਵਾਰ-੧੬} ਭਗਵੰਤ ਦੇ ਪਿਆਰੇ ਹੀ ਸ੍ਰੇਸ਼ਟ ਪੁਰਖ ਹਨ। ਜੋ ਭਗਵੰਤ ਦੇ ਜਾਣੂੰ ਨਹੀਂ, ਜੋ ਉਸ ਤੋਂ ਮੂੰਹ ਫੇਰਦੇ ਹਨ ਓਹ ਸ੍ਰੇਸ਼ਟ ਗੁਣਾਂ ਦੇ ਹੁੰਦਿਆਂ ਬੀ ਐਸ ਤਰ੍ਹਾਂ ਜੀਊਂਦੇ ਜਾਣੋ ਬਿਜਲੀ ਦੀ ਤਾਕਤ ਨਾਲ ਕੋਈ ਲੋਥ ਜੀਉਂਦੀ ਜਾਪੇ। ਕਈ ਧਰਮ ਸੰਸਾਰ ਵਿਚ ਹਨ ਜੋ ਸ੍ਰੇਸ਼ਟਾਚਾਰ ਤੇ ਉਪਕਾਰ ਸਿਖਾਲਦੇ ਹਨ, ਪਰ ਪਰਮੇਸ਼ੁਰ ਨਾਲ ਨਹੀਂ ਮੇਲਦੇ, ਉਹਨਾਂ ਨੂੰ ਕਹਿ ਦਿਓ ਕਿ ਅਜੇ ਹੋਰ ਭਾਲ ਕਰੋ, ਤੁਸੀਂ ਅਜੇ ਧੁੰਦ ਵਿਚ ਹੋ, ਹੋਰਨਾਂ ਨੂੰ ਹਨੇਰੇ ਵਿਚ ਨਾ ਪਾਓ।

| ਮੂਲ | ਅਰਥ |
|---|---|
| **ਮਃ ੫ ॥ ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ ॥ ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ ॥ ੩ ॥** | ਜਿਸ ਦੇ ਮਨ ਵਿਚ ਵਸਦਾ ਹੈ ਪਾਰਬ੍ਰਹਮ (ਤਿਸਦੇ) ਨੇੜੇ ਨਹੀਂ ਆਂਵਦੀ ਪੀੜਾ, ਭੁੱਖ ਤੇ ਤ੍ਰਿਖਾ ਉਸ ਨੂੰ ਨਹੀਂ ਵਿਆਪਦੇ (ਤੇ) ਜਮ (ਵੀ ਉਸ ਦੇ) ਨੇੜੇ ਨਹੀਂ ਆਂਵਦਾ॥੩॥ |

**ਪਦਾਰਥ**—ਪੀਰ=ਪੀੜਾ। ਨੀਰ=ਨੇੜੇ।

**ਭਾਵ**—ਮਾਰੂ ਰਾਗ ਦੇ ਡਖਣਿਆਂ ਵਿਚ ਗੁਰੂ ਸਾਹਿਬ ਨੇ ਗੁਰਮੁਖਾਂ ਦੇ ਲੱਛਣ, ਸਤਿਸੰਗ ਦੀ ਲੋੜ, ਪ੍ਰੇਮਾ ਭਗਤਿ ਹੋਣ ਦੀ ਆਵੱਸ਼ਕਤਾ, ਆਦਿਕ ਪਰਮਾਰਥ ਦੇ ਰਸਤੇ ਦੇ ਸਾਰੇ ਅੰਗ ਕ੍ਰਮ ਮੂਜਬ ਨਿਰੂਪਣ ਕਰਕੇ ਅੰਤ ਪਰ ਜਗਜਾਸੂ ਨੂੰ ਇਸ ਰਸਤੇ ਵੱਲ ਜਾਣ ਦਾ ਸਾਧਨ ਕਥਨ ਕੀਤਾ ਹੈ। ਜਿਸ ਵਿਚ ਫੁਰਮਾਇਆ ਕਿ 'ਹੇ ਜਗਜਾਸੂ! ਸੱਚੀ ਮੌਤੇ ਮਰ! ਪਰਮਾਰਥ ਦੇ ਅਵੱਲੜੇ ਪੈਂਡੇ ਤੇ ਔਝੜ ਦੇ ਰਸਤੇ ਮੁਕਾਵਣ ਲਈ ਹਉਮੈਂ ਰਹਿਤ ਹੋਣ ਦੇ ਮੌਤ ਕੁੰਡ ਵਿਚ ਇਸ਼ਨਾਨ ਕਰਕੇ ਅਮਰ ਹੋ! ਤਾਂ ਇਸ ਪਾਸੇ ਟੁਰ। ਅੱਗੇ ਜਾਕੇ ਜਗਜਾਸੂ ਨੂੰ ਧੀਰਜ ਦੇਂਦੇ ਹਨ, ਕਿ ਮਤਾਂ ਕਿਤੇ ਇਨ੍ਹਾਂ ਔਖਾਂ ਨੂੰ ਸੁਣਨ ਮਾਤ੍ਰ ਕਰਕੇ ਹੀ ਨਵਾਂ ਜਗਜਾਸੂ ਪਿਛਾਹਾਂ ਨਾ ਮੁੜ ਜਾਵੇ। ਇਸ ਵਾਸਤੇ ਪਿਛਲੇ ਡਖਣੇ ਵਿਚ ਇਹ ਫੁਰਮਾਇਆ ਕਿ ਇਸ ਮਰਨੇ ਨਾਲ ਤੂੰ ਮਰ ਨਹੀਂ ਜਾਏਂਗਾ, ਸਗੋਂ ਅਮਰ ਹੋਕੇ ਸਦਾ ਲਈ ਅਸਥਿਰ ਰਹੇਂਗਾ; ਪਰ ਨਾਲ ਹੀ ਇਹ ਪ੍ਰੋੜਤਾ ਦੱਸੀ ਸੀ, ਕਿ ਪਰਉਪਕਾਰੀ ਨਿਰਮਾਣ ਹੋ ਜਾਂਦੇ ਹਨ, ਦੂਜਿਆਂ ਦੀ ਖਾਤਰ ਆਪ ਦੁੱਖ ਸਹਾਰਦੇ ਹਨ। ਪਰ ਅਨੇਕਾਂ ਮੱਤਾਂ ਵਿਚ ਸਿਰਫ਼ ਇਸੇ ਗਲ ਨੂੰ ਮੁੱਖ ਰੱਖਕੇ ਹਾਕਮ ਨੂੰ ਭੁਲਾ ਬੈਠਦੇ ਹਨ, ਸੋ ਮੁਖੀਏ (ਪਰਧਾਨ) ਪੁਰਖ ਓਹ ਹਨ ਜੋ ਜੀਊਂਦੇ ਮਰਕੇ ਆਪਣੇ ਪਜਾਰੇ ਅਕਾਲ ਪੁਰਖ ਨਾਲ ਮੁਹੱਬਤ ਕਰਦੇ ਹਨ। ਇਸ ਡੱਖਣੇ ਵਿਚ ਆਪ ਫੁਰਮਾਉਂਦੇ ਹਨ ਕਿ ਉਸ ਪਰਮੇਸ਼ਰ ਪ੍ਰੀਤਮ ਦੀ ਮੁਹੱਬਤ ਕਰਕੇ ਤੂੰ ਸਿਰਫ਼ ਪਰਧਾਨ ਹੀ ਨਹੀਂ ਹੋਵੇਂਗਾ, ਸਗੋਂ ਸਾਰੇ ਦੁੱਖਾਂ ਤੋਂ ਛੁੱਟ ਜਾਏਂਗਾ, ਆਪਣੇ ਪਿਆਰੇ ਦੀ ਯਾਦ ਦੇ ਕਾਰਨ ਅਧਜਾਤਮਕ ਅਧਿਦੈਵਕ ਅਧਭੂਤਕ ਤਿੰਨੇ ਤਾਪ ਤੇਰੇ ਨੇੜੇ ਨਹੀਂ ਆਵਣਗੇ। ਕਿਉਂਕਿ ਇਨ੍ਹਾਂ ਤਿੰਨਾਂ ਹੀ ਤਾਪਾਂ

ਦਾ ਅਸਰ ਹਿਰਦੇ ਪਰ ਪੈਂਦਾ ਹੈ, ਅਰ ਤੇਰਾ ਹਿਰਦਾ ਸਥਾਨ ਪ੍ਰੀਤਮ ਦੀ ਯਾਦ ਕਰਕੇ ਭਰਪੂਰ ਹੋ ਰਿਹਾ ਹੈ। ਇਸ ਕਰਕੇ ਹਿਰਦੇ ਪਰ ਇਹਨਾਂ ਪੀੜਾਂ ਦਾ ਕਲੇਸ਼ ਚੋਭ ਨਹੀਂ ਮਾਰੇਗਾ, ਬਲਕਿ ਏਹ ਅਗਨੀਆਂ ਜਿਸ ਵੇਲੇ ਹਿਰਦੇ ਨੂੰ ਤਾਉ ਦੇਣ ਨੂੰ ਦੌੜਨਗੀਆਂ ਪਰਮੇਸ਼ੁਰ ਦੀ ਯਾਦ ਦੇ ਫੁਹਾਰੇ ਜੋ ਤੇਰੇ ਅੰਦਰ ਚਲ ਰਹੇ ਹਨ, ਉਹ ਝੱਟ ਬੁਝਾਕੇ ਸੀਤਲ ਕਰ ਦੇਣਗੇ। ਫੇਰ ਤੈਨੂੰ (ਜਗਤ ਦੇ) ਪਦਾਰਥਾਂ, ਸੁਖਾਂ, ਰਸਾਂ ਤੇ ਭੋਗਾਂ ਦੀ ਆਸ਼ਾ ਰੂਪੀ ਭੁੱਖ ਨਹੀਂ ਸਤਾਵੇਗੀ, ਤੇ 'ਆਹ ਵੀ ਲੈ ਲਵਾਂ, ਆਹ ਵੀ ਭੋਗ ਲਵਾਂ' ਦੀ ਤ੍ਰਿਸ਼ਨਾਂ ਦੀ ਤ੍ਰਿਖਾ ਤੇਰੇ ਨੇੜੇ ਨਹੀਂ ਆਵੇਗੀ, ਕਿਉਂਕਿ ਤੂੰ ਕਰਤਾਰ ਦੇ ਨਾਮ ਦੇ ਰਸ ਨਾਲ ਤ੍ਰਿਪਤ ਹੋਇਆ ਹੋਇਆ ਹੈਂ। **'ਮੈਂ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ'**। {ਸੂਹੀ: ਮ: ੫-ਕੁਚਜੀ-੩} ਜਦ ਏਹ ਸਾਰੇ ਆਸ਼ਾ, ਤ੍ਰਿਸ਼ਨਾ, ਵਿਕਲਪ, ਫੁਰਨੇ ਮਿਟ ਗਏ, ਬਸ ਫੇਰ ਜਮ ਦਾ ਕੀ ਵਾਸਤਾ! **'ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥'**{ਆਸਾ: ਮ: ੫-੪੦} ਇਸੇ ਅਵਸਥਾ ਦਾ ਸੂਚਕ ਹੈ, **'ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ'**। {ਸੂਹੀ: ਮ:੫-੧੦}

**ਉਪਦੇਸ਼**—ਪਿਆਰੇ ਪਾਠਕ ਜੀ! ਮਾਰੂ ਦੇ ਡਖਣੇ ਸਮਾਪਤ ਹੋਏ, ਗੁਰੂ ਸਾਹਿਬ ਨੇ ਸਮਾਪਤੀ ਪਰ ਇਸ ਅਵਸਥਾ ਨੂੰ ਕਿਸ ਅਸਚਰਜ ਢੰਗ ਨਾਲ ਨਿਰੂਪਣ ਕੀਤਾ ਹੈ! ਕਈਕੁ ਸਤਿ ਮਾਰਗ ਤੋਂ ਅਗਜਾਤ ਜੀਵ, ਘਾਲ ਕਮਾਈ ਤੋਂ ਸੱਖਣੇ ਐਵੇਂ ਗੱਪਾਂ ਮਾਰਦੇ ਤੇ ਉੱਘ ਦੀਆਂ ਪਤਾਲ ਨੂੰ ਲਾਉਂਦੇ ਹਨ। **'ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ'**{ਮਾਝ: ਵਾਰ-੭} ਤੇ ਨਬੇੜਾ ਹੈ, ਨਿਰੀਆਂ ਗਲਾਂ ਨਾਲ ਤੇ ਗਿਆਨ ਦੇ ਖੁਸ਼ਕ ਰਗੜਿਆਂ ਨਾਲ ਅਸੀਂ ਸੱਚ ਨੂੰ ਨਹੀਂ ਪਾ ਸਕਦੇ। ਫੋਕੀਆਂ ਬੰਦੂਕਾਂ ਨਾਲ ਕਦੇ ਚਿਤਰੇ ਨਹੀਂ ਮੋਏ। ਹਉਮੈਂ ਦੀ ਡਾਢੀ ਕਰੜੀ ਕੰਧ ਭੰਨਣ ਨੂੰ ਸਤਿ ਸੰਗਤ ਤੇ ਗੁਰ ਉਪਦੇਸ਼ਾਂ ਦੀ ਧਾਰਨਾ ਰੂਪੀ ਬਜਰਾਂ ਦੀ ਲੋੜ ਹੈ। ਗੁਰੂ ਸਾਹਿਬ ਨੇ ਡਖਣਿਆਂ ਦੇ ਅੰਤ ਵਿਚ ਆ ਕੇ ਸਿੱਟਾ ਕਢ ਦਿਤਾ ਹੈ। ਸੋ 'ਖਾਲੀ ਸੰਖ ਬਜਾਵੇ ਦੀਪਾ' ਵਾਲੇ ਚਾਲੇ ਛਡਕੇ ਪਰਮਾਰਥ ਦੇ ਰਸਤੇ ਤੁਰੋ, ਜੋ ਹੋਵੇ ਸੋ ਹੋਵੇ, ਜਿਸ ਗਲ ਲਈ ਸਿਖੀ ਵਿਚ ਪੈ ਗਏ ਹੋ, ਸਿਖ ਸਦਵਾ ਰਹੇ ਹੋ, ਉਸ ਨੂੰ ਵੀ ਤਲਾਸ਼ ਕਰੋ! ਜਿਥੇ ਖੜੇ ਹੋ, ਇਹ ਤੁਹਾਡਾ ਠਹਿਰਨ ਦਾ ਪੜਾ ਨਹੀਂ, ਉਹ ਕਿਤੇ ਦੂਰ ਹੈ। ਹੋਸ਼ ਕਰੋ! ਤੇ ਜਾਗੋ ਮੀਟੀ ਨੂੰ ਛਡਕੇ ਪੈਰ ਅਗਾਹਾਂ ਪੁਟੋ।

| ਮੂਲ | ਅਰਥ |
|---|---|
| **ਪਉੜੀ ॥ ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥ ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ ॥ ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥ ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥ ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥ ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥ ਸੋਈ ਕੰਮ ਕਮਾਵਣਾ ਕੀਆ ਧੁਰਿ ਮਉਲੈ ॥ ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥ ੨੩ ॥ ੧ ॥ ੨ ॥** | (ਹੇ ਪਿਤਾ ਅਕਾਲ ਪੁਰਖ!) ਤੂੰ ਸੱਚਾ ਪਾਤਸ਼ਾਹ ਅਡੋਲ (ਤਖਤ ਵਾਲਾ) ਹੈਂ (ਤੇਰੀ) ਕੀਮਤ ਕਹੀ ਨਹੀਂ ਜਾਂਦੀ। ਸਿਧ, ਸਾਧਨਾ ਕਰਨ ਵਾਲੇ, ਗਜਾਨੀ ਅਰ ਧਜਾਨੀ ਕੌਣ (ਐਸਾ ਹੈ ਜੋ) ਤੈਨੂੰ ਤੋਲੇ (ਤੇਰਾ ਅੰਤ ਲੈ ਸਕੇ)। ਤੂੰ ਭੰਨਣ ਤੇ ਘੜਣ ਲਈ ਸਮਰੱਥ ਹੈਂ, ਉਤਪਤੀ ਅਰ ਪਰਲੈ (ਤੇਰੇ ਹੱਥ ਵਿਚ ਹੈ)। (ਤੂੰ) ਕਰਨ ਕਾਰਨ ਸਾਮਰਥ ਸਭ ਘਟ ਘਟ ਵਿਚ ਬੋਲਦਾ ਹੈਂ। (ਤੂੰ) ਸਭਸ ਨੂੰ ਰਿਜ਼ਕ ਪਹੁੰਚਾਉਂਦਾ ਹੈਂ ਮਨੁਖ ਕੀ ਡੋਲੇ (ਭਾਵ-ਵਜਰਥ ਡਾਵਾਂ ਡੋਲ ਹੁੰਦਾ ਹੈਂ)। ਤੂੰ ਡੂੰਘਾ ਨਿਰਹਲ ਅਰ ਪਾਰਾਵਾਰ ਤੋਂ ਪਰੇ ਹੈਂ, ਤੇਰੇ ਗੁਣ ਅਮੁੱਲੇ ਜਾਣੀਦੇ ਹਨ। (ਜੀਵ) ਸੋਈ ਕੰਮ ਕਰਦਾ ਹੈ, ਜੋ (ਹੇ) ਮੌਲਾ (ਤੁਧ) ਨੇ ਧੁਰੋਂ ਥਾਪ ਦਿੱਤਾ ਹੈ, ਤੈਥੋਂ ਬਾਹਰ ਕੁਝ ਨਹੀਂ, (ਕਹਿੰਦੇ ਹਨ ਗੁਰੂ) ਨਾਨਕ (ਮੈਂ ਤੇਰੇ ਬੁਲਾਇਆਂ ਹੀ ਤੇਰੇ) ਗੁਣ ਗਾਇਨ ਕੀਤੇ ਹਨ॥੨੩॥੧॥੨॥ |

**ਪਦਾਰਥ**—ਓਪਤਿ=ਉਤਪਤੀ। ਸਮਾਹੇ=ਪੁਚਾਉਂਦਾ।

**ਭਾਵ**—ਵਾਰ ਦੀ ਸਮਾਪਤੀ ਪਰ ਸਨਮੁਖ ਬੇਨਤੀ ਹੈ। ਹੇ ਪਿਤਾ ਤੇਰੀ ਮਹਿਮਾ ਅਪਰ ਅਪਾਰ ਹੈ ਤੂੰ ਸਭ ਕੁਝ ਕਰਨ ਨੂੰ ਸਮਰੱਥ ਹੈਂ, ਤੂੰ ਜੀਵਾਂ ਪਾਸੋਂ ਜੋ ਕਾਰ ਚਾਹੇਂ ਕਰਾਵੇਂ (ਇਸ ਵਿਚ ਆਪਣੀ ਨਿਰਮਾਣਤਾ ਹੈ) ਆਪ ਦੀ ਪ੍ਰੇਰਨਾ ਨਾਲ ਆਪ ਦਾ ਜਸ ਗਾਇਨ ਕੀਤਾ ਹੈ। ਆਪ ਦੀ ਮਹਿੰਮਾ ਜੇਕਰ ਕੁਝ ਹੋ ਆਈ ਹੈ ਤਾਂ ਆਪ ਦੇ ਅਨੁਭਵ ਤੋਂ ਬਾਹਰ ਨਹੀਂ।

**ਉਪਦੇਸ਼**—ਕੋਈ ਸ਼ੁਭ ਕਰਮ ਕਰਕੇ ਹੰਕਾਰ ਨਾਲ ਆਕੜਨ ਵਾਲਿਆਂ ਨੂੰ ਇਸ ਤੋਂ ਉਪਦੇਸ਼ ਲੈਣਾ ਚਾਹੀਏ। ਅਕਾਲ ਪੁਰਖ ਸਰਬ ਵਜਾਪੀ ਦੇ ਹੁਕਮ ਅਰ ਪ੍ਰੇਰਨਾ ਬਿਨਾਂ ਜੀਵ ਤੁੱਛ ਹੈ। ਅਰ ਇਹ ਬੇਨਤੀ ਸਦਾ ਕਰਨੀ ਚਾਹੀਏ ਕਿ ਤੂੰ ਪਾਲਕ ਪਿਤਾ ਹੈਂ ਅਸੀਂ ਦਾਸ ਤੇਰੇ ਅੱਗੇ ਤੁੱਛ ਚੀਜ਼ ਹੀ ਹਾਂ।

